# ਵਾਹਿਗੁਰੂ ਦਰਸ਼ਨ

ਭਾਈ ਸਾਹਿਬ
**ਭਾਈ ਸ਼ੇਰ ਸਿੰਘ ਜੀ**
**M.Sc. ਕਸ਼ਮੀਰ**



ESTD.
1940
**ਲਾਹੌਰ ਬੁੱਕ ਸ਼ਾਪ**
*2-ਲਾਜਪਤ ਰਾਏ ਮਾਰਕਿਟ, ਲੁਧਿਆਣਾ*

# WAHEGURU DARSHAN

*by*

***Bhai Sher Singh Ji***

***M.Sc. Kashmir***

2012

ਮੁੱਲ : 350/- ਰੁਪਏ

ਪ੍ਰਕਾਸ਼ਕ : ਲਾਹੌਰ ਬੁੱਕ ਸ਼ਾਪ, 2-ਲਾਜਪਤ ਰਾਏ ਮਾਰਕਿਟ,
ਨੇੜੇ ਸੁਸਾਇਟੀ ਸਿਨੇਮਾ, ਲਧਿਆਣਾ।
Ph. : 2740738, 6540738
E-Mail:-lahorebookshop40@Rediffmail.com

Printed in India

ਲੇਜ਼ਰ ਸੈਟਿੰਗ : ਲਿਟਲ ਗ੍ਰਾਫ਼ਿਕਸ, ਕੋਟ ਕਿਸ਼ਨ ਚੰਦ, ਜਲੰਧਰ।

ਛਾਪਕ : R.K Offset Process Naveen Shahdara
Delhi-110032

# ਤਤਕਰਾ

## ਵਾਹਿਗੁਰੂ ਦਰਸ਼ਨ

### ਭਾਗ-1



### ਭਾਗ-2

ਬਾਹਰਿ ਢੂਢਨ ਤੇ ਛੂਟਿ ਪਰੇ,
ਗੁਰਿ ਘਰ ਹੀ ਮਾਹਿ ਦਿਖਾਇਆ ਥਾ॥
ਅਨਭਉ ਅਚਰਜ ਰੂਪੁ ਪ੍ਰਭ ਪੇਖਿਆ,
ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ॥੧॥
ਮਾਨਕੁ ਪਾਇਓ ਰੇ ਪਾਇਓ,
ਹਰਿ ਪੂਰਾ ਪਾਇਆ ਥਾ॥
ਮੋਲਿ ਅਮੋਲੁ ਨ ਪਾਇਆ ਜਾਈ,
ਕਰਿ ਕਿਰਪਾ ਗੁਰੂ ਦਿਵਾਇਆ ਥਾ॥੧॥ ਰਹਾਉ॥
ਅਦਿਸਟੁ ਅਗੋਚਰੁ ਪਾਰਬ੍ਰਹਮੁ,
ਮਿਲਿ ਸਾਧੂ ਅਕਥੁ ਕਥਾਇਆ ਥਾ॥
ਅਨਹਦ ਸਬਦੁ ਦਸਮ ਦੁਆਰਿ ਵਜਿਓ,
ਤਹ ਅੰਮ੍ਰਿਤ ਨਾਮੁ ਚੁਆਇਆ ਥਾ॥ ੨॥
ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ,
ਅਖੁਟ ਭੰਡਾਰ ਸਮਾਇਆ ਥਾ॥
ਚਰਣ ਚਰਣ ਚਰਣ ਗੁਰ ਸੇਵੇ,
ਅਘੜੁ ਘੜਿਓ ਰਸੁ ਪਾਇਆ ਥਾ॥ ੩॥
ਸਹਜੇ ਆਵਾ ਸਹਜੇ ਜਾਵਾ,
ਸਹਜੇ ਮਨੁ ਖੇਲਾਇਆ ਥਾ॥
ਕਹੁ ਨਾਨਕ ਭਰਮੁ ਗੁਰਿ ਖੋਇਆ,
ਤਾ ਹਰਿ ਮਹਲੀ ਮਹਲੁ ਪਾਇਆ ਥਾ॥ ੪॥ ੩॥ ੧੨॥

(ਅੰਗ ੧੦੦੨)

ਈਘੈ ਨਿਰਗੁਨ, ਊਘੈ ਸਰਗੁਨ,
ਕੇਲ ਕਰਤ ਬਿਚਿ ਸੁਆਮੀ ਮੇਰਾ॥ (ਅੰਗ ੮੨੭)

# ਮੁਖ-ਬੰਦ

ਇਹ ਪੋਥੀ 'ਆਤਮ-ਦਰਸ਼ਨ' ਦੀ ਭੈਣ ਹੈ, ਜਿਥੇ ਉਹ ਮੁਕਦੀ ਹੈ ਉਥੇ ਇਸ ਦਾ ਪ੍ਰਾਰੰਭ ਹੈ। ਪਾਠਕ ਜਨੋਂ, ਤੁਸੀਂ ਤੇ ਮੈਂ ਭਿੰਨ ਨਹੀਂ, ਜੀਕਣ ਸੂਰਜ ਦੀਆਂ ਸਾਰੀਆਂ ਕਿਰਨਾਂ ਇਕੋ ਰੂਪ, ਇਕੋ ਰੰਗ ਵਿਚੋਂ ਨਿਕਲਦੀਆਂ ਤੇ ਇਕੋ ਘਰ ਵਿਚ ਮੁੜ ਜਾ ਸਮਾਂਦੀਆਂ ਨੇ... ਹਾਂ, ਉਹ ਸਾਰੀਆਂ ਇਕੱਠੀਆਂ ਨਹੀਂ, ਕਿਰਨ-ਮਕਿਰਨੀ ਕਿਰਦੀਆਂ ਆਂਵਦੀਆਂ, ਤੇ ਕਿਰਨ-ਮਕਿਰਨੀ ਕਿਰਦੀਆਂ, ਵਾਰੋ-ਵਾਰੀ, ਜਾਂਵਦੀਆਂ ਨੇ, ਯਾ ਇਉਂ ਆਖੋ ਖੂਹ ਦੇ ਵਿਚ ਟਿੰਡਾਂ, ਉਡਾਰੂ ਕੂੰਜਾਂ ਵਾਂਗ, ਡੁਬਕੀ ਮਾਰਨ ਚਲੀਆਂ ਨੇ, ਕੋਈ ਪਹਿਲੋਂ ਤੇ ਕੋਈ ਪਿਛੋਂ, ਇਕ ਬਾਅਦ ਦੂਜੀ, ਦੂਜੀ ਬਾਅਦ ਤੀਜੀ, ਪਰ ਇਹ ਨਿਸ਼ਚਾ ਕਰੋ ਕਿ ਇਸ ਗੇੜ.. ਸੰਸਾਰ ਚੱਕਰ... ਤੋਂ ਸਭ ਟਪ ਜਾਣਗੀਆਂ, ਹਾਂ, ਨਿਰਸੰਦੇਹ ਟਪ ਜਾਣਗੀਆਂ। ਉਸ ਪਰਮ-ਮਾਰਗ ਉਸ ਮੰਜ਼ਲ ਦੀ ਉਤਸ਼ਾਹ-ਜਨਕ ਨਿੱਕੀ ਜਿਹੀ ਮਸ਼ਾਲ ਇਹਨੂੰ ਸਮਝਣਾ, ਕਿਉਂਕਿ ਵੱਡੀ ਮਸ਼ਾਲ ਤਾਂ ਉਹ ਹੈ, ਜੋ ਹਰ ਇਕ ਦੇ ਆਪਣੇ ਘਰਾਂ ਵਿਚ ਲਟ-ਲਟ ਕਰਦੀ ਜਲਦੀ ਹੈ, ਤੇ ਜੋ ਕੀ ਹੈ ? "ਨਾਮ" ਦਾ ਨਿਜ-ਆਤਮੇ ਵਸਿਆ ਮਹਾਂ-ਚਾਨਣ ਯਾ ਕੋਟਾਨ-ਕੋਟ ਪ੍ਰਗਾਸ-ਮਈ ਵਡ-ਸੂਰਜ, ਜਿਸ ਦੀਆਂ ਨੂਰੀ-ਕਿਰਨਾਂ ਉਹ ਪੋਥੀਆਂ ਨੇ ਜਿਨ੍ਹਾਂ ਨੂੰ ਲੋਕ ਪੂਜਦੇ ਤੇ ਪੜ੍ਹਦੇ ਨੇ।

ਪਾਠਕ ਜਨੋਂ, ਮੇਰੇ ਪਿਆਰਿਓ, ਮੇਰੇ ਸਿਰ 'ਤੇ ਆਓ ਬੈਠੋ, ਨਹੀਂ ਨਹੀਂ ਮੇਰੀਆਂ ਅੱਖਾਂ ਵਿਚ ਵੜ ਬੈਠੋ; ਮੈਂਡੇ ਨਾਲ ਤਕੋ, ਮੈਂਡੇ ਨਾਲ ਟੁਰੋ, ਮੈਂਡੇ ਨਾਲ ਗਾਵੋ, ਮੈਂਡੇ ਨਾਲ ਨੱਚੋ, ਮੈਂਡੇ ਨਾਲ ਨਿਰਬਾਨ-ਕੀਰਤਨ ਦਾ ਭੰਗੜਾ ਪਾਵੋ... ਫਿਰ ਸੱਚ ਮੁੱਚ ਅਸੀਂ ਵੀ ਵੇਖਾਂਗੇ, ਜੇ ਸਾਡੀ ਸੁਰ ਤਾਲ ਤੇ ਲੈ ਨਾਲ ਖੰਡ ਮੰਡਲ ਬ੍ਰਹਮੰਡ ਨੱਚਦੇ ਨਜ਼ਰ ਆਵਣਗੇ ਤੇ ਤਾਰੇ ਸਾਨੂੰ ਬੇ-ਤਾਰ ਤਾਰਾਂ ਘਲਣਗੇ ਤੇ ਅਕਾਸ਼ ਗੰਗਾ ਚੁੱਕ ਕੇ ਸਾਨੂੰ ਗੋਦੀ ਵਿਚ ਲਿਆਏਗੀ, ਤੇ ਕਿਰਕਟੀਆਂ ਸਾਡਾ ਗੇਂਦ ਬਣ ਕੇ ਟਪਣਗੀਆਂ ਤੇ ਚੰਨ ਸੂਰਜ ਸਾਡੀ ਰਸੋਈ ਪਕਾਣਗੇ, ਤੇ ਅਸੀਂ ਅੰਮ੍ਰਿਤ ਦੇ ਬਾਟੇ ਭਰ-ਭਰ ਤੇ ਗਟਾ-ਗਟ ਪੀ ਕੇ ਨਿਤ-ਨਵੀਆਂ, ਸਦ ਸਜਰੀਆਂ ਅਨੂਠੀਆਂ ਕਲਾਂ ਵਿਚ ਪ੍ਰਫੁੱਲਤ ਹੋਵਾਂਗੇ। ਇਹ ਉਹ ਮਸਤੀ ਹੈ, ਜੋ ਆ ਕੇ ਨਹੀਂ ਜਾਵਣੀ, ਜੇ ਆਵੇਗੀ ਤੇ ਆ ਕੇ ਰਵ੍ਹੇਗੀ, ਸਾਡੇ ਨਾਲ ਸਾਡੇ ਅੰਗ-ਸੰਗ ਨਿਤ-ਨਿਤ, ਦਿਨ-ਦੂਣੀ, ਰਾਤ ਚੌਣੀ, ਸੂੰਦੀ, ਸਦ-ਸਵਾਈ, ਵਧਦੀ ਵਧਾਂਦੀ, ਸੁੱਤਿਆਂ ਨੂੰ ਜਗਾਂਦੀ, ਜਾਗਦਿਆਂ ਨੂੰ ਥਪਕਾਂਦੀ, ਅੱਗੇ ਹੀ ਅੱਗੇ, ਕਾਲ ਚੀਰਦੀ, ਅਕਾਲ ਵਿਚ ਲਿਵਲੀਨ, ਮਗਨੀਨ। ਨਖਸਿਖ ਡੁੱਬੀ ਹੋਈ, ਮਸਤੁਲ-ਮਸਤ, ਸਦ-ਖੀਵੀ, ਭਰਵੀਂਵੀਂ ਡੁਲ੍ਹ-ਡੁਲ੍ਹ ਪੈਂਦੀ, ਸੁਭਰ-ਭਰੀ, ਹਾਂ, "ਚੜ੍ਹਦੀ-

ਕਲਾ" ਹੈ, ਜਿਸ ਬਾਬਤ ਅਸੀਂ ਸੁਣਦੇ ਚਲੇ ਆਏ ਹਾਂ, ਤੇ ਜੋ ਵਾਸਤਵ ਵਿਚ ਸਾਡੀ ਜਨਮ-ਗੁੜ੍ਹਤੀ ਹੈ...।

ਤੁਸੀਂ, ਓ ਪਿਆਰਿਓ, ਮੇਰੀ ਅੱਖ ਦੇ ਤਾਰਿਉ! ਉਤਾਵਲੇ ਹੋ, ਤੁਸੀਂ, ਝਟ ਪਟ, ਇਕ ਡੀਕ ਨਾਲ ਪੀਣਾ ਚਾਹੁੰਦੇ ਹੋ, ਜੋ ਕੁਝ ਅੱਗੇ ਲਿਖਿਆ ਹੈ, ਜੋ ਤੁਹਾਡੇ ਦੂਜੇ ਆਪੇ ਨੇ ਨਿਰਬਲ-ਹੱਥਾਂ ਨਾਲ ਚਿਤਾਰਿਆ ਹੈ, ਪਰ ਹੈਂ 'ਨਿਰਬਲ' ਕੌਣ ? ਕਿਸੇ ਸਰੂਰ ਵਿਚ, ਕਿਸੇ ਅਣਟੁੱਟ ਖ਼ਮੂਰ ਵਿਚ ਇਹ ਲਿਖਿਆ ਗਿਆ ਅਣ-ਖੇਚਲਾ, ਅਣਮੇਚਲਾ, ਸਦ-ਵਧਦਾ ਜਵਾਰ-ਭਾਟਾ, ਜੋ ਉਤਾਂਹ-ਉਤਾਂਹ ਹੀ ਗਿਆ, ਹਾਂ, ਉਸੇ ਹੀ ਜ਼ਵਾਰ-ਭਾਟੇ ਵਿਚ ਤੁਸਾਂ ਵੀ ਲਕ ਬੰਨ੍ਹ ਕੇ ਛਾਲਾਂ ਮਾਰਨੀਆਂ, ਡੁੱਬਕੀਆਂ ਲੈਣੀਆਂ, ਤੇ ਉਸੇ ਵਿਚ ਖੇਡਣਾ-ਖਿਡਾਣਾ ਤੇ ਮੁਹਾਰੇ ਬਣ ਕੇ ਇਸ ਕੰਮ ਨੂੰ ਅਗਾਂਹ ਕਰਨਾ ਹੈ। ਦੀਵੇ ਤੋਂ ਦੀਵਾ, ਜੋਤ ਤੋਂ ਜੋਤ ਜਲਦੀ ਹੈ, 'ਨਾਮ' ਦੀ ਲਾਗ ਨਾਲ ਸਭ ਨੇ ਜੀਵਣ ਤੇ ਨਵ-ਜੀਵਣ ਵਿਚ ਰਹਿਣਾ, ਬਹਿਣਾ ਤੇ ਕਹਿਣਾ ਹੈ।

ਓ ਉਤਾਵਲਿਓ, ਮਤਵਾਲਿਓ, ਤੇਜ਼-ਸ਼ਰਾਰਿਓ! ਆਓ ਮੈਂ ਤੁਹਾਡੇ ਨਾਲ ਇਕ ਦੋ ਉਚੇਚੀਆਂ ਗੱਲਾਂ ਫਿਰ ਕਰ ਲਵਾਂ, ਮਤਾਂ ਕਿਧਰੇ ਅਸਲੇ ਨੂੰ ਫੜਦੇ-ਫੜਦੇ ਪਰਛਾਵੇਂ 'ਤੇ ਹੱਥ ਜਾ ਪਾਈਏ, ਮਤਾਂ ਕਿਧਰੇ ਤੇਜ਼ੀ ਵਿਚ ਗੁਲਫੇ ਦੀ ਥਾਂ ਫਲੀ ਦੇ ਛਿਲੜ ਨੂੰ ਚਾ ਚੱਕ ਕੱਢ ਮਾਰੀਏ। ਤਾਂ ਤੇ ਰਤੀ ਕੁ ਠਹਿਰ ਜਾਵੋ, ਤੇ ਮੇਰੀ ਆਪ-ਬੀਤੀ ਕਹਾਣੀ ਦੇ ਦੋ ਪਤਰੇ ਏਥੇ ਜ਼ਰਾ ਸੁਣ ਲੈਣੇ (ਇਹ ਸਾਰੀ ਕਹਾਣੀ, ਇਸੇ ਪੋਥੀ ਦੇ ਦੂਜੇ ਭਾਗ ਵਿਚ ਫਿਰ ਕਦੀ ਛਪੇਗੀ); ਕੀ ? ਕਦੀ ਕੋਈ ਵੇਲਾ ਸੀ, ਜਦ ਮੈਂ ਇਹ ਸਮਝਿਆ ਕਰਦਾ ਸਾਂ, ਜੇ ਸ੍ਰੀ ਵਾਹਿਗੁਰੂ ਜੀ ਦੇ ਦਰਸ਼ਨ ਮੈਨੂੰ ਇੰਝ ਹੋਵਣਗੇ ਜੀਕਣ ਇਕ ਆਦਮੀ ਦੂਜੇ ਕਿਸੇ ਪ੍ਰਾਹੁਣੇ ਨੂੰ, ਜੋ ਹੁਣੇ ਹੀ ਹੁਣੇ ਘਰ ਆਇਆ ਹੈ, ਵੇਖਦਾ ਹੈ, ਇਸ ਵਿਚ ਕੋਈ ਸ਼ੱਕ ਨਹੀਂ, ਤਦ ਵੀ ਮੈਨੂੰ ਸੋਝੀ ਜ਼ਰੂਰੀ ਸੀ ਜੇ ਉਹ ਪ੍ਰਾਹੁਣਾ ਜੋ ਆਵੇਗਾ, ਉਹ ਚੰਨ-ਸੂਰਜਾਂ ਤੋਂ ਸੋਹਣਾ, ਬਾਂਕਾ, ਮਲੂਕ, ਛੈਲ-ਛਬੀਲਾ, ਤੇ ਵਡ-ਮੁੱਲਾ, ਸਰੂਰ ਨਾਲ ਗੁੰਦਿਆ ਹੋਇਆ ਨੂਰ ਦਾ ਪੁਤਲਾ ਹੋਵੇਗਾ। ਕੀ ਅਰਜਨ ਸ੍ਰੀ ਗੀਤਾ ਵਿਚ ਕੁਝ ਅਜਿਹਾ 'ਵਿਸ਼ਵ-ਰੂਪ' ਨਹੀਂ ਵੇਂਹਦਾ, ਅਨੇਕਾਂ ਹੱਥਾਂ, ਬਾਹਾਂ ਤੇ ਸਹੰਸਰ-ਅੱਖਾਂ, ਮੂੰਹਾਂ ਤੇ ਵਿਸਥਾਰ ਵਾਲਾ ? ਪਰ ਕੀ ਹੁਣ ਵੀ ਉਂਞ ਹੀ ਜਾਚਦਾ ਹਾਂ ? ਨਹੀਂ, ਨਹੀਂ, ਮੂਲੋਂ ਹੀ ਨਹੀਂ; ਤਾਂ ਹੀ ਤੇ, ਓ ਪਿਆਰਿਓ, ਮੇਰੇ ਸੋਹਣੇ-ਆਪਿਓ! ਆਪ ਨੂੰ ਉਸ ਰੋਕ ਟੋਕ ਤੇ ਭੰਬਲ-ਭੂਸੇ ਤੋਂ ਬਚਾਵਣ ਵਾਸਤੇ ਮੋਟੇ ਅੱਖਰਾਂ ਵਿਚ ਇਹ ਚੇਤਾਵਨੀ ਕੁਝ ਇਉਂ ਕਰਾਂਵਦਾ ਹਾਂ, ਜਿਵੇਂ ਔਕੜ ਵੇਲੇ ਰੇਲ ਦਾ ਗਾਰਡ ਲਾਲ-ਲੈਂਪ ਨੂੰ ਜਗਾਂਵਦਾ ਤੇ ਲਿਸ਼ਕਾਂਵਦਾ ਹੈ... ਹਾਂ, ਇਉਂ ਖ਼ਿਆਲ ਕਰਨਾ, ਭਾਵੇਂ ਮਿੱਠਾ-ਝਾਂਵਲਾ ਯਾ ਮਨ-ਮੰਨਿਆ ਦੀਦਾਰ ਹੋਵੇ, ਪਰ ਅਸਲੀਅਤ ਨਹੀਂ, ਕਿਉਂ ? ਭਾਈ, ਇਹ ਦੂਈ ਮਾਰਗ ਏ, ਜੇ ਸ੍ਰੀ ਵਾਹਿਗੁਰੂ ਜੀ ਮੈਥੋਂ ਇੰਝ ਭਿੰਨ ਹਨ, ਜੀਕਣ ਦੀਦਾਰੇ, ਤਾਂ

ਉਹ ਫਿਰ ਝਲਕਾਰਾ ਯਾ ਦੀਦਾਰ ਦੇ ਕੇ ਤੇ ਟੁਰ ਜਾਣਗੇ, ਉਹ ਦਰਸ਼ਨ ਹੋ ਕੇ ਕੁਝ ਇਉਂ ਅਲੋਪ ਹੋ ਜਾਣਗੇ, ਜਿਕਣ ਸਿਨਮਾ ਦੀ ਫ਼ਿਲਮ ਵੇਖ ਕੇ ਬਾਹਰ ਆਇਆਂ ਹੱਥ ਖ਼ਾਲੀ ਤੇ ਖੀਸੇ ਖ਼ਾਲੀ ਅਸੀਂ ਰਹਿ ਜਾਇਆ ਕਰਦੇ ਹਾਂ... ਨਹੀਂ, ਨਹੀਂ, ਸ੍ਰੀ ਵਾਹਿਗੁਰੂ ਜੀ ਦੇ 'ਦਰਸ਼ਨ' ਨਾ ਉਸ ਤਰ੍ਹਾਂ ਹੋਏ ਹਨ, ਨਾ ਹੁੰਦੇ ਹਨ, ਹਾਂ, ਅਲਬਤਾ ਕਿੱਸੇ-ਕਹਾਣੀਆਂ ਤੇ ਰੌਚਕ-ਵਰਨਣਾਂ ਵਿਚ ਇੰਝ ਦਸਿਆ ਜਾਂਦਾ ਹੈ, ਜੇ ਉਹ ਆਏ, ਅੱਖਾਂ ਖੋਲ੍ਹੀਆਂ ਤੇ ਅਸਾਂ ਡਿੱਠਾ, ਯਾ ਸਮਾਧੀ ਵਿਚ ਡਿੱਠਾ... ਪਰ ਵਾਸਤਵ ਵਿਚ ਇਉਂ ਦਰਸ਼ਨ ਨਹੀਂ ਹੁੰਦੇ। ਫਿਰ ਕੀਕਣ ਹੁੰਦੇ ਹਨ ? ਆਵੋ ਇਕ ਚਿੱਤਰ ਦਵਾਰਾ, ਪਿਆਰੇ ਪਾਠਕੋ, ਇਸ ਦੀ ਸੂਝ-ਬੂਝ ਰਤੀ ਕੁ ਕਰੀਏ। ਹੇਠਾਂ ਦੋ ਚੱਕਰ ਹਨ, ਇਕ ਛੋਟਾ ਤੇ ਇਕ ਵੱਡਾ, ਛੋਟਾ ਜੇ ਜੀਵ—

ਜੀਵ (੧) (੨) ਸ੍ਰੀ ਵਾਹਿਗੁਰੂ

ਹੈ, ਤਾਂ (੨) ਦੂਜਾ ਸ੍ਰੀ ਵਾਹਿਗੁਰੂ ਜੀ ਹਨ, ਤਾਂ ਇਸ ਤਸਵੀਰ ਤੋਂ ਪ੍ਰਗਟ ਹੈ, ਜੇ ਇਕ ਚੱਕਰ ਦੂਜੇ ਤੋਂ ਪਰ੍ਹੇ-ਪਰੇਡਾ, ਅੱਡਰਾ ਯਾ ਭਿੰਨ ਹੈ—ਦੋਵੇਂ ਇਕ-ਮਿਕ ਨਹੀਂ ਪਰ ਹੁਣ ਦੂਜਾ ਚਿੱਤਰ ਲਵੋ।

ਅਕਾਲ ਯਾ ਅਨੰਤ ਦਾ
ਬੇਓੜਕਾ ਦਾਇਰਾ




ਇਸ ਵਿਚ ਜੀਵ (੧) ਅੰਦਰ ਹੈ, ਉਸੇ ਦੇ ਅੰਦਰ, ਹਿਰਦੇ ਅੰਦਰ ਕੋਈ ਅਨੋਖੀ ਜੋਤ, ਕੋਈ ਬੁਝੀ ਹੋਈ ਸ਼ਮ੍ਹਾ ਜਗਦੀ ਹੈ, ਤੇ ਜਿਉਂ-ਜਿਉਂ ਉਸ ਜੋਤ ਦਾ ਪ੍ਰਗਾਸ ਵਧੇਰਾ ਹੁੰਦਾ ਹੈ, ਕਿ ਅੰਤ ਵਿਚ ਸਭ ਖੰਡ-ਮੰਡਲ-ਬ੍ਰਹਿਮੰਡ, ਸਰਬ ਤ੍ਰਿਪਤੀਆਂ ਇਸ ਵਿਚ ਸਮਾ ਜਾਂਦੀਆਂ ਹਨ ਤੇ ਫਿਰ ਵੀ ਇਹ ਅਗਾਂਹ ਨੂੰ ਹੀ ਵਧਦਾ ਹੈ 'ਕਾਲ' ਤੇ ਦੇਸ ਨੂੰ ਆਪਣੇ ਅੰਦਰ ਸਮੇਟਦਾ, 'ਅਕਾਲ' ਜੋ ਹੋਇਆ, 'ਅਨੰਤ', ਅਨ-ਗਿਣਿਆ, ਅਣ-ਮਿਣਿਆ ਸਰਬ ਸਮੇਟਣਾ—ਇਸੇ ਨੂੰ 'ਏਕੰਕਾਰ' ਦਰਸ਼ਨ ਆਂਹਦੇ ਨੇ! ਇਸ ਵਿਚ ਦੂਈਂ ਅਪਣਿਤ, ਅਨੇਕਤਾ ਫਿਰ ਨਹੀਂ; ਹਾਂ, ਸਭ ਕੁਝ ਇਸ ਇਕੋ, ਹਿਰਦੇ ਉੱਠੀ-ਜੋਤ ਦੀ ਲਪੇਟ ਵਿਚ ਆ ਕੇ ਵੱਡ-ਵੱਡੇ—ਏਕੇ 'ਏਕੰਕਾਰ' ਵਿਚ ਸਮਾ ਜਾਂਦਾ ਹੈ। ਓ ਵਡ-ਵੱਡਿਆ—ਏਕਿਆ, ਬਲਿਹਾਰ, ਸਦ-ਬਲਿਹਾਰ! ਤੇ ਉਹ ਜੋਤ ਕੀ ਏ ? ਇਹ ਕੋਈ ਰੌਸ਼ਨੀ-ਮਾਇਕ ਨਹੀਂ—ਇਹ ਤਾਂ ਚਹੁਜੁਗੀ ਗਜਦਾ-ਵਜਦਾ 'ਨਾਮ', ਜੋ ਅਖੰਡ ਏ, ਅਨਹਦ 'ਕਾਲ' ਤੇ ਏਸ ਦੀ ਸਾਂਝੀ-ਜੀਵਨ : ਅਕਾਲ-ਸਤਾ ਯਾ ਅਕਾਲ-ਮੂਰਤ! 'ਸੁਣ ਵਡਾ ਆਖੈ ਸਭ ਕੋਇ। ਕੇਵਡ ਵਡਾ ਡੀਠਾ ਹੋਇ' ਇਹ ਮਾਰਗ ਸੱਚਾ ਹੈ, ਨਾ ਹੀ ਇਹ ਆਖਣਾ ਜੇ ਸੰਸਾਰ ਝੂਠਾ ਹੈ, ਸੁਪਨਾ ਹੈ, ਇਹ ਸਤ ਹੈ—ਆਪ ਸਤ ਕੀਆ ਸਭ ਸਤ।

ਹਾਂ, ਅਸੱਤ ਉਸ ਵੇਲੇ ਹੈ ਜਿਸ ਵੇਲੇ ਅਸੀਂ ਅਕਾਲ-ਦ੍ਰਿਸ਼ ਤੋਂ ਵਾਂਝੇ ਹੋਏ ਹਾਂ। ਸਾਡਾ ਭਾਰਤ-ਵਰਸ਼ ਉਸ ਝੂਠੀ ਫ਼ਿਲਾਸਫ਼ੀ ਨਾਲ ਕੁਚਲਿਆ ਹੋਇਆ ਹੈ ਜੋ ਸੰਸਾਰ ਨੂੰ ਮਿਥਿਆ, ਸੁਫਨਾ ਕਹਿ ਕੇ ਤੇ ਇਸ ਤੋਂ ਇਕਲਵਾਂਜੇ ਹੋ ਜਾਂਦੇ ਹਨ। ਕੀ ਸੂਰਜ-ਪੀਂਘ ਬੀਰ-ਬਹੁਟੀ ਵਾਂਗ ਸੋਹਣੀ ਨਹੀਂ ? ਕੀ ਮੈਂਡੀ ਪਿਆਰੀ ਇਸਤ੍ਰੀ ਤੇ ਪਿਆਰੇ ਬਚੇ ਮੇਰੀ ਛਾਤੀ ਨਾਲ ਲਗਣ 'ਤੇ ਠੰਡ ਨਹੀਂ ਪੈਂਦੀ ? ਕੀ ਸਾਇੰਸਾਂ ਝੂਠੀਆਂ ਹਨ ? ਨਹੀਂ, ਨਹੀਂ, ਇਹ ਸਭ ਸਤ ਹਨ, ਤੇ ਇਨ੍ਹਾਂ ਨੂੰ ਅਸੱਤ ਭਾਵੇਂ ਭੰਗੀ-ਚਰਸੀ ਤੇ ਰੂੰਡਤ-ਮੂੰਡਤ ਜੀਵੜੇ ਆਖਣ, ਪਰ ਉਹ ਕਦ ਕਹਿ ਸਕਦੇ ਹਨ ਜਿਨ੍ਹਾਂ ਨੇ ਧਰਤੀ ਮਾਤਾ ਨੂੰ ਅਨੂਠੇ ਰੂਪ ਵਿਚ ਡਿੱਠਾ ਹੋਵੇ। ਨਹੀਂ, ਨਹੀਂ, 'ਇਹ ਜਗ ਸਚੇ ਕੀ ਹੈ ਕੋਠੜੀ ਸਚੇ ਕਾ ਵਿਚ ਵਾਸ।'

ਹਾਂ, ਪਿਆਰਿਓ! ਉਸ ਪਾਸੇ ਨਾ ਜਾਣਾ, ਉੱਪਰ ਕਈ ਮਤਾਂ ਮਤਾਂਤਰਾਂ ਦੀਆਂ ਝਾੜੀਆਂ ਤੇ ਕਬਰਸਤਾਨ ਨੇ, ਇਧਰ ਲੋਅ ਹੈ, ਲਿਵ ਹੈ, ਜੋਤ ਹੈ, ਖੇੜਾ ਹੈ, ਸਵਾਦ ਹੈ, ਚੜ੍ਹਦੀਆਂ ਕਲਾਂ ਨੇ, ਅਣਟੁੱਟਾ ਹੁਲਾਰਾ ਏ.. ਰੂਪ, ਰੰਗ; ਰਸ, ਨਿਤ ਨਵਾਂ; ਸੋਹਣਾ; ਮੋਹਣਾ; ਦਿਲ-ਟੋਹਣਾ, ਨਾਮ ਦਾ ਸੱਚੜਾ-ਸੁੱਚੜਾ ਕੁਤਕੁਤਾੜੀਆਂ ਕੱਢਣ ਵਾਲਾ ਮਿਜ਼ਰਾਬ! ਹੋਰ ਕੀ ਦੱਸਾਂ ? ਮੈਂਡਾ ਬਾਪੂ ਆਪੇ ਦਸੇਗਾ—

ਮੇਰੇ ਰਾਮ! ਹਉ 'ਸੋ ਥਾਨੁ' ਭਾਲਣ ਆਇਆ।
ਖੋਜਤ ਖੋਜਤ ਭਇਆ ਸਾਧਸੰਗੁ ਤਿਨ੍ ਸਰਣਾਈ ਪਾਇਆ॥ ੧॥ ਰਹਾਉ॥
ਬੇਦ ਪੜੇ ਪੜਿ ਬ੍ਰਹਮੇ ਹਾਰੇ, ਇਕੁ ਤਿਲੁ ਨਹੀ ਕੀਮਤਿ ਪਾਈ॥...
ਸਹਜ ਸੂਖ ਆਨੰਦ 'ਨਾਮ ਰਸ' ਹਰਿ ਸੰਤੀ ਮੰਗਲੁ ਗਾਇਆ।
ਸਫਲ ਦਰਸਨੁ ਭੇਟਿਓ ਗੁਰ ਨਾਨਕ
ਤਾ ਮਨਿ ਤਨਿ ਹਰਿ ਹਰਿ ਧਿਆਇਆ॥ ੪॥ (ਅੰਗ ੭੪੭)

# ਮੇਰੇ ਭੁਲੇਖੇ

"ਬੋਲਾਇਆ ਬੋਲੀ ਤੇਰਾ॥ ਤੂ ਸਾਹਿਬੁ ਗੁਣੀ ਗਹੇਰਾ॥" (ਅੰਗ ੬੨੩)

'ਵਾਹਿਗੁਰੂ ਦਰਸ਼ਨ' ਦੇ ਚੋਜ ਤੇ ਮਿੱਠੜੇ ਰਹੱਸ ਬੇਅੰਤ ਹਨ, ਪਰ ਇਥੇ ਅਸਾਂ ਉਹਨਾਂ ਗੱਲਾਂ ਦਾ ਹੀ ਵਰਨਣ ਕਰਨਾ ਹੈ ਜੋ ਲੇਖਕ ਨੂੰ ਖ਼ਾਸ ਕਰਕੇ ਵਚਿੱਤਰ, ਅਦਭੁੱਤ ਤੇ ਦਿਲ ਹਿਲਾਣ ਵਾਲੀਆਂ ਜਾਪਦੀਆਂ ਹਨ। ਭਾਵੇਂ ਉਹ ਮੁਗ਼ਾਲਤੇ ਯਾ ਭੁੱਲਾਂ (Misunderstandings) ਜੋ ਪਹਿਲੋਂ ਸਨ, ਪਰ ਹੁਣ ਇੰਵ ਉੱਠ ਗਈਆਂ ਹਨ ਜੀਕਣ ਸੂਰਜ ਚੜ੍ਹੇ ਧਰਤੀ ਤੋਂ ਧੁੰਦ ਉੱਠ ਜਾਂਦੀ ਹੈ।

(੧) ਕੋਈ ਵੇਲਾ ਸੀ ਜਦ ਮੈਂ ਸੋਚਦਾ ਸਾਂ ਜੁ ਵਾਹਿਗੁਰੂ ਜੀ ਦੇ ਦਰਸ਼ਨ ਇੰਵ ਹੋਣਗੇ ਜੀਕਣ ਕੋਈ ਪਿਆਰਾ ਆੜ੍ਹੀ ਜਾਂ ਸੱਜਨ ਦੇਰ ਦਾ ਵਿਛੜਿਆ ਹੋਇਆ ਘਰ ਆ ਕੇ ਮਿਲਦਾ ਹੈ, ਭਾਵ ਇਨ੍ਹਾਂ ਅੱਖਾਂ ਦੁਆਰਾ। ਅਸੀਂ ਉਸ ਵੀਰ ਨੂੰ ਇਨ੍ਹਾਂ ਅੱਖਾਂ ਦੁਆਰਾ ਵੇਖਦੇ ਹਾਂ ਤੇ ਛਾਤੀ ਨਾਲ ਘੁੱਟ ਕੇ ਗਲ ਲਗਾਂਦੇ ਹਾਂ ਤੇ ਇਸ ਤਰ੍ਹਾਂ ਆਪਣੇ ਦਿਲ ਦੀ ਭੜ੍ਹਾਸ ਨੂੰ ਠੰਡਾ ਕਰਦੇ ਹਾਂ। ਧ੍ਰੂ ਤੇ ਪ੍ਰਹਿਲਾਦ ਜੀ ਦੀਆਂ ਪ੍ਰਚੱਲਤ ਕਹਾਣੀਆਂ ਵਿਚ ਕੁਝ ਇਹੋ ਜੇਹੀ ਮਿਲਾਪ ਦੀ ਝਾਕੀ ਹੀ ਦਰਸਾਈ ਹੋਈ ਹੈ! ਫ਼ਰਕ ਸਿਰਫ਼ ਇਤਨਾ ਹੈ ਜੁ ਇਥੇ 'ਚਤਰਭੁਜ' ਵਾਹਿਗੁਰੂ ਜੀ ਦੇ ਦਰਸ਼ਨਾਂ ਉਪਰ ਜ਼ੋਰ ਹੈ, ਭਾਵ ਉਹ ਪਰਮਾਤਮਾ ਜਿਸ ਦੀਆਂ 'ਚਾਰ ਬਾਹਵਾਂ' ਹਨ ਤਾਂ ਖ਼ਿਆਲ ਪੈਦਾ ਹੁੰਦਾ ਸੀ ਜੁ ਵਾਹਿਗੁਰੂ ਜੀ ਦੇ ਦਰਸ਼ਨ ਜਦ ਹੋਣਗੇ ਤਦ ਆਪੇ ਝੱਟਪੱਟ ਪਤਾ ਲੱਗ ਜਾਵੇਗਾ, ਕਿਉਂਕਿ ਹੋਰਨਾਂ ਆਦਮੀਆਂ ਦੀਆਂ ਤਾਂ ਦੋ ਬਾਹਵਾਂ ਹਨ, ਪਰ ਵਾਹਿਗੁਰੂ ਜੀ ਦੀਆਂ ਚਾਰ ਬਾਹਵਾਂ (ਚਤਰਭੁਜ) ਹੋਣਗੀਆਂ, ਪਰ ਜਿਹਾ ਕਿ ਹਾਥੀ ਦੇ ਮੁਕਾਬਲੇ ਕੀੜੀ ਛੋਟੀ ਹੈ, ਤਿਹਾ ਹੀ ਸਾਡੇ ਅਨੁਮਾਨ ਵਾਹਿਗੁਰੂ ਜੀ ਸਬੰਧੀ ਡਾਢੇ ਛੋਟੇ ਤੇ ਬੇਸਮਝੇ ਹਨ। ਅਸੀਂ ਵਾਹਿਗੁਰੂ ਨੂੰ ਵੀ ਆਪਣੇ ਜਿਹਾ ਇਕ ਵੱਡਾ ਦੋ-ਹੱਥਾ ਪ੍ਰਾਣੀ ਬਣਾਨਾ ਚਾਹੁੰਦੇ ਹਾਂ। ਇਸ ਤਰ੍ਹਾਂ ਚੂਹਿਆਂ ਦੇ ਖ਼ਿਆਲ ਵਿਚ ਸ਼ਾਇਦ ਬਿੱਲੀ ਵਾਹਿਗੁਰੂ ਹੋਵੇਗੀ ਤੇ ਕੀੜੀਆਂ ਦੇ ਖ਼ਿਆਲ ਵਿਚ ਹਾਥੀ।

ਵੱਡੀ ਅਚੰਭੇ ਵਾਲੀ ਗੱਲ ਤਾਂ ਇਹ ਹੈ ਜੁ ਵਾਹਿਗੁਰੂ ਜੀ ਜਦ ਮਿਲੇ ਤਾਂ ਬਾਹਰੋਂ ਬਾਹਵਾਂ ਲੁਡਾਂਦੇ ਨਹੀਂ, ਅੰਦਰੋਂ ਧੁਰ-ਅੰਦਰੋਂ, ਮਨ-ਮੰਦਰੋਂ ਛਾਲਾਂ ਮਾਰ ਕੇ ਪ੍ਰਗਟ ਹੋਏ। ਇਨ੍ਹਾਂ ਬਾਹਰਲੀਆਂ ਅੱਖਾਂ ਨੇ ਪਹਿਲੇ ਉਨ੍ਹਾਂ ਨੂੰ ਨਹੀਂ ਵੇਖਿਆ। ਕੀਕਣ ਵੇਖਦੀਆਂ ? ਅੱਖਾਂ ਤਾਂ ਬਾਹਰਲੀਆਂ ਸ਼ੈਆਂ ਨੂੰ ਵੇਖਦੀਆਂ ਹਨ ਤੇ ਆਪਣੇ ਆਪ ਨੂੰ ਵੀ ਨਹੀਂ ਵੇਖ ਸਕਦੀਆਂ, ਜਦ ਤੋੜੀ ਸ਼ੀਸ਼ਾ ਨਾ ਹੋਵੇ! ਫਿਰ ਉਸ ਨੂੰ ਕੀਕਣ ਵੇਖ ਸਕਦੀਆਂ ਹਨ ਜੋ ਅੱਖਾਂ ਦੇ ਅੰਦਰ, ਪੁਤਲੀਆਂ ਦੇ ਅੰਦਰ, ਮਨ ਦੀ ਜੋਤ ਅੰਤਰਜਾਮੀ ਜੋਤ ਹੈ ? ਇਸੇ ਤਰ੍ਹਾਂ ਇਸ ਅਦਭੁੱਤ ਵਿਅਕਤੀ ਦੇ

ਆਗਮਨ ਦੀ ਕਨਸੋਅ ਇਨ੍ਹਾਂ ਕੰਨਾਂ ਨੇ ਨਹੀਂ ਸੁਣੀ, ਕਿਉਂਕਿ ਕੰਨ ਤਾਂ ਬਾਹਰਲੀਆਂ ਖੜਾਕਾਂ ਤੇ ਅਵਾਜ਼ਾਂ ਸੁਣਦੇ ਹਨ। ਉਹ ਲਹੂ ਦੀ ਚਾਲ ਤੇ ਦਿਲ ਦੀ ਧੜਕਨ ਨੂੰ ਵੀ ਜਦ ਨਹੀਂ ਸੁਣ ਸਕਦੇ ਤਾਂ ਵਾਹਿਗੁਰੂ ਜੀ ਦੀ ਕੋਮਲ ਤੇ ਲਚਕਦਾਰ ਚਾਲ ਦਾ ਅਨੁਮਾਨ ਕੀਕੁਣ ਲਾ ਸਕਦੇ ਹਨ, ਜੋ ਨਾਮ ਭੂਸ਼ਣ ਵਿਚ ਸੱਜ-ਧੱਜ ਅੰਦਰੇ-ਅੰਦਰ ਫੇਰੀਆਂ ਪਾਂਦੀ ਹੈ ? ਫਿਰ ਹੋਰ ਅਚੰਭਾ ਗੱਲ ਕੀ ਸੀ ? ਇਹ ਜੁ ਨਾ ਉਨ੍ਹਾਂ ਦਾ ਕੋਈ ਰੂਪ ਹੈ, ਨਾ ਰੇਖ, ਨਾ ਹੱਥ ਹਨ, ਨਾ ਬਾਹਵਾਂ, ਨਾ ਪੈਰ, ਨਾ ਟੰਗਾਂ, ਨਾ ਸਿਰ, ਨਾ ਧੜ, ਨਾ ਧੜਕਦਾ ਦਿਲ ਤੇ ਨਾ ਉਭਰਦਾ ਸੀਨਾ। ਫਿਰ ਜੇ ਕੋਈ ਵੇਖੇ ਤਾਂ ਕਿਸ ਨੂੰ ਵੇਖੇ, ਸੁਣੇ ਤਾਂ ਕਿਸ ਨੂੰ ਸੁਣੇ, ਛਾਤੀ ਨਾਲ ਲਾਵੇ ਤਾਂ ਕਿਸ ਨੂੰ ਲਾਵੇ ? ਪਰ ਭਾਵੇਂ ਉਨ੍ਹਾਂ ਦਾ ਚੱਕਰ ਚਿਹਨ, ਰੇਖ ਭੇਖ ਕੋਈ ਨਹੀਂ ਸੀ, ਫਿਰ ਭੀ ਉਹ ਮੇਰੇ ਜੀਅ ਕਾ ਜੀਅਨ (ਉਨਮਨ) ਬਣ ਕੇ ਧੁਰ ਅੰਦਰ ਖਲੋ ਗਏ ਤੇ ਮੇਰੀ ਛਾਤੀ ਨੇ ਸੂਰਜਮੁਖੀ ਵਾਂਗ ਅੰਦਰ ਮੁੜ ਕੇ ਇਸ ਸੂਰਜ ਨੂੰ ਝੁੱਕ ਕੇ ਨਮਸਕਾਰ ਕੀਤੀ; ਮੇਰੀਆਂ ਅੱਖੀਆਂ ਨੇ ਤਰਸਦੇ ਨਰਗਸ ਵਾਂਗ ਮੁਸਕਰਾ ਕੇ ਆਪਣੇ ਪ੍ਰਾਣ-ਪਤੀ ਜੀ ਦੇ ਚਰਣ-ਕਮਲ ਪਰਸੇ, ਮੇਰੇ ਕੇਸਾਂ ਨੇ ਬਿਜਲੀ-ਰੌਂ ਨਾਲ ਖੜੇ ਹੋਏ ਆਪਣੇ ਪਰਮ ਪਿਤਾ ਜੀ ਦੀ ਚੋਰੀ ਕੀਤੀ ! ਉਹ ਦਿਨ ਸਫਲ ਸੀ, ਉਹ ਘੜੀ ਸਫਲ ਸੀ, ਉਹ ਸਮਾਂ ਸਫਲ ਸੀ, ਜਦ ਇਸ ਗਰਬ-ਗਹੇਲੜੇ ਨੂੰ ਨਿਰੰਕਾਰ ਜੀ ਦੇ ਦਰਸ਼ਨ ਹੋਏ, ਕਿਉਂਕਿ ਇਨ੍ਹਾਂ ਦਰਸ਼ਨਾਂ ਨਾਲ 'ਇਹ-ਤਤ' ਉਸ-ਤਤ ਨਾਲ ਅੰਦਰੋਂ-ਅੰਦਰ ਇੰਵ ਮਿਲ ਗਿਆ ਜੀਕੁਣ ਦੁੱਧ-ਦੁੱਧ ਨਾਲ ਤੇ ਪਵਣ-ਪਵਣ ਨਾਲ ਮਿਲ ਕੇ ਇੱਕ-ਮਿੱਕ ਹੋ ਜਾਂਦੀ ਹੈ :—

ਸਫਲ ਸਫਲ ਸਫਲ ਦਰਸੁ ਰੇ<br>
ਪਰਸਿ ਪਰਸਿ ਗੁਨ ਗਾਈਐ॥<br>
ਨਾਨਕ ਤਤ ਤਤ ਸਿਉ ਮਿਲੀਐ<br>
ਹੀਰੈ ਹੀਰੁ ਬਿਧਾਈਐ॥ (ਕਲਿਆਨ ਮ: ੫<br>
ਅੰਗ ੧੩੨੨)

ਪਾਠਕ ਸੱਜਣ ਪੁੱਛਣਗੇ, ਫਿਰ 'ਚਤਰ-ਭੁਜ' ਵਾਹਿਗੁਰੂ ਜੀ ਦੇ ਮਿਲਣ ਦਾ ਭਾਵ ਕੀ ਹੈ ? ਉੱਤਰ ਹੈ ਜੋ ਵਾਹਿਗੁਰੂ ਜੀ ਦੀਆਂ ਕਲਾਂ ਦੇ ਨਹੀਂ, ਚਾਰ ਨਹੀਂ, ਉਹ ਤਾਂ ਅਨੇਕ ਕਲਾਂ ਹਨ ਤੇ ਜਿਤਨੀਆਂ ਉਨ੍ਹਾਂ ਦੀਆਂ ਕਲਾਂ ਹਨ, ਉਤਨੀਆਂ ਹੀ ਉਨ੍ਹਾਂ ਦੀਆਂ ਮਾਨੋ ਭੁਜਾਂ ਜਾਂ ਬਾਹਵਾਂ ਹਨ। ਚਾਰ ਬਾਹਵਾਂ ਵਿਸ਼ੇਸ਼ ਇਸ ਵਾਸਤੇ ਗਿਣੀਆਂ ਗਈਆਂ ਹਨ ਕਿ ਜੀਕੁਣ, ਦਸਾਂ ਦਿਸ਼ਾਂ ਵਿਚ ਪੂਰਬ, ਪੱਛਮ, ਉੱਤਰ, ਦੱਖਣ ਵਿਸ਼ੇਸ਼ ਹਨ, ਤੀਕੁਣ ਹੀ ਵਾਹਿਗੁਰੂ ਜੀ ਦੀਆਂ ਅਨੇਕ ਕਲਾਂ ਵਿੱਚੋਂ ਇਹ ਹੇਠ ਲਿਖੀਆਂ ਚਾਰ ਕਲਾਂ ਵਿਸ਼ੇਸ਼ ਹਨ :—

(੧) ਸੰਖ ਉਸ ਕਲਾ ਦਾ ਵਾਚਕ ਹੈ ਜੋ 'ਨਾਮ' ਦੀ ਧੁਨੀ ਨੂੰ ਪ੍ਰਗਟ ਕਰਦੀ ਹੈ; ਕਿਉਂਕਿ ਵਾਸਤਵ ਵਿਚ ਵਾਹਿਗੁਰੂ ਜੀ ਦਾ ਅਬਚਲ ਤੇ ਪੱਕਾ ਚਿੰਨ੍ਹ 'ਸ਼ਬਦ' ਯਾ ਨਾਮ ਹੀ ਹੈ, ਯਥਾ :—

ਪ੍ਰਭੁ ਮੇਰਾ 'ਅੰਤਰਜਾਮੀ' ਜਾਣੁ॥
ਕਰਿ ਕਿਰਪਾ ਪੂਰਨ ਪਰਮੇਸਰ ਨਿਹਚਲੁ ਸਚੁ 'ਸਬਦੁ ਨੀਸਾਣੁ॥

(ਕਲਿਆਨੁ ਮ : ੫, ਅੰਗ ੧੩੨੩)

ਹਾਂ ਜੀ, ਇਹ 'ਸ਼ਬਦ' (ਸੰਖ) ਹੀ ਨਿਹਚਲ ਸੱਚਾ ਨੀਸਾਣ ਹੈ ਜੋ ਸਾਡੇ ਹਿਰਦੇ ਦੀਆਂ ਅੰਦਰਲੀਆਂ ਕੰਦਰਾਂ ਤੋਂ ਸਿਮਰਨ ਦੁਆਰਾ ਪ੍ਰਗਟ ਹੁੰਦਾ ਹੈ।

(੨) 'ਗਦਾ' ਵਾਹਿਗੁਰੂ ਜੀ ਦੇ ਤਾਣ; ਤ੍ਰਾਣ ਦਾ ਵਾਚਕ ਹੈ; ਜਿਸ ਦੇ ਭੈਅ ਵਿਚ ਸੂਰਜ, ਚੰਦ੍ਰਮਾ, ਅਗਨੀ, ਵਾਯੂ ਤੇ ਹੋਰ ਦੇਵਤੇ ਆਪੋ-ਆਪਣੀ ਕਾਰ ਵਕਤ ਉੱਪਰ ਹੁਕਮੀ ਬੰਦੇ ਬਣ ਕੇ ਕਰ ਰਹੇ ਹਨ, ਜੋ ਆਪਣੇ ਕੰਮ ਤੋਂ ਜੀਅ ਚੁਰਾਂਦੇ ਹਨ, ਉਨ੍ਹਾਂ ਉਪਰ ਇਹ ਗ਼ੈਬੀ-ਗਦਾ ਪੈਂਦੀ ਹੈ ਤੇ ਉਹ ਤਾਕਤਾਂ ਫਿਰ ਤੱਤਪਰ ਹੋ ਕੇ ਤਿਆਰ-ਬਰ-ਤਿਆਰ ਹੋ ਜਾਂਦੀਆਂ ਹਨ। ਇਸੇ 'ਗਦਾ' ਕਲਾ ਨੂੰ ਇਹ ਸਲੋਕ ਸਾਡੇ ਚੇਤੇ ਕਰਾਉਂਦੇ ਹਨ :—

ਭੈ ਵਿਚਿ ਪਵਣੁ ਵਹੈ ਸਦਵਾਉ॥
ਭੈ ਵਿਚਿ ਚਲਹਿ ਲਖ ਦਰੀਆਉ॥
ਭੈ ਵਿਚਿ ਅਗਨਿ ਕਢੈ ਵੇਗਾਰਿ॥
ਭੈ ਵਿਚਿ ਧਰਤੀ ਦਬੀ ਭਾਰਿ॥
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥
ਭੈ ਵਿਚਿ ਰਾਜਾ ਧਰਮ ਦੁਆਰੁ॥
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥
ਕੋਹ ਕਰੋੜੀ ਚਲਤ ਨ ਅੰਤੁ॥

(ਆਸਾ ਦੀ ਵਾਰ, ਅੰਗ ੪੬੪)

(੩) ਤੀਜੀ ਬਾਂਹ ਵਿਚ 'ਕਮਲ' ਫੁੱਲ ਹੈ। ਇਹ ਕਮਲ ਫੁੱਲ ਸੁੰਦਰਤਾ, ਕੋਮਲਤਾ ਤੇ ਸੁਹੱਪਣ ਦੀ ਨਿਸ਼ਾਨੀ ਹੈ। ਜਿੱਥੇ ਵਾਹਿਗੁਰੂ ਹੈ, ਉਥੇ ਆਪਣੇ-ਆਪ ਸੁੰਦਰਤਾ ਦਾ ਚੰਨ ਚੜ੍ਹ ਪੈਂਦਾ ਹੈ, ਮਾਨੋ ਕਾਲੀ ਬੋਲੀ ਮੱਸਿਆ ਵਿਚ ਗ੍ਰਸੀ ਹੋਈ ਧਰਤੀ ਪੂਰਨਮਾਸ਼ੀ ਥਿਤਿ ਵਿਚ ਬਦਲ ਗਈ ਹੈ ਯਾ ਪਤਝੜ ਨਾਲ ਸੁੱਕੇ ਸੜੇ ਬੂਟੇ ਬਸੰਤ ਦੀ ਫੁਲਵਾੜੀ ਵਿਚ ਬਦਲ ਗਏ ਹਨ। ਫਿਰ ਬਸੰਤ ਵੀ ਓਹ ਜੋ ਆ ਕੇ ਨਹੀਂ ਜਾਂਦਾ, ਜੋ ਸਦਾ ਸਦਾ (Eternity) ਰਹਿੰਦਾ ਹੈ। ਹਾਂ ਜੀ, ਵਾਹਿਗੁਰੂ ਜੀ ਕਿੱਥੇ ਹਨ ? ਜਿੱਥੇ ਸਦਾ ਬਸੰਤ ਹੈ, ਸਦਾ ਸੁੰਦਰਤਾ ਹੈ, ਜਿੱਥੇ ਹਾਵੇ ਯਾ ਕਾੜ੍ਹੇ ਨਹੀਂ, ਸਗੋਂ ਜਿੱਥੇ ਸਦਾ-ਸਦਾ ਹੀ 'ਵਾਹ'-'ਵਾਹ' ਹੈ :—

ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ॥
ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ॥

(ਬਸੰਤ ਮ: ੧, ਅੰਗ ੧੧੬੮)

ਹਾਂ ਜੀ, ਮੁਮਾਰਖਾਂ ਹਨ ਉਸ ਨੂੰ, ਜਿਸ ਵਾਸਤੇ ਇਹ ਬਸੰਤ, ਨੂਰਾਨੀ ਦਿਨ, ਸਦਾ ਲਈ ਚੜ੍ਹ ਉਠਿਆ ਹੈ, ਕਿਉਂਕਿ ਉਸ ਨੂੰ ਜ਼ੱਰੇ-ਜ਼ੱਰੇ ਵਿਚ, ਕਾਲ-ਕੋਠੜੀ

ਵਿਚ ਵੀ ਉਸੇ ਅਨੰਤ ਦਾਤਾ ਦੀ ਸੁੰਦਰਤਾ ਦੀ ਝਲਕ ਹਰ ਵੇਲੇ ਹਰ ਪਾਸੇ ਪਈ ਦਿੱਸਦੀ ਹੈ!

(੪) ਚੌਥੀ ਭੁਜਾ ਵਾਹਿਗੁਰੂ ਜੀ ਦੀ 'ਸੁਦਰਸ਼ਨ ਚੱਕਰ' ਯਾ ਕਾਲ-ਚੱਕਰ ਹੈ, ਜੋ ਨੀਯਤ ਸਮੇਂ ਉੱਪਰ ਹਰ ਇਕ ਚੀਜ਼ ਨੂੰ ਸਮੇਟ ਲੈਂਦਾ ਹੈ। ਕੀੜੀਆਂ ਨੂੰ ਦਿਨਾਂ ਵਿਚ, ਪਤੰਗਿਆਂ ਨੂੰ ਹਫ਼ਤਿਆਂ ਵਿਚ, ਪਰਵਾਨਿਆਂ ਨੂੰ ਮਹੀਨਿਆਂ ਵਿਚ, ਪੰਛੀਆਂ ਨੂੰ ਸਾਲਾਂ ਵਿਚ, ਆਦਮੀਆਂ ਨੂੰ ਸਦੀ ਅੰਦਰ, ਬਾਦਸ਼ਾਹੀਆਂ ਨੂੰ ਸੈਂਕੜੇ ਸਾਲਾਂ ਅੰਦਰ, ਕੌਮਾਂ ਨੂੰ ਮਨਵੰਤਰਾਂ ਵਿੱਚ ਤੇ ਬ੍ਰਹਮਾ ਆਦਿ ਨੂੰ ਪਰਲੋ ਵਿਚ। ਗੱਲ ਕੀ, ਉਹ ਕਾਲ-ਕਲ ਕੁਦਰਤ ਤੇ ਗਲ ਅੰਦਰ ਪਈ ਹੋਈ ਹੈ। ਕੀ ਵੱਡਾ ਤੇ ਕੀ ਛੋਟਾ, ਸਭ ਇਸੇ ਦੇ ਅਧੀਨ ਹਨ, ਪਰ ਉਹ ਵਾਹਿਗੁਰੂ ਅਕਲ ਕਲਾ ਅਕਾਲ ਸੱਤਾ ਹੈ, ਜੋ ਕਾਲ ਚੱਕਰ ਤੋਂ ਬਾਹਰ ਹੈ।

ਤਾਂ ਪਤਾ ਲੱਗਾ ਜੁ ਓਹ ਵਾਹਿਗੁਰੂ ਸਾਨੂੰ ਬਾਹਰੋਂ ਨਹੀਂ ਲੱਭਦਾ, ਅੰਦਰੋਂ ਹਿਰਦੇ ਅੰਦਰੋਂ, ਮਨ ਮੰਦਰੋਂ ਲੱਭਦਾ ਹੈ ਤੇ ਉਸ ਦੀਆਂ ਬਾਹਾਂ ਜਾਂ ਭੁਜਾਂ ਸਾਡੇ ਵਾਂਗ ਪੰਚ-ਭੂਤਕ ਨਹੀਂ, ਇਹ ਤਾਂ ਉਸ ਦੀਆਂ ਵਿਸ਼ੇਸ਼ ਕਲਾਂ (Forces) ਹਨ ਤੇ ਨਾ ਹੀ ਉਸ ਵਾਹਿਗੁਰੂ ਜੀ ਦੀਆਂ ਸਿਰਫ਼ ਚਾਰ ਭੁਜਾ ਹਨ, ਕਿਉਂਕਿ ਉਨ੍ਹਾਂ ਦੀਆਂ ਕਲਾਂ ਅਨੇਕ, ਅਨਗਿਣਤ, (ਬੇਅੰਤ) ਹਨ। ਯਥਾ ਸ੍ਰੀ ਗੁਰੂ ਵਾਕ :—

ਅਨਿਕ ਮਾਇਆ ਜਾ ਕੀ ਲਖੀ ਨ ਜਾਇ॥
ਅਨਿਕ ਕਲਾ ਖੇਲੈ ਹਰਿ ਰਾਇ॥

(ਸਾਰਗ ਮ: ੫, ਅੰਗ ੧੨੩੬)

ਅਨਿਕ ਕਲਾ ਲਖੀ ਨਹ ਜਾਇ॥ (ਗਉੜੀ ਮ: ੫, ਅੰਗ ੨੯੪)

ਜਦ ਵਾਹਿਗੁਰੂ ਜੀ ਨੂੰ 'ਪੀਤ-ਪੀਤਾਂਬਰ' ਆਖ ਕੇ ਵਡਿਆਇਆ ਜਾਂਦਾ ਹੈ ਤਾਂ ਉਸ ਦਾ ਭਾਵ ਇਹ ਨਹੀਂ ਜੁ ਸਾਧੂਆਂ ਵਾਂਗ ਉਨ੍ਹਾਂ ਦੇ ਗੇਰੂਏ ਯਾ ਬਸੰਤੀ ਕਪੜੇ ਹਨ। ਨਹੀਂ, ਭਾਵ ਇਹ ਹੈ ਜੁ ਵਾਹਿਗੁਰੂ ਬਸੰਤ ਰੁੱਤ ਵਿਚ ਰਹਿੰਦੇ ਹਨ, ਭਾਵ ਸਦਾ ਅਨੰਦ ਵਿਚ। ਪੀਤਾਂਬਰ-ਵੇਸ ਬਸੰਤ ਦੀਆਂ ਚੜ੍ਹਦੀਆਂ ਕਲਾਂ ਦਾ ਵਾਚਕ ਹੈ ਤੇ ਉਹ 'ਥੰਭ' ਜਿਸ ਵਿਚੋਂ ਵਾਹਿਗੁਰੂ ਜੀ ਨੇ ਪ੍ਰਗਟ ਹੋ ਕੇ ਪ੍ਰਹਿਲਾਦ ਨੂੰ ਦਰਸ਼ਨ ਦਿੱਤੇ ਸਨ, ਵਾਸਤਵ ਵਿਚ ਆਪਣੇ ਹਿਰਦੇ ਦਾ ਥੰਭ ਹੈ, ਕਿਉਂਕਿ ਇਸ ਥੰਭ ਦਾ ਧੁਰਾ ਉਹ ਆਪ ਹੈ :—

ਪੀਤ ਪੀਤਾਂਬਰ ਤ੍ਰਿਭਵਣਧਣੀ
ਥੰਭ ਮਾਹਿ ਹਰਿ ਭਾਖੈ॥

(ਭੈਰਉ ਨਾਮਦੇਵ ਜੀ, ਅੰਗ ੧੧੬੫)

ਇਹ ਪਹਿਲਾ ਤੇ ਮੁੱਢਲਾ (Fundamental) ਭੁਲੇਖਾ ਹੈ, ਜੋ ਸਾਡੇ ਰਾਹ ਵਿਚ ਛੁਪ ਕੇ ਬੈਠਦਾ ਹੈ ਤੇ ਜੋ ਸਾਡੀ ਹਿਰਦੇ ਦੀ ਗੱਡੀ, ਜਿਸ ਨੇ ਲਵਪੁਰ ਜਾਣਾ ਹੈ, ਉਸ ਦਾ ਕਾਂਟਾ ਚੋਰੀ-ਚੋਰੀ ਜਲੰਧਰ ਵੱਲ ਕਰ ਦਿੰਦਾ ਹੈ। ਭਾਵ ਇਹ ਜੁ ਪਹਿਲੋਂ-ਪਹਿਲ ਦਰਸ਼ਨ ਅੰਤਰ-ਮੁਖੀ 'ਜੋਤ' ਯਾ 'ਨਾਮ' ਦੇ ਹਨ, ਜਦ ਇਹ

ਦਰਸ਼ਨ ਅੰਦਰੋਂ ਹੋਏ ਤਾਂ ਫਿਰ ਉਹੋ ਰਮਤਾ ਰਾਮ ਚਾਰ-ਚੁਫੇਰੇ ਕੁਦਰਤ ਦੇ ਕੋਨੇ-ਕੋਨੇ ਵਿਚ ਆਪ ਲਿਸ਼ਕਦਾ ਪਿਆ ਨਜ਼ਰ ਆਉਂਦਾ ਹੈ, ਪਰ ਜਦ ਤੋੜੀ ਅੰਦਰ ਦਰਸ਼ਨ ਨਹੀਂ, ਤਦ ਤੋੜੀ ਬਾਹਰ ਵੀ ਨਹੀਂ। ਹੋ ਸਕਦਾ ਹੈ ਜੁ ਝਾਂਵਲੇ ਸਾਨੂੰ ਪਏ ਆਉਣ, ਪਰ ਪ੍ਰਤੱਖ ਦਰਸ਼ਨ ਤਦ ਹੁੰਦੇ ਹਨ, ਜਦ ਹਿਰਦੇ ਦਾ ਥੰਭ, ਪ੍ਰਹਿਲਾਦ ਵਾਂਗ, ਚੀਰ ਕੇ ਅੰਦਰੋਂ ਤ੍ਰਿਭਵਨ ਧਨੀ ਨਾਮ ਦੁਆਰਾ ਪ੍ਰਗਟ ਹੋ ਕੇ ਦਰਸ਼ਨ ਦੇਵੇ। 'ਹਰਣ-ਆਖਸ਼' ਕੌਣ ਹੈ ? ਓਹ ਜਿਸ ਨੂੰ ਆਪਣੇ 'ਦਰ' ਦੀ ਖ਼ਬਰ ਨਹੀਂ। ਯਥਾ ਸ੍ਰੀ ਗੁਰੂ ਵਾਕ :—

> ਨਾਨਕ 'ਹਰਣਾਖਸੁ' ਨਖੀ ਬਿਦਾਰਿਆ
> ਅੰਧੈ 'ਦਰ' ਕੀ ਖਬਰਿ ਨ ਪਾਈ॥ (ਭੈਰਉ ਮ: ੩, ਅੰਗ ੧੧੩੩)

'ਹਰਣ-ਆਖਸ਼' ਅੱਖਰ ਦੇ ਲ਼ਫ਼ਜ਼ੀ ਅਰਥ ਵੀ ਏਹੋ ਹਨ—'ਹਿਰਣ-ਅੱਖ' ਭਾਵ ਜਿਸ ਦੀਆਂ ਅੱਖਾਂ ਹਿਰਨ (ਸੋਨੇ) ਵੱਲ ਲੱਗੀਆਂ ਹਨ, ਮਾਇਆ ਵੱਲ, ਨਾਕਿ ਵਾਹਿਗੁਰੂ ਵੱਲ। ਪ੍ਰਹਿਲਾਦ ਕੌਣ ਹੈ ? ਉਹ ਜੋ 'ਹਰਣ-ਅੱਖ' ਦੇ ਉਲਟ ਹੈ, ਭਾਵ ਜਿਸ ਦੀਆਂ ਅੱਖਾਂ 'ਹਿਰਣ' (ਸੋਨੇ ਯਾ ਮਾਇਆ) ਵੱਲ ਨਹੀਂ, ਬਾਹਰ-ਮੁਖੀ ਨਹੀਂ, ਅੰਤਰ-ਮੁਖੀ ਹਨ ਅਤੇ ਜੋ ਸਿਮਰਨ ਦੁਆਰਾ ਆਪਣੇ 'ਦਰ' ਨੂੰ ਖੋਲ੍ਹ ਕੇ ਅੰਦਰ ਅਪਣੇ 'ਪ੍ਰੀਅ' ਨੂੰ 'ਲੱਭਦਾ' ਹੈ। ਬਸ ਉਹੋ 'ਪ੍ਰਿਓ-ਲਾਧ'—'ਪ੍ਰਹਿ-ਲਾਦ' ਹੈ।

ਇਸ ਮੁੱਢਲੇ ਭੁਲੇਖੇ ਦਾ ਜ਼ਿਕਰ ਮੈਂ ਇਸ ਕਰਕੇ ਕੀਤਾ ਹੈ, ਕਿਉਂਕਿ ਮੈਂ ਵੇਖਿਆ ਹੈ ਜੁ ਬਹੁਤੇ ਪੜ੍ਹੇ-ਲਿਖੇ, ਬੀ.ਏ., ਐਮ.ਏ. ਵੀ ਵਾਹਿਗੁਰੂ ਜੀ ਨੂੰ ਬਾਹਰਲੀਆਂ ਅੱਖਾਂ ਨਾਲ ਇਵ ਵੇਖਣਾ ਚਾਹੁੰਦੇ ਹਨ ਜੀਕੁਣ ਉਹ ਅੱਖਾਂ ਨਾਲ ਗੁਰੂ ਨਾਨਕ ਜੀ ਮਹਾਰਾਜ, ਯਸੂਹ ਮਸੀਹ ਯਾ ਸ਼ੇਕਸਪੀਅਰ ਦੀਆਂ ਤਸਵੀਰਾਂ ਯਾ ਮਨੋਕਲਪਤ ਬੁਤ (Sculptures) ਵੇਖਦੇ ਹਨ। ਇਹ ਇਤਨੀ ਹੀ ਭਾਰੀ ਗ਼ਲਤੀ ਹੈ, ਜਿਤਨੀ ਕਿ ਰਾਤ ਵੇਲੇ ਸੂਰਜ ਨੂੰ ਢੂੰਡਣਾ। ਸੂਰਜ ਤਾਂ ਦਿਨ ਵੇਲੇ ਲੱਭਦਾ ਹੈ। ਸੋ ਇਸੇ ਤਰ੍ਹਾਂ ਪਾਰਬ੍ਰਹਮ ਜੀ ਦੇ ਦਰਸ਼ਨ ਪਹਿਲੋਂ ਅੰਤਰਮੁਖੀ ਹਨ। ਨਾਲ ਹੀ ਇਹ ਦੱਸਣਾ ਜ਼ਰੂਰੀ ਹੈ ਜੁ ਉਹ ਤਾਂ ਰੂਪ-ਰੇਖ, ਚੱਕਰ-ਚਿਹਨ, ਬਰਨ ਆਦਿ ਤੋਂ ਨਿਆਰਾ ਹੈ, ਇਸ ਕਰਕੇ ਉਸ ਵਾਹਿਗੁਰੂ ਜੀ ਦਾ ਸਦਾ ਸੁੱਚਾ ਤੇ ਵਾਹਦ ਨਿਸ਼ਾਨ ਉਸ ਦਾ ਅਤੁੱਟ ਨਾਮ ਯਾ 'ਸ਼ਬਦ' ਹੈ। ਯਥਾ ਸ੍ਰੀ ਗਰ ਵਾਕ :—

> ਅਲਖ ਅਪਾਰ ਅਗੰਮ ਅਗੋਚਰ
> ਨਾ ਤਿਸੁ ਕਾਲੁ ਨ ਕਰਮਾ॥
> ਜਾਤਿ ਅਜਾਤਿ ਅਜੋਨੀ ਸੰਭਉ
> ਨਾ ਤਿਸੁ ਭਾਉ ਨ ਭਰਮਾ॥੨॥
> ਸਾਚੇ ਸਚਿਆਰ ਵਿਟਹੁ ਕੁਰਬਾਣੁ॥
> ਨਾ ਤਿਸੁ ਰੂਪ ਵਰਨੁ ਨਹੀਂ ਰੇਖਿਆ
> ਸਾਚੈ 'ਸਬਦਿ' ਨੀਸਾਣੁ॥ ਰਹਾਉ॥ (ਸੋਰਠਿ ਮ: ੧)

# ਦੂਜਾ ਭੁਲੇਖਾ

ਦੂਜਾ ਭੁਲੇਖਾ ਜਿਸ ਵਿਚ ਮੈਂ ਬਹੁਤ ਚਿਰ ਡੁੱਬਾ ਰਿਹਾ ਹਾਂ ਤੇ ਜਿਸ ਵਿਚ ਸਾਇੰਸ ਦੇ ਵਿਕਾਸ (Evolution) ਮਸਲੇ ਦਾ ਵੀ ਬਹੁਤ ਸਾਰਾ ਅਸਰ ਸੀ, ਓਹ ਇਹ ਸੀ ਜੁ ਸਾਇੰਸ ਨੇ ਮੈਨੂੰ ਦੱਸਿਆ ਕਿ ਮੈਂ ਕਦੀ ਅਣੂ ਯਾ ਪ੍ਰਮਾਣੂ ਸਾਂ, ਫਿਰ ਪੰਚ-ਭੂਤਕ ਮਰਹਲੇ ਟੱਪ ਕੇ ਕਦੀ ਜੀਵਨ-ਕਣੀ ਬਣ ਗਿਆ, ਫਿਰ ਰਿੜ੍ਹਦਾ-ਰਿੜ੍ਹਦਾ ਰੀਂਙਣ ਲੱਗ ਪਿਆ, ਫਿਰ ਕੀੜੀ-ਅਵਸਥਾ ਛੱਡ ਕੇ ਟੁਰਨ ਲੱਗ ਪਿਆ ਤੇ ਹੌਲੀ-ਹੌਲੀ ਕੁੱਤੇ ਬਿੱਲੀ ਦੀ ਅਵਸਥਾ ਉੱਪਰ ਆਇਆ। ਇਹ ਕਾਲ-ਨਜ਼ਾਰਾ (Time Prespective) ਮੈਨੂੰ ਇੱਕ ਧੁੰਧਲੇ-ਭੂਤ (Dim-Past) ਵਿੱਚ ਲੈ ਗਿਆ। ਕਿਤਨਾ ਪਿੱਛੇ ? ਉਤਨਾ ਜਿਸ ਨੂੰ ਮੈਂ ਵਿਚਾਰ ਕੇ ਤੇ ਸੋਚ ਕੇ ਡਰਦਾ ਹਾਂ। ਇੱਕ ਸਦੀ ਨਹੀਂ, ਇੱਕ ਹਜ਼ਾਰ ਸਾਲ ਨਹੀਂ, ਇੱਕ ਲੱਖ ਸਾਲ ਨਹੀਂ, ਸਗੋਂ ਅਰਬਦ-ਨਰਬਦ ਸਮਾਂ! ਜਦ ਮੇਰਾ ਭੂਤ ਇਤਨਾ ਲੰਮਾ ਪਿੱਛੇ ਸੀ ਤਾਂ ਮੈਂ ਸੋਚਦਾ ਰਹਿੰਦਾ ਸਾਂ ਜੁ ਵਾਹਿਗੁਰੂ ਜੀ ਦੇ ਮਿਲਣ ਤੋਂ ਪਹਿਲੋਂ ਮੈਨੂੰ ਪਤਾ ਨਹੀਂ ਕਿਤਨਾ ਕੁ ਲੰਮਾ ਐਡਾ ਹੀ ਅਰਬਦ-ਨਰਬਦ ਸਮਾਂ ਭਵਿਸ਼ਤ (Future) ਵਿੱਚ ਕੱਟਣਾ ਪਵੇਗਾ, ਕਿਉਂਕਿ ਜੇਹਾ ਭੂਤ ਤੇਹਾ ਹੀ ਭਵਿਸ਼ਤ ਹੁੰਦਾ ਹੈ ਤੇ ਭੂਤ ਤੋਂ ਭਵਿਸ਼ਤ ਦਾ ਅਨੁਮਾਨ ਲੱਗ ਸਕਦਾ ਹੈ। ਮੈਂ ਸੱਚ ਆਖਦਾ ਹਾਂ ਜੁ ਐਡਾ ਵੱਡਾ, ਦੁਰਾਡਾ ਬਿਖੜਾ ਪੈਂਡਾ, ਕਾਲ-ਪੈਂਡਾ ਤੱਕ ਕੇ ਮੇਰਾ ਹਿਰਦਾ ਕੰਬਦਾ ਸੀ, ਮੇਰੇ ਰੌਂਗਟੇ ਖੜੇ ਹੋ ਜਾਂਦੇ ਸਨ ਤੇ ਮੈਂ ਸੋਚਦਾ ਸਾਂ ਜੁ ਪਤਾ ਨਹੀਂ ਮੈਨੂੰ ਕਿਤਨੀਆਂ ਅਗਿਣਤ ਜੂਨਾਂ ਹੋਰ ਭੋਗਣੀਆਂ ਪੈਣਗੀਆਂ ਤੇ ਫੇਰ ਉਸ ਵਾਹਿਗੁਰੂ ਜੀ ਦੇ ਦਰਸ਼ਨ ਹੋਣਗੇ। ਮੈਂ ਸੋਚਦਾ ਸਾਂ ਜੁ ਜੇਹੀਆਂ ਅਧਮ ਜੂਨੀਆਂ ਮੈਂ ਪਿਛੇ ਕੱਟ ਆਇਆ, ਉਜੇਹੀਆਂ ਨਹੀਂ, ਸਗੋਂ ਚੰਗਿਆਂ-ਦੇਵੀ ਦੇਵਤਿਆਂ ਵਰਗੀਆਂ, ਪਰ ਅਨੇਕ ਤੇ ਅਗਿਣਤ ਜੂਨਾਂ ਅੱਗੋਂ ਕੱਟ ਕੇ ਬੇਅੰਤ ਸਮੇਂ ਬਾਅਦ ਉਸ ਪਰਮ-ਪੁਰਖ ਦੇ ਦਰਸ਼ਨ ਹੋਣਗੇ। ਇਹ ਵਿਚਾਰ ਇਕ ਲਿਹਾਜ਼ ਤੇ ਸੱਚੀ ਹੈ, ਪਰ ਦੂਜੇ ਪਾਸੇ ਝੂਠੀ। ਸੱਚੀ ਇੰਵ ਹੈ, ਜੋ ਸੱਚ-ਮੁੱਚ ਅਸੀਂ ਜਨਮ-ਜਨਮਾਂਤਰਾਂ ਦੇ ਵਾਹਿਗੁਰੂ ਜੀ ਤੋਂ ਵਿਛੁੜੇ ਹੋਏ ਹਾਂ—

> ਬਹੁਤ ਜਨਮ ਬਿਛੁਰੇ ਥੇ ਮਾਧਉ,
> ਇਹੁ ਜਨਮੁ ਤੁਮ੍ਹਾਰੇ ਲੇਖੇ॥

(ਧਨਾਸਰੀ ਰਵਿਦਾਸ ਜੀ, ਅੰਗ ੬੯੪)

ਪਰ ਇਹ ਸਮਝ ਲੈਣਾ ਜੁ ਮਨੁੱਖ ਜੂਨ ਵਿਚ ਵੀ ਮੁਕਤੀ ਮਿਲਣੀ ਮੁਸ਼ਕਲ ਹੈ, ਇਹ ਅਸੱਤ ਹੈ। ਵਿਕਾਸ ਦਾ ਮਸਲਾ ਭਾਵੇਂ ਕੁਝ ਆਖੇ ਤੇ ਭਾਵੇਂ ਇਹ ਭੂਤ ਵਾਂਗ ਸਾਡੇ ਅਗੇ ਅਗਿਣਤ ਹੋਰ ਮਰਹਲੇ ਥਾਪੇ, ਪਰ ਵਾਹਿਗੁਰੂ ਜੀ ਨੇ ਸੱਚ-ਮੁੱਚ

ਮਨੁੱਖਾ ਜੂਨ ਨੂੰ ਡਾਢੀ ਅਦਭੁੱਤ, ਅਜਬ ਤੇ ਵਿਸ਼ੇਸ਼ ਜੂਨੀ ਬਣਾਇਆ ਹੈ ਤੇ ਇਹ ਓਹ ਜੂਨ ਹੈ, ਜਿਸ ਵਿਚ ਅਸੀਂ ਮਹੀਨਿਆਂ ਦੇ ਰਸਤੇ ਦਿਨਾਂ ਵਿਚ, ਸਦੀਆਂ ਦੇ ਕੰਮ ਸਾਲਾਂ ਵਿਚ ਤੇ ਯੁਗਾਂ ਦੇ ਕੰਮ ਆਪਣੇ ਇਸੇ ਜਨਮ ਵਿਚ ਕਰ ਸਕਦੇ ਹਾਂ। ਮੇਰਾ ਭਾਵ ਇਹ ਹੈ ਜੁ ਇਸ ਅਵਸਥਾ ਵਿਚ ਅੱਪੜ ਕੇ ਬੜੀ ਅਚਰਜ ਖੇਲ 'ਕਾਲ' (Time) ਨਾਲ ਵਰਤਦੀ ਹੈ। ਉਹ ਮੰਜ਼ਲਾਂ ਜੋ ਪਹਿਲੋਂ ਅਸੀਂ ਵਿਕਾਸ (Evolution) ਦੇ ਮਸਲੇ ਅਨੁਸਾਰ ਬਾਹਰ ਭਿੰਨ-ਭਿੰਨ ਜੂਨਾਂ ਵਿਚ ਕੱਟਦੇ ਸਾਂ, ਇਥੇ ਅੱਪੜ ਕੇ ਅੰਤਰ-ਗਤਿ ਹੋ ਜਾਂਦੀਆਂ ਹਨ। ਅਸੀਂ ਆਪਣੇ ਮਨ ਦੇ ਅੰਦਰ ਹੀ 'ਧਰਮ-ਖੰਡ' ਤੇ ਖੜੋ ਕੇ 'ਗਿਆਨ ਖੰਡ' ਵੱਲ, ਉਥੋਂ 'ਸਰਮ-ਖੰਡ' ਦੇ ਸੂਖਮ ਦੇਸ਼ ਵੱਲ, ਫਿਰ ਉਸ ਤੋਂ ਉਪ੍ਰੰਤ 'ਕਰਮ-ਖੰਡ' ਦੇ ਆਤਮਕ ਦੇਸ ਵੱਲ, ਜਿਥੇ ਨਿਰੋਲ ਦੇਵਤੇ ਹਨ ਤੇ ਫਿਰ ਉਸ ਤੋਂ ਉੱਪਰ, ਮਹਾਂ-ਉੱਪਰ, ਦੇਸ਼ ਕਾਲ ਤੋਂ ਉੱਪਰ ਨਿਰੰਕਾਰ ਦੇ ਦੇਸ਼ ਵੱਲ ਉਡਾਰੀ ਮਾਰ ਕੇ ਸੱਚ-ਖੰਡ ਵਿਚ ਜਾ ਸਕਦੇ ਹਾਂ। ਇਹ ਇੱਕ ਬੜੀ ਅਚੰਭਾ ਕਾਰੀਗਰੀ ਹੈ, ਇਹ ਇਕ ਅਦਭੁੱਤ ਲੀਲਾ ਹੈ, ਵਾਹਿਗੁਰੂ ਜੀ ਦੀ ਜਾਦੂਗਰੀ ਹੈ। ਕੀ ? ਇਹ ਜੁ ਮਨੁੱਖਾ-ਦੇਹੀ ਵਿਚ ਤਰੱਕੀ ਬਾਹਲੀਆਂ ਮੰਜ਼ਲਾਂ ਛੱਡ ਅੰਤਰ-ਗਤਿ ਹੋ ਜਾਂਦੀ ਹੈ, ਮਾਨੋ ਗੰਗਾ ਉੱਪਰ ਵਗਦੀ-ਵਗਦੀ ਅਲੋਪ ਹੋ ਕੇ ਗੁਪਤ-ਗੰਗਾ ਬਣ ਗਈ! ਜੇ ਇਹ ਗੱਲ ਸੱਚ ਹੈ ਤਾਂ ਇਸ ਦਾ ਭਾਵ ਅਤੀ ਹੀ ਡੂੰਘਾ ਤੇ ਦੀਰਘ (Far-reaching implication) ਹੈ। ਇਕ ਭਾਵ ਤਾਂ ਇਸ ਦਾ ਇਹ ਹੈ ਜੁ ਇਥੇ ਅੱਪੜ ਕੇ ਕਾਲ-ਕਲਾ ਜੋ ਬਾਹਰ ਸੀ, ਉਹ ਲੰਬਾਈ (Length) ਨੂੰ ਛੱਡ ਡੂੰਘਾਈ (Depth) ਵਿਚ ਬਦਲ ਜਾਂਦੀ ਹੈ। ਦੂਜੇ ਇਹ ਜੁ ਮਨੁੱਖ ਜੂਨ ਨੂੰ ਹੋਰਾਂ ਜੂਨਾਂ ਤੋਂ ਖ਼ਾਸ ਵਿਸ਼ੇਸ਼ਤਾ ਮਿਲ ਜਾਂਦੀ ਹੈ। ਉਹ ਵਿਸ਼ੇਸ਼ਤਾ ਜਿਸ ਵਾਸਤੇ ਦੇਵੀ-ਦੇਵਤਾ ਭੀ ਤਰਸਦੇ ਹਨ। ਨਾਲ ਹੀ ਸਾਨੂੰ ਉਹ ਕਲਾ ਮਿਲ ਜਾਂਦੀ ਹੈ, ਜਿਸ ਨਾਲ ਅਸੀਂ ਛੋਟੀ ਜਿਹੀ ਉਮਰ ਨਾਲ, ਜੋ ਸੌ ਸਾਲ ਤੋਂ ਵੀ ਘੱਟ ਹੁੰਦੀ ਹੈ, ਯੁਗਾਂ ਤੇ ਮਨਵੰਤਰਾਂ ਦੇ ਸਫ਼ਰ ਤੇ ਕਰ ਸਕਦੇ ਹਾਂ, ਜੀਕਣ ਮੋਟਰ ਉੱਪਰ ਬੈਠ ਕੇ ਅਸੀਂ ਦਿਨਾਂ ਦੇ ਪੈਦਲ ਸਫ਼ਰ ਘੰਟਿਆਂ ਵਿਚ ਤੈਅ ਕਰ ਸਕਦੇ ਹਾਂ। ਮੇਰਾ ਭਾਵ ਇਹ ਹੈ ਜੁ ਸਾਇੰਸ ਨੇ ਸਾਡੀਆਂ ਅੱਖਾਂ ਅੱਗੇ ਇਕ ਡਰਾਉਣੀ ਸ਼ਕਲ ਰੱਖੀ ਸੀ ਜੁ ਭੂਤ ਵਾਂਗ ਅਸਾਂ ਬੜਾ ਲੰਮਾ, ਹਨੇਰਾ ਭਵਿਸ਼ਤ ਦਾ ਸਫ਼ਰ ਬਾਹਰਲੀਆਂ ਜੂਨਾਂ ਵਿੱਚ ਅਜੇ ਕੱਟਣਾ ਹੈ, ਤੇ ਇਸ ਸਫ਼ਰ ਵਿਚ ਪਤਾ ਨਹੀਂ ਕਿਤਨੇ ਅਰਬ ਖਰਬ ਸਾਲ ਗੁਜ਼ਰ ਜਾਣਗੇ, ਜਦ ਮਨੁੱਖ ਜਾਤੀ ਅੱਖ ਪੁੱਟ ਕੇ ਵਾਹਿਗੁਰੂ ਜੀ ਨੂੰ ਵੇਖਣ ਵਾਸਤੇ ਸਮਰੱਥ ਹੋਵੇਗੀ। ਜੇ ਇਹ ਤਸਵੀਰ ਸੱਚੀ ਹੈ ਤਾਂ ਸਾਡਾ ਭਵਿਸ਼ਤ ਡਾਢਾ ਡਰਾਉਣਾ ਹੈ, ਕਿਉਂਕਿ ਕਿਤਨੀਆਂ ਸ਼ਤਾਬਦੀਆਂ (ਸਦੀਆਂ) ਤੇ ਯੁਗਾਂ ਤਕ ਤਾਂ ਮਾਨੋ ਅਸਾਂ ਅਜੇ ਪੇਟ ਦੇ ਭਾਰ ਹੀ ਰਿੜ੍ਹਨਾ ਹੈ, ਪਰ 'ਸਾਧੂ' ਦਿਆਲੂ ਪਿਤਾ ਜੀ ਨੇ ਦਸਿਆ ਜੁ ਇਹ ਤਸਵੀਰ ਝੂਠੀ ਹੈ, ਡਰਾਉਣੀ ਹੈ, ਗ਼ਲਤੀ (Fallacy) ਉੱਪਰ ਉਕਰੀ ਹੋਈ ਹੈ, ਇਸੇ ਹੀ ਮਾਨਵ-ਅਵਸਥਾ ਵਿਚ ਪਰਮ-

ਪਿਤਾ ਜੀ ਦੇ ਦਰਸ਼ਨ ਹੁੰਦੇ ਹਨ ਜੇ ਅਸੀਂ ਗੁਰੂ ਨਾਨਕ ਜੀ ਮਹਾਰਾਜ ਦੇ ਚਰਣ-ਕਮਲ ਪਰਸ ਕੇ ਨਾਮ ਰਸ ਚੂਸੀਏ। ਯਥਾ ਸ੍ਰੀ ਗੁਰੂ ਵਾਕ :—

ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ॥
ਆਨ ਨ ਸਮਸਰਿ ਕੋਊ ਲਾਗੈ
ਢੂਢਿ ਰਹੇ ਹਮ ਮੂਚਾ ॥ ੧॥ ਰਹਾਉ॥
ਬਹੁ ਬੇਅੰਤੁ ਅਤਿ ਬਡੋ ਗਾਹਰੋ
ਥਾਹ ਨਹੀ ਅਗਹੂਚਾ॥
ਤੋਲਿ ਨ ਤੁਲੀਐ ਮੋਲਿ ਨ ਮੁਲੀਐ
ਕਤ ਪਾਈਐ ਮਨ ਰੂਚਾ ॥ ੧॥
ਖੋਜ ਅਸੰਖਾ ਅਨਿਕ ਤਪੰਥਾ
ਬਿਨੁ ਗੁਰ ਨਹੀ ਪਹੂਚਾ॥
ਕਹੁ ਨਾਨਕ ਕਿਰਪਾ ਕਰੀ ਠਾਕੁਰ
ਮਿਲਿ 'ਸਾਧੂ' ਰਸ ਭੂੰਚਾ॥ ੨॥

(ਦੇਵ ਗੰਧਾਰੀ ਮ: ੫, ਅੰਗ ੫੩੪)

ਤਾਂ ਨਿਸ਼ਚਾ ਹੋਇਆ ਜੁ 'ਗੁਰ ਪ੍ਰਸਾਦਿ' ਉਹ ਲੰਮੀ ਡਰਾਉਣੀ ਮੰਜ਼ਲ ਇਸੇ ਹੀ ਜਾਮੇ ਵਿਚ ਤੈਅ ਹੋ ਸਕਦੀ ਹੈ, ਜੇਕਰ ਅਸੀਂ ਗੁਰੂ ਦੀ ਸ਼ਰਨ ਆਈਏ ਤੇ ਅੰਤਰਗਤਿ ਜੁਗਤੀ ਨੂੰ ਪਕੜ ਕੇ ਬਾਹਰਲੀ ਲੰਬੀ ਮੰਜ਼ਲ ਛੋਤੀ-ਛੇਤ ਅੰਦਰ ਹੀ ਤੈਅ ਕਰੀਏ।

ਮੇਰਾ ਭਾਵ ਇਹ ਹੈ ਜੁ ਸਾਇੰਸ ਦਾ (Evolution) ਮਸਲਾ ਭਾਵੇਂ ਸੱਚਾ ਹੈ, ਪਰ ਮਨੁੱਖਾ-ਜੂਨ ਨੂੰ ਅੱਪੜ ਕੇ ਸਾਡੇ ਕੋਲ ਦੋ ਰਸਤੇ ਹਨ, ਜਿਨ੍ਹਾਂ ਥਾਣੀਂ ਅਸੀਂ ਵਾਹਿਗੁਰੂ ਜੀ ਤੱਕ ਅੱਪੜ ਸਕਦੇ ਹਾਂ। ਇਕ ਤਾਂ ਜੂਨਾਂ ਦਾ ਪੈਦਲ ਸਫ਼ਰ ਤੇ ਦੂਜਾ ਅੰਤਰਗਤਿ ਉਡਾਰੀ, ਜਿਸ ਨਾਲ ਸਾਲਾਂ ਦੇ ਸਫ਼ਰ ਦਿਨਾਂ ਵਿਚ ਤੈਅ ਹੁੰਦੇ ਹਨ। ਇਸ ਕਰਕੇ ਅੰਤਰਗਤਿ ਤਰੱਕੀ ਹੀ ਵਾਸਤਵ ਵਿਚ ਵਾਹਿਗੁਰੂ ਜੀ ਨੂੰ ਮਿਲਣ ਵਾਲੀ ਸੱਚੀ ਜੁਗਤੀ ਹੈ ਤੇ ਹੁਕਮ ਹੈ :—

ਅੰਤਰਗਤਿ ਤੀਰਥ ਮਲਿ ਨਾਉ॥ (ਜਪੁਜੀ)

ਇਕ ਹੋਰ ਸਬੱਬ ਹੈ, ਜਿਸ ਕਰਕੇ ਸਾਇੰਸ ਦੀ ਬਾਹਰਲੀ ਮੰਜ਼ਲ ਦੀ ਸ਼ਰਨ ਨਿਸਫਲ ਰਹਿੰਦੀ ਹੈ। ਇਹ ਅਸੀਂ ਅਗਲੀ ਭੁੱਲ ਵਿਚ ਖੋਲ੍ਹਾਂਗੇ।

# ਤੀਜਾ ਭੁਲੇਖਾ

ਤੀਜਾ ਭੁਲੇਖਾ ਇਹ ਸੀ ਜੁ ਮੈਂ ਗੁਣ ਵਿੱਦਿਆ, ਚੱਜ ਆਚਾਰ ਦਿਆਂ ਘਾਟਿਆਂ ਨਾਲ ਕੀੜੀ ਦੀ ਨਿਆਈਂ ਹਾਂ ਤੇ ਕੀੜੀਆਂ ਦੇ ਘਰ ਨਾਰਾਇਣ ਕਿਥੋਂ ? ਆਪਣੀ ਨੀਚ ਅਵਸਥਾ ਨੂੰ ਵੇਖ ਕੇ ਮੈਂ ਸੋਚਦਾ ਸਾਂ ਜੁ ਮਨੁੱਖਾ ਜੂਨ ਵਿਚ ਵੀ ਹਰਟ ਦੀ ਮਾਲ੍ਹ ਵਾਂਗ ਅਨੇਕ ਦਰਜੇ ਹਨ, ਜੋ ਉੱਪਰ ਤਲੇ ਹਨ। ਸਭ ਤੋਂ ਅਧਮ ਤਾਂ ਓਹ ਟਿੰਡ ਹੈ ਜੋ ਹੇਠਾਂ ਹੈ, ਪਾਣੀ ਵਿੱਚ ਡੁੱਬੀ ਹੋਈ ਹੈ ਤੇ ਹੌਲੀ-ਹੌਲੀ ਚੜ੍ਹਦੀ-ਚੜ੍ਹਦੀ ਟੀਸੀ ਉੱਪਰ ਆ ਜਾਂਦੀ ਹੈ, ਜੋ ਟਿੰਡ ਦੀ ਉੱਚੀ ਤੋਂ ਉੱਚੀ ਅਵਸਥਾ ਹੈ। ਇਸੇ ਤਰ੍ਹਾਂ ਮੈਂ ਸੋਚਦਾ ਸਾਂ ਕਿ ਸੰਸਾਰ ਵਿਚ ਵੀ ਪ੍ਰਾਣੀਆਂ ਦੇ ਦਰਜੇ ਹਨ, ਕੋਈ ਬਾਬੇ-ਅਟੱਲ (Tower) ਦੇ ਹੇਠਾਂ ਹਨ, ਕੋਈ ਧੁਰ ਉੱਪਰ। ਤੇ ਦਰਸ਼ਨ ਉਨ੍ਹਾਂ ਨੂੰ ਹੀ ਹੁੰਦੇ ਹੋਣਗੇ, ਜੋ ਸਿਖਰ ਚੋਟੀ ਉਪਰ ਚੜ੍ਹ ਜਾਂਦੇ ਹਨ। ਇਹ ਟੀਸੀ, ਹੋ ਸਕਦਾ ਹੈ, ਜੁ ਪ੍ਰਾਕ੍ਰਿਤਕ ਹੋਵੇ, ਜਿਹੀ ਕਿ ਪਹਾੜ ਦੀ ਚੋਟੀ, ਕਿਉਂਕਿ ਮੈਂ ਪੜ੍ਹਿਆ ਹੋਇਆ ਸੀ ਜੁ ਯਸੂਹ ਮਸੀਹ ਤੇ ਮੂਸਾ ਜੀ ਪਹਾੜ ਦੀ ਚੋਟੀ ਉੱਪਰ ਚੜ੍ਹ ਕੇ ਵਾਹਿਗੁਰੂ ਜੀ ਨਾਲ ਗੱਲਾਂ ਕਰਦੇ ਸਨ ਤੇ ਸਾਡੇ ਦੇਵਤੇ ਤੇ ਸੁਰਿਨਰ, ਮੁਨਿਜਨ, 'ਸੁਮੇਰ' ਪਰਬਤ ਉੱਪਰ ਚੜ੍ਹ ਕੇ ਵਾਹਿਗੁਰੂ ਜੀ ਨਾਲ ਗੱਲਾਂ ਕਰਦੇ ਦਰਸਾਏ ਹੋਏ ਹਨ। ਹੋ ਸਕਦਾ ਹੈ ਜੁ ਇਹ ਟੀਸੀ ਪ੍ਰਾਕਿਰਤਕ (Material) ਨਾ ਹੋਵੇ—ਗੁਣ ਵਾਚਿਕ, ਮਾਇਆ ਵਾਚਿਕ ਯਾ ਹੋਰ ਅਧਕਤਾ ਨੂੰ ਪ੍ਰਗਟ ਕਰਨ ਵਾਲੀ ਹੋਵੇ; ਕਿਉਂਕਿ ਸਾਇੰਸ ਵੀ ਏਹੋ ਆਖਦੀ ਹੈ ਜੁ ਵਧੇ ਨੂੰ ਲੱਧੇ (Survival of the fittest)। ਜੇ ਇਹ ਗੱਲ ਸੱਚ ਸੀ ਤਾਂ ਹਮ੍ਰਾਤੜ-ਸਾਥੀਆਂ ਲਈ ਨਾ ਇਸ ਸੰਸਾਰ ਵਿਚ ਢੋਈ ਸੀ ਨਾ ਅਗੇ, ਕਿਉਂਕਿ ਅਸੀਂ ਤਾਂ ਗੰਦਗੀ ਨਾਲ ਲਿਬੜੇ ਹੋਏ ਸਾਂ, ਦੁਨਿਆਵੀ ਸਫ਼ ਵਿੱਚ ਪਿੱਛੇ, ਬਲ-ਹੀਣ, ਕੁਲ-ਹੀਣ, ਗੁਣ-ਹੀਣ.....

(੧) ਸਭਿ ਅਵਗਣ ਮੈਂ ਗੁਣੁ ਨਹੀ ਕੋਈ॥
ਕਿਉ ਕਰਿ ਕੰਤ ਮਿਲਾਵਾ ਹੋਈ ॥ ੧॥
ਨਾ ਮੈ ਰੂਪੁ ਨ ਬੰਕੇ ਨੈਣਾ॥
ਨਾ ਕੁਲ ਢੰਗੁ ਨ ਮੀਠੇ ਬੈਣਾ ॥ ੧॥ ਰਹਾਉ॥....
ਸੁਰਤਿ ਮਤਿ ਨਾਹੀ ਚਤੁਰਾਈ॥
ਕਰਿ ਕਿਰਪਾ ਪ੍ਰਭ ਲਾਵਹੁ ਪਾਈ ॥ ੪॥

(ਸੂਹੀ ਮ: ੧, ਅੰਗ ੭੫੦)

(੨) ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ॥
ਨਹ ਦੇਖਿਓ ਰੂਪ ਰੰਗ ਸੀਗਾਰੋ॥

ਚਜ ਅਚਾਰ ਕਿਛੁ ਬਿਧਿ ਨਹੀ ਜਾਨੀ॥
ਬਾਹ ਪਕਰਿ ਪ੍ਰਿਅ ਸੇਜੈ ਆਨੀ॥ ੧॥

(ਆਸਾ ਮ: ੫, ਅੰਗ ੩੭੨)

ਨਾਲ ਹੀ ਮੇਰੇ ਦਿਲ ਵਿਚ ਇਹ ਭੁਲੇਖਾ ਸੀ ਜੁ ਵਾਹਿਗੁਰੁ-ਦਰਸ਼ਨ ਇਥੇ ਨਹੀਂ, ਇਸ ਸੁੱਕੀ-ਸੜੀ ਧਰਤੀ ਉਪਰ ਨਹੀਂ, ਬੈਕੁੰਠ ਵਿਚ ਹੀ ਜਾ ਕੇ ਹੋ ਸਕਦੇ ਹਨ, ਕਿਉਂਕਿ ਮੈਂ ਸੋਚਦਾ ਸਾਂ ਜੁ ਬੈਕੁੰਠ ਵੀ ਕਿਸੇ ਟੀਸੀ, ਕਿਸੇ ਸੱਤਵੇਂ ਅਸਮਾਨ ਯਾ ਸੁਮੇਰ ਪਰਬਤ ਦੀ ਸਿਖਰ ਉੱਪਰ ਹੋਵੇਗਾ। ਗੱਲ ਕੀ, ਟੀਸੀ, ਚੋਟੀ ਦੀ ਚੜ੍ਹਾਈ ਮੇਰੀਆਂ ਅੱਖਾਂ ਅੱਗੇ ਫਿਰਦੀ ਸੀ, ਭਾਵੇਂ ਇਹ ਕਿਹੋ ਜਿਹੀ ਟੀਸੀ ਕਿਉਂ ਨਾ ਹੋਵੇ, ਪਰ ਇਹ ਵੀ ਇਕ ਭੁਲੇਖਾ ਸੀ ਤੇ ਇਹ ਭੁਲੇਖਾ ਵੀ ਮਾਇਆ ਦਾ ਗੋਰਖਧੰਦਾ ਯਾ ਭੁਲਭਲਈਆਂ ਦੀ ਖੇਡ ਸੀ। ਪਿਛਲੇ ਭੁਲੇਖੇ ਵਿਚ 'ਕਾਲ' ਨੇ ਮੈਨੂੰ ਆਪਣੀ ਡਰਾਉਣੀ ਸ਼ਕਲ ਨਾਲ ਡਰਾਇਆ, ਹੁਣ ਮਾਇਆ ਦੇ ਦੂਜੇ ਪੁੱਤਰ 'ਦੇਸ਼' (Space) ਨੇ ਆਪਣੀ ਉਚ-ਮੁਚ ਚੜ੍ਹਾਈ ਨਾਲ ਡਰਾਇਆ, ਕਿਉਂਕਿ ਮੇਰੀ ਜਾਚੇ ਬੈਕੁੰਠ, ਅੰਮ੍ਰਿਤ ਤੇ ਵਾਹਿਗੁਰੂ ਦਰਸ਼ਨ ਕਿਸੇ ਧੁਰ ਉਪਰ ਟੀਸੀ 'ਤੇ ਹੀ ਹੁੰਦੇ ਸਨ, ਪਰ ਜਦ ਕਿਰਪਾਲੂ ਪਿਤਾ ਜੀ ਨੇ ਮੇਰੀਆਂ ਅੱਖਾਂ ਦੇ ਛੌੜ ਨਾਮ-ਦਾਰੂ ਨਾਲ ਕੱਟੇ ਤਾਂ ਮੈਂ ਕੀ ਵੇਖਿਆ ਜੁ ਉਹ ਵਾਹਿਗੁਰੂ ਖ਼ਾਸ ਕਰਕੇ ਟੀਸੀ ਉੱਪਰ ਨਹੀਂ, ਹੇਠਾਂ ਵੀ ਹੈ। ਬੈਕੁੰਠ ਵਿਚ ਹੀ ਨਹੀਂ, ਇਸ ਧਰਤੀ ਉੱਪਰ ਵੀ ਹੈ। ਪੂਰਬ ਵੱਲ ਹੀ ਨਹੀਂ, ਪੱਛਮ ਵੱਲ ਵੀ ਹੈ। ਵੱਡਿਆਂ ਜੋਗਾ ਹੀ ਨਹੀਂ, ਕੀੜੀ ਦੇ ਘਰ ਵੀ ਉਹੋ ਨਾਰਾਇਣ ਨਿੱਠ ਕੇ ਬੈਠਾ ਹੋਇਆ ਹੈ :—

ਈਭੈ ਬੀਠਲੁ ਊਭੈ ਬੀਠਲੁ,
ਬੀਠਲ ਬਿਨੁ ਸੰਸਾਰੁ ਨਹੀ॥
ਥਾਨ ਥਨੰਤਰਿ ਨਾਮਾ ਪ੍ਰਣਵੈ
ਪੂਰਿ ਰਹਿਓ ਤੂੰ ਸਰਬ ਮਹੀ॥ (ਆਸਾ ਨਾਮਦੇਵ ਜੀ, ਅੰਗ ੪੮੫)

ਉਸ ਪਿਆਰੇ ਨੂੰ ਚਾਰ-ਚੁਫੇਰੇ, ਤ੍ਰਿਭਵਣ ਵਿਚ ਰੱਸਿਆ ਹੋਇਆ ਵੇਖ ਕੇ ਮੇਰੇ ਜੀਅ ਵਿੱਚੋਂ ਬੈਕੁੰਠ ਅਪੜਨ ਲਈ, ਸੁਮੇਰ ਦੀ ਟੀਸੀ ਚੜ੍ਹਨ ਦੀ ਐਵਰਸਟ ਪਹਾੜ ਗਾਹਣ ਦੀ ਇੱਛਾ ਉੱਠ ਗਈ :—

ਗੁਰ ਕੀ ਸਾਖੀ ਅੰਮ੍ਰਿਤ ਬਾਣੀ
ਪੀਵਤ ਹੀ ਪਰਵਾਣੁ ਭਇਆ॥
ਦਰ ਦਰਸਨ ਕਾ ਪ੍ਰੀਤਮੁ ਹੋਵੈ
ਮੁਕਤਿ 'ਬੈਕੁੰਠੈ' ਕਰੈ ਕਿਆ॥ (ਆਸਾ ਮ: ੧, ਅੰਗ ੩੬੦)

ਬੈਕੁੰਠ ਹੁਣ ਕੀ ਕਰਨਾ ਸੀ, ਜਦ ਉਹੋ 'ਬੈਕੁੰਠ' ਇਸ ਧਰਤੀ ਵਿਚ ਹੀ ਮਿਲ ਗਿਆ! ਤਦ ਤੋਂ ਇਹ ਕਾਲੀ-ਬੋਲੀ ਧਰਤੀ ਸਦ-ਪੂਰਨਮਾਸ਼ੀ ਦੇ ਅਗੰਮੀ-ਰੂਪ ਵਿਚ ਬਦਲ ਗਈ!! ਤੇ ਇਸ ਅਨੋਖੇ ਰੂਪ ਨੂੰ ਅਨੁਭਵ ਕਰਕੇ ਮੈਂ ਆਖਿਆ :—

ਬਲਿਹਾਰੀ ਕੁਦਰਤਿ ਵਸਿਆ !!!

# ਚੌਥਾ ਭੁਲੇਖਾ

ਚੌਥਾ ਭੁਲੇਖਾ ਮੇਰਾ ਇਹ ਸੀ ਜੁ ਹੋਰਾਂ ਦਰਸ਼ਨਾਂ ਵਾਂਗ ਮੈਂ ਇਹ ਦਰਸ਼ਨ ਵੀ ਖਿਨ-ਭੰਗਰ, ਆਇਆ-ਗਇਆ (Transitory) ਸਮਝਦਾ ਸਾਂ, ਜੀਕਣ ਸਿਨਮਾ ਵੇਖਿਆ ਤੇ ਵੇਖਣ ਪਿਛੋਂ ਤਸਵੀਰਾਂ ਅੱਖਾਂ ਤੋਂ ਲਹਿ ਗਈਆਂ। ਸੂਰਜ ਵੇਖਿਆ ਤੇ ਰਾਤ ਨੂੰ ਅੱਖਾਂ ਤੋਂ ਓਹਲੇ ਹੋ ਗਿਆ, ਕੋਈ ਦੇਵੀ-ਦੇਵਤਾ ਮੰਦਰ ਵਿਚ ਵੇਖਿਆ, ਪਰ ਰਾਤ ਨੂੰ ਅੱਖਾਂ ਤੋਂ ਓਹਲੇ ਹੋ ਗਿਆ, ਪਰ ਇਹ ਕੀ ਪਤਾ ਸੀ ਜੁ ਕੋਈ ਅਜੇਹੀ ਵੀ ਛੁਪੀ-ਲੁਕੀ ਗੁਪਤ-ਪ੍ਰਗਟ ਸੱਤਾ ਹੈ, ਜੋ ਇਕ ਵਾਰੀ ਲੱਭਣ 'ਤੇ ਫਿਰ ਨਹੀਂ ਵੰਞਣੀ। ਹੁਣ ਛੋੜੋ ਤਾਂ ਛੁੱਟਦੀ ਨਹੀਂ, ਤੋੜੋ ਤਾਂ ਟੁੱਟਦੀ ਨਹੀਂ :—

ਮੂ ਲਾਲਨ ਸਿਉ ਪ੍ਰੀਤਿ ਬਨੀ॥ ਰਹਾਉ॥
ਤੋਰੀ ਨ ਤੂਟੈ ਛੋਰੀ ਨ ਛੂਟੈ,
ਐਸੀ ਮਾਧੋ ਖਿੰਚ ਤਨੀ॥ ੧॥ (ਬਿਲਾਵਲੁ ਮ: ੫, ਅੰਗ ੮੨੭)

ਰਾਤ ਨੂ ਜਦ ਹੋਰ ਝਗੜੇ-ਝਮੇਲੇ ਦਿਲ ਦੀਆਂ ਅੱਖਾਂ ਤੋਂ ਓਹਲੇ ਹੋ ਜਾਂਦੇ ਹਨ, ਤਦ ਇਹ ਧੁਨੀ ਹੋਰ ਵਧੇਰੇ ਤਣਾਵੇ ਕਸਦੀ ਹੈ ਤੇ ਫਾਟੇ ਹੋਏ ਮਨ ਵਿਚ ਸੋਨੇ ਦੀ ਸੂਈ ਨਾਲ (ਨਾਮਦੇਵ ਜੀ ਵਾਂਗ) ਸੀਵਣ ਸਿਊਂਦੀ ਹੈ—

ਸੁਇਨੇ ਕੀ ਸੂਈ ਰੁਪੇ ਕਾ ਧਾਗਾ॥
ਨਾਮੇ ਕਾ ਚਿਤੁ ਹਰਿ ਸਉ ਲਾਗਾ॥

(ਆਸਾ ਨਾਮਦੇਉ ਜੀ, ਅੰਗ ੪੮੫)

ਮਿੱਠੀਓ ਸੂਈ-ਚੋਭੋ, ਬਲਿਹਾਰੀ!! ਪ੍ਰੇਮ-ਤਣਾਵੇ ਚੌਖੰਨੀਏ !! ਓ ਰਸ ਭਰੀਓ ਰੁਣ-ਝੁਣਕਾਰੇ ਸਦਕੜੇ !! ਓ ਮਲੱਕੜੇ ਛਪਣ ਛੋਪ ਖੇਡੋ, ਮੈਂ ਵਾਰਨੇ !! ਵਾਹਿਗੁਰੂ ਦਰਸ਼ਨ, ਤੇਰੀ ਮਹਿਮਾ ਅਪਰ-ਅਪਾਰ ਹੈ, ਕਥਨੀ-ਬਦਨੀ ਤੋਂ ਬਾਹਰ ਹੈ—

ਦਰਸਨੁ ਦੇਖਿ ਭਏ ਮਨਿ ਆਨਦ
ਗੁਰ ਕਿਰਪਾ ਤੇ ਛੂਟਾ॥ ੧॥ ਰਹਾਉ॥
ਬਿਖਮ ਥਾਨ ਬਹੁਤ ਬਹੁ ਧਰੀਆ
ਅਨਿਕ ਰਾਖ ਸੂਟਾ॥
ਬਿਖਮ ਗਾਰ੍ਹ ਕਰੁ ਪਹੁਚੈ ਨਾਹੀ
ਸੰਤ ਸਾਨਥ ਭਏ ਲੂਟਾ॥ ੧॥
ਬਹੁਤੁ ਖਜਾਨੇ ਮੇਰੈ ਪਾਲੈ ਪਰਿਆ
ਅਮੋਲ ਲਾਲ ਆਖੂਟਾ॥
ਜਨ ਨਾਨਕ ਪ੍ਰਭਿ ਕਿਰਪਾ ਧਾਰੀ
ਤਉ ਮਨ ਮਹਿ ਹਰਿ ਰਸੁ ਘੂਟਾ॥ (ਸਾਰਗ ਮ: ੫, ਅੰਗ ੧੨੧੦)

# ਪੰਜਵਾਂ ਭੁਲੇਖਾ

ਫਿਰ ਹੋਰ ਗੱਲ ਵੇਖੋ ਜੋ ਆਖਣ ਵੇਖਣ ਤੇ ਸਮਝਣ ਵਿਚ ਤਦ ਤੋੜੀ ਨਹੀਂ ਆ ਸਕਦੀ, ਜਦ ਤੋੜੀ 'ਅਨੁਭਵ' ਨਾ ਕੀਤਾ ਜਾਵੇ। ਕੀ ? ਇਹ ਜੁ ਸੰਸਾਰ ਵਿਚ ਵਾਹਿਗੁਰੂ ਜੀ ਨੇ ਇਕ ਸੀੜ੍ਹੀ ਲਾਈ ਹੋਈ ਹੈ, ਕਈ ਪ੍ਰਾਣੀ ਇਸ ਪਉੜੀ ਦੇ ਹੇਠਾਂ ਤੇ ਕੋਈ ਉੱਪਰ ਹੈ। ਇਹ ਪਉੜੀ ਕਿਸ ਚੀਜ਼ ਦੀ ਹੈ ? ਇਹ ਵਧਦੇ ਤ੍ਰਾਣ ਯਾ ਤਾਕਤਾਂ ਦੀ ਹੈ ਯਾ ਇਉਂ ਆਖੋ ਕਿ ਸਿੱਧੀਆਂ ਦੀ ਹੈ। ਕਿਸੇ ਕੋਲ ਇਕ ਸਿੱਧੀ, ਕਿਸੇ ਕੋਲ ਦੋ, ਕਿਸੇ ਕੋਲ ਨੌਂ। ਮੇਰਾ ਭਾਵ ਪ੍ਰਗਟ ਮਿਸਾਲ ਦੇਣ ਪਰ ਸਪੱਸ਼ਟ ਹੋਵੇਗਾ, ਕਿਉਂਕਿ ਇਹ ਗੱਲ ਲਿਖਣ ਵਿਚ ਬੜੀ ਔਖੀ ਆਉਂਦੀ ਹੈ। ਪਹਿਲੇ ਲਾਓ ਲੀਕਾਂ (Lines) ਯਾ ਲਕੀਰਾਂ। ਇਨ੍ਹਾਂ ਵਿਚ ਸਿਰਫ਼ ਲੰਬਾਈ (Length) ਹੈ, ਚੌੜਾਈ ਨਹੀਂ। ਇਹ ਇਕ ਭੁਜੀ (One Dimensional) ਸ਼ੈਅ ਹੈ। ਲੀਕਾਂ ਤੋਂ ਉੱਪਰ ਚੜ੍ਹ ਕੇ ਸਤਹ (Surface) ਆਉਂਦੀਆਂ ਹਨ, ਜਿਨ੍ਹਾਂ ਵਿਚ ਲੰਬਾਈ ਤੇ ਚੌੜਾਈ ਦੋਵੇਂ ਹਨ, ਜੀਕਣ ਫ਼ਰਸ਼ ਦੀ, ਧਰਤੀ ਦੀ ਥਾਲੀ ਯਾ ਸਤਹ। ਹੁਣ ਕਈ ਜਾਨਦਾਰ ਚੀਜ਼ਾਂ ਧਰਤੀ ਦੀ ਸਤਹ ਨਾਲ ਲਿਪਟੀਆਂ ਰਹਿੰਦੀਆਂ ਯਾ ਟੁਰਦੀਆਂ ਹਨ, ਜਿਹਾ ਕਿ ਸੱਪ, ਠੂਹਾਂ, ਕਨਸਵਾਰਾਂ, ਇਤਿਆਦਿ, ਇਹ ਢਿੱਡ-ਭਾਰ ਰੀਂਙਣ ਵਾਲੇ ਪ੍ਰਾਣੀ ਆਪਣੀ ਸਾਰੀ ਉਮਰ ਇਨ੍ਹਾਂ ਦੋ-ਪਾਸਿਆਂ (Two Dimensions) ਵਿਚ ਹੀ ਕੰਮ ਕਰਦੇ ਹਨ। ਵੇਖੋ ਜੇ ਚੜ੍ਹਾਈ ਆਵੇ ਤਾਂ ਵੀ ਢਿੱਡ ਦੇ ਭਾਰ ਟੁਰ ਕੇ ਚੜ੍ਹਨਾ, ਜੇ ਉਤਰਾਈ ਆਵੇ ਤਾਂ ਵੀ, ਜੇ ਚਿੱਕੜ ਆਵੇ ਤਾਂ ਵੀ, ਜੇ ਕੋਈ ਹੋਰ ਔਕੜ ਆਵੇ ਤਾਂ ਵੀ।

ਇਨ੍ਹਾਂ ਢਿੱਡ ਦੇ ਭਾਰ ਰੀਂਙਣ ਵਾਲਿਆਂ ਕੀੜਿਆਂ ਕੋਲੋਂ ਪੰਛੀ ਚੰਗੇ ਹਨ, ਕਿਉਂਕਿ ਉਨ੍ਹਾਂ ਪਾਸ ਇਹ ਤਾਕਤ ਹੈ ਜੁ ਓਹ ਤੀਜੇ ਰੁੱਖ (Third Dimension) ਭਾਵ ਉੱਚਾਈ ਵੱਲ ਉੱਡ ਸਕਦੇ ਹਨ। ਉਨ੍ਹਾਂ ਨੂੰ ਢਿੱਡ ਭਾਰ ਟੁਰਨ ਦੀ ਲੋੜ ਨਹੀਂ, ਉਨ੍ਹਾਂ ਨੂੰ ਚਿੱਕੜ ਕੱਛਣ ਦੀ ਲੋੜ ਨਹੀਂ, ਉਨ੍ਹਾਂ ਨੂੰ ਚੜ੍ਹਾਈਆਂ ਤੇ ਉਤਰਾਈਆਂ ਧਰਤੀ ਦੀਆਂ ਕਛਣ ਦੀ ਲੋੜ ਨਹੀਂ, ਕਿਉਂਕਿ ਓਹ ਵਾਯੂ ਮੰਡਲ ਦੀ ਉੱਚਾਈ ਸਿੱਧੀ ਤੋਂ ਸਿੱਧੀ ਲੀਕ ਵਿੱਚ ਉੱਪਰੋ-ਉੱਪਰ ਜਾਂਦੇ ਹਨ। ਗੱਲ ਕੀ, ਤੀਜੇ ਰੁੱਖ ਦੇ ਉੱਪਰ 'ਸਿੱਧੀ' ਪਾਣ ਨਾਲ ਪੰਛੀਆਂ ਆਦਿ ਨੇ ਆਦਿ ਸਤਹ (Surface) ਦੀ ਕੈਦ ਤੋਂ ਆਜ਼ਾਦੀ ਪਾ ਲਈ।

ਹੋਰ ਉੱਪਰ ਆਓ ਤੇ ਮਨੁੱਖ ਅਵਸਥਾ ਨੂੰ ਲਓ। ਮਨੁੱਖ ਵਿਚ ਰਤਾ ਕੁ ਹੋਰ ਵਿਸ਼ੇਸ਼ਤਾ ਹੈ, ਕਿਉਂਕਿ ਇਸ ਵਿਚ ਅਕਲ ਹੈ ਤੇ ਅਕਲ ਨਾਲ ਮਨੁੱਖ ਜਦ ਚਾਹਵੇ (ਭਾਵੇਂ ਇਸ ਦੇ ਖੰਭ ਨਹੀਂ, ਪਰ ਫਿਰ ਵੀ) ਹਵਾਈ ਜਹਾਜ਼ ਵਿਚ ਬੈਠ ਕੇ

ਤੀਸਰੇ 'ਰੁੱਖ' (Third dimension) ਦੀ ਸੈਰ ਕਰ ਸਕਦਾ ਹੈ। ਨਾਲੇ ਜੋ ਅਕਲ ਪੰਛੀਆਂ ਕੋਲ ਨਹੀਂ, ਉਹ ਮਨੁੱਖ ਕੋਲ ਹੈ, ਜਿਸ ਕਰਕੇ ਮਨੁੱਖ ਸਭ ਸ੍ਰਿਸ਼ਟੀ ਦਾ ਸਿਰਤਾਜ ਹੈ।

ਪਰ ਮਨੁੱਖ ਨੂੰ ਵੀ ਇੱਕ ਕੈਦ ਹੈ। ਕਿਹੜੀ ? ਜਿਹੜੀ ਪਹਿਲੇ ਤਿੰਨਾਂ ਰੁੱਖਾਂ ਯਾ ਪਾਸਿਆਂ (Dimensions) ਵਿੱਚ ਨਹੀਂ, ਚੌਥੇ ਪਾਸੇ ਵਿਚ ਹੈ। ਓਹ ਕੀ ? ਇਹ ਕਿ ਮਨੁੱਖ ਜੋ ਕੰਮ ਕਰਦਾ ਹੈ, ਓਹ ਨੀਯਤ ਸਮੇਂ 'ਤੇ ਕਰਦਾ ਹੈ ਤੇ ਹਰ ਗੱਲ ਲਈ ਖ਼ਾਸ ਸਮਾਂ ਤੇ ਖ਼ਾਸ-ਖ਼ਾਸ ਥਾਂ ਹੈ। ਜਦ ਉਹ ਸਮਾਂ ਗੁਜ਼ਰ ਜਾਵੇ ਤਾਂ ਫਿਰ ਗਿਆ ਵਕਤ ਹੱਥ ਨਹੀਂ ਆਉਂਦਾ। ਬਚਪਨ ਵਿੱਚ ਸਾਡੇ ਦੰਦ ਨਹੀਂ ਸਨ, ਫਿਰ ਖੀਰ ਦੇ ਦੰਦ ਹੋਏ ਤੇ ਗਿਰੇ, ਫਿਰ ਮੁੱਛਾਂ ਫੁੱਟੀਆਂ, ਫਿਰ ਦਾੜ੍ਹੀ, ਫਿਰ ਕਾਲੇ, ਬੱਗੇ ਤੇ ਅੰਤ ਨੂੰ ਮੌਤ। ਹਰ ਇੱਕ ਗੱਲ ਨੀਯਤ ਸਮੇਂ ਵਿੱਚ ਸਿਲਸਿਲੇਵਾਰ ਹੁੰਦੀ ਹੈ ਤੇ ਪਿਛਾਂਹ ਨਹੀਂ ਮੁੜ ਸਕਦੀ—Irreversible ਹੈ, ਕਿਉਂਕਿ ਗਿਆ ਵਕਤ ਫਿਰ ਹੱਥ ਨਹੀਂ ਆਉਂਦਾ। ਜਿਥੇ ਲੰਬਾਈ, ਚੌੜਾਈ ਦੇ ਉੱਚਾਈ ਤਿੰਨ ਰੁੱਖ ਸਨ, ਉਥੇ ਚੌਥਾ ਰੁੱਖ (Fourth Dimension) ਕਾਲ (Time) ਹੈ। ਮਨੁੱਖਾ ਜੂਨ ਵਿੱਚ ਇਹ ਘਾਟਾ ਯਾ ਟੋਟਾ ਹੈ ਜੁ ਬਾਕੀ ਦੇ ਤਿੰਨ ਪਾਸੇ ਤਾਂ ਦੇਸ਼ (Space) ਦੇ ਸਾਡੇ ਲਈ ਹਰ ਸਮੇਂ ਖੁਲ੍ਹੇ ਹਨ ਪਰ ਚੌਥਾ ਪਾਸਾ ਕਾਲ (Time) ਦਾ ਸਾਡੇ ਲਈ ਇੱਕ ਸਿਰਿਓਂ ਬੰਦ ਹੈ ਤੇ ਕਾਲ ਉਨ੍ਹਾਂ ਨਦੀਆਂ ਵਾਂਗ ਹੈ, ਜੋ ਪਹਾੜ ਤੋਂ ਟੁਰ ਕੇ ਹੇਠਾਂ ਹੀ ਹੇਠਾਂ ਟੁਰੀ ਜਾਂਦੀਆਂ ਹਨ, ਫਿਰ ਪਹਾੜ ਵੱਲ ਮੂੰਹ ਨਹੀਂ ਮੋੜਦੀਆਂ। ਹੁਣ ਸੋਚੋ, ਕੀ ਹੋਵੇ ਜੇ ਇਹ ਕਾਲ ਦੀ ਨਦੀ (Time Current) ਕਿਸੇ ਦੇ ਆਖੇ ਇੰਞ ਮੂੰਹ ਪਿੱਛੇ ਕਰ ਲਵੇ, ਜਿਸ ਤਰ੍ਹਾਂ ਘੋੜੇ ਨੂੰ ਲਗਾਮ ਪਾ ਕੇ ਉਸ ਦਾ ਮੂੰਹ ਪਿਛਾਂਹ ਕਰ ਲੈਂਦੇ ਹਾਂ। ਜੇ ਇਹ ਕਿਸੇ ਪ੍ਰਾਣੀ ਦੇ ਹੱਥ ਆ ਜਾਵੇ ਤਾਂ ਇਕ ਬੜੀ ਹੀ ਅਸਚਰਜ ਨਿੱਧੀ ਯਾ ਸਿੱਧੀ ਉਸ ਦੇ ਹੱਥ ਆ ਜਾਵੇ, ਕਿਉਂਕਿ ਇਸ ਪੁੱਠੀ ਕਾਲ-ਕਲਾ (Time Machine) ਉੱਪਰ ਚੜ੍ਹ ਕੇ ਪਹਿਲੋਂ ਮੈਂ ਮਹਾਰਾਣੀ ਵਿਕਟੋਰੀਆ ਦੇ ਦਰਸ਼ਨ ਕਰਾਂ, ਫਿਰ ਮਹਾਰਾਜਾ ਰਣਜੀਤ ਸਿੰਘ ਜੀ ਦੇ, ਫਿਰ ਬੰਦਾ ਬਹਾਦਰ ਦੇ, ਫਿਰ ਦਸਮੇਸ਼ ਪਿਤਾ ਜੀ ਦੇ, ਫਿਰ ਗੁਰੂ ਬਾਬਾ ਜੀ ਤੇ ਬਾਬਰ ਨਾਲ ਉਨ੍ਹਾਂ ਦੀ ਗੱਲ-ਬਾਤ ਕਰਨ ਦੇ ਤੇ ਫਿਰ ਮੁਹੰਮਦ ਸਾਹਿਬ ਯਸੂਹ ਮਸੀਹ, ਤੇ ਬੁੱਧ ਮਹਾਰਾਜ ਦੇ ਤੇ ਇਸ ਤਰ੍ਹਾਂ ਹੋਰ ਪਿੱਛੇ ਹੀ ਪਿੱਛੇ ਐਥੋਂ ਤੱਕ ਕਿ ਉਹ ਸਮਾਂ ਆ ਜਾਵੇ, ਜਦ ਇਹ ਸ੍ਰਿਸ਼ਟੀ ਅਜੇ ਇੱਕ ਵਡਕੇ ਸੂਰਜ ਦੇ ਵਿੱਚੋਂ ਨਿਕਲ ਕੇ ਆਪਣੇ ਨਿੱਘ ਨੂੰ ਠੰਢਾ ਕਰ ਹੀ ਰਹੀ ਸੀ! ਮੈਂ ਆਖਦਾ ਹਾਂ, ਇਹ ਇੱਕ ਵੱਡੀ ਭਾਰੀ, ਅਚੰਭਾ ਰਿਧੀ ਸਿੱਧੀ ਯਾ ਨਿਧੀ ਹੋਵੇਗੀ, ਕਿਉਂਕਿ ਕਾਲ ਸਾਡੀ ਮੁੱਠ ਵਿੱਚ ਆ ਜਾਵੇਗਾ। ਜੇ ਅਸੀਂ ਚਾਹੀਏ ਤਾਂ ਪੰਜ ਸਦੀਆਂ ਪਿੱਛਾਂਹ ਟੁਰ ਜਾਈਏ, ਜੀਕਣ ਕੋਈ ਮੋਟਰ ਵਿਚ ਪੰਜ ਸੌ ਮੀਲ ਅੰਮ੍ਰਿਤਸਰ ਵੱਲ ਟੁਰ ਜਾਂਦਾ ਹੈ; ਇਹ ਸਫ਼ਰ ਭੂਤ-ਕਾਲ ਵਿਚ ਉਡਾਰੀ ਵਾਲਾ ਹੋਵੇਗਾ ਤੇ ਜੇ ਅਸੀਂ ਚਾਹੀਏ ਤਾਂ ਪੰਜ ਦਸ ਸਦੀਆਂ

ਭਵਿੱਸ਼ਤ ਵਿਚ ਟੁਰ ਜਾਈਏ, ਜੀਕਣ ਕੋਈ ਮੋਟਰ ਲਾਹੌਰ ਵੱਲ ਰੁਖ਼ ਕਰਕੇ ਪੰਜ ਸੱਤ ਸੌ ਮੀਲ ਨਿਕਲ ਜਾਵੇ, ਇਹ ਉਡਾਰੀ ਭਵਿੱਸ਼ਤ-ਕਾਲ ਵਿਚ ਹੋਵੇਗੀ। ਇਹ ਅੱਜ ਅਰ ਹੁਣੇ ਘਰ ਬੈਠਿਆਂ ਅਸੀਂ ਸੈਂਕੜੇ, ਹਜ਼ਾਰਾਂ ਸਾਲ ਅੱਗੋਂ ਦਾ ਹਾਲ ਆਪ ਦੇਖਣ ਦੇ ਸਮਰੱਥ ਹੋ ਜਾਵਾਂਗੇ, ਕਿਉਂਕਿ ਕਾਲ ਦੀ ਚੌਥੀ-ਕਲਾ (Fourth Dimension) ਤਦ ਸਾਡੇ ਕਾਬੂ ਵਿਚ ਹੋਵੇਗੀ।

ਮੈਂ, ਟੁੱਟੇ-ਫੁੱਟੇ ਅੱਖਰਾਂ ਵਿਚ ਚੌਥੇ ਪਉੜੇ ਦੀ ਵਡਿਆਈ ਵਰਣਨ ਕਰ ਰਿਹਾ ਹਾਂ, ਜਿਸ ਵਿਚ ਕਾਲ-ਕਲਾ ਸਾਡੇ ਵੱਸ ਆ ਜਾਂਦੀ ਹੈ ਤੇ ਅਸੀਂ ਕਾਲ ਵਿਚ ਅੱਗੇ-ਪਿਛੇ ਇੰਝ ਤ੍ਰਪੁਲੀਆਂ ਮਾਰਦੇ ਹਾਂ, ਜੀਕਣ ਹੁਣ 'ਦੇਸ਼' ਸਾਡੇ ਹੱਥ ਹੈ ਤੇ ਹਵਾਈ ਜਹਾਜ਼ਾਂ ਵਿਚ ਅਸੀਂ ਇਧਰ-ਉਧਰ ਝੱਟ ਉਡਾਰੀ ਮਾਰ ਕੇ ਜਾ ਪੁੱਜਦੇ ਹਾਂ। ਮੈਂ ਆਖਿਆ ਸੀ ਜੇ ਇਹ ਬੜੀ ਅਸਚਰਜ-ਅਵਸਥਾ ਹੋਵੇਗੀ! ਪਰ ਕੀ ਇਥੇ ਹੀ ਬਸ ਹੈ ? ਨਹੀਂ, ਇਸ ਤੋਂ ਉੱਪਰ ਵੀ ਇਕ ਅਵਸਥਾ ਹੈ। ਕਿਹੜੀ ? ਮੈਂ ਉਸ ਨੂੰ ਪੰਜਵੇਂ ਪਉੜੇ (Fifth Dimension) ਵਾਲੀ ਆਖਾਂਗਾ।

ਓਥੇ ਕੀ ਹੈ ? ਭਾਈ! ਓਹ ਇਤਨੀ ਉੱਚੀ ਹੈ, ਜੋ ਸੂਰਜ, ਚੰਨ ਤੇ ਤਾਰਾਗਣ ਤੇ ਹੋਰ ਤਾਰੇ ਸਿਆਰੇ ਵੀ ਧੁਰ ਹੇਠਾਂ ਰਹਿ ਜਾਂਦੇ ਹਨ। ਉਹ ਇਤਨੀ ਸੂਖਮ ਹੈ ਜੁ ਉਸ ਥਾਂ ਦੇ ਮੁਕਾਬਲੇ ਵਿਚ ਈਥਰ (Either) ਵੀ ਡਾਢੀ ਸਥੂਲ ਸ਼ੈਅ ਹੈ। ਓਸ ਦਾ ਤੇਜ ਇਤਨਾ ਹੈ ਜੁ ਉਸ ਦੇ ਮੁਕਾਬਲੇ ਵਿਚ ਚੰਨ ਸੂਰਜ ਮਾਨੋ ਟਿਮਟਿਮਾਂਦੇ ਦੀਵੇ ਹਨ।

ਜਹ ਅਨਹਤ ਸੂਰ ਉਜ੍ਯਾਰਾ॥
ਤਹ ਦੀਪਕ ਜਲੈ ਛੰਛਾਰਾ॥ (ਰਾਗੁ ਸੋਰਠ ਨਾਮਦੇ ਜੀ, ਅੰਗ ੬੫੭)

ਹਾਂ ਜੀ, ਓਹ ਸੂਖਮ ਤੋਂ ਸੂਖਮ, ਸੂਛ ਤੋਂ ਸੂਛ ਤੇਜਮਈ ਆਨੰਦ ਸਰੂਪ, ਪ੍ਰਬਲ, ਅਪਰੰਪਰ, ਅਲਖ, ਅਪਾਰ ਅਵਸਥਾ ਹੈ, ਜਿਸ ਦਾ ਅਨੁਮਾਨ ਅਸੰਭਵ ਹੈ। ਪਰ ਇਥੇ ਵਰਣਨ ਅਸੀਂ ਇਸ ਪੰਜਵੇਂ ਪਉੜੇ ਦੇ ਇਕ ਖ਼ਾਸ ਗੁਣ ਦਾ ਕਰ ਰਹੇ ਹਾਂ। ਕੀ ? ਚੌਥੇ ਪਉੜੇ ਵਿਚ ਅਸਾਂ ਵੇਖਿਆ ਸੀ ਜੁ ਕਾਲ-ਕਲਾ ਸਾਡੇ ਹੱਥ ਆ ਗਈ ਸੀ ਤੇ ਖਿਨ ਵਿਚ ਅਸਾਂ ਸੈਂਕੜੇ ਸਦੀਆਂ ਅੱਗੇ-ਪਿੱਛੇ ਟੁਰ ਜਾਂਦੇ ਸਾਂ ਤੇ ਅਰਸ਼ੀ ਬਿਬਾਨ ਦੁਆਰਾ ਅਸੀਂ ਯੁਗਾਂ ਦੇ ਦੌਰੇ ਮਿੰਟਾਂ ਵਿਚ ਕੱਟ ਆਉਂਦੇ ਸਾਂ, ਪਰ ਫਿਰ ਰਤਾ ਕੁ ਇਹ ਤਕਲੀਫ਼ ਸੀ, ਜੋ ਸਾਨੂੰ ਕਾਲ-ਕਲਾ ਚਲਾਣੀ ਪੈਂਦੀ ਸੀ, ਜੀਕਣ ਅੱਜ ਕਲ੍ਹ ਹਵਾਈ ਜਹਾਜ਼ ਟੋਰਨਾ ਪੈਂਦਾ ਹੈ, ਪਰ ਪੰਜਵੇਂ ਪਉੜੇ ਵਿਚ ਇਕ ਹੋਰ ਵਚਿੱਤਰ ਲੀਲਾ ਦਾ ਪ੍ਰਗਾਸ ਹੁੰਦਾ ਹੈ। ਕੀ ? ਇਹ ਜੋ ਇੱਥੇ ਆ ਕੇ ਕਾਲ ਤੇ ਦੇਸ਼ (Time & Space) ਇਕ ਹੋ ਜਾਂਦੇ ਹਨ, ਜਿਸ ਤਰ੍ਹਾਂ ਦੋਵੇਂ ਹੱਥ ਤਾਲੀ ਮਾਰਨ ਵੇਲੇ ਜੁੜ ਜਾਂਦੇ ਹਨ, ਜੀਕਣ ਸੰਧਿਆ ਵੇਲੇ ਦਿਨ ਤੇ ਰਾਤ ਜੁੜ ਜਾਂਦੇ ਹਨ। ਇਸ ਦਾ ਨਤੀਜਾ ਕੀ ਹੈ ? ਉਹ ਜੋ ਲਿਖਣੇ ਤੋਂ, ਸਮਝਣੇ ਤੋਂ, ਵਿਚਾਰਨੇ ਤੋਂ ਬਾਹਰ ਹੈ। ਮੇਰਾ ਭਾਵ ਇਹ ਹੈ ਜੋ ਇਸ ਪੰਜਵੇਂ ਪਉੜੇ ਦੀ ਅਚਰਜ

ਲੀਲਾ ਹੈ, ਕਿਉਂਕਿ ਉਥੇ ਅੱਪੜ ਕੇ ਅੱਜ, ਕਲ੍ਹ ਤੇ ਪਰਸੋਂ ਇਕ ਹੋ ਜਾਂਦੇ ਹਨ: ਸਤਿਯੁਗ, ਤ੍ਰੇਤਾ, ਦੁਆਪਰ ਤੇ ਕਲਿਯੁਗ ਇਕ ਹੋ ਜਾਂਦੇ ਹਨ। ਜੁਗ-ਜੁਗਾਂਤਰ ਤੇ ਮਨਵੰਤਰ ਇਕ "ਸਦ-ਹੁਣ' (Eternal Now) ਵਿਚ ਆ ਕੇ ਲੀਨ ਹੋ ਜਾਂਦੇ ਹਨ। ਸਦ-ਗੁਣ, ਤੂੰ ਦੇਸ਼-ਕਾਲ ਦੀ ਸਾਂਝੀ ਮਾਂ ਹੈਂ। ਸਦ-ਹੁਣ, ਤੂੰਹੇਂ ਹੀ ਸੁਮੇਰ ਪਰਬਤ ਦੀ ਸਿਖਰ ਚੋਟੀ ਹੈਂ! ਸਦ-ਹੁਣ ਤੂੰ ਅਰਸ਼ ਉੱਪਰਲੀ ਤੋਂ ਉੱਪਰਲੀ ਪਉੜੀ ਹੈਂ! ਸਦ-ਹੁਣ, ਤੂੰ ਨਿਰੰਕਾਰ ਦੀ ਮਨਮੋਹਨੀ ਲਾੜੀ ਹੈਂ! ਸਦ-ਹੁਣ ਤੂੰਹੇਂ ਤਾਂ ਸੱਚ-ਖੰਡ ਦੀ ਟੀਸੀ ਹੈਂ, ਜਿਸ ਲਈ ਸੁਰਿਨਰ ਤੇ ਮੁਨਿਜਨ ਲੋਚਦੇ ਹਨ। ਸਦ-ਹੁਣ, ਤੇਰੀ ਅੱਖ ਵਿਚ ਝਲਕਾਰੇ ਨਹੀਂ, ਤੇਰੀ ਇਕ ਟਿਕ ਵਿਚ ਸਦੀਆਂ, ਜੁਗ ਤੇ ਮਨਵੰਤਰ ਬੁਲਬੁਲੇ ਹਨ, ਜੋ ਉੱਠਦੇ-ਬੈਠਦੇ ਤੇ ਲੀਨ ਹੋ ਜਾਂਦੇ ਹਨ। ਸਦ-ਹੁਣ, ਜੇ ਤੂੰ ਹੈਂ ਕੁਝ ਹੋਰ ਹੈ, ਨਹੀਂ ਤਾਂ ਹੋਰ ਕੁਝ ਨਹੀਂ। ਸਦ-ਹੁਣ ਤੇਰਾ ਹੀ ਤਾਣ, ਤ੍ਰਾਣ ਤੇ ਸਾਰਾ ਦੀਬਾਣ ਹੈ, ਨਹੀਂ ਤਾਂ ਇਹ ਪ੍ਰਪੰਚ ਇੱਕ ਮੜ੍ਹੀ-ਮਸਾਣ ਹੈ। ਸਦ-ਹੁਣ, ਤੇਰੀ ਅਸਚਰਜਤਾ ਵਿਚਿਤਰਤਾ ਕੀਕਣ ਕੋਈ ਵਰਣਨ ਕਰੇ ? ਕੀੜੀ ਕੀਕਣ ਨਾਰਾਇਣ ਜੀ ਨੂੰ ਸਲਾਹੇ। ਉੱਲੂ ਕੀਕਣ ਸੂਰਜ ਦੇ ਗੁਣ ਗਾਵੇ। ਪਿੰਗਲਾ ਕੀਕਣ ਪਰਬਤ ਕੱਛੇ ? ਗੂੰਗਾ ਕੀਕਣ ਰਸਾਂ ਦੇ ਰਾਗ ਮਲ੍ਹਾਰ ਗਾਵੇ ? ਮੱਛੀ ਕੀਕਣ ਖੀਰ-ਸਾਗਰ ਦੀ ਤਹਿ ਨੂੰ ਅੱਪੜੇ ? ਪੰਛੀ ਕੀਕਣ ਸੱਤਵੇਂ ਆਕਾਸ਼ ਨੂੰ ਚੁੰਮੇ ?

ਸਦ-ਹੁਣ, ਅਸੀਂ ਤੇਰੀਆਂ ਮੱਛੀਆਂ ਹਾਂ, ਤੂੰ ਸਾਡੀ ਮਾਂ ਅਗਾਂਹ-ਸਮੁੰਦਰ ਹੈਂ। ਹੇ 'ਸਦ-ਹੁਣ' ਅਸੀਂ ਵਣ-ਤ੍ਰਿਣ ਹਾਂ, ਤੂੰ ਸਾਡਾ ਪਿਤਾ ਅਥਾਹ ਹੈਂ ਤੇ ਬੇਓੜਕਾ ਜੰਗਲ ਹੈਂ। ਹੇ ਸਦ-ਹੁਣ, ਅਸੀ ਨਿਕੜੇ ਤਾਰਾਗਣ ਹਾਂ, ਤੂੰ ਸਾਡਾ ਵਡਕਾ, ਬੇਅੰਤ ਤੇਜ ਵਾਲਾ ਵਡ-ਸੂਰਜ ਹੈਂ। ਅਗਮ, ਅਲਖ, ਅਪਰੰਪਰ, ਅਖੁੱਟ, ਅਤੁੱਟ, ਅਗੋਚਰ 'ਸਦ-ਹੁਣ', ਇਹ ਅੱਖਰ ਦੁਰਬਲ, ਬਲਹੀਣ, ਹਿੱਤ-ਹੀਣ, ਰਸ-ਹੀਣ, ਗੁਣ-ਹੀਣ ਹਨ........ ਥਿੜਕਦੀ ਥਰਥਰ ਕੰਬਦੀ ਕਾਨੀ ਤੇਰਾ ਅਸਲ ਰੂਪ ਕੀ ਨਿਰੂਪਣ ਕਰ ਸਕੇ।

'ਸਦ-ਹੁਣ', ਤੂੰ ਜਿਊਂਦੀ ਜਾਗਦੀ ਜੋਤ ਹੈਂ, ਤੇਰਾ ਅਗਮ ਦੁਰਗਮ ਗੜ੍ਹ ਦੇਸ਼ ਕਾਲ ਤੋਂ ਉੱਤੇ ਹੈ ਓਹ ਪਉੜਾ! ਹਾਂ, ਉਹ ਪਉੜਾ ਕੋਈ ਕੀਕਣ ਵਰਣਨ ਕਰੇ ?

> 'ਅਗਮ ਦੁਗਮ' ਗੜਿ ਰਚਿਓ ਬਾਸ॥
> ਜਾ ਮਹਿ 'ਜੋਤਿ' ਕਰੇ ਪਰਗਾਸ॥
> ਬਿਜੁਲੀ ਚਮਕੈ ਹੋਇ ਅਨੰਦੁ॥
> ਜਿਹ 'ਪਉੜ੍ਹੇ' ਪ੍ਰਭ ਬਾਲ ਗੋਬਿੰਦ॥ ੨॥ .....
> ਅਨਹਦ ਸਬਦ ਹੋਤ ਝੁਨਕਾਰ॥
> ਜਿਹ 'ਪਉੜ੍ਹੇ' ਪ੍ਰਭ ਸ੍ਰੀ ਗੋਪਾਲ॥ ੨॥

ਖੰਡਲ ਮੰਡਲ ਮੰਡਲ ਮੰਡਾ॥
ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ॥
ਅਗਮ ਅਗੋਚਰੁ ਰਹਿਆ ਅਭ ਅੰਤ॥
ਪਾਰੁ ਨ ਪਾਵੈ ਕੋ ਧਰਨੀਧਰ ਮੰਤ॥ ੩॥ ......
ਊਹਾਂ ਸੂਰਜ ਨਾਹੀ ਚੰਦ॥
ਆਦਿ ਨਿਰੰਜਨੁ ਕਰੈ ਅਨੰਦ॥ ੫॥

(ਭੈਰਉ ਕਬੀਰ ਜੀਉ, ਅੰਗ ੧੨੬੨)

ਹੁਣ ਮੈਂ ਜਦ ਇਸ ਟੀਸੀ, ਇਸ ਪਉੜੇ, ਇਸ ਸਿਖਰ ਨੂੰ ਸਿਰ ਚੁੱਕ ਕੇ ਉੱਪਰ ਵੇਖਦਾ ਹਾਂ, ਤਾਂ ਮੈਂ ਆਖਦਾ ਹਾਂ, 'ਹੇ ਵਾਹਿਗੁਰੂ! ਸਖ਼ਸ਼ ਲੈਣਾ, ਬਖ਼ਸ਼ ਲੈਣਾ, ਕਿਉਂਕਿ ਅਸੀਂ ਮੂੜ੍ਹ ਅਗਿਆਨੀ, ਅਭਿਮਾਨੀ ਜੀਵ ਦੀਵੇ ਦੀ ਜੋਤ ਦਾ ਸੂਰਜ ਦੇ ਨਾਲ ਮੁਕਾਬਲਾ ਕਰਨਾ ਚਾਹੁੰਦੇ ਹਾਂ, ਨਿੱਕੇ ਜਿਹੇ ਗਜ਼ ਨਾਲ ਧਰਤੀ ਤੇ ਆਕਾਸ਼ ਮਿਣਨਾ ਚਾਹੁੰਦੇ ਹਾਂ, ਇਸ ਨਿੱਕੀ ਜਿਹੀ ਢਲਦੀ ਬੁੱਧੀ ਨਾਲ ਉਸ 'ਸਦ-ਹੁਣ' ਦੀ ਡੂੰਘਾਈ ਨੂੰ ਕੱਢਣਾ ਚਾਹੁੰਦੇ ਹਾਂ। ਨਿਰੰਕਾਰ! ਤੇਰਾ ਵਾਸਾ ਤੇਰੇ ਆਪਣੇ ਹੀ ਦੇਸ਼ ਸਚਖੰਡ ਵਿਚ ਹੈ। 'ਤੂੰ ਪੰਜਵੇਂ ਪਉੜੇ' ਉੱਪਰ ਬੈਠਾ ਹੈਂ, ਅਸੀਂ ਧੁਰ ਹੇਠਾਂ ਲਿਲਕਦੇ ਹਾਂ। ਕਿਥੇ ਰਾਜਾ ਭੋਜ, ਕਿਥੇ ਗੰਗੂ ਤੇਲੀ ? ਕਿੱਥੇ ਕੀੜੀ, ਕਿੱਥੇ ਨਾਰਾਇਣ ? ਕਿੱਥੇ ਅੰਤ ਤੇ ਕਿੱਥੇ ਅਨੰਤ ? ਕਿੱਥੇ ਰਾਤ, ਕਿੱਥੇ ਦਿਨ ? ਕਿੱਥੇ ਆਦਿ, ਕਿੱਥੇ ਜੁਗਾਦਿ ? ਕਿੱਥੇ ਹੁਣ, ਕਿੱਥੇ 'ਸਦ-ਹੁਣ' ?"

ਪਰ ਮੇਰਾ ਭੁਲੇਖਾ ਤਾਂ ਇਹ ਸੀ ਜੁ ਓਹ ਪਉੜਾ ਮੈਂ ਆਪਣੇ ਤੋਂ ਪਰਾ-ਪਰੇਡਾ, ਦੁਰਾਡਾ ਵੱਖਰਾ, ਅਤਿ-ਅਸੰਭਵ ਸਮਝਦਾ ਸਾਂ, ਪਰ ਵੇਖੋ ਉਸ ਸਿਰਜਨਹਾਰ ਦੇ ਕੌਤਕ, ਚੋਜ-ਮਲ੍ਹਾਰ, ਅਨੰਦੀ-ਦੀ-ਮਿਹਰ, ਬਖ਼ਸ਼ਨਹਾਰ ਦੀ ਬਖਸ਼ਸ਼! ਕੀ ? ਜਦ ਮੈਂ ਉਸ ਸੁਨਹਿਰੀ-ਸੀਹੜੀ (Golden Ladder) 'ਤੇ ਚੜ੍ਹ ਸੁਮੇਰ ਪਰਬਤ ਦੀ ਟੀਸੀ ਨੂੰ ਚੁੰਮਿਆ ਤਾਂ ਮੈਂ.... ਮੈਂ ਨਹੀਂ, ਉਸ ਆਪੇ ਨੇ, ਕੀ ਕੀਤਾ ?

ਆਪਸ ਕਉ ਆਪਹਿ ਆਦੇਸੁ॥ (ਸੁਖਮਨੀ)
ਸਦ-ਹੁਣ, ਸਦ-ਹੁਣ, ਸਦ-ਹੁਣ...
ਬਿਸਮਨ ਬਿਸਮ ਭਏ ਬਿਸਮਾਦ॥
ਜਿਨਿ ਬੂਝਿਆ ਤਿਸੁ ਆਇਆ ਸ੍ਵਾਦ॥ (ਅੰਗ ੨੮੫)

# ਛੇਵਾਂ ਭੁਲੇਖਾ

ਸਦ-ਹੁਣ ਦੀ ਸੋਝੀ ਮੇਰੀ ਜਾਣ ਬੁਝ ਤੋਂ ਬਾਹਰ ਸੀ, ਇਸ ਕਰਕੇ ਸ਼ਾਇਦ ਇਸ ਨੂੰ ਭੁਲੇਖਾ ਆਖਣਾ ਠੀਕ ਨਾ ਹੋਵੇ, ਕਿਉਂਕਿ ਭੁਲੇਖੇ ਵਿਚ ਅਸੀਂ ਕੁਝ ਤਾਂ ਜਾਣਦੇ ਹਾਂ ਤੇ ਬਹੁਤ ਕੁਝ ਨਹੀਂ ਜਾਣਦੇ ਤੇ ਸਦ-ਹੁਣ ਦਾ ਸੀਨ (Scene) ਮੇਰੇ ਲਈ ਇਕ ਨਵੀਂ ਖੋਜ (Discovery or Revelation) ਸੀ, ਪਰ ਮੈਂ ਤਾਂ ਇਥੇ ਆਪਣੇ ਭੁਲੇਖੇ ਵਰਣਨ ਕਰ ਰਿਹਾ ਹਾਂ। ਆਓ ਇਕ ਹੋਰ ਭੁਲੇਖੇ ਨੂੰ ਚਾ ਚਲੀਏ। ਜਦ ਕਿਸੇ ਸੰਗਤ ਵਿਚ ਜਾਂ ਬਾਜ਼ਾਰ ਵਿਚ ਅਸੀਂ ਅਕੱਠੇ ਹੋਈਏ ਤਾਂ ਵੇਖੋ ਅਨੇਕ ਪ੍ਰਕਾਰ ਦੀਆਂ ਮੂਰਤੀਆਂ ਰੰਗ-ਬਰੰਗੇ ਕਪੜੇ ਪਾ ਕੇ ਸਾਹਮਣੇ ਆਉਂਦੀਆਂ ਹਨ। ਵਿਸਾਖੀ ਯਾ ਬਸੰਤ ਵਾਲੇ ਦਿਨ ਤਾਂ ਮੋਢੇ ਨਾਲ ਮੋਢਾ ਠਹਿਕਦਾ ਹੈ ਤੇ ਵੱਡੀ ਥਾਂ ਮਿਟਣ ਲਈ ਛੋਟੀ ਹੋ ਜਾਂਦੀ ਹੈ। ਹੁਣ ਸਾਰੀ ਸ੍ਰਿਸ਼ਟੀ ਵੱਲ ਨਜ਼ਰ ਫੇਰੋ, ਇੱਕ-ਇੱਕ ਕੋਲੋਂ ਅੱਡਰਾ ਹੈ, ਕੋਈ ਦੂਜੇ ਨਾਲ ਨਹੀਂ ਮਿਲਦਾ, ਸਕੇ ਭਰਾ ਵੀ ਭਿੰਨ-ਭਿੰਨ ਮੁਹਾਂਦਰੇ ਵਾਲੇ ਹੁੰਦੇ ਹਨ ਤੇ ਜੋਟੜਿਆਂ ਵਿਚ ਵੀ ਰਤਾ ਕੁ ਫ਼ਰਕ ਹੁੰਦਾ ਹੈ। ਜਦ ਭਿੰਨ-ਭਿੰਨ ਚੀਜ਼ਾਂ ਤੇ ਤਾਕਤਾਂ ਮੈਂ ਦੇਖੀਆਂ, ਜਿਹਾ ਕਿ ਪਉਣ ਪਾਣੀ, ਅਗਨੀ, ਜਲ ਆਦਿ ਤਾਂ ਮੈਨੂੰ ਨਿਸਚਾ ਹੋ ਗਿਆ ਜੁ ਸਭ ਕੁਝ ਹੀ ਅੱਡਰਾ ਹੈ, ਇੱਕ ਦਾ ਦੂਜੇ ਨਾਲ ਨਿਜ-ਸੰਬੰਧ (Organic Connection) ਨਹੀਂ। ਫਿਰ ਏਕਤਾ ਕਹੀ ?

ਪਰ ਸਾਇੰਸ ਨੇ ਮੈਨੂੰ ਦੱਸਿਆ ਜੁ ਭਾਵੇਂ ਲਗਭਗ ਸੌ ਭਿੰਨ-ਭਿੰਨ ਪ੍ਰਕ੍ਰਿਤਕ ਤੱਤ (ਮਾਦੇ) (Elements) ਹਨ, ਪਰ ਉਨ੍ਹਾਂ ਦੀ ਸਾਂਝੀ ਮਾਂ ਇੱਕ ਮੁੱਢਲਾ ਤੱਤ ਜਲ, ਪਵਣ ਯਾ ਹਾਈਡਰੋਜਨ (Hydrogen) ਹੈ ਤੇ ਸਾਰੇ ਸੌ ਦੇ ਸੌ ਤੱਤ ਉਸ ਦੀਆਂ ਹੀ ਇੱਟਾਂ ਨਾਲ ਬਣੇ ਹੋਏ ਹਨ, ਜੀਕਣ ਇਕ ਹੀ ਮਿੱਟੀ ਦੀਆਂ ਅਨਿਕ ਭਾਂਤ ਦੀਆਂ ਚੀਜ਼ਾਂ ਹੁੰਦੀਆਂ ਹਨ। ਹੋਰ ਸਾਇੰਸ ਨੇ ਦੱਸਿਆ ਜੁ ਮਾਦਾ, ਬਲ ਤੇ (Matter & Force) ਭਿੰਨ-ਭਿੰਨ ਸ਼ੈਆਂ ਨਹੀਂ, ਇਕ ਹਨ, ਕਿਉਂਕਿ ਦੀਰਘ ਬਲ ਨਾਲ ਮਾਦੇ ਨੂੰ ਤੋੜ ਕੇ ਬਲ ਵਿਚ ਬਦਲ ਲਈਦਾ ਹੈ, ਜਿਹਾ ਕਿ ਬਿਜਲੀ ਦੇ ਤ੍ਰਾਣ ਨਾਲ ਜਾਂ ਸੂਰਜ ਦੀ ਭੱਠੀ ਵਿੱਚ।

ਜਦ ਮੈਂ ਸਮੁਚਵੀਂ ਨਜ਼ਰ ਮਾਰਨ ਲੱਗਾ ਤਾਂ ਮੈਨੂੰ ਹੌਲੀ-ਹੌਲੀ ਇਹ ਪਤਾ ਲੱਗਾ ਜੁ ਪੰਜੇ ਤੱਤ ਭਾਵੇਂ ਉਪਰੋਂ ਭਿੰਨ-ਭਿੰਨ ਹਨ, ਪਰ ਵਿੱਚੋਂ ਇਕ ਹਨ ਤੇ ਇਕ ਵਿੱਚੋਂ ਦੂਜਾ ਇੰਜ ਨਿਕਲਦਾ ਹੈ, ਜੀਕਣ ਦੁੱਧ ਵਿੱਚੋਂ ਦਹੀਂ ਯਾ ਜੀਕਣ ਪਾਣੀ ਵਿੱਚੋਂ ਬਰਫ ਦੇ ਜੰਮੇ ਹੋਏ ਤੌਦੇ। ਸਥੂਲ ਚੀਜ਼ ਦਾ ਕਾਰਣ ਸੂਖਮ-ਤੱਤ ਹੈ ਤੇ ਸੂਖਮ ਦਾ ਅਤਿ-ਸੂਖਮ ਤੱਤ। ਗੱਲ ਕੀ, ਸਾਇੰਸ ਨੇ ਮਾਦੇ, ਸਥੂਲ—ਮਾਦੇ ਨੂੰ ਸੂਖਮ—ਤੱਤ ਵਿਚ ਬਦਲਿਆ ਸੀ, ਪਰ ਇਕ ਛਾਲ ਜਦ ਮੈਂ ਉਧਰ ਹੋਰ ਮਾਰੀ ਤਾਂ ਕੀ ਦੇਖਿਆ

ਕਿ ਜੋ ਬਲ ਵੀ ਅੱਜ ਸਥੂਲ ਹੈ ਤੇ ਇਸ ਤੋਂ ਉਪਰੰਤ ਇਕ ਹੋਰ ਸੱਤਾ ਜੋ ਅਤੀ ਸੂਖਮ, 'ਸ਼ਬਦ' ਯਾ ਧੁਨੀ' ਹੈ। ਇਹ ਅਤੀ ਸੂਖਮ ਹੀ ਨਹੀਂ ਸਗੋਂ ਏਕਤਾ ਦਾ ਘਰ ਹੈ, ਕਿਉਂਕਿ ਇਥੋਂ ਹੀ ਸਭੇ ਨਦੀਆਂ ਨਿਕਲਦੀਆਂ[1] ਹਨ, ਜਿਨ੍ਹਾਂ ਨੂੰ ਅਸੀਂ ਇਥੇ ਤਾਂ ਸੁਰਸਵਤੀ, ਗੰਗਾ ਤੇ ਜਮਨਾ ਕਰਕੇ ਆਖਾਂਗੇ, ਪਰ ਜਿਨ੍ਹਾਂ ਦਾ ਭਾਵ ਜਲ ਨਦੀਆਂ ਨਹੀਂ, ਸਗੋਂ ਸੰਸਾਰ ਸ਼ਕਤੀਆਂ ਹਨ। ਜਮਨਾ ਨਦੀ ਤਮੋਂ ਗੁਣ ਯਾ ਸਥੂਲ ਦੀ ਵਾਚਕ ਹੈ। ਗੰਗਾ ਇਸ ਤੋਂ ਉਪਰਲੀ ਅਵਸਥਾ ਚੇਤਨਤਾ (Consciousness) ਦੀ ਵਾਚਕ ਹੈ। ਗੰਗਾ ਤੇ ਜਮਨਾ ਦੇ ਮਿਲਾਪ ਨਾਲ ਅੱਧ-ਅਚੇਤ ਤੇ ਸੁਚੇਤ ਜੀਵ ਉਤਪੰਨ ਹੋਂਦੇ ਹਨ ਤੇ ਸੁਰਸਵਤੀ ਉਪਚੇਤਨ ਪਰਮ-ਗਿਆਨ (All Knowledge) ਦੀ ਵਾਚਕ ਹੈ, ਜਿਸ ਅਵਸਥਾ ਨੂੰ ਅਸੀਂ ਪੰਜਵਾਂ ਪਉੜਾ ਯਾ ਸਦ-ਹੁਣ ਵੀ ਆਖ ਆਏ ਹਾਂ।

ਹੁਣ ਇਕ ਹੋਰ ਗੱਲ ਦੀ ਸੋਝੀ ਹੋਈ ਕਿ ਜਿਤਨੀ ਸੂਖਮ ਉਤਨਾ ਹੀ ਵਧੇਰੇ ਤੇਜ ਯਾ ਫੈਲਾਉ। ਵੇਖੋ ਵਾਯੂ ਬੜੀ ਸੂਖਮ ਹੈ ਤੇ ਝੱਟ ਕਿਸੇ ਭਾਂਡੇ ਯਾ ਅਕਾਸ਼ ਵਿਚ ਫੈਲ ਜਾਂਦੀ ਹੈ ਤੇ ਪਾਣੀ ਬੜਾ ਸਿਥਲ ਹੈ ਤੇ ਕੌਲੀ ਵਿਚ ਟਿਕ ਕੇ ਬੈਠਾ ਰਹਿੰਦਾ ਹੈ। ਪੱਥਰ ਹੋਰ ਸਥੂਲ ਤੇ ਸਿਥਲ ਹਨ, ਕਿਉਂਕਿ ਉਹਨਾਂ ਨੂੰ ਸਾਂਭਣ ਲਈ ਕੌਲੀ ਦੀ ਵੀ ਲੋੜ ਨਹੀਂ। ਮੇਰਾ ਭਾਵ ਇਹ ਹੈ ਜੁ ਸਿਥਲਤਾ ਦੇ ਘਰ ਵਿਚ ਆਪ-ਘੜੀਆਂ ਜ਼ੰਜੀਰਾਂ (Inertia) ਹਨ, ਜਿਸ ਕਰਕੇ ਸਿਥਲ ਚੀਜ਼ ਕੈਦੀਆਂ ਵਾਂਗ ਬੱਝੀ ਹੋਈ ਬੈਠੀ ਰਹਿੰਦੀ ਹੈ ਤੇ ਅਸਲੀ ਆਜ਼ਾਦੀ ਯਾ ਸੁਤੰਤਰਤਾ ਕਿਸ ਵਿਚ ਹੈ ? ਸਿਥਲਤਾ ਨੂੰ ਛੱਡ ਸੂਖਮ-ਤੱਤ ਨੂੰ ਫੜਨ ਵਿਚ। ਹੁਣ ਜਿਉਂ-ਜਿਉਂ ਅਸੀਂ ਸਿਥਲਤਾ ਛੱਡਦੇ ਹਾਂ, ਤਿਉਂ-ਤਿਉਂ ਸਾਡੇ ਵਿਚ ਆਜ਼ਾਦੀ ਆਉਂਦੀ ਹੈ। ਜੇ ਪਉਣ-ਤੱਤ ਜਿਤਨੀ ਸਾਡੀ ਆਜ਼ਾਦੀ ਹੋ ਜਾਵੇ ਤਾਂ ਸਾਡੇ ਵਿਚ ਹਨੂਮਾਨ ਜਿੱਡਾ ਬਲ ਆ ਜਾਏ, ਜੇ ਅਗਨੀ-ਤੱਤ ਨੂੰ ਅਸੀਂ ਫੜੀਏ ਤਾਂ ਸੂਰਜ ਜਿਹੇ ਬਲਵਾਨ! ਪਰ ਕੀ ਇਥੇ ਹੀ ਅੰਤ ਹੈ ? ਨਹੀਂ, ਇਨ੍ਹਾਂ ਤੱਤਾਂ ਤੋਂ ਇਕ ਹੋਰ ਉਚੇਰਾ, ਅਤੀ-ਸੂਖਮ, ਅਤੀ-ਵੇਗਵਾਨ ਤੱਤ ਇਕ ਹੋਰ ਹੈ, ਜਿਸ ਨੂੰ ਪਰਮ-ਤੱਤ ਯਾ ਆਤਮਾ ਆਖੀਦਾ ਹੈ। ਇਹ ਸਭ ਦਾ 'ਪੰਚ' ਹੈ, ਕਿਉਂਕਿ ਇਹ ਅਤੀ-ਸੂਖਮ ਤੇ ਸਭ ਦਾ ਵੱਡਕਾ ਦਾਦਾ। ਇਸੇ ਕਰਕੇ ਇਸ ਨੂੰ 'ਪੰਚ-ਭੂ-ਆਤਮਾ'[2] ਵੀ ਆਖਦੇ ਹਨ, ਕਿਉਂਕਿ ਪੰਜੇ ਭੂਤ ਇਸੇ ਤੋਂ ਨਿਕਲਦੇ ਹਨ ਤੇ ਹੋਰ ਤੱਤ ਸਭ ਇਸ ਦੇ ਹੀ ਪੋਤਰੇ ਹਨ।

ਜੀਕਣ ਰਾਜਿਆਂ ਹੇਠਾਂ ਭਿੰਨ-ਭਿੰਨ ਦਰਬਾਰੀ ਹੁੰਦੇ ਹਨ—ਉੱਪਰ ਰਾਜਾ, ਫਿਰ ਵਜ਼ੀਰ, ਫਿਰ ਸੂਬਾ, ਫਿਰ ਤਹਿਸੀਲਦਾਰ ਤੇ ਹੇਠ ਪਟਵਾਰੀ—ਇਸੇ ਤਰ੍ਹਾਂ ਪੰਜ

1. ਨਾਮੈ ਤੇ ਸਭਿ ਊਪਜੈ ਭਾਈ॥
2. ਪੰਚ ਭੂ ਆਤਮਾ ਵਸਿ ਕਰਹਿ ਤੀਰਥ ਕਰਹਿ ਨਿਵਾਸੁ॥ (ਅੰਗ ੪੯੧)

ਤੱਤ ਹਨ। ਪਹਿਲਾਂ ਅਕਾਸ਼, ਫਿਰ ਪਵਣ, ਫਿਰ ਅਗਨੀ, ਫਿਰ ਪਾਣੀ ਤੇ ਅਖ਼ੀਰ ਵਿਚ ਧਰਤੀ। ਇਨ੍ਹਾਂ ਸਾਰਿਆਂ ਦਾ ਮੁੱਢ ਪਰਮਤੱਤ (ਨਾਮ) ਹੈ। ਇਹਨਾਂ ਦੀਆਂ ਤਾਕਤਾਂ ਵਿਚ ਜੇ ਅਸੀਂ ਅੱਟਾ-ਸੱਟਾ ਦਸ ਦਾ ਤਨਾਸਬ ਲਾਈਏ ਤਾਂ ਉਹਨਾਂ ਦਾ ਵੇਰਵਾ ਇਹ ਬਣੇਗਾ : —

ਪਰਮ ਤੱਤ = ਨਾਮ, ੧,੦੦੦੦੦ ਹੀ ਨਹੀਂ, ਬੇਅੰਤ!

ਅਕਾਸ਼ ੧੦,੦੦੦

ਪਉਣ ੧੦੦੦

ਅਗਨੀ ੧੦੦

ਪਾਣੀ ੧੦

ਧਰਤੀ ੧

ਨੋਟ—'ਧਰਤੀ' ਹੀ ਪਾਣੀ ਆਦਿ ਸਿਥਲਤਾ ਦੀਆਂ ਡਿੱਗਰੀਆਂ ਹਨ ਨਾਕਿ ਸਾਰੇ ਮਾਦੇ।

ਹੁਣ ਭਾਵੇਂ ਇਹ ਅੱਟਾ-ਸੱਟਾ ਹੈ, ਪਰ ਇਸ ਤੋਂ ਇਕ ਗੱਲ ਸਪੱਸ਼ਟ ਹੈ ਜੁ ਸਿਥਲ ਚੀਜ਼ਾਂ (ਧਰਤੀ) ਦੀ ਆਜ਼ਾਦੀ ਇਕ ਦਰਜੇ ਦੀ ਹੈ ਤੇ ਪਰਮ ਤੱਤ ਦੀ ਲੱਖਾਂ ਦਰਜੇ ਉਪਰ। ਗੱਲ ਕੀ, ਆਜ਼ਾਦੀ ਦਾ ਖ਼ਜ਼ਾਨਾ ਪਰਮ ਤੱਤ ਹੈ। ਇਸੇ ਤਰ੍ਹਾਂ ਚੇਤਨਤਾ ਦਾ ਪੁੰਜ ਵੀ ਪਰਮ ਤੱਤ ਹੈ ਤੇ ਸੂਖਮਤਾ ਦਾ ਘਰ ਵੀ ਪਰਮ ਤੱਤ ਹੈ, ਵੱਡਾ ਵੇਗ, ਫੈਲਾਉ ਤੇ ਰਮਣ-ਗੁਣ (Pervader) ਵੀ ਇਸੇ ਵਿਚ ਹੈ।

ਹੋਰ ਸੋਚਣ ਵਾਲੀ ਗੱਲ ਇਹ ਹੈ ਜੁ ਸਾਰੀ ਧਰਤੀ ਨੂੰ ਪਾਣੀ ਤੱਤ ਹੜੱਪ ਕਰ ਸਕਦਾ ਹੈ, ਕਿਉਂਕਿ ਉਹਨਾਂ ਦਾ ਤਨਾਸਬ ਇਕ ਅਤੇ ਦਸ ਦਾ ਹੈ ਤੇ ਦਸ ਇਕ ਨੂੰ ਖਾ ਸਕਦਾ ਹੈ ਨਾਕਿ ਇਕ ਦਸ ਨੂੰ। ਬਸ ਏਹੋ "ਜਲ ਪਰਲੋ" ਵੇਲੇ ਹੁੰਦਾ ਹੈ, ਕਿਉਂਕਿ ਸਭ ਸ੍ਰਿਸ਼ਟੀ ਤਦ ਜਲ ਵਿਚ ਅਲੋਪ ਯਾ ਲੀਨ ਹੋ ਜਾਂਦੀ ਹੈ। ਇਸ ਤੋਂ ਵੱਡੀ ਪਰਲੋ "ਅਗਨੀ-ਪਰਲੋ" ਹੈ, ਜੋ ਜਲ ਨੂੰ ਬੱਦਲਾਂ ਦੁਆਰਾ ਆਪਣੇ ਵਿਚ ਲੀਨ ਕਰ ਲੈਂਦੀ ਹੈ ਤੇ ਸੌ ਇੰਝ ੧੦ ਨੂੰ ਖਾ ਜਾਂਦਾ ਹੈ ਜੀਕਣ ਸੱਪ ਡਡੂ ਨੂੰ। ਇਸ ਤੋਂ ਵੱਡੀ ਪਰਲੋ "ਪਵਨ-ਪਰਲੋ" ਹੈ, ਕਿਉਂਕਿ ਪਵਨ, ਅਗਨੀ ਤੇ ਜਲ ਦੋਵਾਂ ਨੂੰ ਭਸਮ ਕਰ ਜਾਂਦੀ ਹੈ, ਪਰ "ਅਕਾਸ਼-ਪਰਲੋ" ਹੋਰ ਵੀ ਦੀਰਘ ਹੈ, ਕਿਉਂਕਿ ਅਕਾਸ਼ ਵਿਚ ਬੇਅੰਤਤਾ ਹੈ ਤੇ ਓਹ ਅਗਨੀ ਨੂੰ ਭੀ ਆਪਣੇ ਅੰਦਰ ਹਲ ਕਰ ਲੈਂਦਾ ਹੈ। ਇਥੇ ਤਕ ਤਾਂ ਪ੍ਰਾਕਿਰਤਕ-ਪਰਲੋ ਦੇ ਦਰਜੇ ਹਨ, ਪਰ ਇਸ ਤੋਂ ਪਾਰ ਉਹ ਦਰਜਾ ਹੈ, ਜਿਥੇ ਪਰਮ ਤੱਤ ਅਕਾਸ਼ ਨੂੰ ਵੀ ਆਪਣੇ ਅੰਦਰ ਲੀਨ ਕਰ ਜਾਂਦਾ ਹੈ ਤੇ ਇੰਝ ਕਰਨ ਨਾਲ ਚੰਦ, ਸੂਰਜ ਤੇ ਤਾਰੇ ਹੀ ਨਹੀਂ, ਜੜ੍ਹ, ਅਚੇਤ ਤੇ ਸੁਚੇਤ ਜਾਨਾਂ ਸਭ ਨਿਰੰਕਾਰ ਵਿਚ ਲੀਨ ਹੋ ਜਾਂਦੀਆਂ ਹਨ। ਇਹ ਉਹ ਅਵਸਥਾ ਹੈ, ਜਿਥੇ ਕਾਲ (Time) ਦਾ ਨਾਮ ਤਕ ਨਹੀਂ। ਸਾਡੀ ਅਕਲ ਇਥੇ ਅਪੜ ਕੇ ਕੰਮ ਕਰਨ ਤੋਂ ਰਹਿ ਜਾਂਦੀ ਹੈ, ਕਿਉਂਕਿ ਕਾਲ ਤਾਂ ਪ੍ਰਾਕਿਰਤਕ ਚੀਜ਼ਾਂ ਦੀ ਚਾਲ

ਨੂੰ ਮਿਣਦਾ ਹੈ, ਪਰ ਇਥੇ ਅਪੜ ਕੇ ਪ੍ਰਾਕਿਰਤਕ ਜਗਤ ਪਿਛਾਂਹ ਰਹਿ ਗਿਆ ਹੈ। ਜਿਸ ਥਾਂ ਅਕਲ ਕੰਮ ਨਾ ਕਰੇ, ਇਕਾਈ, ਦਹਾਈ, ਸੈਂਕੜਾ, ਹਜ਼ਾਰ, ਦਸ ਹਜ਼ਾਰ, ਲੱਖ, ਦਸ ਲੱਖ, ਅਰਬ-ਖਰਬ ਕੰਮ ਨਾ ਕਰੇ, ਉਸ ਅਵਸਥਾ ਨੂੰ ਅਸੀਂ ਅਰਬਦ ਭਾਵ ਅਰਬਾਂ ਵਾਲੀ ਆਖ ਕੇ ਫਿਰ 'ਨ' ਨਾਲ ਲਾਕੇ ਦੱਸਦੇ ਹਾਂ, ਜੁ ਉਹ ਅਰਬ ਹੀ ਨਹੀਂ ਨਰਬਦ ਹੈ। ਇਸੇ ਕਰ ਕੇ ਇਸ ਮਹਾਂ-ਪਰਲੋ ਦਾ ਵਰਣਨ 'ਅਰਬਦ-'ਨ' ਰਬਦ' ਵਾਕਾਂ ਦੁਆਰਾ ਕੀਤਾ ਗਿਆ ਹੈ :—

ਅਰਬਦ ਨਰਬਦ ਧੁੰਧੂਕਾਰਾ॥
ਧਰਣਿ ਨ ਗਗਨਾ ਹੁਕਮੁ ਅਪਾਰਾ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ
ਸੁੰਨ ਸਮਾਧਿ ਲਗਾਇਦਾ॥ ੧॥ (ਮਾਰੂ ਮ: ੧, ਅੰਗ ੧੦੩੫)

ਹੁਣ ਜਦ ਪਰਮ ਤੱਤ ਦੀ ਸੋਝੀ ਹੋਈ, ਤਦ ਮੈਂ ਉਸ ਭੁਲੇਖੇ ਨਾਲ ਸਿਰ ਨੀਵਾਂ ਕਰਕੇ ਵੇਖਣ ਲਗ ਪਿਆ, ਜਿਸ ਭੁਲੇਖੇ ਹੇਠ ਦਬਿਆ ਮੈਂ ਸ੍ਰਿਸ਼ਟੀ ਦੀ ਉਮਰ, ਧਰਤੀ ਦੀ ਉਮਰ ਤੇ ਪਰਮ-ਪਿਤਾ ਦੀ ਉਮਰ ਦਾ ਅਨੁਮਾਨ ਲਾਉਣਾ ਚਾਹੁੰਦਾ ਸਾਂ। ਸੋਚੋ, ਸਾਡਾ ਸਾਲ ਕੀ ਹੈ ? ਧਰਤੀ ਦਾ ਸੂਰਜ ਦੇ ਇਰਦ-ਗਿਰਦ ਇਕ ਚੱਕਰ। ਫਿਰ ਇਕ ਜੁਗ ਕੀ ਹੈ ? ਇਹ ਸੂਰਜ ਦਾ ਕਿਸੇ ਮਹਾਨ-ਸੂਰਜ ਦੇ ਇਰਦ-ਗਿਰਦ ਇੱਕ ਚੱਕਰ, ਪਰ ਇਹ ਤਾਂ ਉਸ ਜਗਤ ਦੀਆਂ ਗੱਲਾਂ ਹਨ, ਜਿਥੇ ਸੂਰਜ ਹੈ, ਧਰਤੀ ਹੈ ਤੇ ਚੱਕਰਾਂ ਨਾਲ ਰਾਤ-ਦਿਨ ਬਣਦੇ ਹਨ, ਭਾਵੇਂ ਉਹ ਦਿਨ ਬ੍ਰਹਮੇ ਦੇ ਦਿਨ ਜਿੱਡੇ ਹੀ ਵੱਡੇ ਕਿਉਂ ਨਾ ਹੋਣ, ਪਰ ਜਦ ਅਸੀਂ ਉੱਡਦੇ ਉੱਡਦੇ ਉਸ ਸੂਖਮ-ਤੱਤ ਦੇਸ਼ ਵਿਚ ਚਲੇ ਗਏ, ਜਿਥੇ ਸੂਰਜ ਨਹੀਂ, ਧਰਤੀ ਨਹੀਂ, ਪਵਣ ਨਹੀ, ਪਾਣੀ ਨਹੀਂ, ਅਕਾਸ਼ ਤਕ (ਜਿਸ ਵਿਚ ਇਹ ਜੋਤਾਂ ਫੇਰਾ ਪਾਂਦੀਆਂ ਸਨ) ਵੀ ਨਹੀਂ ਤਾਂ ਫਿਰ ਕਾਲ ਦੇ ਨੀਅਤ ਸਮੇਂ ਦੇ ਚੱਕਰ ਕਿੱਥੇ ? ਫਿਰ ਜੁਗ ਕਿੱਥੇ, ਮਨਵੰਤਰ ਕਿੱਥੇ ? ਸਤਜੁਗ ਕਿੱਥੇ ? ਤ੍ਰੇਤਾ ਕਿੱਥੇ ? ਦ੍ਵਾਪਰ ਕਿੱਥੇ ਤੇ ਕਲਜੁਗ ਕਿੱਥੇ ? ਇਹ ਤਾਂ ਸਭ ਹੇਠਾਂ ਦੀਆਂ ਗੱਲਾਂ ਹਨ। ਹਾਂ, ਪਤਾ ਲੱਗਾ ਜੋ ਉੱਥੇ ਪਹੁੰਚ ਕੇ 'ਅਰਬਦ' ਭੀ 'ਨ-ਰਬਦ' ਵਿੱਚ ਬਦਲ ਜਾਂਦਾ ਹੈ। ਇਸ ਕਰਕੇ ਉਸ ਵਾਹਿਗੁਰੂ ਦਾ ਆਦਿ ਅਤੇ ਉਸ ਜੁਗਾਦਿ ਸਿਰਜਨਹਾਰ ਦਾ ਕਾਲ ਵਿਚ ਲੇਖਾ ਲਿਖਣਾ, ਭਾਵੇਂ ਓਹ ਲੇਖਾ ੧੦੦੦੦੦੦੦੦੦੦੦੦੦੦੦੦੦੦੦........ ਤੋਂ ਵੀ ਵੱਧ ਹੋਵੇ, ਭੁੱਲ ਹੈ, ਮਹਾਂ ਭੁੱਲ ਹੈ। ਉਸ ਦਾ ਆਦਿ-ਅੰਤ ਨਹੀਂ, ਇਸ ਕਰਕੇ ਊੜੇ ਦਾ ਮੂੰਹ ਬੰਦ ਨਹੀਂ, ਖੁੱਲ੍ਹਾ ਹੈ, ਉਹ ੧ਓ ਹੈ।

# ਸੱਤਵਾਂ ਭੁਲੇਖਾ

ਮੈਂ ਛੇ ਵੱਡੇ ਮੁੱਢਲੇ ਭੁਲੇਖਿਆਂ ਦਾ ਵਰਣਨ ਕੀਤਾ ਹੈ, ਪਰ ਕਾਲ-ਕਲਾ ਦੇ ਸੱਤ ਪੈਰ ਹਨ, ਕਿਉਂਕਿ ਹਫ਼ਤੇ ਵਿਚ (ਜਿਸ ਉੱਪਰ ਕਾਲ ਸਵਾਰ ਹੈ) ਸੱਤ ਵਾਰ ਹੋਇਆ ਕਰਦੇ ਹਨ। ਇਸ ਕਰਕੇ ਕਾਲ ਦੀ ਸੱਤਵੀਂ ਟੰਗ ਯਾ ਇਕ ਹੋਰ ਭੁਲੇਖੇ ਦਾ ਵਰਣਨ ਕਰਨਾ ਬੜਾ ਜ਼ਰੂਰੀ ਹੈ। ਜਦ ਮੈਂ ਦੇਸ ਨੂੰ ਚਾਰ ਦਿਸ਼ਾਂ ਵਿਚ ਖਿੰਡਾਇਆ ਤਾਂ ਵੇਖਿਆ ਜੋ ਚਾਰ ਦੀਆਂ ਅੱਠ, ਅੱਠ ਦੀਆਂ ਦਸ (ਦਸ-ਦਿਸ਼ਾਂ) ਤੇ ਫਿਰ ਅਨਿਕ ਹੀ ਬਣ ਸਕਦੀਆਂ ਹਨ। ਫਿਰ ਕਾਲ-ਕਲਾ ਨੂੰ ਖਿੰਡਾਇਆ ਤਾਂ ਵੇਖਿਆ ਕਿ ੧੨-੧੪ ਤੋਂ ਅਨੇਕਾਂ ਹੀ ਕਲਾਂ ਖਿਲਾਰ ਕੇ ਬਣ ਸਕਦੀਆਂ ਹਨ। ਕਾਲ ਦੀ ਲੰਬਾਈ ਨੂੰ ਵੇਖਿਆ ਤਾਂ ਇਸ ਦਾ ਅਟੁੱਟ ਸਿਰਾ ਇਕ ਪਾਸੇ ਸਤਿਯੁਗ, ਦੂਜੇ ਪਾਸੇ ਕਲਜੁਗ ਨੂੰ ਚੁੰਮਦਾ ਨਜ਼ਰ ਆਇਆ। ਸਾਰੇ ਪਾਸੇ ਬੇਅੰਤਤਾਈ ਨਜ਼ਰ ਆਈ! ਨਾਲ ਹੀ ਮੈਂ ਵਿਚਾਰਿਆ ਕਿ ਓਹ ਆਪ ਤਾਂ ਨਿਰਲੇਪ, ਨਿਰਮਲ ਨਿਰੰਕਾਰ ਹੈ। ਤਾਂ ਮੈਂ ਆਖਿਆ ਜੋ ਇਸ ਡਿੱਗੀ, ਢੱਠੀ ਹੋਈ ਧਰਤੀ ਦਾ ਵਾਲੀਵਾਰਸ ਕੌਣ ਹੈ ? ਕਿਉਂਕਿ 'ਖੇਤੀ ਖਸਮਾਂ ਸੇਤੀ'—'ਜਿਸ ਖੇਤੀ ਨੂੰ ਕੋਈ ਨ ਗਾਹੇ, ਸੋ ਖੇਤੀ ਖਸਮਾਂ ਨੂੰ ਖਾਏ।' ਭਾਵ ਮੈਂ ਪੁੱਛਦਾ ਸਾਂ, ਹੇ ਸਿਰਜਨਹਾਰ! ਕੀ ਤੁਸੀਂ ਵਾਸਤਵ ਵਿਚ ਇਸ 'ਸ੍ਰਿਸ਼ਟੀ' ਤੋਂ ਭਿੰਨ ਹੋ ? ਜੇ ਭਿੰਨ ਹੋ ਤਾਂ ਇਸ ਦਾ ਖਸਮ ਸਾਈਂ ਕੇਹੜਾ ਹੈ ?

ਇਹ ਇਕ ਬੜਾ ਡੂੰਘਾ ਭੁਲੇਖਾ ਸੀ, ਜੋ ਮਾਇਆ ਦਾ ਮਾਨੋ ਅਖ਼ੀਰਲਾ ਪੜਦਾ ਸੀ। ਇਸ ਦਾ ਉੱਤਰ ਮੈਨੂੰ ਢੂੰਡਦੇ-ਢੂੰਡਦੇ, ਵਿਚਾਰਦੇ-ਵਿਚਾਰਦੇ ਆਪਣੇ ਆਪ ਤੋਂ ਮਿਲਿਆ। ਕਿਵੇਂ ? ਜਦ ਮੈਂ ਆਪਣੇ ਆਪ ਨੂੰ ਵੇਖਿਆ ਤਾਂ ਮੈਨੂੰ ਇਸ ਪਿੰਡ ਵਿਚ ਇਕ ਵਚਿੱਤਰ ਸਾਂਝ ਭਿਆਲੀ ਨਜ਼ਰ ਆਈ। ਕਿਸ-ਕਿਸ ਦੀ ?

ਮੈਂਡੇ ਜੀਵ ਤੇ ਪਿੰਡ ਜਾਂ ਸਰੀਰ ਦੀ। ਬੋਲਦਾ ਤਾਂ ਮੇਰਾ ਜੀਵ ਹੈ, ਪਰ ਮੇਰੀ ਜੀਭ ਹਿਲਦੀ ਹੈ, ਲਿਖਦਾ ਤਾਂ ਜੀਵ ਹੈ, ਪਰ ਮੇਰੀ ਹਥੇਲੀ ਹਿਲਦੀ ਹੈ, ਵਿਚਰਦਾ ਤਾਂ ਮੇਰਾ ਜੀਵ ਹੈ, ਪਰ ਸਿਰ ਦੇ ਗ੍ਰਾਮੋਫ਼ੋਨ ਵਿਚ ਕੋਈ ਨਿੱਕੀ ਜੇਹੀ ਬਰੀਕ ਸੂਈ ਹਿਰਦੇ ਦੇ ਰੀਕਾਰਡਾਂ 'ਤੇ ਚੱਲਦੀ ਹੈ। ਗੱਲ ਕੀ, ਮੇਰੇ ਜੀਵ ਤੇ ਪਿੰਡ ਨੇ ਡਾਢੀ ਅਲੌਕਿਕ ਭਾਈਵਾਲੀ ਪਾਈ ਹੋਈ ਹੈ। ਉਹ ਆਖਦਾ ਹੈ, ਇਹ ਮੰਨਦਾ ਹੈ; ਉਹ ਦੱਸਦਾ ਹੈ, ਇਹ ਕਰਦਾ ਹੈ; ਉਹ ਸੈਨਤਾਂ ਕਰਦਾ ਹੈ, ਇਹ ਸਮਝਦਾ ਹੈ! ਜੇ ਇਹ ਗੱਲ ਠੀਕ ਹੈ ਤਾਂ ਵਾਸਤਵ ਵਿੱਚ ਦੋ ਭਿੰਨ-ਭਿੰਨ ਨਹੀਂ, ਇੱਕ ਹਨ, ਜੀਕਣ ਸਾਡੀਆਂ ਦੋ ਅੱਖਾਂ ਦੋਵੇਂ ਹਨ, ਪਰ ਅੰਦਰ ਤਸਵੀਰ ਇੱਕ ਹੀ ਪੈਂਦੀ ਹੈ। ਤਾਂ ਪਤਾ ਲੱਗਾ, ਜੋ ਇਹ 'ਪਰਪੰਚ' ਵੀ ਵਾਸਤਵ ਵਿੱਚ ਉਸ ਪਾਰਬ੍ਰਹਮ ਦਾ 'ਪਿੰਡ' ਹੈ। ਅਸੀਂ ਛੋਟੇ ਹਾਂ, ਇਸ ਲਈ ਸਾਡਾ ਪਿੰਡ ਵੀ ਛੋਟਾ ਹੈ। ਉਹ ਵੱਡਾ ਜਗਤ-

ਪਿਤਾ ਹੈ, ਇਸ ਲਈ ਉਸ ਦਾ ਸਾਰਾ ਜਗਤ ਪਿੰਡ ਹੈ। ਅਸੀਂ ਖਿਨਭੰਗਰ ਜੀਵ ਹਾਂ, ਇਸ ਕਰਕੇ ਸਾਡਾ ਪਿੰਡ ਵੀ ਕੱਚ ਦੇ ਖਿਡੌਣੇ ਵਾਂਗ ਝੱਟਪੱਟ ਟੁੱਟ ਜਾਂਦਾ ਹੈ, ਪਰ ਓਹ ਅਕਾਲ ਪੁਰਖ ਹੈ, ਇਸ ਕਰਕੇ ਉਸ ਦਾ ਸਰੀਰ ਵੀ ਸਦ-ਹੁਣ ਵਾਲਾ ਹੈ। ਉਹ 'ਸਦ-ਹੁਣ'—ਸੱਤਾ ਹੈ, ਭਾਵ 'ਅਕਾਲ' ਹੈ, ਇਸ ਕਰਕੇ ਓਸ ਦਾ ਚੋਲੜਾ ਜੋ ਕਾਲ ਹੈ, ਓਸ ਦਾ ਵੀ ਆਦਿ ਅੰਤ ਕੋਈ ਨਹੀਂ। ਗੱਲ ਕੀ, ਸਥੂਲ-ਜਗਤ ਉਸ ਸੂਖਮ ਨਿਰੰਕਾਰੀ ਤੱਤ ਦਾ ਐਨ ਸੱਚਾ ਪਰਛਾਵਾਂ ਹੈ, ਜੋ ਉਸ ਦਾ ਸਾਂਝੀਵਾਲ ਯਾ ਭਿਆਲ ਹੈ। ਇਸ ਕਰਕੇ ਇਹ ਜਗਤ ਭਿੰਨ ਨਹੀਂ, ਅੱਡਰਾ ਨਹੀਂ, ਉਸ ਦਾ ਹੀ ਆਪਣੇ-ਆਪ ਵਿਚ ਪ੍ਰਤਿਬਿੰਬ (Image) ਹੈ। ਇਸ ਤਰ੍ਹਾਂ ਪਤਾ ਲੱਗਾ, ਜੋ ਓਹ ਵਾਸਤਵ ਵਿੱਚ 'ਰਮਤਾ ਨਾਮ' ਹੈ ਤੇ ਪ੍ਰਪੰਚ ਉਸੇ ਦੀ ਲੀਲਾ ਹੈ :—

ਆਪੇ ਸੂਰੁ ਕਿਰਣਿ ਬਿਸਥਾਰੁ॥
ਸੋਈ ਗੁਪਤੁ ਸੋਈ ਆਕਾਰੁ ॥ ੨॥
ਸਰਗੁਣ ਨਿਰਗੁਣ ਥਾਪੈ ਨਾਉ॥
ਦੁਹ ਮਿਲਿ ਏਕੈ ਕੀਨੋ ਠਾਉ ॥ ੩॥
ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ॥
ਅਨਦ ਰੂਪੁ ਸਭੁ ਨੈਨ ਅਲੋਇਆ॥ ੪॥ (ਅੰਗ ੩੮੭)

ਹਾਂ ਜੀ, 'ਦੁਹ ਮਿਲਿ ਏਕੈ ਕੀਨੋ ਥਾਉ' ਵਿਚ ਇਸ ਭੇਦ ਦੀ ਕੁੰਜੀ ਸੀ, ਜਦ ਇਹ ਰੂਪ ਇਨ੍ਹਾਂ ਅੰਦਰਲੀਆਂ ਤੇ ਬਾਹਰਲੀਆਂ ਅੱਖਾਂ ਨੂੰ ਨਜ਼ਰ ਆਇਆ, ਤਦ 'ਅਨਦ ਰੂਪੁ ਸਭੁ ਨੈਨ ਅਲੋਇਆ'।

ਇਥੇ ਅੱਪੜ ਕੇ ਮਾਇਆ ਕੀ ਹੈ ? ਮਾਇਆ ਵਾਹਿਗੁਰੂ ਦਾ ਹੀ ਸਥੂਲ-ਰੂਪ ਬਣ ਗਈ; ਮਾਇਆ 'ਜਗਜੀਵਨ' ਜੀ ਦੀ ਚਿੱਤ-ਮਿੱਤਰੀ ਬੇਅੰਤ-ਸਾਹੜੀ ਬਣ ਕੇ ਨਜ਼ਰ ਆਈ; ਮਾਇਆ 'ਸਦ-ਹੁਣ' ਦੀ ਇਕ ਮਿੱਠੜੀ ਗੂੰਜ ਯਾ ਪ੍ਰਤਿ-ਧੁਨੀ (Echo) ਹੋ ਭਾਸੀ, ਮਾਇਆ ਉਸ ਸਥਿਰ-ਬਿੰਬ ਦੀ ਸਦ-ਬਦਲਣੀ ਪ੍ਰਤਿ-ਬਿੰਬੜੀ ਹੋ ਭਾਸੀ। ਇਸੇ ਸਮੁੱਚੀ ਹਸਤੀ ਦਾ ਨਾਮ 'ਏਕੰਕਾਰ' ਹੈ........ ।

ਆਪਣੇ ਭੁਲੇਖੇ ਆਪ ਕੌਣ ਦੱਸਦਾ ਹੈ ?
ਫਿਰ ਉਨ੍ਹਾਂ ਨੂੰ ਆਪ ਕੌਣ ਖੋਲ੍ਹ ਸਕਦਾ ਹੈ ?
ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ॥
ਅੰਮ੍ਰਿਤੁ ਹਰਿ ਕਾ 'ਨਾਮੁ' ਮੇਰੈ ਮਨਿ ਭਾਇਆ॥
'ਨਾਮੁ' ਮੀਠਾ ਮਨਹਿ ਲਾਗਾ ਦੂਖਿ ਡੇਰਾ ਢਾਹਿਆ॥
ਸੂਖੁ ਮਨ ਮਹਿ ਆਇ ਵਸਿਆ ਜਾਮਿ ਤੈ ਫੁਰਮਾਇਆ॥
ਨਦਰਿ ਤੁਧੁ ਅਰਦਾਸਿ ਮੇਰੀ ਜਿੰਨਿ ਆਪੁ ਉਪਾਇਆ॥

(ਅੰਗ ੫੬੬)

# ਮੇਰੇ ਭੁਲੇਖੇ

# ਨੰ: ੨

'ਸਬਦੈ' ਹੀ ਤੇ 'ਸਹਜੁ' ਊਪਜੈ ਹਰਿ ਪਾਇਆ ਸਚੁ ਸੋਇ॥

(ਸਿਰੀ ਰਾਗੁ ਮ: ੩, ਅੰਗ ੬੮)

ਵਾਹਿਗੁਰੂ ਦਰਸ਼ਨ ਦੇ ਕੁਝ ਕੁ ਭੁਲੇਖੇ ਅਸੀਂ ਅੱਗੇ ਵਿਚਾਰ ਆਏ ਹਾਂ, ਪਰ ਇਕ ਹੋਰ ਮਿੱਠੜ-ਭੁਲੇਖਾ ਹੈ, ਜਿਸ ਨੂੰ ਘੱਟ ਹੀ ਸੱਜਣ ਜਾਣਦੇ ਹਨ। ਮੈਂ ਉਸ ਨੂੰ ਮਿੱਠੜਾ-ਭੁਲੇਖਾ ਇਸ ਕਰਕੇ ਆਖਿਆ ਹੈ ਕਿ ਕਈ ਨਾਮ-ਰਸੀਏ ਵੀ ਇਸੇ ਭੁਲੇਖੇ ਵਿਚ ਗ਼ਲਤਾਨ ਹਨ। ਮੇਰਾ ਭਾਵ ਇਹ ਹੈ, ਜੋ ਦੋ ਪ੍ਰਕਾਰ ਦੇ ਭੁਲੇਖੇ ਹਨ। ਸੋਚੋ, ਸ੍ਰੀ ਅੰਮ੍ਰਿਤਸਰ ਜੀ ਪੁੱਜਣਾ ਹੈ ਤੇ ਹਰਿਮੰਦਰ ਜੀ ਦੇ ਦਰਸ਼ਨ ਕਰਨੇ ਹਨ। ਹੁਣ ਪਹਿਲੋਂ ਤਾਂ ਉਹ ਭੁਲੇਖੇ ਵਿਚ ਹਨ, ਜੋ ਸੈਂਕੜੇ ਹਜ਼ਾਰਾਂ ਕੋਹਾਂ ਦੂਰ ਹਨ, ਜੋ ਅਜੇ ਪੈਂਡੇ ਹੀ ਨਹੀਂ ਪਏ ਯਾ ਜੇ ਪੈ ਗਏ ਹਨ ਤਾਂ ਅਜੇ ਧੁਰ ਅੱਪੜੇ ਨਹੀਂ। ਇਹ ਤਾਂ ਪਹਿਲੀ ਸ਼੍ਰੇਣੀ ਵਿਚ ਉਹ ਸੱਜਣ ਹਨ, ਜੋ ਘਾਲਾਂ ਘਾਲ ਕੇ ਭਾਵੇਂ ਸ੍ਰੀ ਅੰਮ੍ਰਿਤਸਰ ਜੀ ਵਿਚ ਆ ਪੁੱਜੇ ਹਨ ਤੇ ਸਰੋਵਰ ਵਿਚ ਆ ਕੇ ਇਸ਼ਨਾਨ ਵੀ ਕਰ ਲਿਆ ਹੈ, ਪਰ ਇਥੇ ਤਕ ਅੱਪੜ ਕੇ ਵੀ ਸ੍ਰੀ ਹਰਿਮੰਦਰ ਜੀ ਤਕ ਅੱਪੜਨ ਤੋਂ ਘੁੱਸ ਗਏ ਹਨ, ਕਿਸੇ ਬੀਮਾਰੀ ਯਾ ਹੋਰ ਵਿਘਨ ਕਰ ਕੇ। ਸਰੋਵਰ ਸਾਹਿਬ ਤਾਂ 'ਨਾਮ' ਹੈ, ਕਿਉਂਕਿ ਮਲੀਨ ਹਿਰਦਿਆਂ ਨੂੰ ਨਾਮ ਦਾਰੂ ਹੀ ਧੋਂਦਾ ਤੇ ਸਾਫ਼-ਸੁਥਰਾ ਕਰਦਾ ਹੈ, ਪਰ ਸਰੋਵਰ ਸਾਹਿਬ ਤੋਂ ਹੋਰ ਪਰੇ ਧੁਰ ਅੰਦਰ ਜੀਕਣ 'ਹਰਿਮੰਦਰ' ਹੈ ਤੀਕਣ ਹੀ 'ਨਾਮ ਤੋਂ ਪਰੇ 'ਵਾਹਿਗੁਰੂ' ਜੀ ਹਨ। ਇਸ ਵਿਚ ਕੋਈ ਸ਼ੱਕ ਨਹੀਂ, ਜੋ ਕੋਲ-ਕੋਲ ਹਨ, ਪਰ ਫਿਰ ਵੀ 'ਰਤਾ' ਕੁ ਵਿੱਥ ਹੈ। ਕਈਆਂ ਵਾਸਤੇ ਇਹ 'ਰਤਾ' ਕੁ ਵਿੱਥ ਛੋਟੀ ਹੈ, ਪਰ ਕਈਆਂ ਵਾਸਤੇ ਇਹ ਵਿੱਥ ਵੀ ਡਾਢੀ ਹਨੇਰੀ ਹੈ, ਮਾਨੋਂ ਦੀਵੇ ਹੇਠ ਹਨੇਰਾ ਹੈ—ਘਰ ਅੱਪੜ ਕੇ ਵੀ ਘਰੋਂ ਬਾਹਰ।

ਪਾਠਕ ਸੱਜਣ ਆਖਣਗੇ, ਹੈਂ! 'ਨਾਮ' ਉਪਰ ਅੱਪੜ ਕੇ ਅਜੇ ਨਿੱਜ-ਘਰ ਤੋਂ ਦੁਰੇਡੇ ? ਪਿਆਰੇ ਪਾਠਕੋ, ਇਹ ਗੱਲ ਸੱਚੀ ਹੈ, ਆਓ ਇਸ ਨੂੰ ਰਤਾ ਕੁ ਵਿਚਾਰੀਏ। ਇਸ ਘੁੰਡੀ ਨੂੰ ਖੋਲ੍ਹਣ ਲਈ ਅਸੀਂ ਇਕ ਦੋ ਉਦਾਹਰਨ ਲਵਾਂਗੇ ਤਾਂ ਜੋ ਗੱਲ ਰਤਾ ਕੁ ਵਧੇਰੇ ਖੁਲ੍ਹ ਜਾਵੇ। ਦੇਖੋ, ਜਦ ਕਿਸੇ ਬੀਬੀ ਨੂੰ ਪੁੱਤ-ਧੀ ਜੰਮਦਾ ਹੈ ਤਾਂ ਘੰਟਾ, ਅੱਧਾ ਘੰਟਾ ਯਾ ਘੜੀ ਕੁ ਕਿਤਨੀਆਂ ਪੀੜਾਂ ਹੁੰਦੀਆਂ ਹਨ! ਤਦ ਤੋੜੀ ਇਹ ਪੀੜਾਂ ਹਨ, ਜਦ ਬੱਚਾ ਨਹੀਂ ਜੰਮਿਆ, ਜਦ ਜੰਮ ਪਿਆ ਤਦ ਪੀੜਾਂ ਖ਼ਤਮ ਹੋਈਆਂ। ਸੋ ਜੀਕਣ ਜੰਮਣ ਵੇਲੇ ਪੀੜਾਂ ਹੁੰਦੀਆਂ ਹਨ, ਤੀਕਣ ਹੀ ਨਵ-

ਜੰਮਣ (New Birth) ਵੇਲੇ 'ਨਾਮ-ਪੀੜਾਂ' ਸਾਡੇ ਤਨ-ਮਨ ਨੂੰ ਲੱਗਦੀਆਂ ਹਨ; ਜੇਹੀਆਂ ਪੀੜਾਂ ਬੱਚਾ-ਜੰਮਣ (Generation) ਵੇਲੇ, ਤੇਹੀਆਂ ਹੀ ਆਤਮ-ਜੰਮਣ (Re-Generation) ਵੇਲੇ। ਹੁਣ ਚੇਤੇ ਰੱਖਣ ਵਾਲੀ ਗਲ ਇਹ ਹੈ ਕਿ ਜਦ ਤੋੜੀ ਇਹ 'ਪੀੜਾਂ' ਹਨ, ਤਦ ਤੋੜੀ ਜਾਣੋ, ਜੋ 'ਆਤਮ-ਪੁੱਤਰ' ਜੰਮਿਆ ਨਹੀਂ, ਜੰਮ ਰਿਹਾ ਹੈ—

(The re-birth is not completed till birth pians are over) ਅਸਾਂ ਵੇਖਿਆ ਹੈ ਜੋ ਬੱਚਾ-ਬੱਚੀ ਜੰਮਣ ਵੇਲੇ ਪੀੜਾਂ ਘੜੀ ਦੋ ਘੜੀ ਲੱਗਦੀਆਂ ਹਨ, ਪਰ ਕਈਆਂ ਬੀਬੀਆਂ ਨੂੰ ਦੋ ਚਾਰ ਘੰਟੇ ਨਹੀਂ, ਦਸ ਵੀਹ ਘੰਟੇ ਯਾ ਇਸ ਤੋਂ ਜ਼ਿਆਦਾ ਵੀ ਲੱਗੀਆਂ ਰਹਿੰਦੀਆਂ ਹਨ। ਕਈ ਵੇਰ ਲੱਗ ਕੇ ਰਹਿ ਵੀ ਜਾਂਦੀਆਂ ਹਨ, ਪਰ ਬੱਚਾ ਨਹੀਂ ਜੰਮਦਾ। ਸੋ ਇਸੇ ਤਰ੍ਹਾਂ 'ਨਾਮ-ਪੀੜਾਂ' ਕਈਆਂ ਨੂੰ ਲੱਗਦੀਆਂ ਹਨ, ਕਲੇਜੇ ਦੇ ਅੰਦਰਲੇ-ਆਪੇ ਨੂੰ ਧਰੂੰਦੀਆਂ ਹਨ, ਪਰ ਲੱਗ ਕੇ ਰਹਿ ਜਾਂਦੀਆਂ ਹਨ ਤੇ ਆਤਮ-ਪੁੱਤਰ ਨੂੰ ਯਾ ਨਹੀਂ ਜੰਮਦੀਆਂ ਯਾ ਜੰਮਣ ਵਿਚ ਢਿੱਲ ਪਾਂਦੀਆਂ ਹਨ। ਮੇਰਾ ਭਾਵ ਇਹ ਹੈ ਜੋ ਅੱਜ ਕਲ੍ਹ ਦੇ ਗੁਰੂ ਯਾ ਅਭਿਆਸੀ ਜੋ ਆਖਦੇ ਹਨ ਕਿ ਸਾਨੂੰ ਅੱਜ ਹੀ 'ਵਾਹਿ ਗੁਰੂ ਦਰਸ਼ਨ' ਹੋ ਗਏ ਹਨ, ਕਿਉਂਕਿ ਸਾਨੂੰ 'ਨਾਮ' ਦੀ ਪ੍ਰਾਪਤੀ ਹੋ ਗਈ ਹੈ, ਗ਼ਲਤੀ ਕਰਦੇ ਹਨ। 'ਨਾਮ' ਆਪਣੀ ਥਾਂ ਹੈ, 'ਵਾਹਿਗੁਰੂ ਦਰਸ਼ਨ' ਆਪਣੀ ਥਾਂ। ਇਸ ਵਿਚ ਕੋਈ ਸ਼ੱਕ ਨਹੀਂ, ਜੋ ਦੋਵੇਂ ਕੋਲ-ਕੋਲ ਹਨ, ਪਰ ਫਿਰ ਵੀ ਇਹਨਾਂ ਵਿਚ ਇਤਨਾ ਫ਼ਾਸਲਾ ਹੈ, ਜਿਤਨਾ ਕਿ ਮੈਂ ਉਪਰ ਦੱਸਿਆ ਹੈ—ਸਰੋਵਰ ਸਾਹਿਬ ਤੇ ਹਰਿਮੰਦਰ ਜੀ ਵਿਚ। 'ਨਾਮ' ਤਾਂ ਦਾਰੂ ਹੈ, ਜਿਸ ਨੇ ਸਾਡੇ ਹਉਸੈ ਰੋਗ ਨੂੰ ਮਾਰਨਾ ਹੈ, ਪਰ ਰਾਵਣ-ਰੂਪੀ ਹਉਮੈ ਦੇ ਮਰਨ ਵਿਚ ਵੀ ਕਿੰਨੀ ਦੇਰ ਲੱਗਦੀ ਹੈ, ਕੋਈ ਛੂ-ਮੰਤਰ ਨਹੀਂ, ਜੋ ਝਟਾ-ਪਟ ਹਉਮੈਂ ਦੂਰ ਹੋ ਜਾਵੇ। ਹਉਮੈਂ ਇਕ ਮੈਲ ਹੈ, ਜੋ ਜਨਮ-ਜਨਮਾਂਤਰਾਂ ਦੀ ਸਾਡੇ ਉਪਰ ਚੜ੍ਹੀ ਹੋਈ ਹੈ ਤੇ 'ਨਾਮ' ਪੀਅਰ-ਸੋਪ (Pear-Soap) ਹੈ, ਜਿਸ ਨੇ ਇਸ ਨੂੰ ਧੋਣਾ ਹੈ। ਹੁਣ ਜੋ ਕਪੜਾ ਧੋਣ ਵਿਚ ਐਨਾ ਵਕਤ ਲੱਗਦਾ ਹੈ ਤਾਂ ਫਿਰ ਜਨਮ-ਜਨਮਾਂਤਰਾਂ ਦੀ ਮੈਲ ਧੋਣ ਵਾਸਤੇ ਕਿਤਨਾ ਕੁ ਵਕਤ ਲੱਗੂ ? 'ਨਾਮ' ਮਾਨੋ ਦੀਵਾ ਹੈ, ਬਿਜਲੀ ਦਾ ਅਣਬੁੱਝ ਲਾਟੂ ਹੈ, ਜਿਸ ਨੇ ਸਾਨੂੰ ਹਰਿਮੰਦਰ ਸਾਹਿਬ ਦਾ ਅੰਦਰ ਦੱਸਣਾ ਹੈ, ਪਰ ਲਾਟੂ ਤੇ ਹਰਿਮੰਦਰ ਵਿਚ ਫਿਰ ਵੀ ਫ਼ਰਕ ਹੈ। 'ਸ਼ਬਦ' ਸਾਡੇ ਅੱਖਾਂ ਦੀ ਵੇਖਣ ਵਾਲੀ ਪੁਤਲੀ ਹੈ, ਕਿਉਂਕਿ:—

ਬਿਨੁ ਸਬਦੈ ਸੁਣੀਐ ਨ ਦੇਖੀਐ
ਜਗੁ ਬੋਲਾ ਅੰਨ੍ਹਾ ਭਰਮਾਇ॥ (ਅੰਗ ੪੨੯)

ਪਰ ਫਿਰ ਸ਼ਬਦ ਰਾਹੀਂ 'ਵਾਹਿਗੁਰੂ' ਜੀ ਨੂੰ ਵੇਖਣਾ ਹੈ, ਜੀਕਣ ਦੂਰਬੀਨ ਰਾਹੀਂ ਕਿਸੇ ਚੰਦ ਤਾਰੇ ਨੂੰ ਵੇਖੀਦਾ ਹੈ। ਨਾਮ ਦਾ ਚਾਨਣਾ ਹੈ, ਨਾਮ ਦੀ ਲੋਈ ਹੈ, ਪਰ ਇਸ ਲੋਈ ਨਾਲ ਇਧਰ-ਉਧਰ ਚਾਰ-ਚੁਫੇਰੇ ਕੀ ਵੇਖਣਾ ਹੈ :—

ਗੁਰਹਿ ਦਿਖਾਇਓ ਲੋਇਨਾ ॥ ੧॥ ਰਹਾਉ ॥
ਈਤਹਿ ਊਤਹਿ ਘਟਿ ਘਟਿ
ਘਟਿ ਘਟਿ ਤੂੰਹੀ ਤੂੰਹੀ ਮੋਹਿਨਾ ॥ ੧॥
ਕਾਰਨ ਕਰਨਾ ਧਾਰਨ ਧਰਨਾ
"ਏਕੈ ਏਕੈ" ਸੋਹਿਨਾ ॥ ੨॥
ਸੰਤਨ ਪਰਸਨ ਬਲਿਹਾਰੀ 'ਦਰਸਨ'
ਨਾਨਕ ਸੁਖਿ ਸੁਖਿ ਸੋਇਨਾ॥ ੩॥ (ਆਸਾ ਮ: ੫, ਅੰਗ ੪੦੭)

'ਨਾਮ' ਇਸ ਕਰਕੇ ਬਿਜਲੀ ਦੀ ਮਧੁਰ ਤੇ ਅਟੁੱਟ ਰੌਸ਼ਨੀ ਹੈ, ਪਰ 'ਨਾਮ' ਸਾਡਾ ਅੰਤ (End) ਨਹੀਂ, ਨਾਮ ਇਕ ਜ਼ਰੀਆ ਹੈ, ਉਸ 'ਬੇਅੰਤ' ਨੂੰ ਪਕੜ ਕੇ 'ਏਕੋ ਏਕ' ਨੂੰ ਲੱਭਣ ਲਈ। ਇਹ ਇਕ ਵੱਡੀ ਡੂੰਘੀ ਗੱਲ ਹੈ, ਜਿਸ ਭੰਵਰ ਵਿਚ ਅਨੇਕ ਨਾਮ-ਰਸੀਏ ਪਏ ਹਨ। ਨਾਮ-ਰਸੀਏ ਵੀ ਦੋ ਕਿਸਮ ਦੇ ਹਨ :

(1) **ਮਸਤਾਨੇ ਦੀਵਾਨੇ**। ਇਹ ਉਹ ਹਨ, ਜੋ ਥੋੜ੍ਹੀ ਜੇਹੀ ਹੀ ਨਾਮ ਦੀ ਸ਼ਰਾਬ ਪੀ ਕੇ ਮਸਤ ਹੋ ਜਾਂਦੇ ਹਨ ਤੇ 'ਬਾਵਰੇ' ਜਿਹੇ ਬਣ ਕੇ ਆਪਣਾ ਸਮਾਂ ਨਿੱਜ-ਅਨੰਦ ਵਿਚ ਬਤੀਤ ਕਰਦੇ ਹਨ। ਉਹਨਾਂ ਦਾ ਆਪਣਾ ਹਿਰਦਾ ਤਾਂ ਭਾਵੇਂ ਠਰ ਗਿਆ ਹੈ, ਪਰ ਆਪਣੇ-ਆਪ ਲਈ ਹੀ ਹਨ, ਕਿਉਂਕਿ ਉਹਨਾਂ ਦਾ 'ਪ੍ਰਗਾਸ' ਸੰਪੂਰਨ ਨਹੀਂ। ਉਹ 'ਨਾਮ' ਤੋੜੀ ਹੀ ਅੱਪੜੇ ਹਨ, ਅਜੇ ਵਾਹਿਗੁਰੂ ਦਰਸ਼ਨ ਤੋਂ ਵਾਂਝੇ ਹੋਏ ਹਨ। ਅਜਿਹੇ ਰਸੀਏ ਭਾਵੇਂ ਕਿਤਨੇ ਵੀ ਰਸ ਵਿਚ ਮਖ਼ਮੂਰ ਕਿਉਂ ਨਾ ਹੋਣ, ਉਨ੍ਹਾਂ ਦਾ ਲਾਭ ਪੰਥ ਨੂੰ ਬਹੁਤਾ ਨਹੀਂ ਪਹੁੰਚ ਸਕਦਾ। ਖ਼ਾਸ ਕਰਕੇ ਨਾਮ-ਰਸੀਆਂ ਦਾ ਓਹ ਸਕੂਲ ਜੋ ਇਸ ਰਸ ਨੂੰ ਕੁੰਜੀ ਜੰਦਰੇ ਹੇਠ ਬੰਦ ਕਰਕੇ ਰੱਖਣਾ ਚਾਹੁੰਦੇ ਹਨ, ਉਹ ਤਾਂ ਉਹਨਾਂ ਸ਼ੂਮਾਂ ਵਾਂਗ ਹਨ, ਜੋ ਮਾਇਆ ਦੀ ਰਾਖੀ ਛੱਡ ਕੇ ਓਹੋ ਕਿਰਪਨ ਰੁਚੀ 'ਨਾਮ' ਜੇਹੀ ਸਾਂਝੀ ਪੂੰਜੀ ਉਪਰ ਲਾਉਣਾ ਚਾਹੁੰਦੇ ਹਨ। ਅਜਿਹੇ ਪ੍ਰਾਣੀ ਵੀ ਅਨੇਕ ਹਨ ਤੇ ਉਹਨਾਂ ਨੂੰ ਨਾਲ ਹੀ ਇਹ ਸੂਖਮ-ਹੰਕਾਰ ਹੈ, ਜੋ ਅਸੀਂ 'ਗੁਰੂ' 'ਸਤਿਗੁਰੂ' ਯਾ 'ਵੱਡੇ ਸੰਤ' ਹਾਂ ਪਰ ਇਨ੍ਹਾਂ ਰਸੀਆਂ ਦਾ ਦਰਜਾ ਜਿਹਾ ਕਿ ਮੈਂ ਉਪਰ ਦਸ ਆਇਆਂ ਹਾਂ, 'ਮਸਤਾਨੇ' ਸਾਧਾਂ ਤੋਂ ਜ਼ਿਆਦਾ ਨਹੀਂ ਹੈ, ਕਿਉਂਕਿ ਉਹ ਪਾਰਸ ਪੱਥਰ ਨੂੰ ਘੁਟ ਕੇ ਛੁਪਾ ਰੱਖਦੇ ਹਨ ਜਾਂ ਜੰਦਰੇ ਕੁੰਜੀ ਹੇਠ ਰਖਦੇ ਹਨ, ਜਿਸ ਦਾ ਸੰਸਾਰ ਨੂੰ ਬਹੁਤਾ ਫ਼ਾਇਦਾ ਨਹੀਂ ਪਹੁੰਚ ਸਕਦਾ।

(੨) ਦੂਜੀ ਸ਼੍ਰੇਣੀ ਦੇ ਉਹ ਸੱਜਣ ਹਨ, ਜੋ ਮਸਤਾਨੇ ਨਹੀਂ, 'ਦਾਨੇ' ਕਰਕੇ ਆਖੀਦੇ ਹਨ। ਇਹ ਮਰਜੀਵੜੇ ਇਕ ਮੰਜ਼ਲ ਹੋਰ ਤੈਅ ਕਰ ਕੇ ਸੂਖਮ ਦੇਸ ਵਿਚ ਇਕ ਹੋਰ ਉੱਚੀ ਤੇ ਪ੍ਰਬਲ ਉਡਾਰੀ ਮਾਰਦੇ ਹਨ ਤੇ ਇਸ ਤਰ੍ਹਾਂ 'ਨਾਮ' ਦੇ ਫੰਗਾਂ ਉਪਰ ਉੱਡ ਕੇ 'ਵਾਹਿਗੁਰੂ' ਜੀ ਦੇ ਸੱਚੇ-ਸੁੱਚੇ ਤੇ ਨਿਰੋਲ ਦਰਸ਼ਨ ਕਰਦੇ ਹਨ। ਕਿਸ ਨਾਲ ? ਆਪਣੀ 'ਨਾਮ' ਨਾਲ ਧੋਤੀ ਬੁੱਧੀ ਨਾਲ, ਆਪਣੀ ਮਾਂਜੀ ਹੋਈ ਬੁੱਧੀ ਨਾਲ, ਆਪਣੀ ਨਿਤਰੀ ਹੋਈ ਬੁੱਧੀ ਨਾਲ। ਓਹ 'ਦਾਨੇ' ਹਨ, ਕਿਉਂਕਿ

ਹੁਣ ਉਹ ਅਲਪੱਗ ਅਕਲ ਨਹੀਂ ਵਰਤਦੇ, ਸਗੋਂ ਸਰਬੱਗ ਅਕਲ (All intelligence) ਨੂੰ ਫੜ ਕੇ ਵਾਹਿਗੁਰੂ ਜੀ ਦਾ ਪੂਰਨ-ਦਰਸ਼ਨ ਕਰਦੇ ਹਨ। ਹਾਂ ਜੀ, ਉਹ ਸਿਆਣੇ ਹਨ, ਦਾਨੇ ਹਨ, ਪੰਥ ਦੇ ਸੁਹਾਣੇ ਹਨ, ਕਿਉਂਕਿ ਓਹ ਆਪ ਵੇਖਦੇ ਤੇ ਹੋਰਾਂ ਨੂੰ ਆਪਣੀ ਕਾਨੀ, ਲੇਖਣੀ ਤੇ ਬਾਣੀ ਦੁਆਰਾ ਰੁਣ-ਝੁਣ ਵਿਚ ਲਿਆਉਂਦੇ ਹਨ। ਉਨ੍ਹਾਂ ਦੇ ਹੱਥ ਵਿਚ ਸੱਚਮੁੱਚ 'ਸਿਮ ਸਿਮ ਖੁਲ੍ਹ ਜਾ' ਵਾਲਾ ਜਾਦੂ ਹੈ, ਜੋ ਅਲਾਦੀਨ ਦੀ ਕਹਾਣੀ ਵਾਂਗ ਗੁਪਤ ਸ਼ੈ ਨੂੰ ਪ੍ਰਗਟ ਕਰ ਵਿਖਾਂਦਾ ਹੈ, ਉਨ੍ਹਾਂ ਦੇ ਹੱਥ ਦੇਗ ਤੇਗ਼ ਹੈ, ਉਹ ਧਨੀ ਹਨ, ਸੱਚੇ ਭੰਡਾਰੀ ਹਨ, ਓਹ ਆਪ ਰੱਜੇ ਹੋਏ ਹਨ, ਹੋਰਾਂ ਨੂੰ ਰਜਾਂਦੇ ਹਨ, ਉਨ੍ਹਾਂ ਦੇ ਹੱਥ ਵਿਚ ਸੰਜੀਵਨੀ ਬੂਟੀ ਹੈ, ਓਹ ਆਪ ਜੀਉਂਦੇ ਹਨ ਤੇ ਹੋਰ ਮੂਰਛਤ ਜੀਵਾਂ ਨੂੰ ਬੂਟੀ ਦੁਆਰਾ ਸੁਰਜੀਤ ਕਰਕੇ ਸੁਹੇਲੇ ਬਣਾਂਦੇ ਹਨ। ਹਾਂ ਜੀ, ਓਹ ਜੋੜਦੇ ਨਹੀਂ, ਵੰਡਦੇ ਹਨ, ਓਹ ਰੱਖਦੇ ਨਹੀ, ਖ਼ਰਚਦੇ ਹਨ। ਇਹ ਦਾਨਿਆਂ ਦਾ ਸਕੂਲ ਹੀ ਅਲੱਗ ਹੈ, ਕਿਉਂਕਿ ਇਹ ਇਕ ਬੜੀ ਉੱਚ-ਸ਼੍ਰੇਣੀ ਹੈ। ਇਥੇ 'ਨਾਮ' ਨਾਲ ਸਰਬਗ ਅਕਲ ਯਾ 'ਵਿਚਾਰ' ਦੀ ਤਟੜੀ ਵੀ ਹੈ। ਇਸ ਤਕੜੀ ਉਪਰ ਇਕ ਤੋਲ ਨਹੀਂ, ਦੋ ਹਨ :—

"ਦਾਨੇ"

ਸਹਿਜ-ਤਰਾਜ਼ੂ

"ਨਾਮ" "ਵੀਚਾਰ"

.........................................................................

ਬ੍ਰਹਮ-ਗਿਆਨ

*

"ਬ੍ਰਹਮ—ਗਿਆਨੀ"

ਇਨ੍ਹਾਂ ਦਾਨਿਆਂ ਵਿਚ 'ਨਾਮ' ਦਾ ਇਕ ਪਾਸੇ ਅਣਬੁੱਝ ਦੀਵਾ ਹੈ, ਦੂਸਰੇ ਪਾਸੇ ਵਿਚਾਰ ਦੀ 'ਕੰਚਨ-ਕਸਵੱਟੀ' ਹੈ। ਇਨ੍ਹਾਂ ਦੋਹਾਂ ਗੁਣਾਂ ਨੂੰ ਪਿਓਂਦ ਲਾ ਕੇ ਉਸ ਵਿਚੋਂ ਇਕ ਹੋਰ ਸਿਖਰ, ਭਾਵ 'ਬ੍ਰਹਮ-ਗਿਆਨ' ਲੱਭਦੇ ਹਨ, ਜੋ 'ਨਾਮ' ਦੀ ਚੜ੍ਹਦੀ-ਕਲਾ ਹੈ, ਜੋ 'ਨਾਮ' ਦਾ ਮੁਕਟ ਹੈ; ਕਿਉਂਕਿ ਨਾਮ ਤਾਂ ਇਕ ਪਉੜੀ ਹੈ, ਜਿਸ ਰਾਹੀਂ ਅਨੇਕਤਾਂ ਨੂੰ ਛੱਡ ਕੇ ਏਕਤਾ ਨੂੰ ਪੁੱਜਣਾ ਹੈ, ਪਰ ਇਸ ਸਿਖਰ ਉਪਰ ਪਹੁੰਚ ਕੇ ਫਿਰ ਬੇਅੰਤਤਾਈ ਵਿਚ ਬਣ ਆਪ ਫੈਲ ਜਾਣਾ ਹੈ ਤੇ ਇੰਝ ਫੈਲ ਕੇ 'ਅ-ਮਰ' ਜਾਣਾ ਹੈ। ਇਸ ਅਦਭੁੱਤ-ਤੱਕੜੀ ਵਿਚ ਅਸੀਂ ਵੇਖ ਆਏ ਹਾਂ ਜੁ ਦੋ ਪਲੜੇ ਹਨ - ਪਹਿਲੋਂ 'ਸ਼ਬਦ' (ਨਾਮ), ਫਿਰ 'ਸ਼ਬਦ ਉਪਰ ਵਿਚਾਰ' ਜੁ 'ਸ਼ਬਦ' ਕੀ ਹੈ ਤੇ ਇਸ ਰਾਹੀਂ ਬ੍ਰਹਮ-ਗਿਆਨ ਦੀ ਪ੍ਰਾਪਤੀ। ਸ੍ਰੀ ਗੁਰੂ ਗ੍ਰੰਥ ਜੀਉ ਵਿਚ ਸਾਰਾ ਜ਼ੋਰ ਇਸ ਵਿਚਾਰ-ਸੰਪੰਨ ਸ਼ਬਦ ਮੇਲ ਦੇ ਉਪਰ ਹੈ ਨਾ ਕਿ ਨਿਰਾਪੁਰਾ ਨਾਮ ਉਪਰ, ਯਥਾ ਸ੍ਰੀ ਗੁਰੂ ਵਾਕ:—

(੧) ਮਾਰੂ ਮਾਰਣ ਜੋ ਗਏ
ਮਾਰਿ ਨ ਸਕਹਿ ਗਵਾਰ॥

ਨਾਨਕ ਜੇ ਇਹੁ ਮਾਰੀਐ
ਗੁਰ ਸਬਦੀ ਵੀਚਾਰਿ। (ਅੰਗ ੧੦੮੯)

(੨) 'ਸਬਦੁ *'ਚੀਨ੍ਹਿ'
'ਸਹਜ' ਘਰਿ ਆਵਹੁ॥ (ਅੰਗ ੮੩੨)

(੩) ਜੇ 'ਸਬਦੁ' ਬੁਝੈ, ਤਾ ਸਚੁ ਨਿਹਾਲਾ॥
(ਆਸਾ ਮ: ੧, ਅੰਗ ੪੧੨)

(੪) 'ਸਬਦ' ਚੀਨਹਿ ਤਾ 'ਮਹਲੁ
ਲਹਹਿ ਜੋਤੀ ਜੋਤਿ ਸਮਾਇ॥ (ਅੰਗ ੬੪੯)

ਭਾਵ ਇਹ ਜੁ 'ਸਬਦ' ਤਾਂ ਸਾਡੇ ਹੱਥ ਟੋਹਣੀ ਹੈ, ਦੀਵਾ ਹੈ, ਲਾਟੂ ਹੈ, ਇਸ ਰਾਹੀਂ ਅਸਾਂ ਉਸ 'ਗੁਪਤਾ-ਬ੍ਰਹਮ' ਨੂੰ ਲੱਭਣਾ ਹੈ, ਜੋ ਪਰੀਪੂਰਨ ਹੈ, ਜਿਸ ਦਾ ਘਟ-ਘਟ ਵਿਚ ਵਾਸਾ ਹੈ, ਫਿਰ ਉਸ ਗੁਪਤ-ਸੱਤਾ ਨੂੰ ਲੱਭ ਕੇ 'ਬ੍ਰਹਮ-ਗਿਆਨੀ' ਬਣਨਾ ਹੈ। 'ਦਾਨੇ' ਅਭਿਆਸੀ ਨਾਮ-ਪ੍ਰਬੀਨ ਤਾਂ ਹਨ, ਪਰ ਉਹ ਨਾਮ ਨੂੰ ਵੀ ਇਕ ਮੰਜ਼ਲ ਹੀ ਸਮਝਦੇ ਹਨ ਤੇ ਉਸ 'ਨਿਰੰਕਾਰ' ਨੂੰ ਜਾ ਪਹੁੰਚਦੇ ਹਨ, ਜਿਸ ਹਰੇ-ਬ੍ਰਿਛ ਦੀ ਸ਼ਾਖ, ਪੱਤੀ ਜਾਂ ਡਾਲੀ ਨਹੀਂ—

ਅਨਹਦੋ ਅਨਹਦੁ ਵਾਜੈ ਰੁਣ ਝੁਣਕਾਰੇ ਰਾਮ॥
ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ॥
ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ॥...
ਸਚੁ 'ਸਬਦੁ' ਕਮਾਈਐ 'ਨਿਜਘਰਿ' ਜਾਈਐ
ਪਾਈਐ ਗੁਣੀ ਨਿਧਾਨਾ॥
ਤਿਤੁ ਸਾਖਾ ਮੂਲੁ ਪਤੁ ਨਹੀ ਡਾਲੀ
ਸਿਰਿ ਸਭਨਾ ਪਰਧਾਨਾ॥ (ਅੰਗ ੪੩੬)

ਆਦਿ ਤਾਂ 'ਅਨਹਦੋ ਅਨਹਦ ਵਾਜੈ' ਭਾਵ ਨਾਮ ਤੋਂ ਹੈ ਫਿਰ ਅੱਗੇ ਅੱਗੇ 'ਸਬਦ ਕਮਾਈਐ' ਦੀ ਮੰਜ਼ਲ ਹੈ ਤੇ ਅੰਤ ਉਥੇ ਹੈ ਜਿਥੇ ਬ੍ਰਮਹ-ਗਿਆਨ੍ਹ ਦੁਆਰਾ ਸਾਰਾ ਤ੍ਰਿਭਵਨ ਹੀ ਇਕੋ-ਇਕ ਵਾਹਿਗੁਰੂ ਰੂਪ ਭਾਸਣ ਲੱਗ ਪਿਆ ਤੇ ਰਤਾ ਕੁ ਵੀ ਦੂਈ ਦਾ ਭਾਵ ਨਾ ਰਿਹਾ:—

ਹਉ ਬਨੁ ਬਨੋ ਦੇਖਿ ਰਹੀ
ਤ੍ਰਿਣੁ ਦੇਖਿ ਸਬਾਇਆ ਰਾਮ॥
ਤ੍ਰਿਭਵਣੋ ਤੁਝਹਿ ਕੀਆ
ਸਭੁ ਜਗਤੁ ਸਬਾਇਆ ਰਾਮ॥
ਤੇਰਾ ਸਭੁ ਕੀਆ ਤੂੰ ਥਿਰੁ ਥੀਆ
ਤੁਧੁ ਸਮਾਨਿ ਕੋ ਨਾਹੀ॥

---

*ਚੀਨ੍ਹਿ=ਵੀਚਾਰੋ, ਘੋਖੋ।

ਤੂੰ ਦਾਤਾ ਸਭ ਜਾਚਿਕ ਤੇਰੇ
ਤੁਧੁ ਬਿਨੁ ਕਿਸੁ ਸਾਲਾਹੀ॥ (ਅੰਗ ੪੩੭)

ਗੱਲ ਕੀ, ਨਾਮ-ਅਭਿਆਸ ਵਿਚ ਅੱਗੋਂ ਵੀ ਦੋ ਸ਼ਾਖ਼ਾਂ ਹਨ, ਇੱਕ ਆਪਣੇ ਜੋਗੇ ਯਾ 'ਮਸਤਾਨੇ', ਦੂਜੇ ਜਗਤ ਵਿਚ ਨਾਮ ਦਾ ਝੰਡਾ ਝੁਲਾਉਣ ਵਾਲੇ 'ਦਾਨੇ'।

ਦਾਨਿਆਂ ਤੇ ਮਸਤਾਨਿਆਂ ਦੇ ਵਿਚ ਵੀ ਅਨੇਕਾਂ ਫ਼ਰਕ ਹਨ, ਪਰ ਖ਼ਾਸ ਕਸਵੱਟੀ ਉਹਨਾਂ ਦੀ ਵਾਕ-'ਬਾਣੀ' ਹੈ। ਬਾਣੀ ਜੋ ਇਹ ਦਾਨੇ ਮਹਾਤਮਾ ਰਚਦੇ ਹਨ, ਉਸ ਵਿੱਚ ਵੀ ਇੱਡਾ ਹੀ ਬਲ ਹੁੰਦਾ ਹੈ, ਜਿਹਾ ਕਿ ਉਚਾਰਨ ਵਾਲੇ ਵਿਚ ਹੈ। ਤੁਸੀਂ ਵਿਚਾਰ ਕੇ ਵੇਖੋ, ਮੁਕਾਬਲਾ ਕਰਕੇ ਵੇਖੋ, ਟੁਣਕਾ ਕੇ ਵੇਖੋ, ਗੁਰਬਾਣੀ ਜੇਹੀ ਨਿਰਮਲ, ਸੁਛ, ਰਸ-ਭਿੰਨੀ ਅਗੰਮੀ ਬਾਣੀ ਹੋਰ ਕੋਈ ਨਹੀਂ। ਇਸੇ ਕਰਕੇ ਮਹਾਂਵਾਕ ਹੈ —

ਬਾਣੀ ਗੁਰੂ ਗੁਰੂ ਹੈ ਬਾਣੀ
ਵਿਚਿ ਬਾਣੀ ਅੰਮ੍ਰਿਤੁ ਸਾਰੇ॥
ਗੁਰਬਾਣੀ ਕਹੈ ਸੇਵਕੁ ਜਨੁ ਮਾਨੈ
ਪਰਤਖਿ ਗੁਰੂ ਨਿਸਤਾਰੇ॥ (ਨਟ ਮ. ੪, ਅੰਗ ੯੮੨)

ਹਾਂ ਜੀ, ਇਹ ਬਾਣੀ ਹੈ 'ਮਹਾਂਪੁਰਖ' ਕੀ; ਇਹ ਹੈ 'ਬਾਣੀਆਂ ਸਿਰ ਬਾਣੀ!' ਇਸ ਤੋਂ ਉਪਰ ਹੋਰ ਕੋਈ ਬਾਣੀ ਨਹੀਂ!

ਅਸੀਂ ਉਪਰ ਵਿਚਾਰ ਆਏ ਹਾਂ ਜੁ ਨਾਮ ਵੀ ਵਾਸਤਵ ਵਿਚ ਇਕ 'ਡੋਰੀ' ਯਾ ਜੋੜਨ ਵਾਲੀ ਪਉੜੀ ਹੈ, ਵਾਸਤਵ ਵਿਚ 'ਅਕਾਲ-ਪੁਰਖ' ਭਿੰਨ ਹੈ। ਆਓ ਹੁਣ ਇਸ ਨੂੰ ਪ੍ਰਪੱਕ ਕਰਨ ਲਈ ਆਪਣੀਆਂ ਅੱਖਾਂ ਅੱਗੇ ਨਕਸ਼ਾ ਬਣਾਈਏ :—

## ਅਕਾਲ ਪੁਰਖ (੧)



ਉਪਰ ਅਕਾਲ-ਪੁਰਖ ਹੈ, ਜੋ ਅਗੰਮ ਹੈ, ਅਲੱਖ ਹੈ, ਨਿਰੰਕਾਰ ਹੈ। ਵਾਸਤਵ ਵਿਚ ਨਿਰੰਕਾਰ ਕਿਸੇ ਸ਼ਕਲ ਵਿਚ ਦਰਸਾਇਆ ਨਹੀਂ ਜਾ ਸਕਦਾ, ਕਿਉਂਕਿ ਨਿਰੰਕਾਰ ਦਾ ਭਾਵ ਹੈ 'ਜਿਸ ਦਾ ਚੱਕਰ ਚਿਹਨ ਆਕਾਰ ਨਾ ਹੋਵੇ', ਪਰ ਫਿਰ ਵੀ ਕਿਸੇ ਤਰ੍ਹਾਂ ਦਿਖਲਾਣਾ ਹੋਇਆ। ਦੂਜੇ ਇਹ ਨਿਰੰਕਾਰ 'ਸੁੰਨ' ਨਹੀਂ, ਤੇਜਮਈ, ਪ੍ਰਕਾਸ਼ਮਈ, ਅਨੰਦਮਈ ਹੈ। ਇਸ ਕਰਕੇ ਅਕਾਲ ਪੁਰਖ ਜੀ ਨੂੰ ਸੂਰਜ ਵਾਂਗ ਜੋਤੀ ਵਾਲਾ ਦੱਸਿਆ ਹੈ।

ਇਸੇ 'ਮਹਾਂ ਸੂਰਜ' ਤੋਂ 'ਨਾਮ' ਦੀ ਇਕ ਕਿਰਨ ਉਠਦੀ ਹੈ, ਜੋ ਹੇਠਾਂ ਆ ਕੇ ਜਗਤ ਨੂੰ ਰਚਦੀ ਹੈ; ਜਗਤ ਨੂੰ ਤ੍ਰਿਕੋਣਾ ਇਸ ਕਰਕੇ ਦੱਸਿਆ ਹੈ ਕਿ ਇਸ ਵਿਚ ਤਮੋ, ਰਜੋ ਤੇ ਸਤੋ ਗੁਣ ਪ੍ਰਧਾਨ ਹਨ। ਹੁਣ ਸਾਨੂੰ 'ਨਾਮ' ਤੇ 'ਅਕਾਲ ਪੁਰਖ' ਜੀ ਦਾ ਪਰਸਪਰ ਸੰਬੰਧ ਹੋਰ ਚੰਗੀ ਤਰ੍ਹਾਂ ਭਾਸੇਗਾ। 'ਨਾਮ' ਤਾਂ ਇੱਕ ਇਕੱਲੀ ਕਿਰਨ ਹੈ ਤੇ ਅਕਾਲ ਪੁਰਖ ਕੀ ਹੈ ? ਕਿਰਨ ਜਨਕ ਸੂਰਜ! ਭਾਵ ਨਾਮ ਤੇ ਅਕਾਲ ਪੁਰਖ ਵਿਚ ਅੱਗੋਂ ਜਾ ਕੇ ਉਹੋ ਰਿਸ਼ਤਾ ਯਾ ਸੰਬੰਧ ਪ੍ਰਤੀਤ ਹੁੰਦਾ ਹੈ, ਜੋ ਏਕ ਤੇ ਅਨੇਕ ਵਿਚ ਹੈ, ਕਿਰਨ ਤੇ ਸੂਰਜ ਵਿਚ ਹੈ, ਇਕ ਬੁਦਬੁਦੇ ਤੇ ਸਮੁੰਦਰ ਵਿਚ ਹੈ। ਇਸ ਵਿਚ ਕੋਈ ਸ਼ੱਕ ਨਹੀਂ ਜੁ ਨਾਮ ਦੀ ਕਿਰਨ ਸਾਡਾ ਸੱਚਾ-ਗੁਰੂ ਹੈ, ਕਿਉਂਕਿ ਉਹ ਕਿਰਨ ਅਗੰਮ ਦੇਸ਼ ਤੋਂ ਆਈ ਹੈ, ਉਥੇ ਜਿਥੇ ਕਾਲ ਤੇ ਦੇਸ ਪਿੱਛੇ ਰਹਿ ਜਾਂਦੇ ਹਨ, ਪਰ ਫਿਰ ਵੀ ਅਸਾਂ ਇਸ ਕਿਰਨ ਨੂੰ ਹੀ ਸਮੁੱਚਾ ਅਕਾਲ-ਪੁਰਖ ਨਹੀਂ ਸਮਝਣਾ, ਕਿਉਂਕਿ ਅਕਾਲ-ਪੁਰਖ ਵਿਚੋਂ ਤਾਂ ਬੇਅੰਤ ਅਜਿਹੀਆਂ ਨਾਮ-ਕਿਰਨਾਂ ਨਿਕਲਦੀਆਂ ਹਨ, ਜੋ ਹਰ ਇਕ ਦੇ ਘਟ-ਘਟ ਵਿਚ ਸਮਾ ਰਹੀਆਂ ਹਨ, ਜੋ ਬਣ ਤ੍ਰਿਣ ਤ੍ਰੈਭਵਣ ਵਿਚ ਆ ਰਹੀਆਂ ਹਨ। ਇਸ ਕਰਕੇ ਪਤਾ ਲੱਗਾ, ਜੋ 'ਨਾਮ' ਤੋਂ ਪਰ੍ਹਾਂ ਇਕ ਹੋਰ ਸੂਖਮ-ਵਿਅਕਤੀ ਹੈ, ਜੋ ਅਕਾਲ-ਪੁਰਖ ਹੈ।

ਇਕ ਹੋਰ ਗੱਲ ਵੀ ਵਿਚਾਰਨ ਵਾਲੀ ਹੈ। ਕੀ ? ਇਕ ਨਾਮ-ਡੋਰੀ ਨੇ ਇਕ ਜਗਤ ਰਚਿਆ, ਕੀ ਇਥੇ ਹੀ ਬਸ ਹੈ ? ਨਹੀਂ, ਹਰ ਇਕ ਨਾਮ-ਡੋਰੀ ਇਕ-ਇਕ ਬ੍ਰਹਮੰਡ ਰਚਦੀ ਹੈ ਤੇ ਚੂੰਕਿ ਨਾਮ-ਡੋਰੀਆਂ ਬੇਅੰਤ ਹਨ, ਇਸ ਕਰਕੇ ਬ੍ਰਹਮੰਡ ਵੀ ਬੇਅੰਤ ਹਨ। ਯਥਾ ਸ੍ਰੀ ਗੁਰੂ ਵਾਕ :—

(੧) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ
ਸਰਬ ਜੀਆ ਕਾ ਦਾਤਾ ਰੇ ॥ (ਸੋਰਠਿ ਮ: ੫, ਅੰਗ ੬੧੨)

(੨) ਅਨਿਕ ਪੁਰੀਆ ਅਨਿਕ ਤਹ ਖੰਡ॥
ਅਨਿਕ ਰੂਪ ਰੰਗ ਬ੍ਰਹਮੰਡ॥ (ਸਾਰਗ ਮ: ੫, ਅੰਗ ੧੨੩੬)

ਹੁਣ ਅਸਾਂ ਸੋਚਣਾ ਹੈ ਜੁ ਵਾਹਿਗੁਰੂ-ਦਰਸ਼ਨ ਵਿਚ ਸਾਨੂੰ ਕੀ ਵਧੇਰੇ ਦਰਸ਼ਨ ਹੁੰਦੇ ਹਨ ? ਉੱਤਰ ਹੈ ਜੋ ਵਾਹਿਗੁਰੂ-ਦਰਸ਼ਨ ਵੱਡਾ ਉੱਚਾ ਮਹਾਂ-ਦ੍ਰਿਸ਼ (Beautific Vision) ਹੈ, ਜਿਸ ਦੇ ਸਿਖਰ ਉਪਰ ਚੜ੍ਹ ਕੇ (੧) ਅਕਾਲ-ਪੁਰਖ (੨) ਨਾਮ-ਕਿਰਨਾਂ ਤੇ (੩) ਅਨਿਕ ਬ੍ਰਹਿਮੰਡ ਸਾਡੀਆਂ ਅੱਖਾਂ ਨਿੱਜ-ਨੈਣਾਂ ਅੱਗੇ

ਇਉਂ ਲੇਟੇ ਪਏ ਨਜ਼ਰ ਆਉਂਦੇ ਹਨ, ਜੀਕਣ ਹਿਮਾਲਾ ਪਰਬਤ ਦੀ ਚੋਟੀ ਤੋਂ ਸਾਰਾ ਲੇਟਿਆ ਹੋਇਆ ਭਾਰਤ ਵਰਸ਼! ਇਸ ਅਨੋਖੇ, ਵਚਿੱਤ੍ਰ ਸਮੁੱਚਵੇ ਦ੍ਰਿਸ਼ ਨੂੰ ਵੇਖ ਕੇ ਸਾਡੀ ਜਿਹਵਾ, ਸਾਡੇ ਰੋਮ, ਸਾਡਾ ਹਿਰਦਾ, ਸਾਡਾ ਜ਼ੱਰਾ-ਜ਼ੱਰਾ, ਸਾਡਾ ਅਣੂ-ਅਣੂ, ਸਾਡੇ ਪ੍ਰਮਾਣੂ 'ਵਾਹ-ਵਾਹ' ਦੀ ਧੁਨੀ ਆਪਣੇ ਆਪ ਅਲਾਪਦੇ ਹਨ। ......... ਏਕਤਾ ਅਨੇਕਤਾ ਗਲਵੱਕੜੀ ਵਿਚ ........... ਅੰਤ ਬੇਅੰਤ ਇਕ ਸੀਮਿੰਟ ਵਿਚ ..... ਓਅੰਕਾਰ ਤੇ ਏਕੰਕਾਰ (ੴ) ਵਾਹਿਗੁਰੂ-ਦਰਸ਼ਨ ਵਿਚ ਗੁੱਥ-ਮਗੁੱਥੇ!!!

ਬਸ ਇਹੋ 'ਵਾਹਿਗੁਰੂ ਦਰਸ਼ਨ' ਹਨ ਤੇ ਇਸ ਦੀਆਂ ਰੂਹ-ਤਰਬਾਂ ਅਨੇਕ ਹਨ, ਕਿਉਂਕਿ ਓਹ ਭਿੰਨ-ਭਿੰਨ ਰੂਪ ਖਿਨ-ਖਿਨ ਬਦਲਦਾ ਹੈ :—

ਮਹਾ ਮੰਗਲੁ *ਰਹਸੁ ਥੀਆ
ਪਿਰੁ ਦਇਆਲੁ 'ਸਦ ਨਵਰੰਗੀਆ'॥
ਵਡ ਭਾਗਿ ਪਾਇਆ ਗੁਰਿ ਮਿਲਾਇਆ
ਸਾਧ ਕੈ ਸਤਸੰਗੀਆ॥
ਆਸਾ ਮਨਸਾ ਸਗਲ ਪੂਰੀ
ਪ੍ਰਿਅ ਅੰਕਿ ਅੰਕੁ ਮਿਲਾਈ॥
ਬਿਨਵੰਤਿ ਨਾਨਕੁ ਸੁਖ ਸੁਖੇਦੀ
ਸਾ ਮੈ ਗੁਰ ਮਿਲਿ ਪਾਈ॥ (ਜੈਤਸਰੀ ਮ: ੫, ਅੰਗ ੭੦੪)

ਹਾਂ ਜੀ, 'ਸਦ-ਨਵ-ਰੰਗੀਆ' ਮੈਂਡਾ ਕੰਤ, ਕਦੇ ਨਾ ਬੁੱਢਾ ਮੈਂਡਾ ਲਾਲਨ, ਨਿਤ ਚੜ੍ਹੇ ਸਵਾਇਆ!

(੩)

ਇਕ ਨਿੱਕੀ ਜਿਹੀ ਹੋਰ ਗੱਲ ਦਾ ਵੀ ਇਥੇ ਵਰਣਨ ਕਰਨਾ ਜ਼ਰੂਰੀ ਹੈ, ਕਿਉਂਕਿ ਉਸ ਬਿਨਾਂ ਅਸੀਂ ਸਿਖਰ-ਚੋਟੀ ਉਪਰ ਚੜ੍ਹ ਕੇ ਵੀ ਫਿਰ ਹੇਠਾਂ ਥਿੜਕ ਆਉਂਦੇ ਹਾਂ। ਵੇਖੋ ਦੁੱਧ ਨੂੰ ਉਬਾਲੀ ਆਉਂਦੀ ਹੈ ਤੇ ਉਸ ਵੇਲੇ ਫੈਲ ਕੇ ਤਾਂਬੀਏ ਵਿਚ ਨਹੀਂ ਸਮਾ ਸਕਦਾ, ਡੁੱਲ੍ਹ-ਡੁੱਲ੍ਹ ਪੈਂਦਾ ਹੈ, ਪਰ ਉਬਾਲੀ ਪਿੱਛੋਂ ਫਿਰ ਉਜੇਹੇ ਦਾ ਉਜੇਹਾ! ਫੂਕਣੇ ਵਿਚ ਫੂਕ ਭਰੀ ਜਾਂਦੀ ਹੈ, ਓਹ ਫੁਲ ਜਾਂਦਾ ਹੈ, ਪਰ ਪੰਕਚਰ (Puncture) ਹੋਣ ਉਪਰ ਫਿਰ ਉਜੇਹਾ। ਬਸੰਤ ਰੁੱਤ ਆਉਂਦੀ ਹੈ, ਜੰਗਲ ਵਿਚ ਮੰਗਲ ਬਣ ਜਾਂਦਾ ਹੈ, ਪਰ ਫਿਰ ਪੱਤਝੜ ਤੇ ਡਰਾਉਣੀਆਂ ਰਾਤਾਂ। ਸਾਉਣ ਦੀ ਝੜੀ ਆਉਂਦੀ ਹੈ ਤੇ ਨਦੀਆਂ-ਨਾਲੇ ਠਾਠਾਂ ਮਾਰਦੇ ਹਨ, ਪਰ ਮੀਂਹ ਗਿਆ ਤੇ ਫਿਰ ਭਾਬਰ (Bhabar) ਤੇ ਕੇਡੀ ਦੇ ਦਰਿਆ ਸਖਣ ਮੁਖਣੇ। ਗੱਲ ਕੀ, ਇਨ੍ਹਾਂ ਹਾਲਤਾਂ ਵਿਚ ਆਰਜ਼ੀ ਮਖ਼ਮੂਰੀ ਹੈ, ਆਵਾਜਾਈ ਹੈ, ਜਵਾਰ ਭਾਟੇ ਵਾਂਗ ਉਤਾਰ-ਚੜ੍ਹਾਉ ਹੈ। ਇਹ ਦੁਨਿਆਵੀ ਵਿਓਂਤ ਹੈ, ਪਰ ਇਕ ਅਕਹਿ ਸੁੱਖ ਹੈ, ਜੋ

* ਗੁਝੜਾ ਅਨੰਦ, ਅਕੱਥ ਕਥਾ ਵਾਲਾ।

ਨਿਤ-ਨਿਤ ਸਵਾਇਆ ਹੁੰਦਾ ਹੈ:-

ਮਨ ਇਛੇ ਫਲ ਪਾਈ॥
ਸੰਤਹੁ ਦਿਨੁ ਦਿਨੁ ਚੜੈ ਸਵਾਈ॥ (ਸੋਰਠਿ ਮ: ੫, ਅੰਗ ੬੨੬)

ਇਹ ਉਪਰਲੀ, ਅਕਾਲੀ, ਅਬਦੀ ਸਦਾ ਰਹਿਣ ਵਾਲੀ ਹਾਲਤ ਹੈ, ਜਿਸ ਵਿਚ ਸੁੱਖ-ਦੁੱਖ ਹੁੰਦੇ ਹੋਏ ਭੀ ਤਰੱਕੜੀ ਇਕ ਟਿੱਕ ਰਹਿੰਦੀ ਹੈ। ਇਹ 'ਸਹਜ-ਅਵਸਥਾ' ਹੈ, ਜਿਸ ਦਾ ਨਕਸ਼ਾ ਇਉਂ ਹੈ :—

**"ਸਹਜ-ਅਵਸਥਾ"**

ਸਹਿਜ-ਅਵਸਥਾ

(੧) ਦੁਖ.................. ਸੁਖ। + (ਨਿਰਲੇਪਤਾ)
(੨) ਸਬਦ (ਨਾਮ)-ਵਿਚਾਰ + (ਬ੍ਰਹਮ-ਗਿਆਨ)
(੩) ਅਕਾਲ................. ਕਾਲ। + (ਵਾਹਿਗੁਰੂ)

ਇਥੇ ਅੱਪੜ ਕੇ ਦੁੱਖ-ਸੁਖ, ਸ਼ਬਦ ਤੇ ਵਿਚਾਰ, ਅਕਾਲ ਤੇ ਕਾਲ ਇਕ ਟਿੱਕ ਵਿਚ ਆ ਜਾਂਦੇ ਹਨ ਤੇ ਫਿਰ ਇਹ ਤਰੱਕੜੀ ਕਦੀ ਡਾਵਾਂ-ਡੋਲ ਨਹੀਂ ਹੁੰਦੀ। ਇਹ ਉੱਚਮ-ਉੱਚੀ, ਸੂਚਮ-ਸੁਚੀ ਅਵਸਥਾ ਗੁਰਸਿੱਖੀ ਦਾ ਮੁੱਖ-ਮੰਤਵ ਹੈ। ਇਥੇ ਸੁੱਖ-ਦੁੱਖ ਭਾਵੇਂ ਹਨ, ਪਰ 'ਸਹਜ' ਵਿਚ ਲੀਨ ਹਨ; ਇਥੇ ਦਿਨ-ਰਾਤ ਭਾਵੇਂ ਹੈ, ਪਰ ਕਾਲ ਵਿਚ ਲੀਨ ਹੈ ਤੇ ਕਾਲ ਅੱਗੋਂ ਅਕਾਲ ਦੀ ਗੋਦ ਵਿਚ ਲੀਨ ਹੈ। ਇਸ ਅਡੋਲਵੀਂ, ਅਮੋਲਵੀਂ ਅਵਸਥਾ ਦਾ ਨਾਮ 'ਸਹਿਜ-ਅਵਸਥਾ' ਹੈ ਤੇ ਏਹੋ ਵਾਸਤਵ ਵਿਚ 'ਵਾਹਿਗੁਰੂ-ਦਰਸ਼ਨ' ਦੀ ਸੁੱਚੀ ਨਿਸ਼ਾਨੀ ਹੈ। 'ਸ਼ਬਦ' (ਨਾਮ) ਤਾਂ ਪਉੜੀ ਸੀ, ਯਥਾ ਸ੍ਰੀ ਗੁਰੂ ਵਾਕ :—

'ਸਹਜੈ' ਨੋ ਸਭ ਲੋਚਦੀ
ਬਿਨੁ ਗੁਰ ਪਾਇਆ ਨ ਜਾਇ॥...........
'ਸਬਦੈ' ਹੀ ਤੇ 'ਸਹਜੁ' ਊਪਜੈ
ਹਰਿ ਪਾਇਆ ਸਚੁ ਸੋਇ॥ ੧ ॥ ਰਹਾਉ ॥ ............
'ਸਹਜੈ' ਹੀ ਤੇ ਸੁਖ ਸਾਤਿ ਹੋਇ
ਬਿਨੁ ਸਹਜੈ ਜੀਵਣੁ ਬਾਦਿ॥ ੨॥ (ਸਿਰੀਰਾਗੁ ਮ: ੩, ਅੰਗ ੬੮)

ਗੱਲ ਕੀ, ਅਨੰਦ ਉਹ ਅਵਸਥਾ ਹੈ, ਜਿਥੇ ਅੱਪੜ ਕੇ ਹਿਰਦੇ ਦੀ ਰੌਅ ਫਿਰ ਪਿਛਾਂਹ ਨਹੀਂ ਮੁੜਦੀ, ਫਿਰ ਨਿਤ-ਨਿਤ 'ਅਨੰਦ' ਵੱਲ ਹੀ ਉਛਾਲੇ ਮਾਰਦੀ ਹੈ, ਫਿਰ ਸੰਸੇ ਨਹੀਂ, ਅਡੋਲਵਾਂ ਸਹਜ ਹੈ, ਫਿਰ ਕਾੜ੍ਹੇ ਨਹੀਂ, ਪ੍ਰੇਮ-ਹੁਲਾਰੇ ਹਨ, ਫਿਰ ਵਾਹਿਗੁਰੂ ਦਰਸ਼ਨ ਦੇ ਝਾਵਲੇ ਨਹੀਂ, ਪ੍ਰਤੱਖ ਅਟੱਲ ਦਰਸ਼ਨ ਹਨ। ਯਥਾ ਸ੍ਰੀ ਗੁਰੂ ਵਾਕ :—

ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ॥
ਚਾਖਿਅੜਾ ਚਾਖਿਅੜਾ ਮੈ ਹਰਿ ਰਸੁ ਮੀਠਾ ਰਾਮ॥

ਹਰਿ ਰਸੁ ਮੀਠਾ ਮਨ ਮਹਿ ਵੂਠਾ
ਸਤਿਗੁਰੁ ਤੂਠਾ ਸਹਜੁ ਭਇਆ॥
ਗ੍ਰਿਹੁ ਵਸਿ ਆਇਆ ਮੰਗਲੁ ਗਾਇਆ
ਪੰਚ ਦੁਸਟ ਓਇ ਭਾਗਿ ਗਇਆ॥
ਸੀਤਲ ਆਘਾਣੇ ਅੰਮ੍ਰਿਤ ਬਾਣੇ
ਸਾਜਨ ਸੰਤ ਬਸੀਠਾ॥
ਕਹੁ ਨਾਨਕ ਹਰਿ ਸਿਉ ਮਨ ਮਾਨਿਆ
ਸੋ ਪ੍ਰਭੁ ਨੈਣੀ ਡੀਠਾ॥ ੧॥ (ਆਸਾ ਮ: ੫, ਅੰਗ ੪੫੨)

"ਸੋ ਪ੍ਰਭੁ ਨੈਣੀ ਡੀਠਾ" ਕਿਨ੍ਹਾਂ ਅੱਖਾਂ ਨਾਲ ? ਪਹਿਲੋਂ ਨਿਜ-ਨੈਣਾਂ ਨਾਲ 'ਨਾਮ' ਦੇ ਦਰਸ਼ਨ ਕੀਤੇ, ਫਿਰ ਸਹਿਜ ਨੂੰ ਪਕੜ ਕੇ-'ਸੋ ਅੰਤਰਿ ਸੋ ਬਾਹਰਿ ਅਨੰਤ।' ਭਾਵ 'ਵਾਹਿਗੁਰੂ ਜੀ ਦੇ ਪ੍ਰਤੱਖ ਦਰਸ਼ਨ ਇਨ੍ਹਾਂ ਬਾਹਰਲੀਆਂ ਅੱਖਾਂ ਨਾਲ ਵੀ ਕੀਤੇ।

ਦੁਇ ਦੁਇ ਲੋਚਨ ਪੇਖਾ॥
ਹਉ ਹਰਿ ਬਿਨੁ ਅਉਰੁ ਨ ਦੇਖਾ॥
ਨੈਨ ਰਹੇ ਰੰਗੁ ਲਾਈ॥
ਅਬ ਬੇ ਗਲ ਕਹਨੁ ਨ ਜਾਈ॥ ੧॥

ਵਾਹ ਵਾਹ, ਰਸ ਭਿੰਨੀ-ਅੱਖੜੀਓ, ਵਾਹ-ਵਾਹ! ਅੱਜ ਤੁਸੀਂ ਗੁਟ ਹੋ, ਮਖ਼ਮੂਰ ਹੋ, ਲਾਲੋ-ਲਾਲ, ਗੁਲਾਲ ਹੋ, ਕਿਉਂਕਿ ਤੁਸੀਂ ਪੰਚ ਭੂਤਕ ਅਵਸਥਾ ਵਿਚ ਹੀ ਉਸ ਅਣਡਿੱਠ ਦੇ ਦਰਸ਼ਨ ਕਰ ਲਏ ਹਨ! ਸੁਭਾਗੜੀਓ ਮੈਂ ਘੋਲੀ! ਦਰਸਾਵੜੀਓ ਮੈਂ ਵਾਰੀ! 'ਦੀਦਨੇ-ਦੀਦਾਰ' ਹਾਂ, ਦੀਦਨੇ-ਦੀਦਾਰ 'ਕੁਛ ਨਹੀਂ ਇਸ ਕਾ ਮੋਲ'! ਵਡਪੁੰਨੀ ਅੱਖੜੀਓ, ਅੱਜ ਤੁਹਾਡੇ ਪੁੰਨ ਪੂਰਨ! ਸਪੁੱਤਰੀਓ, ਅੱਜ ਤੁਹਾਡਾ ਸੁਹਾਗ ਸੰਪੂਰਨ! 'ਗਰਮ ਅੱਖੜੀਓ' ...... 'ਸੀਤਲ-ਆਘਾਣੇ, ਅੱਜ ਠੱਡੜੀਆਂ !! 'ਤਰਸਦੀ-ਅੱਖੜੀਓ' ...... 'ਵਡਪੁੰਨੀ', 'ਮਿਹਰੰਮਤ' ...... ਸੋ 'ਪ੍ਰਭ ਨੈਣੀ' ਡੀਠਾ !!! 'ਨਦਰ ਨਿਹਾਲੜੀਓ' ........... 'ਚੌਖੰਨੀਏਂ ......... 'ਹਉ ਬਲਿਬਲੇ ਹਉ ਬਲਿਬਲੇ'.......... 'ਜਪਿ ਭਈ ਨਿਹਾਲ ਨਿਹਾਲ ਨਿਹਾਲ' ........ ਅੱਖੋ! ਤੁਸੀਂ ਥੁੜ੍ਹ ਗਏ ...... ਕਿਰ ਗਏ ..... ਸਾਥ ਛੱਡ ਗਏ।

....... ਜਨ ਨਾਨਕ ਅੰਮ੍ਰਿਤੁ ਪੀਆ
ਗੁਰਮਤੀ ਧਨੁ ਧੰਨੁ ਧਨੁ ਧੰਨੁ ਧੰਨੁ
ਗੁਰੂ ਸਾਬਾਸ ॥ (ਕਾਨੜਾ ਮ: ੪, ਅੰਗ ੧੨੯੭)

ਹਾਂ ਜੀ, 'ਸਹਜ' ਸਾਡਾ ਮੁੱਖ ਮੰਤਵ ਹੈ :—

ਮਰਨੋ ਮਰਨੁ ਕਹੈ ਸਭੁ ਕੋਈ।
'ਸਹਜੇ' ਮਰੈ 'ਅਮਰੁ' ਹੋਇ ਸੋਈ॥ (ਗਉੜੀ ਕਬੀਰ ਜੀ, ਅੰਗ ੩੨੭)

ਵਾਹ ਵਾਹ ਸਹਜ !!

# ਮੇਰੇ ਭੁਲੇਖੇ

## ਨੰ: ੩

'ਨਾਨਕ ਅਤੁਲੁ 'ਸਹਜ' ਸੁਖੁ ਪਾਇਆ' (ਸੋਰਠਿ ਮ: ੪, ਅੰਗ ੬੦੭)

ਅਸੀਂ ਦੋ ਪ੍ਰਕਾਰ ਦੇ ਭੁਲੇਖੇ ਤਾਂ ਵਿਚਾਰ ਆਏ ਹਾਂ, ਹੁਣ ਇਕ ਦੋ ਹੋਰ ਗੁੱਝੜੇ ਭੁਲੇਖੇ ਲੈਣੇ ਹਨ, ਜਿਨ੍ਹਾਂ ਵਿਚ ਜੋਗੀ ਜਨ ਭਟਕਦੇ ਹਨ। ਯੋਗ ਮਾਰਗ ਦੀ ਅਖ਼ੀਰਲੀ ਮੰਜ਼ਲ 'ਸਮਾਧੀ' ਗਿਣੀ ਗਈ ਹੈ ਤੇ ਸਮਾਧੀ ਪ੍ਰਾਪਤ ਕਰਨ ਲਈ ਅਨੇਕਾਂ ਪੁਰਸ਼ ਸਿਰਤੋੜ ਕੋਸ਼ਿਸ਼ ਕਰਦੇ ਹਨ। ਹੁਣ ਸਮਾਧੀਆਂ ਦੋ ਕਿਸਮ ਦੀਆਂ ਗਿਣੀਆਂ ਗਈਆਂ ਹਨ, ਇਕ 'ਸਣ-ਬੀਜੀ' ਦੂਜੀ 'ਅਬੀਜੀ'। ਸਮਾਧੀ ਵਿਚ ਮੂਲ ਮੰਤਰ ਯਾ ਕਿਸੇ ਖ਼ਿਆਲ ਦਾ ਇਤਨਾ ਕੁ ਰੰਚਰੁ ਭਰ ਖ਼ਿਆਲ ਰਹਿੰਦਾ ਹੈ, ਜਿਤਨਾ ਕਿ ਕਿਸੇ ਫਲਦਾਰ ਸ਼ੈਅ ਵਿਚ ਫਲ ਦਾ ਬੀਜ ਹੁੰਦਾ ਹੈ, ਭਾਵੇਂ ਉਹ ਬੇ-ਮਲੂਮਾ ਕਿਉਂ ਨਾ ਹੋਵੇ, ਜਿਹਾ ਕਿ ਕੇਲੇ ਦੀ ਫਲੀ ਵਿਚ ਵੀ। ਇਹ ਤਾਂ ਹੋਈ ਬੀਜ ਵਾਲੀ (ਸਣ-ਬੀਜੀ) ਸਮਾਧੀ। ਦੂਜੀ ਸਮਾਧੀ ਉਹ ਗਿਣੀ ਗਈ ਹੈ, ਜਿਥੇ ਅੱਪੜ ਕੇ ਬੀਜ ਦਾ ਵੀ ਖ਼ਿਆਲ ਨਹੀਂ ਰਹਿੰਦਾ, ਜਿਥੇ ਧਿਆਨ ਦੇ ਤਿੰਨ ਟੋਟੇ (੧. ਧਿਆਤਾ ਅਰਥਾਤ ਧਿਆਨ ਵਾਲਾ, ੨. ਧਿਆਨ ਅਰਥਾਤ ਧਿਆਉਣਾ, ੩. ਧਯੇ ਅਰਥਾਤ ਜਿਸ ਵਾਹਿਗੁਰੂ ਉਪਰ ਮਰਕਜ਼ ਕੀਤਾ ਗਿਆ ਹੈ- 'ਤ੍ਰਕੁਟੀ') ਜੁੜ ਕੇ ਇਕ ਹੋ ਜਾਂਦੇ ਹਨ। ਇਹ 'ਅਬੀਜ' (Seedless) ਸਮਾਧੀ ਅਖਵਾਉਂਦੀ ਹੈ ਤੇ ਇਸ ਦੀ ਮਹਿਮਾ ਯੋਗੀਆਂ ਵਿਚ ਵਧੇਰੀ ਗਿਣੀ ਗਈ ਹੈ, ਕਿਉਂਕਿ ਇਥੇ ਅੱਪੜ ਕੇ ਉਹ ਜਾਣਦੇ ਹਨ ਜੁ ਹਉਮੈ ਦਾ ਪੂਰਨ ਨਾਸ ਹੋ ਜਾਂਦਾ ਹੈ, ਖ਼ਾਸ ਕਰਕੇ ਸਮਾਧੀ ਵੇਲੇ, ਕਿਉਂਕਿ ਜਦ ਕੋਈ 'ਬੀਜ' ਯਾ ਕੇਂਦਰ ਹੀ ਨਾ ਰਿਹਾ ਤਾਂ ਫਿਰ ਹਉਮੈਂ ਕਿੱਥੇ ? ਇਹ ਯੋਗੀਆਂ ਦਾ ਆਮ ਖ਼ਿਆਲ ਹੈ। ਅਸੀਂ ਆਪਣੀ ਵਿਚਾਰ ਪਿਛੋਂ ਫਿਰ ਦੱਸਾਂਗੇ। ਮੈਂ ਇਸ ਗੱਲ ਦਾ ਵਰਣਨ ਇਥੇ ਇਸ ਲਈ ਕਰ ਰਿਹਾ ਹਾਂ, ਕਿਉਂਕਿ ਕੁਝ ਕੁ ਚਿਰ ਮੈਂ ਵੀ ਸਮਾਧੀ ਦੇ ਇਸ ਨਿਰੂਪਣ ਨੂੰ ਸੱਚਾ ਸਮਝ ਕੇ ਇਧਰ ਝੁਕਿਆ ਰਿਹਾ ਹਾਂ।

ਇਨ੍ਹਾਂ ਦੋਹਾਂ ਸਮਧੀਆਂ ਵਿਚ ਜੋਗੀ ਜਨ ਜ਼ਿਆਦਾਤਰ ਹੱਠ ਮਾਰਗ ਦੀ ਸਹਾਇਤਾ ਲੈਂਦੇ ਹਨ। ਆਪਣੀਆਂ ਸਾਰੀਆਂ ਸਰੀਰਕ ਮੋਰੀਆਂ ਨੂੰ ਬੰਦ ਕਰਦੇ ਹਨ—ਅੱਖ, ਨੱਕ-ਕੰਨ ਆਦਿ ਸਭ ਨੂੰ। ਇਥੇ ਹੀ ਬੱਸ ਨਹੀਂ, ਓਸ ਸਾਹ ਲੈਣ ਵਾਲੀ ਸੰਘੀ ਨੂੰ ਵੀ ਡਾਢੇ ਅਨੋਖੇ ਤਰੀਕੇ ਨਾਲ ਬੰਦ ਕਰਦੇ ਹਨ। ਕਿੱਦਾਂ ? ਆਪਣੀ ਜੀਭ ਨੂੰ ਖਿੱਚ-ਖਿੱਚ ਕੇ ਲੰਬਾ ਕਰਦੇ ਹਨ। ਫਿਰ ਸੱਪ ਵਾਂਗ ਜੋ

ਸਰਦੀਆਂ ਦੇ ਦਿਨਾਂ ਵਿਚ ਆਪਣੀ ਖੁੱਡ ਵਿਚ ਆਪਣੇ ਸੁਆਸ ਬੰਦ ਕਰ ਕੇ ਸੌਂਦਾ (Hibernate) ਹੈ, ਉਹ ਵੀ ਕਿਸੇ ਕੰਦਰਾ ਵਿਚ ਸੌਂ ਜਾਂਦੇ ਹਨ। ਇਸ ਨੂੰ 'ਸਮਾਧੀ' ਆਖਿਆ ਜਾਂਦਾ ਹੈ। ਕੁਝ ਕੁ ਦੇਰ ਪਿੱਛੋਂ ਜਿਹਾ ਕਿ ਸੰਕਲਪ ਹੋਵੇ, ਸਾਧੂ ਉਠ ਖਲੋਂਦਾ ਹੈ ਤੇ ਮਾਲਸ਼ ਕਰਨ ਉਪਰ ਉਸ ਵਿਚ ਸੁਆਸ ਫਿਰ ਆ ਜਾਂਦੇ ਹਨ। ਲਿਖਿਆ ਹੈ ਕਿ ਮਹਾਰਾਜਾ ਰਣਜੀਤ ਸਿੰਘ ਜੀ ਪਾਸ ਵੀ ਇਕ ਅਜੇਹਾ ਸਾਧੂ ਆਇਆ ਸੀ। ਉਨ੍ਹਾਂ ਨੇ ਉਸ ਨੂੰ ਸਮਾਧੀ ਪਿੱਛੋਂ ਬਕਸ ਵਿਚ ਬੰਦ ਕਰ ਛੱਡਿਆ ਤੇ ਕੁਛ ਦਿਨਾਂ ਪਿੱਛੋਂ ਉਸ ਨੂੰ ਖੋਲ੍ਹਿਆ ਤਾਂ ਉਹ ਸਾਵਧਾਨ ਹੋਇਆ। ਪਰ ਸੋਚੋ, ਅਜੇਹੀ ਸਮਾਧੀ ਦੀ ਕਿਸੇ ਨੂੰ ਕੀ ਲੋੜ ਹੈ ?

ਮੇਰੇ ਲਿਖਣ ਦਾ ਭਾਵ ਇਹ ਨਹੀਂ, ਜੋ ਸੱਪ ਵਰਗੀ ਅਜੇਹੀ ਸਮਾਧੀ ਨਹੀਂ ਲੱਗ ਸਕਦੀ, ਪਰ ਸੋਚਣ ਵਾਲੀ ਤਾਂ ਇਹ ਗੱਲ ਹੈ, ਜੋ ਅਜੇਹੀ ਤਾਣੀ ਲਾ ਕੇ ਗੇਲੀ ਵਾਂਗ ਪਏ ਰਹਿਣ ਵਿਚ, ਪੱਥਰ ਵਾਂਗਣ ਬੇਹਿਸ ਹੋ ਕੇ ਲੇਟ ਜਾਣ ਵਿਚ ਕੀ ਲਾਭ ਹੈ। ਉਸ ਸਮਾਧੀ ਅਤੇ ਗਸ਼ੀ (Swoon) ਵਿਚ ਬਹੁਤਾ ਫ਼ਰਕ ਨਹੀਂ ਹੋ ਸਕਦਾ, ਕਿਉਂਕਿ ਦੋਹਾਂ ਹਾਲਤਾਂ ਵਿਚ ਸੁਆਸ ਯਾ ਬੰਦ ਯਾ ਧਿਮੇ ਪੈ ਜਾਂਦੇ ਹਨ ਤੇ ਪ੍ਰਾਣੀ ਉਸ ਵੇਲੇ ਮਾਨੋਂ ਇਕ ਕਿਸਮ ਦੀ ਲੋਥ ਜਿਹੀ ਜੋ ਜਾਂਦਾ ਹੈ, ਜਿਹਾ ਕਿ ਉਹ ਜਾਨਵਰ ਜੋ ਛੁਪ ਕੇ ਸਰਦੀਆਂ ਕੱਟਦੇ ਹਨ ਤੇ ਇੰਝ ਕਰਨ ਨਾਲ ਬਰਫ਼ ਦੀ ਸਖ਼ਤੀ ਤੋਂ ਬਚਦੇ ਹਨ। ਗੁਰੂ ਮਹਾਰਾਜ ਜੀ ਦਾ ਪਵਿਤ੍ਰ ਵਾਕ ਹੈ :

ਉਡਿ ਨ ਜਾਹੀ ਸਿਧ ਨ ਹੋਹਿ॥ (ਅੰਗ ੪੬੫)

ਭਾਵ ਇੰਵ ਕਰਨ ਨਾਲ ਕੋਈ ਆਦਮੀ ਉੱਡ ਤਾਂ ਨਹੀਂ ਜਾਂਦਾ, ਓਹ ਤਾਂ ਧਰਤੀ ਦਾ ਕੀੜਾ ਧਰਤੀ ਉਪਰ ਹੀ ਕੈਦ ਰਹਿੰਦਾ ਹੈ।

ਮੇਰੇ ਇਕ ਮਿੱਤਰ, ਇਕ ਸਾਧੂ ਦੀ ਸਮਾਧੀ ਦਾ ਜ਼ਿਕਰ ਕਰਦੇ ਆਖਦੇ ਸਨ, ਭਈ, ਹੋਰ ਤਾਂ ਖ਼ਾਸ ਅਚੰਭਾ ਗੱਲ ਇਸ ਵਿਚ ਨਹੀਂ ਵੇਖੀ, ਪਰ ਇਹ ਖ਼ੂਬੀ ਸੀ, ਜੋ ਜੋਗੀ ਆਖਦਾ ਸੀ ਕਿ ਫਲਾਣੇ ਵੇਲੇ, ਇਤਨੇ ਵਜੇ ਮੈਂ ਸਮਾਧੀ ਖੋਲ੍ਹਣੀ ਹੈ, ਤਾਂ ਘੜੀ ਦੇਖੇਂ ਬਗ਼ੈਰ ਉਸੇ ਵੇਲੇ ਸਮਾਧੀ ਖੋਲ੍ਹ ਦੇਂਦਾ ਸੀ, ਇਹ ਉਸ ਸੱਜਣ ਨੂੰ ਅਚੰਭਾ ਗੱਲ ਜਾਪੀ ਹੈ, ਪਰ ਇਹ ਕੋਈ ਅਨੋਖੀ ਗਲ ਨਹੀਂ, ਕਿਉਂਕਿ ਕਈ ਸੱਜਣਾਂ ਦਾ ਇਹ ਨਿਜ ਦਾ ਤਜਰਬਾ ਹੈ, ਜਿਹਾ ਕਿ ਲੇਖਕ ਦਾ ਵੀ ਹੈ ਕਿ ਆਪਣੇ ਆਪ ਨੂੰ ਆਖੋ ਜੋ ਚਾਰ ਬਜੇ ਰਾਤੀਂ ਉੱਠਣਾ ਹੈ, ਜ਼ਰੂਰ ਉੱਠਣਾ ਹੈ, ਤਾਂ ਸਾਡਾ ਸਾਵਧਾਨ ਮਨ (Sub liminal mind) ਜੋ ਸਾਡੇ ਸੌਣ ਨਾਲ ਸੌਂ ਨਹੀ ਜਾਂਦਾ, ਉਹ ਸਾਨੂੰ ਉਠਾ ਦੇਂਦਾ ਹੈ ਤੇ ਘੜੀ ਵੇਖਣ 'ਤੇ ਪੂਰੇ ੪ ਵਜੇ ਹੁੰਦੇ ਹਨ। ਜਦ ਇਹ ਗੱਲ ਸਾਡੀ ਹਰ ਰੋਜ਼ ਵੀ ਵਰਤੋਂ ਵਿਚ ਆਉਂਦੀ ਹੈ, ਕਈ ਵਾਰੀ ਅੱਧੀ ਰਾਤੀਂ ਜੇ ਗੱਡੀ ਚੜ੍ਹਨਾ ਹੋਵੇ ਯਾ ਕਿਸੇ ਸਟੇਸ਼ਨ ਉਪਰ ਨੀਯਤ ਸਮੇਂ 'ਤੇ ਉਠ ਕੇ ਤੁਰਨਾ ਹੋਵੇ ਤੇ ਸਾਡਾ ਸਾਵਧਾਨ ਮਨ ਸਾਨੂੰ ਜਗਾ ਦੇਂਦਾ ਹੋਵੇ ਤਾਂ ਫਿਰ ਇਹ ਕਿਹੜੀ ਵੱਡੀ ਗੱਲ ਹੈ ਜੁ ਜੋਗੀ ਵੀ ਆਪਣੀ ਤਾੜੀ ਨਿਸ਼ਚਿਤ ਸਮੇਂ 'ਤੇ ਖੋਲ੍ਹ

ਲੈਂਦਾ ਹੈ, ਕਿਉਂਕਿ ਦੋਹਾਂ ਹਾਲਤਾਂ ਵਿਚ ਅੰਦਰਲਾ ਮਨ ਸੁਚੇਤ ਰਹਿੰਦਾ ਹੈ ਤੇ ਪ੍ਰਣ ਨੂੰ ਪੂਰਨ ਦੀ ਕੋਸ਼ਿਸ਼ ਕਰਦਾ ਹੈ।

ਡੂੰਘਾ ਸੁਆਲ ਤਾਂ ਹੋਰ ਹੈ। 'ਕੀ ਸਮਾਧੀ ਨਾਲ ਪੂਰਨ ਬ੍ਰਹਮ-ਗਿਆਨ ਦੀ ਪਰਾਪਤੀ ਹੈ ਯਾ ਨਹੀਂ ?' ਇਸ ਦਾ ਉੱਤਰ ਥੋੜ੍ਹੇ ਅੱਖਰਾਂ ਵਿਚ ਇਹ ਹੈ ਜੁ ਭਾਵੇਂ ਯੋਗੀ ਨੂੰ ਉਤਨੀ ਦੇਰ ਲਈ ਆਨੰਦ ਆਉਂਦਾ ਵੀ ਹੋਵੇ, ਜਿਤਨਾ ਚਿਰ ਕਿ ਉਹ ਸੁੰਨਸਾਨ ਰਹਿੰਦਾ ਹੈ, ਪਰ ਫਿਰ ਵੀ ਉਹ ਸਮਾਧੀ ਖਿਣ ਭੰਗਰ (Transient) ਹੈ, ਆਈ ਤੇ ਗਈ ਤੇ ਸਮਾਧੀ ਦੇ ਚਲੇ ਜਾਣ ਉਪਰ ਪ੍ਰਾਣੀ ਦੀ ਹਾਲਤ ਉਸ ਨਸ਼ੱਈ ਵਾਂਗ ਹੁੰਦੀ ਹੈ, ਜਿਸ ਦੀ ਖ਼ੁਮਾਰੀ ਉੱਤਰ ਗਈ ਹੋਏ ਤਾਂ ਤੇ ਲੋੜ ਹੈ ਐਸੀ ਸਮਾਧੀ ਦੀ ਜੋ ਆ ਕੇ ਫਿਰ ਨਾ ਜਾਵੇ, ਜੋ ਤਾੜੀ ਦੇ ਸਮੇਂ ਤਕ ਹੀ ਨਾ ਰਹੇ, ਸਗੋਂ ਰਾਤ-ਦਿਨ, ਅਨਦਿਨ ਟਿਕੀ ਰਹੇ, ਜੋ ਸਾਨੂੰ ਅਲਪ-ਸੁੱਖ ਦੱਸ ਕੇ ਅਲੋਪ ਨਾ ਹੋ ਜਾਵੇ, ਸਗੋਂ ਜਿਸ ਦਾ ਸਥਿਰ-ਸੁਹਾਗ ਹੋਵੇ, ਜਿਸ ਦਾ ਆਨੰਦ ਠਹਰਾਊ (Stagnant) ਪਾਣੀ ਵਰਗਾ ਹੋਵੇਂ, ਸਗੋਂ ਨਿਤ-ਨਿਤ ਸਵਾਇਆ ਹੋਵੇ। ਇਹ ਇਕ ਬੜੀ ਡੂੰਘੀ ਗੋਲ ਗੱਲ ਹੈ, ਜਿਸ ਨੂੰ ਓਹੋ ਹੀ ਜਾਣਦੇ ਹਨ, ਜੋ ਹਠ ਯੋਗ ਵਿਚ ਪੈ ਕੇ ਆਪਣਾ ਸਮਾਂ ਗਵਾ ਕੇ ਫਿਰ ਪਿੱਛੇ ਮੁੜੇ ਹੋਣ। ਹਾਂ ਜੀ, ਤਾਂ ਤੇ ਸਾਨੂੰ ਕਿਸੇ ਐਵੇਂ-ਕੈਵੇਂ ਦੀ ਸਮਾਧੀ ਦੀ ਲੋੜ ਨਹੀਂ, ਸਾਨੂੰ ਤਾਂ 'ਸਹਿਜ' ਵਾਲੀ 'ਸਮਾਧੀ' ਦੀ ਲੋੜ ਹੈ, ਕਿਉਂਕਿ ਅਸੀਂ ਉੱਪਰ ਵੇਖ ਆਏ ਹਾਂ ਜੁ 'ਸਹਜ' ਓਹ ਅਵਸਥਾ ਹੈ, ਜਿਥੇ ਅੱਪੜ ਕੇ ਆਦਮੀ ਟੁਰਦਾ-ਫਿਰਦਾ, ਖਾਂਦਾ-ਪੀਂਦਾ, ਇਕ ਅਡੋਲਵੀਂ, ਰਸ-ਭਰੀ 'ਹੁਣ' ਅਵਸਥਾ ਵਿਚ ਆ ਜਾਂਦਾ ਹੈ ਤਾਂ ਤੇ ਸਾਨੂੰ ਲੋੜ ਹੋਰਾਂ ਸਮਾਧੀਆਂ ਦੀ ਨਹੀਂ, ਸਿਰਫ਼ ਸਹਜ-ਸਮਾਧੀ (ਸਹਜ) ਦੀ ਲੋੜ ਹੈ, ਕਿਉਂਕਿ ਗੁਰੂ ਮਹਾਰਾਜ ਜੀ ਦਾ ਪਵਿੱਤਰ ਵਾਕ ਹੈ ਜੁ ਇਹ ਗੁਰੂ-ਘਰ ਦੀ ਹੀ ਇਕਲੌਤੀ ਦਾਤ ਹੈ। ਕੀ ?—'ਨਾਮ' ਜੋ ਅਟੱਲ ਹੈ। ਉਸ 'ਨਾਮ-ਦਾਤ' ਦੀ ਕੀ ਵਡਿਆਈ ਹੈ ?

> ਇਹੁ 'ਧਨੁ' ਸਰਬ ਰਹਿਆ ਭਰਪੂਰਿ॥
> ਮਨਮੁਖ ਫਿਰਹਿ ਸਿ ਜਾਣਹਿ ਦੂਰਿ॥ ੧॥
> ਸੋ ਧਨੁ ਵਖਰੁ 'ਨਾਮੁ' ਰਿਦੈ ਹਮਾਰੈ॥
> ਜਿਸੁ ਤੂ ਦੇਹਿ ਤਿਸੈ ਨਿਸਤਾਰੈ॥ ੧॥ ਰਹਾਉ॥
> ਨ ਇਹੁ ਧਨੁ ਜਲੈ ਨ *ਤਸਕਰੁ ਲੈ ਜਾਇ।
> ਨ ਇਹੁ ਧਨੁ ਡੂਬੈ,
> ਨ ਇਸੁ ਧਨ ਕਉ ਮਿਲੈ ਸਜਾਇ॥ ੨॥
> ਇਸੁ ਧਨ ਕੀ ਦੇਖਹੁ ਵਡਿਆਈ।
> 'ਸਹਜੇ' ਮਾਤੇ 'ਅਨਦਿਨੁ' ਜਾਈ॥ ੩॥

*ਚੋਰ

ਇਕ ਬਾਤ ਅਨੂਪ ਸੁਨਹੁ ਨਰ ਭਾਈ।
ਇਸੁ ਧਨ ਬਿਨੁ ਕਹਹੁ
ਕਿਨੈ ਪਰਮਗਤਿ ਪਾਈ॥ ੪॥ (ਮਾਰੂ ਮ: ੧, ਅੰਗ ੯੯੧)

ਭਾਵ ਇਹ ਓਹ ਧਨ, ਦਾਤ, ਜੋਤ ਯਾ ਖ਼ੁਮਾਰੀ ਹੈ, ਜੋ ਰਾਤ-ਦਿਨ ਸਾਡੇ ਅੰਦਰ ਅਕਹਿ ਸੁੱਖ ਪੈਦਾ ਕਰਦੀ ਹੈ। ਇਸ ਵਿਚ ਅਲਪ-ਸਮਾਧੀ ਨਹੀਂ, ਨਿਤ-ਨਿਤ ਰਹਿਣ ਵਾਲੀ, ਦਿਨ-ਦਿਨ ਸਵਾਈ ਹੋਣ ਵਾਲੀ ਸਹਜ-ਸਮਾਧੀ ਹੈ। ਇਸ ਤੇ ਉਸ ਜੋਗੀਆਂ ਵਾਲੀ ਤਾੜੀ ਵਿਚ ਦਿਨ-ਰਾਤ ਦਾ ਫ਼ਰਕ ਹੈ। ਓਹ ਤਾੜੀ ਤਾਂ ਮਾਨੋ ਕਿਸੇ ਭਿਖਾਰੀ ਦੇ ਹੱਥ ਪੈਸਾ, ਟਕਾ, ਰੁਪਿਆ ਯਾ ਵੱਧ ਤੋਂ ਵੱਧ ਪੌਂਡ ਰੱਖਣ ਵਾਲੀ ਗੱਲ ਹੈ, ਪਰ ਸਹਜ-ਨਾਮ-ਸਮਾਧੀ ਵਿਚ ਪੈਸਾ-ਟਕਾ ਨਹੀਂ, ਮਾਨੋ ਸਾਰਾ ਖ਼ਜ਼ਾਨਾ ਹੀ ਹੱਥ ਆ ਜਾਂਦਾ ਹੈ। ਫਿਰ ਖ਼ਜ਼ਾਨਾ ਵੀ ਕੇੜ੍ਹਾ ? ਆਨੰਦ ਦਾ, ਭਰਮ ਭੈਅ ਤੋਂ ਪ੍ਰੇਡਾ, ਅਖੁੱਟ, ਅਮੁੱਕ, ਅਥਾਹ। ਯਥਾ ਸ੍ਰੀ ਗੁਰੂ ਵਾਕ :—

ਪਾਇਆ ਲਾਲੁ-*ਰਤਨੁ ਮਨਿ ਪਾਇਆ॥
ਤਨੁ ਸੀਤਲੁ ਮਨੁ ਸੀਤਲ ਥੀਆ,
ਸਤਗੁਰ ਸਬਦਿ ਸਮਾਇਆ॥ ੧॥ ਰਹਾਉ॥
ਲਾਥੀ ਭੂਖ ਤ੍ਰਿਸਨ ਸਭ ਲਾਥੀ,
ਚਿੰਤਾ ਸਗਲ ਬਿਸਾਰੀ॥
ਕਰੁ ਮਸਤਕਿ ਗੁਰਿ ਪੂਰੈ ਧਰਿਓ
ਮਨੁ ਜੀਤੋ ਜਗੁ **ਸਾਰੀ॥ ੧॥
ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ
ਡੋਲਨ ਤੇ 'ਅਬ' ਚੂਕੇ॥
ਅਖੁਟੁ ਖਜਾਨਾ ਸਤਿਗੁਰਿ ਦੀਆ
ਤੋਟਿ ਨਹੀ ਰੇ ਮੂਕੇ॥ ੨॥
ਅਚਰਜੁ ਏਕੁ ਸੁਨਹੁ ਰੇ ਭਾਈ
ਗੁਰਿ ਐਸੀ ਬੂਝ ਬੁਝਾਈ॥
ਲਾਹਿ ਪਰਦਾ ਠਾਕੁਰੁ ਜਉ ਭੇਟਿਓ
ਤਉ ਬਿਸਰੀ ਤਾਤਿ ਪਰਾਈ॥ ੩॥
ਕਹਿਓ ਨ ਜਾਈ ਏਹੁ ***ਅਚੰਭਉ
ਜੋ ਜਾਨੈ ਜਿਨਿ ਚਾਖਿਆ॥
ਕਹੁ ਨਾਨਕ ਸਚ ਭਏ ਬਿਗਾਸਾ
ਗੁਰਿ ਨਿਧਾਨੁ ਰਿਦੈ ਲੈ ਰਾਖਿਆ॥ ੪॥

(ਗਉੜੀ ਮਾਲਾ ਮ: ੫, ਅੰਗ ੨੧੫)

---

*ਨਾਮ ਦਾ ਲਾਲ ਦਿਲ ਵਿਚੋਂ ਹੀ ਲੱਭਾ।

**ਮਾਨੋ ਸਾਰਾ ਜਗ ਅਸਾਂ ਜਿੱਤ ਕੇ ਮੁੱਠੀ ਵਿਚ ਲੈ ਆਂਦਾ ਹੈ।

*** Miracle ਖੋਜ।

ਹਾਂ ਜੀ, ਜਦ ਗੁਰੂ ਜੀ ਦੀ ਅਬਚਲੀ-ਜੋਤ ਲੱਭੀ, ਤਦ ਸੱਚੀ ਸਮਾਧੀ ਲੱਗੀ, ਕਿਉਂਕਿ ਗੁਰੂ ਦਾ ਦਿੱਤਾ 'ਨਾਮ' ਵੀ ਅਨਦਿਨ ਰਹਿਣ ਵਾਲਾ ਹੈ ਤੇ ਇਹ ਸਮਾਧੀ ਵੀ ਰਾਤ ਦਿਨ ਲੱਗਣ ਵਾਲੀ ਹੈ। ਪੂਰਨ ਅਨੰਦ ਕਦ ਆਇਆ ? ਜਦ 'ਸਹਿਜ' ਰਸ ਅੰਦਰ ਹੋਇਆ, ਜਦ ਅਨਦਿਨ ਲਿਵ ਲੱਗੀ। ਇਸ ਕਰਕੇ ਗੁਰੂ ਮਹਾਰਾਜ ਜੀ ਦਾ ਪਵਿੱਤ੍ਰ ਵਾਕ :—

ਡੋਲਨ ਤੇ 'ਅਬ' ਚੂਕੇ॥

ਭਾਵ ਜਦ ਨਾਮ ਦੀਆਂ ਚੜ੍ਹਦੀਆਂ-ਕਲਾਂ ਵਿਚ ਅਨਦਿਨ ਝੂਟਣ ਲੱਗੇ। 'ਅਬ', ਵਾਹ-ਵਾਹ! ਉਹ ਸੁਲੱਖਣੀ ਘੜੀ ਜਦ ਅੰਤ ਤੋਂ ਟੱਪ ਅਨੰਤ ਵਿਚ ਛਾਲ ਮਾਰੀ, ਵਾਹ-ਵਾਹ! ਇਸ 'ਅਬ' ਵਿਚ 'ਸਦ-ਹੁਣ' ਵਾਲਾ ਜਾਦੂ ਹੈ, ਪਰ 'ਸੋ ਜਾਣੈ ਜਿਨ ਚਾਖਿਆ ਹਰਿ ਨਾਮ ਅਮੋਲਾ!'

ਇਸ 'ਸਹਜ-ਸਮਾਧੀ ਦੀ' ਭੈਣੋ, ਸਹੇਲੜੀਓ! ਕੀ ਨਿਸ਼ਾਨੀ ਹੈ ? ਸੁਭਾਗੜੀ, ਸੁਲੱਖਣੀ, ਕੰਤ-ਪਿਆਰੀ, ਦਰ ਪੁੱਜੀ ਬੀਬੀ ਦੱਸਦੀ ਹੈ—

ਮੇਰੀ ਸੇਜੜੀਐ ਆਡੰਬਰੁ ਬਨਿਆ॥
ਮਨਿ ਅਨਦੁ ਭਇਆ
ਪ੍ਰਭੁ ਆਵਤ ਸੁਨਿਆ॥
ਪ੍ਰਭੁ ਮਿਲੇ ਸੁਆਮੀ ਸੁਖਹ ਗਾਮੀ
ਚਾਵ ਮੰਗਲ ਰਸ ਭਰੇ॥
ਅੰਗ ਸੰਗਿ ਲਾਗੇ ਦੂਖ ਭਾਗੇ,
ਪ੍ਰਾਣ ਮਨ ਤਨ ਸਭਿ ਹਰੇ॥
ਮਿਲਿ ਸਖੀਆ ਪੁਛਹਿ ਕਹੁ ਕੰਤ 'ਨੀਸਾਣੀ'॥
ਰਸਿ ਪ੍ਰੇਮ ਭਰੀ
ਕਛੁ ਬੋਲਿ ਨ ਜਾਣੀ॥
ਗੁਣ ਗੂੜ ਗੁਪਤ ਅਪਾਰ ਕਰਤੇ
ਨਿਗਮ ਅੰਤੁ ਨ ਪਾਵਹੇ॥
ਭਗਤਿ ਭਾਇ ਧਿਆਇ ਸੁਆਮੀ...
ਰਾਤੀ ਪ੍ਰੇਮ "ਸਹਿਜ" ਸਮਾਣੀ॥ (ਆਸਾ ਮ: ੫, ਅੰਗ ੪੫੯)

ਥੋਥਾ ਚਨਾ ਬਾਜੇ ਘਨਾ। ਜਦ ਤੋੜੀ ਘੜਾ ਅੱਧ-ਭਰਿਆ ਸੀ, ਤਦ ਛਲਕਦਾ ਸੀ, ਪਰ ਹੁਣ ਜਦ ਨੱਕੋ-ਨੱਕ ਭਰ ਗਿਆ ਹੈ, ਫਿਰ ਉਸ ਨੇ ਕੀ ਬੋਲਣਾ ਹੋਇਆ ? ਹਾਂ ਜੀ! ਇਸ ਉਪਰਲੀ 'ਸਹਜ' ਅਵਸਥਾ ਵਿਚ ਗੂੜ੍ਹਾ ਪ੍ਰੇਮ-ਰਸ ਹੀ ਹੈ—'ਕਛੁ ਬੋਲ ਨਾ ਜਾਣੀ'- ਇਤਨਾ ਜੁ ਬੋਲ ਕੇ ਆਖਣਾ ਯਾ ਦੱਸਣਾ ਅਸੰਭਵ ਹੈ। ਹੁਣ ਉਛਲਣ ਦੀ ਮਧੁਰ-ਮਧੁਰ ਰੌਅ ਹੈ। ਹੁਣ ਦਾਤ ਆਪਣੀ ਪੁਰਾਣੀ ਨੰਗ-ਭੁੱਖ ਵਿਚੋਂ ਨਹੀਂ ਵੰਡਦਾ, ਸਗੋਂ ਰੱਜ-ਪੁੱਜ ਵਿਚੋਂ ਦੇਂਦਾ ਹੈ (Gives

out of his fulness) 'ਚਿੜੀ ਚੋਂਚ ਭਰ ਲੇ ਗਈ ਨਦਹੈਨਾ ਘਟਿਓ ਨੀਰ' ਹਾਂ ਹਾਂ, ਸਹਜ-ਰਸ ਤੂੰ ਜਿਥੇ ਅਨਦਿਨ ਹੈਂ, ਉਥੇ ਅੰਮ੍ਰਿਤ ਸੁਭਰ ਭਰ, 'ਕਛੂ ਬੋਲਿ ਨ ਜਾਣੀ' ਦੇ ਅੰਦਾਜ਼ੇ ਵਾਲਾ ਵੀ ਹੈਂ। ਤੂੰ ਅਤੋਲ ਅਮੋਲ ਅਡੋਲ ਹੈਂ।

ਹੋਰ ਇਸ 'ਸਹਿਜ-ਸਮਾਧੀ' ਦੀ ਕੀ ਨਿਸ਼ਾਨੀ ਹੈ ? ਉੱਤਰ ਹੈ ਜੁ ਇਥੇ ਅੱਪੜ ਕੇ ਪ੍ਰਾਣੀ ਵਿਚ ਇਕ ਅਕਹਿ ਸ਼ਾਂਤੀ ਆ ਜਾਂਦੀ ਹੈ, ਜਿਸ ਨੂੰ ਅਚਿੰਤ ਆਖਦੇ ਹਨ, ਕਿਉਂਕਿ ਇਥੇ ਅਪੜ ਕੇ ਪ੍ਰਾਣੀ ਨੂੰ ਨਾਮ ਦੁਆਰਾ ਇਹ ਪੱਕਾ ਪਤਾ ਲੱਗ ਜਾਂਦਾ ਹੈ, ਉਸ ਦੇ ਅੰਦਰ ਸੋਨੇ ਦੀ ਮੇਖ ਠੁਕ ਜਾਂਦੀ ਹੈ ਕਿ ਜੋ ਕੁਝ ਹੁੰਦਾ ਹੈ ਸੋ ਵਾਹਿਗੁਰੂ ਜੀ ਦੇ ਸੋਚੇ ਸਚਾਏ 'ਹੁਕਮ' ਨਾਲ ਹੁੰਦਾ ਹੈ। ਜੇ ਇਹ ਸੱਚ ਹੈ ਤਾਂ ਸਾਡੀਆਂ ਅਲਪੱਗ ਸੋਚਾਂ ਕਿਸ ਕਾਰ ਦੀਆਂ ਹਨ ?

ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ॥
ਤਬ ਕਾੜਾ ਛੋਡਿ 'ਅਚਿੰਤ' ਹਮ ਸੋਤੇ॥ (ਅੰਗ ੧੨੪੦)

ਹਾਂ ਜੀ! ਇਹ ਹੈ ਸਹਿਜ ਸਮਾਧੀ ਦੀ ਮੁੱਖ ਨਿਸ਼ਾਨੀ, ਇਹ ਅਚਿੰਤ-ਕਾਲ ਹੈ। ਯਥਾ ਸ੍ਰੀ ਗੁਰ ਵਾਕ—

ਸਹਜ ਬਿਨੋਦ ਚੋਜ ਆਨੰਤਾ॥
ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ॥ ੧॥...
ਅਚਿੰਤ ਹਮਾਰੈ ਭੋਜਨ ਭਾਉ॥
ਅਚਿੰਤ ਹਮਾਰੈ ਲੀਚੈ ਨਾਉ॥
ਅਚਿੰਤ ਹਮਾਰੈ ਸਬਦਿ ਉਧਾਰ॥
ਅਚਿੰਤ ਹਮਾਰੈ ਭਰੇ ਭੰਡਾਰ ॥ ੨॥
ਅਚਿੰਤ ਹਮਾਰੈ ਕਾਰਜ ਪੂਰੇ॥
ਅਚਿੰਤ ਹਮਾਰੈ ਲਥੇ ਵਿਸੂਰੇ॥
ਅਚਿੰਤ ਹਮਾਰੈ ਬੈਰੀ ਮੀਤਾ॥
ਅਚਿੰਤੋ ਹੀ ਇਹੁ ਮਨੁ ਵਸਿ ਕੀਤਾ ॥ ੩॥
ਅਚਿੰਤ ਪ੍ਰਭੂ ਹਮ ਕੀਆ ਦਿਲਾਸਾ॥
ਅਚਿੰਤ ਹਮਾਰੀ ਪੂਰਨ ਆਸਾ॥
ਅਚਿੰਤ ਹ੍ਮਾ ਕਉ ਸਗਲ ਸਿਧਾਂਤੁ॥
ਅਚਿੰਤੁ ਹਮ ਕਉ ਗੁਰਿ ਦੀਨੋ ਮੰਤੁ ॥ ੪॥
ਅਚਿੰਤ ਹਮਾਰੇ ਬਿਨਸੇ ਬੈਰ॥
ਅਚਿੰਤ ਹਮਾਰੇ ਮਿਟੇ ਅੰਧੇਰ॥
ਅਚਿੰਤੋ ਹੀ ਮਨਿ ਕੀਰਤਨੁ ਮੀਠਾ॥
ਅਚਿੰਤੋ ਹੀ ਪ੍ਰਭੁ ਘਟਿ ਘਟਿ ਡੀਠਾ ॥ ੫॥
ਅਚਿੰਤ ਮਿਟਿਓ ਹੈ ਸਗਲੋ ਭਰਮਾ॥

ਅਚਿੰਤ ਵਸਿਓ ਮਨਿ ਸੁਖ ਬਿਸ੍ਰਾਮਾ॥
ਅਚਿੰਤ ਹਮਾਰੈ ਅਨਹਤ ਵਾਜੈ॥
ਅਚਿੰਤ ਹਮਾਰੈ ਗੋਬਿੰਦੁ ਗਾਜੈ ॥੬॥
ਅਚਿੰਤ ਹਮਾਰੈ ਮਨੁ ਪਤੀਆਨਾ॥
ਨਿਹਚਲ ਧਨੀ ਅਚਿੰਤੁ ਪਛਾਨਾ॥
ਅਚਿੰਤੋ ਉਪਜਿਓ ਸਗਲ ਬਿਬੇਕਾ॥
ਅਚਿੰਤ ਚਰੀ ਹਥਿ ਹਰਿ ਹਰਿ ਟੇਕਾ॥
ਅਚਿੰਤ ਪ੍ਰਭੂ ਧੁਰਿ ਲਿਖਿਆ ਲੇਖੁ॥
ਅਚਿੰਤ ਮਿਲਿਓ ਪ੍ਰਭੁ ਠਾਕੁਰੁ ਏਕੁ॥
ਚਿੰਤ ਅਚਿੰਤਾ ਸਗਲੀ ਗਈ॥
ਪ੍ਰਭ ਨਾਨਕ, ਨਾਨਕ, ਨਾਨਕ ਮਈ॥ ੮॥

(ਭੈਰਉ ਮ: ੫, ਅੰਗ ੧੧੫੭)

ਇਸ 'ਅਚਿੰਤਾ' ਦੀ ਸਾਰੀ ਪਉੜੀ ਨੂੰ ਪੜ੍ਹ ਕੇ ਇਹ ਪਤਾ ਲੱਗੇਗਾ ਜੁ ਸਹਜ-ਸਮਾਧੀ ਕੋਈ ਪੱਥਰ ਵਰਗੀ ਸੁੰਨ ਅਵਸਥਾ ਯਾ ਹੱਠ-ਤਾੜੀ ਨਹੀਂ, ਸਗੋਂ ਇਸ ਵਿਚ ਦੁਨੀਆਂ ਦੇ ਸਭ ਕੰਮ ਹਨ—ਉਠਣਾ, ਬੈਠਣਾ, ਖਾਣਾ, ਪੀਣਾ, ਲਿਖਣਾ, ਪੜ੍ਹਨਾ, ਕੰਮ-ਕਾਜ, ਸੋਚ-ਵਿਚਾਰ, ਮਰਨੇ-ਪਰਨੇ......... ਪਰ ਸਭ ਇਕੋ ਗੋਂਦ ਵਿਚ ਗੁੰਦੇ ਹੋਏ, ਇਕੋ ਰਸ ਵਿਚ ਸਮਿੱਜੇ ਹੋਏ, ਇਕ ਸੁਰਤ ਵਿਚ ਸੀਤੇ ਹੋਏ, ਇਕੋ ਤਾਲ (Rythem) ਵਿਚ ਪਰੋਏ ਹੋਏ.... ਭਾਵ ਅਚਿੰਤ-ਰਸ, ਜੋ ਖਿੰਨ-ਭੰਗਰ ਨਹੀ, ਅਲਪੱਗ ਨਹੀਂ, ਸਰਬੱਗ ਸਦ-ਸਦੀਵਾਂ, ਸਦ-ਟਿਕਵਾਂ, ਹਰਿਆਵਲ, ਸਾਵਾ ਕਚੂਚ (Evergreen), ਵਿਗਸਵਾਂ, ਉੱਭਰਵਾਂ, ਟਹਿਕਵਾਂ, ਸਦ-ਖਿੜਿਆ, ਨਾਮੁਰਝਾਵਾਂ, ਅਟੁੱਟ, ਅਖੁੱਟ, ਅਮਿੱਟ, ਅਣਥੱਕ, ਅਣਬੁੱਝ, ਅਕਹਿ ਸੁੱਖ ਹੈ। ਬਸ ਇਹੋ ਹੀ ਗੁਰੂ ਘਰ ਦਾ ਮੁੱਖ ਮੰਤਵ 'ਸਹਜ' ਵਾਲੀ ਸਮਾਧੀ (ਸਹਜ ਸਮਾਧੀ ਹੈ)।

ਕੀ ਇਥੇ ਅਪੜ ਕੇ ਦਿਨ ਰਾਤ ਦੀਂਹਦਾ ਹੈ ਯਾ ਨਹੀਂ ? ਦੀਂਹਦਾ ਹੈ, ਗਰਮੀ-ਸਰਦੀ ਭਾਸਦੀ, ਉਤਾਰ-ਚੜ੍ਹਾਉ ਦੀਂਹਦੇ ਹਨ, ਪਰ ਨਹੀਂ ਵੀ ਦਿੱਸਦੇ, ਕਿਉਂਕਿ ਦੀਂਹਦੀ ਤਾਂ ਦੂਜੀ ਚੀਜ਼ ਹੈ, ਆਪਣੇ-ਆਪ ਵਿਚ ਤਾਂ ਸਦਾ ਸਦਾ ਇਕੋ-ਇਕ ਏਕਤਾ ਹੀ ਹੈ। ਵੇਖੋ ਅੱਖ ਹੋਰਾਂ ਨੂੰ ਕਹੀ ਸੋਹਣੀ ਤੱਕਦੀ ਹੈ। ਹੋਰਾਂ ਰੰਗਾਂ-ਢੰਗਾਂ ਵਿਚ ਕਹੇ ਫ਼ਰਕ ਝਟਪਟ ਸਮਝਦੀ ਹੈ। ਪਰ ਕੀ ਤੁਹਾਨੂੰ ਪਤਾ ਹੈ ਜੁ ਉਹ ਆਪਣੇ ਵਿਚ ਚਿਟਿਆਈ ਅਤੇ ਕਾਲਖ਼ ਦਾ ਫ਼ਰਕ ਜਾਣਦੀ ਹੈ ਕਿ ਆਨਾ ਚਿੱਟਾ ਹੈ, ਧਾਰੀ ਕਾਲੀ ਹੈ ? ਇਹ ਫ਼ਰਕ ਅੱਖ ਨਹੀਂ ਜਾਣਦੀ, ਕਿਉਂਕਿ ਅੱਖ ਆਪਣੇ ਆਪ ਇਕ ਹੈ, ਭਾਵ ਇਹ ਜੁ ਭਿੰਨ-ਭੇਦ ਤਦ ਤੋੜੀ ਸੀ, ਜਦ ਤੋੜੀ ਇਕ ਚੀਜ਼ ਦੂਜੀ ਨੂੰ ਵੇਖਦੀ ਸੀ, ਪਰ ਜਦ ਸਭ ਕੁਝ 'ਆਪੇ' ਵਿਚ ਲੀਨ ਹੋ

ਗਿਆ ਤਾਂ ਚਿਟਿਆਈ ਕਿੱਥੇ ਤੇ ਕਾਲਖ ਕਿੱਥੇ, ਉਤਾਰ ਕਿੱਥੇ ਤੇ ਚੜ੍ਹਾਓ ਕਿੱਥੇ, ਉਦੈ ਕਿੱਥੇ ਤੇ ਅਸਤ ਕਿੱਥੇ ? ਯਥਾ ਸ੍ਰੀ ਗੁਰੂ ਵਾਕ :

ਕਹੀ ਨ ਉਪਜੈ ਉਪਜੀ ਜਾਣੈ
ਭਾਵ ਅਭਾਵ ਬਿਹੂਣਾ॥
ਉਦੈ ਅਸਤ ਕੀ ਮਨ ਬੁਧਿ ਨਾਸੀ
ਤਉ ਸਦਾ ਸਹਜਿ ਲਿਵ ਲੀਣਾ॥ ੩॥
ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ
ਉਦਕ ਕੁੰਭੁ ਬਿਗਰਾਨਾ॥
ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ
ਤਉ ਮਨੁ 'ਸੁੰਨਿ' ਸਮਾਨਾਂ॥ ੪॥ (ਆਸਾ ਕਬੀਰ ਜੀ, ਅੰਗ ੪੭੫)

ਯਾਦ ਰਖੋ ਜੁ ਇਹ 'ਸੁੰਨ' ਯਾ ਸਦਾ-ਸਹਜ ਹਠ ਤਾੜੀ ਵਾਲਾ ਨਹੀਂ, ਇਹ ਤਾਂ ਉਹ ਸਦ-ਨਵ-ਰੰਗੀ-ਏਕਤਾ (Ever-Changing-Still One) ਹੈ, ਜੋ ਬ੍ਰਹਮ ਦੀ ਏਕਤਾ ਹੈ, ਜੇਹੀ ਅੱਖ ਦੀ ਚਿੱਤ-ਮਿਤਰੀ ਕਾਲ-ਕਿਟੀ ਏਕਤਾ ਹੈ। ਇਹ ਤੱਤ ਦੀ ਮਹਾਂ ਤੱਤ ਦੇ ਨਾਲ ਮਿਲਣ ਵਾਲੀ ਏਕਤਾ ਹੈ—ਬਿੰਬ ਦੇ ਆਪਣੇ ਅਕਸ ਪ੍ਰਤਿਬਿੰਬ ਨਾਲ ਮਿਲਣ ਵਾਲੀ, ਜਦ ਕੁੰਭ ਦਾ ਜਲ ਕੁੰਭ ਟੁੱਟਣ ਉਪਰ ਬਾਹਰਲੇ ਜਲ ਨਾਲ ਅਭੇਦੰ ਹੋ ਜਾਂਦਾ ਹੈ। ਇਹ 'ਸਹਜ', ਹਾਂ ਜੀ, ਸਦਾ-ਸਹਜ ਇਕ ਡਾਢੀ ਉੱਕੀ ਸੂਖਮ ਪਵਿੱਤਰ, ਪਰ ਘੋੜ ਚੜ੍ਹੀ ਭਾਵ ਬ੍ਰਹਮ-ਸੁਆਰ ਅਵਸਥਾ ਹੈ, ਜਿਸ ਵਿਚ ਅਨੇਕਤਾ ਭਾਵੇਂ ਚਾਰ-ਚੁਫੇਰੇ ਹੈ, ਪਰ ਏਕੰਕਾਰ ਵਿਚ ਲੀਨ ਹੈ, ਉਦੈ ਅਸਤ ਭਾਵੇਂ ਹੈ, ਪਰ ਉਹ ਨਿਰੰਕਾਰ ਵਿਚ ਲੀਨ ਹੈ, ਕਿਉਂਕਿ ਜਿਥੇ ਨਿਰ-ਅਕਾਰ ਹੈ, ਓਥੇ ਆਕਾਰ ਹੀ ਕੋਈ ਨਹੀਂ। ਜਦ ਆਕਾਰ ਨਹੀਂ ਤਾਂ ਫਿਰ ਉਦੈ ਅਸਤ, ਕਿੱਥੇ ? ਮੇਰਾ ਭਾਵ ਇਹ ਹੈ ਜੁ ਬਾਹਰ-ਮੁਖੀ ਅੱਖਾਂ ਦੇ ਸਾਮ੍ਹਣੇ ਭਾਵੇਂ ਉਦੈ-ਅਸਤ, ਰੰਗ-ਬਰੰਗ ਹੈ, ਪਰ ਜਦ ਇਹ ਸੁਨੇਹਾ (Massage) ਅੰਦਰ ਜਾਂਦਾ ਹੈ ਤਾਂ ਨਿਜ ਨੈਣ ਉਥੇ ਉਦੈ-ਅਸਤ ਹੈ, ਸਹਿਜ ਤੇ ਏਕਤਾ ਵਿਚ ਪਰੋ ਕੇ ਲਿਵ-ਲੀਨ ਕਰ ਛੱਡਦੇ ਹਨ, ਭਾਵ ਉਦੈ-ਅਸਤ ਅੰਦਰ ਨਹੀਂ ਭਾਸਦੀ, ਬਾਹਰਲੇ ਕੰਨ ਭਿੰਨ-ਭਿੰਨ ਰਾਗ ਰਾਗਣੀਆਂ ਤੇ ਕਨਸੋਆਂ ਸੁਣਦੇ ਹਨ, ਪਰ ਬਿਅੰਨ-ਕੰਨ ਇਨ੍ਹਾਂ ਉਪਰ ਸਹਿਜ ਦੀ ਮੋਹਰ ਛਾਪ ਲਾ ਕੇ ਭਿੰਨਤਾ ਨੂੰ ਏਕਤਾ ਵਿਚ ਲਿਵਲੀਨ ਕਰ ਛੱਡਦੇ ਹਨ। ਇਸੇ ਕਰ ਕੇ ਗੁਰੂ ਮਹਾਰਾਜ ਜੀ ਦਾ ਪਵਿੱਤ੍ਰ ਵਾਕ ਹੈ :

ਅੰਤਰਿ ਬਾਹਰਿ 'ਏਕੁ' ਪਛਾਣੈ
ਇਉ ਘਰੁ ਮਹਲੁ ਸਿਞਾਪੈ॥
ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ
'ਏਕੋ' ਸ੍ਰਿਸਟਿ ਸਬਾਈ॥
ਏਕੰਕਾਰੁ ਅਵਰੁ ਨਹੀ ਦੂਜਾ
ਨਾਨਕ ਏਕੁ ਸਮਾਈ॥ (ਦਖਣੀ ਓਅੰਕਾਰ ਮ: ੧, ਅੰਗ ੯੩੦)

ਤਾਂ ਪਤਾ ਲਗਾ ਜੁ 'ਸਹਜ-ਸਮਾਧੀ' ਕੋਈ ਯੋਗੀਆਂ ਵਾਲੀ ਹੱਠ-ਤਾੜੀ ਨਹੀਂ, ਇਹ ਤਾਂ ਇਕ ਅਸਚਰਜ ਅਡੋਲਵੀਂ (Balanced Equilibrium) ਅਵਸਥਾ ਹੈ, ਜਿਥੇ ਅੱਪੜ ਕੇ ਨਿੱਜ-ਨੈਣ ਤੇ ਬਾਹਰਲੇ-ਨੈਣ, ਬਿਅੰਨ-ਕੰਨ ਤੇ ਬਾਹਰਲੇ-ਕੰਨ ਇਕ ਸੂਤਰ ਵਿਚ ਪ੍ਰੋਏ ਜਾਂਦੇ ਹਨ। ਕਿਸ ਸੂਤਰ ਵਿਚ ? 'ਲਿਵ' ਵਾਲੇ ਸੂਤਰ ਵਿਚ। ਕੇਹੜੀ 'ਲਿਵ' ਵਿਚ ? ਇਹ ਜੋ ਸਾਨੂੰ ਉਹ ਸੁਨਸਾਨ ਪੱਥਰ-ਵਾਂਗ ਨਹੀਂ ਕਰਦੀ ਸਗੋਂ ਗਹਿਰ-ਗੰਭੀਰ ਬਣਾਉਂਦੀ ਹੈ। ਇਸ 'ਲਿਵ' ਤੇ ਹੋਰ ਲਿਵਾਂ ਵਿਚ ਕੀ ਫ਼ਰਕ ਹੈ ? ਹੋਰ ਲਿਵ ਬੰਨ੍ਹਣ ਲਈ ਕੋਈ ਨਾ ਕੋਈ ਸਥੂਲ ਟੇਕ, 'ਖੇਚਰ' 'ਭੂਚਰ' 'ਤਰਟਿਕਾ' ਆਦਿ ਜੁਗਤੀਆਂ ਸਾਡੇ ਸਿਰ ਸੁਆਰ ਰਹਿੰਦੀਆਂ ਹਨ, ਪਰ ਇਹ ਉਪਾਧ-ਰਹਿਤ, ਟੇਕ-ਰਹਿਤ, ਸ੍ਵੈ-ਸਥਿਰ ਅਵਸਥਾ ਹੈ। ਹਾਂ ਜੀ, ਊਚਮ-ਉੱਚੀ, ਸੂਚਮ-ਸੂਚੀ, ਗਹਿਰ-ਗੰਭੀਰੀ, ਉਨਮਨਵੀਂ, ਜਗਮਗਵੀਂ, ਨਿਤ-ਚੜ੍ਹਾਵੀਂ, ਸ੍ਵਛ, ਨਿਰਮਲ, ਗੂੜ੍ਹੀ, ਰਸ-ਭਿੰਨੀ, ਰਸ-ਗੁਧੀ, ਸੁਚੇਤ ਸੁਜਾਣ, ਸਦ-ਸਦੀਵੀ, ਅਡੋਲ, ਸਥਿਰ, ਰੁਣਝੁਣਵੀਂ ਅਵਸਥਾ ਹੈ। ਵੱਡੇ ਭਾਗਾਂ ਨਾਲ ਇਹ ਮਿਲਦੀ ਹੈ :—

> 'ਸਹਜ ਸਮਾਧਿ' ਉਪਾਧਿ ਰਹਤ 'ਫੁਨਿ'
> ਬਡੇ ਭਾਗਿ ਲਿਵ ਲਾਗੀ॥
> ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ
> ਜਨਮ ਮਰਨ ਭੈ ਭਾਗੀ॥ (ਅੰਗ ੬੫੮)

ਰਵਿਦਾਸ ਜੀ ਦੱਸਦੇ ਹਨ ਜੁ 'ਫੁਨ' (ਫਿਰ) ਇਹ ਵੱਡੇ ਭਾਗਾਂ ਨਾਲ ਮਿਲੀ। ਫਿਰ ਦਾ ਕੀ ਭਾਵ ਹੈ ? ਉੱਤਰ ਹੈ ਜੋ ਬਹੁਤ ਜਨਮ ਇਸ ਅਵਸਥਾ ਤੋਂ ਖਿਸਕ ਕੀਟ-ਪਤੰਗੇ, ਕੀੜੇ-ਮਕੌੜੇ ਹੋ ਕੇ ਗੁਜ਼ਾਰੇ, ਫਿਰ ਮਨੁੱਖ ਜੂਨ ਵੀ ਬਹੁਤ ਸਾਰੀ ਗਵਾਈ, 'ਹੁਣ' ਵਾਹਿਗੁਰੂ ਜੀ ਦੀ ਕਿਰਪਾ ਨਾਲ ਓਹ ਗਵਾਈ ਹੋਈ ਸਹਜ ਅਵਸਥਾ 'ਫਿਰ' ਲੱਭੀ। ਇਸ 'ਫਿਰ' ਪਿੱਛੇ ਇਕ ਸਾਲ ਨਹੀਂ, ਦੋ ਸਾਲ ਨਹੀਂ, ਦਸ ਸਾਲ ਨਹੀਂ, ਸੌ ਸਾਲ ਨਹੀਂ..... ਨਹੀਂ ਨਹੀਂ, ਇਸ ਪਿੱਛੇ ਯੁੱਗ ਹਨ, ਯੁੱਗ ਨਹੀਂ ਕਲਪ ਹਨ, ਕਲਪ ਨਹੀਂ, ਮਨਵੰਤਰ ਹਨ, ਮਨਵੰਤਰ ਨਹੀਂ, ਬ੍ਰਹਮੇ ਦੀ ਆਯੂ..... ਸਾਰਾ ਲੰਮ-ਸਲੰਮਾ (ਅਜਗਰ) ਇਸ ਦੇ ਪਿੱਛੇ ਹੈ... ਹਾਂ ਜੀ, ਕਾਨੀ ਕੰਬਦੀ ਹੈ, ਇਸ ਕਾਲ ਦੀ ਆਯੂ ਗਿਣਨ ਲਗਿਆਂ, ਲਿਖਣ ਲਗਿਆਂ.... ਪਰ ਹੁਣ, 'ਫੁਨਿ' ਓਹੋ ਅਸਵਥਾ, ਗਵਾਚੀ ਹੋਈ ਅਵਸਥਾ ਗੁਰ ਪਰਸਾਦਿ ਅੱਜ ਫਿਰ ਲੱਭੀ... ਕਿੰਝ ? ਜਦ ਕਾਲ-ਅਹੇਰੀ ਦੀ ਕੈਦ ਤੋਂ ਨਿਕਲ ਕੇ ਅਕਾਲ-ਦੇਵ ਵਿਚ ਪੈਰ ਪਾਇਆ!! ਧੰਨ ਧੰਨ ਸਹਜ!!!

# ਮੇਰੇ ਭੁਲੇਖੇ

## ਨੰ: ੪

ਬੁਰਾ ਭਲਾ ਕਹੁ ਕਿਸ ਨੋ ਕਹੀਐ॥
ਦੀਸੈ 'ਬ੍ਰਹਮੁ' ਗੁਰਮੁਖਿ ਸਚੁ ਲਹੀਐ॥ (ਆਸਾ ਮ: ੧, ਅੰਗ ੩੫੩)

ਅਸੀਂ ਭੁਲੇਖਿਆਂ ਦੇ ਭੰਵਰ ਯਾ ਗਰਦਾਬ ਵਿਚ ਇਸ ਵਾਸਤੇ ਪਏ ਸਾਂ ਜੁ ਸਾਰੇ ਭੁਲੇਖੇ ਇਕੱਠੇ ਹੀ ਦੂਰ ਹੋ ਜਾਣ, ਪਰ ਅਸੀਂ ਹੋਰ ਡੂੰਘੇ ਪਾਣੀਆਂ (Dead-waters) ਵਿਚ ਆ ਗਏ ਹਾਂ ਤੇ ਜਿਤਨਾ ਡੂੰਘਾ ਪਾਣੀ ਉਤਨਾ ਹੀ ਵੱਡਾ ਭੁਲੇਖਿਆਂ ਦਾ ਮਗਰਮੱਛ। ਪਾਠਕ ਸੱਜਣਾਂ ਨੂੰ ਪਤਾ ਹੀ ਹੈ ਜੁ ਕੀਕਣ ਗਜ ਹਾਥੀ ਨੂੰ ਗ੍ਰਾਹ ਨੇ ਪਾਣੀ ਵਿਚ ਪਕੜ ਲਿਆ ਸੀ। ਹਾਥੀ ਆਪਣੇ ਆਪ ਨੂੰ ਵੱਡਾ, ਤਾਕਤਵਰ ਤੇ ਸ਼੍ਰੋਮਣੀ ਜਾਣਦਾ ਸੀ, ਪਰ ਗ੍ਰਾਹ ਦੇ ਟੰਗ ਪਕੜਨ ਨਾਲ ਉਸ ਦੀਆਂ ਚੀਖਾਂ ਨਿਕਲ ਗਈਆਂ। ਬਸ ਕੁਛ ਉਜਿਹੀ ਹੀ ਮੇਰੀ ਅਵਸਥਾ ਸੀ ਤੇ ਮੈਂਡੀ ਵੀ ਚੀਖ ਪੁਕਾਰ ਉਸ ਵਾਹਿਗੁਰੂ ਜੀ ਦੇ ਦਰ ਅੱਗੇ ਸੀ ਜੁ ਹੇ ਬੰਦੀ-ਛੋੜ ਪਿਤਾ ਜੀ! ਹੁਣ ਬਹੁੜੋ ਤੇ ਭੁਲੇਖਿਆਂ ਦੇ ਭੰਵਰ ਵਿਚੋਂ ਕੱਢੋ। ਉਹ ਡੂੰਘੀ ਦਲਦਲ ਜਿਸ ਵਿਚ ਮੇਰਾ ਪੈਰ ਫਸ ਗਿਆ ਸੀ, ਕੀ ਹੈ ? ਇਸ ਗੱਲ ਦਾ ਉੱਤਰ ਭਿੰਨ-ਭਿੰਨ ਅੱਖਰਾਂ ਤੇ ਸ਼ਕਲਾਂ ਵਿਚ ਭਿੰਨ-ਭਿੰਨ ਆਵੇਗਾ, ਪਰ ਆਓ ਪਹਿਲੋਂ ਉਸੇ ਭੁਲੇਖੇ ਨੂੰ ਸਾਦੀ ਤੋਂ ਸਾਦੀ, ਪਰ ਫਿਰ ਵੀ ਪੇਚਦਾਰ ਸ਼ਕਲ ਵਿਚ ਲਈਏ, ਕਿਉਂਕਿ ਬਹੁਤ ਸਾਰੇ ਸਾਇੰਸਦਾਨ ਇਸੇ ਭਰਮ ਵਿਚ ਭਟਕਦੇ ਹਨ, ਜਦ ਮੈਂ ਸਾਇੰਸ ਦੀਆਂ ਕਾਢਾਂ ਕੱਢਦੇ-ਕੱਢਦੇ ਧੁਰ ਹੇਠਾਂ ਮਾਦੇ ਦੀ ਹਉਮੈਂ ਉਪਰ ਪੁੱਜਾ ਤਾਂ ਕੀ ਡਿੱਠਾ ਜੁ ਹਰ ਇਕ 'ਮਾਦਾ' ਦੋ ਅਣੂ-ਇੱਟਾਂ (Small Bricks) ਦਾ ਬਣਿਆ ਹੋਇਆ ਹੈ, ਜਿਸ ਨੂੰ ਅਸੀਂ ਇਸ ਸ਼ਕਲ ਵਿਚ ਲਿਖ ਸਕਦੇ ਹਾਂ:—

-ਅ
ਅ- -|-ਓ -ਅ
-ਅ

-|-=(ਸੁੱਚਾ-ਅਣੂ) (Proton)
- = (ਕੁੱਚਾ-ਅਣੂ) (Electrons)

(੧) ਧੁਰ ਅੰਦਰ ਤਾਂ ਸੁੱਚਾ ਪਰਮਾਣੂ (Proton) (ਓ) ਹੈ, ਜੋ ਮਾਦੇ ਅਣੂ ਦਾ ਮਾਨੋ ਜਿਗਰ ਹੈ, ਪਰ ਇਹ ਸਿਥਲ, ਸਥਿਰ ਹੈ।

(੨) ਤੇ ਇਸ ਦੇ ਬਾਹਰ ਇਕ ਯਾ ਅਨਿਕ 'ਕੱਚੇ ਪਰਮਾਣੂ' (Electrons) (ਅ) ਹਨ, ਜੋ ਸੁੱਚੇ ਪ੍ਰਮਾਣੂ ਦੇ ਇਰਦ-ਗਿਰਦ ਇੰਝ ਚੱਕਰ ਲਾਂਦੇ ਹਨ, ਜੀਕਣ ਵਿਸਾਖੀ ਵਾਲੇ ਦਿਹਾੜੇ ਲੱਠ ਦੇ ਇਰਦ-ਗਿਰਦ ਕਾਠ ਦੇ ਘੁਮਦੇ ਘੋੜੇ। ਹੁਣ ਭਾਵੇਂ ਅਸੀਂ ਕਿਸੇ ਮਾਦੇ ਨੂੰ ਲਈਏ..... ਸੋਨਾ, ਚਾਂਦੀ, ਪਾਰਾ ਯਾ ਕੋਈ ਪਉਣ ਤੇ ਉਸ ਦੀ ਗੁੱਝੜੀ ਬਣਤਰ ਵੱਲ ਦੇਖੀਏ ਤਾਂ ਪਤਾ ਲਗੇਗਾ ਜੁ ਵਾਸਤਵ ਵਿਚ ਹਰ ਇਕ ਦੀ ਮੁੱਢਲੀ ਬਣਤਰ ਇਹੋ ਜੇਹੀ ਹੈ। ਗੱਲ ਕੀ, ਜੀਕਣ ਇਕ ਆਦਮੀ ਤੇ ਉਸ ਦੀਆਂ ਕਈ ਇਕ ਤੀਵੀਆਂ ਹੋਣ, ਇਸੇ ਤਰ੍ਹਾਂ ਸੁੱਚਾ ਅਣੂ ਤਾਂ ਇਕ ਹੈ ਤੇ ਕੁੱਚੇ ਅਣੂ-ਤੀਵੀਆਂ ਭਿੰਨ-ਭਿੰਨ। (ਕ) ਕ੍ਰਿਸ਼ਨ ਤਾਂ ਮਾਨੋ ਵਿਚ ਬੈਠਾ ਹੈ ਤੇ ਸਖੀਆਂ (ਅ) ਬਾਹਰ ਰਾਸ ਮੰਡਲ ਪਾ ਰਹੀਆਂ ਹਨ। ਇਥੇ ਤੋੜੀ ਤਾਂ ਸਾਇੰਸ ਅਪੱੜ ਗਈ ਹੈ ਤੇ ਹਰ ਇਕ ਪ੍ਰਾਣੀ ਸਮਝ ਸਕਦਾ ਹੈ ਪਰ ਮੇਰਾ ਸੁਆਲ ਹੋਰ ਸੀ। ਮੈਂ ਇਹ ਪੁੱਛਦਾ ਸਾਂ ਜੁ (ੳ) ਤਾਂ ਧੁਰ ਵਿਚ ਹੈ ਤੇ (ਅ) ਬਹੁੰ ਬਾਹਰ। ਇਨ੍ਹਾਂ ਦੋਹਾਂ ਦੇ ਵਿਚ ਵਿਚੋਲੀ ਕੀ ਸੱਤਾ ਹੈ ? ਕਿਉਂਕਿ ਜਦ ਤੋੜੀ ਕੋਈ ਵਿਚੋਲੀ ਸੱਤਾ ਨਾ ਹੋਵੇ ਯਾ ਬੰਨ੍ਹਣ ਵਾਲੀਆਂ ਗੁੱਝੀਆਂ ਡੋਰਾਂ ਨਾ ਹੋਣ, ਤਦ ਤੋੜੀ ਡਰ ਹੈ ਜੁ ਬਾਹਰਲੇ ਹੂਟੇ ਲੈਣ ਵਾਲੇ ਅਣੂ-ਪੰਘੂੜੇ ਕਿਧਰੇ ਬਾਹਰ ਨਾ ਭੱਜ ਜਾਣ। ਸਾਇੰਸ-ਵੇਤਿਆਂ ਨੇ ਤਾਂ ਇਤਨਾ ਵੀ ਅਨੁਮਾਨ ਲਾਇਆ ਹੋਇਆ ਹੈ ਜੁ ਗੋਹੜੇ ਵਿਚੋਂ ਪੂਣੀ ਜਿੱਡੀ ਥਾਂ ਤਾਂ ਸੁੱਚੇ ਤੇ ਕੁੱਚੇ ਅਣੂ ਮੱਲਦੇ ਹਨ ਤੇ ਸਾਰਾ ਖੱਪਾ (Vacuum) ਹੈ, ਪਰ ਮੈਂ, ਇਹ ਸੋਚਦਾ ਸਾਂ ਜੁ ਇਸ ਖੱਪੇ ਵਿਚ ਕੀ ਸ਼ੈਅ ਹੈ, ਕਿਉਂਕਿ ਭਾਵੇਂ ਇਹ ਖੱਪਾ-ਖੱਪਾ ਹੀ ਹੈ, ਪਰ ਫਿਰ ਵੀ ਕੁੱਚੇ ਅਣੂਆਂ ਦੀ ਯਾਰੀ ਟੁੱਟਣ ਦਾ ਡਰ ਹੈ। ਕੋਈ ਵਾਗ-ਡੋਰਾਂ, ਕੋਈ ਪ੍ਰੀਤ-ਲੜੀਆਂ, ਭਾਵੇਂ ਗੁਪਤ, ਭਾਵੇਂ ਪ੍ਰਗਟ ਵਿਚ ਹੋਣੀਆਂ ਲੋੜੀਦੀਆਂ ਹਨ।

ਦੂਜਾ ਮੇਰਾ ਸੁਆਲ ਇਹ ਸੀ ਭਈ ਵੇਖੋ, ਕਿਹੀ ਹੈਰਾਨਗੀ ਦੀ ਗੱਲ ਹੈ ਜੁ ਮਾਦੇ ਦੇ ਮੁੱਢ ਵਿਚ ਅਪੜ ਕੇ ਵੀ ਸਾਨੂੰ ਦੋ ਹੀ ਸ਼ੈਆਂ ਮਿਲਦੀਆਂ ਹਨ, ਘੱਟ ਨਹੀਂ। ਜੀਕਣ ਸਾਡੇ ਵਿਚ ਨਰ ਤੇ ਮਾਦਾ ਹਨ, ਪੁਰਸ਼ ਤੇ ਤੀਵੀਂ, ਉਸੇ ਤਰ੍ਹਾਂ ਮਾਦੇ ਦੀ ਬਣਤਰ ਵਿਚ ਨਰ (ਸੁੱਚਾ-ਅਣੂ) ਤੇ ਮਾਦਾ (ਕੁੱਚਾ-ਅਣੂ) ਮੌਜੂਦ ਹਨ। ਮੈਂ ਇਹ ਪੁੱਛਦਾ ਸਾਂ ਜੁ ਇਸ ਜੋੜੀ, ਜੁਫਤ-ਤੇ-ਨਫੀ, ਸੁੱਚੇ-ਤੇ ਕੁੱਚੇ ਦੀ ਜੋਟੜੀ, ਇਸ ਗੰਗਾ-ਜਮਨੀ ਭਾਈਵਾਲੀ ਦੇ ਆਦਿ ਵਿਚ ਕੀ ਹੈ ? ਕਿਉਂਕਿ ਜਦ ਤੋੜੀ ਅਸੀਂ ਦੂਈ ਵਿਚ ਹਾਂ, ਤਦ ਤੋੜੀ ਅਸੀਂ ਆਦਿ ਤੋਂ ਵਾਂਝੇ ਹੋਏ ਹਾਂ। ਸਾਨੂੰ ਲੋੜ ਉਸ ਆਦ-ਤੱਤ ਦੀ ਹੈ, ਜਿਸ ਵਿਚੋਂ ਇਹ ਦੋਵੇਂ 'ਇੱਟਾਂ' ਬਣ-ਬਣ ਕੇ ਮਾਨੋ ਭੱਠੇ ਵਿਚੋਂ ਬਾਹਿਰ ਨਿਕਲ ਰਹੀਆਂ ਹਨ।

ਮੈਂ ਇਹ ਉਪਰ ਲਿਖੇ ਸੁਆਲ ਅਜੇ ਤਮੋ ਗੁਣ ਜਗਤ ਦੀ ਹੇਠਲੀ ਤੋਂ ਹੇਠਲੀ ਪਉੜੀ ਦੇ ਲਏ ਹਨ। ਜੇ ਜ਼ਰਾ ਉਪਰ ਤਮੋ-ਜਗਤ ਵਿਚ ਹੀ ਪੈਰ ਰੱਖੀਏ ਤਾਂ ਪਤਾ ਲਗੇਗਾ ਜੁ ਜਿੱਥੇ ਰੌਸ਼ਨੀ ਹੈ, ਓਥੇ ਉਸ ਦਾ ਦੂਜਾ-ਅੰਗ ਅੰਧੇਰਾ ਵੀ ਨਾਲੋ-ਨਾਲ ਹੈ। ਜਿਥੇ ਪ੍ਰਾਣੀ ਹੈ, ਉਥੇ ਹੀ ਨਾਲ ਉਸ ਦਾ ਪ੍ਰਛਾਵਾਂ (Shadow), ਜਿਥੇ ਬਿੰਬ

ਉੱਥੇ ਹੀ ਪ੍ਰਤਿਬਿੰਬ। ਹਾਂ ਜੀ, ਇਹ ਵੀ ਜੋੜੀ ਅਟੱਲ ਹੈ। ਭਾਵੇਂ ਰਾਤ ਵੇਲੇ ਇਹ ਜੋੜੀ ਟੁੱਟਦੀ ਨਜ਼ਰ ਆਉਂਦੀ ਹੋਵੇ, ਪਰ ਇਹ ਗੱਲ ਫਿਰ ਵੀ ਸੱਚ ਹੈ, ਕਿਉਂਕਿ ਦੀਵਾ ਜਗਾਓ ਤਾਂ ਫਿਰ ਓਹੋ ਰੌਸ਼ਨੀ ਤੇ ਪ੍ਰਛਾਵੇਂ। ਕਾਲੀ ਬੋਲੀ ਰਾਤ ਕੀ ਹੈ ? ਇਹ ਵੀ ਵਾਸਤਵ ਵਿਚ ਦਿਨ ਦਾ ਪ੍ਰਛਾਵਾਂ ਹੀ ਹੈ। ਉਹ ਸੂਰਜ ਜੇੜ੍ਹਾ ਦਿਨ ਵੇਲੇ ਸਾਡੇ ਪਾਸੇ ਹੈ, ਰਾਤ ਵੇਲੇ ਅਮ੍ਰੀਕਾ ਦੇ ਪਾਸੇ ਹੋ ਜਾਂਦਾ ਹੈ ਤੇ ਇਸ ਕਰਕੇ ਉਸ ਦਾ ਪਰਛਾਵਾਂ ਸਾਡੇ ਉਪਰ ਚੜ੍ਹ ਆਉਂਦਾ ਹੈ। ਗੱਲ ਕੀ, ਜੀਕਣ ਮਾਦੀ ਜਗਤ ਵਿਚ ਸੁੱਚੇ ਤੇ ਕੁੱਚੇ ਅਣੂ ਹਨ, ਤੀਕਣ ਰੌਸ਼ਨੀ ਵਿਚ ਵੀ ਧੁੱਪ ਤੇ ਛਾਂ ਦਾ ਜੋੜ ਹੈ, ਪਰ ਮੈਂ ਪੁੱਛਦਾ ਹਾਂ ਜੁ ਇਨ੍ਹਾਂ ਦਾ ਆਦਿ ਯਾ ਅੰਤ ਕਿੱਥੇ ਹੈ। ਜਿੱਥੇ ਰੌਸ਼ਨੀ ਹੀ ਰੌਸ਼ਨੀ ਹੋਵੇ; ਹਨੇਰਾ ਨਾ ਹੋਵੇ, ਜਿਥੇ ਕੋਈ ਪ੍ਰਛਾਵਾਂ, ਕੋਈ ਬਦਲ, ਕੋਈ ਗ੍ਰਹਿਣ, ਕੋਈ ਵਿਘਨ ਨਾ ਹੋਵੇ। ਹਾਂ ਜੀ, ਮੈਨੂੰ ਭਾਲ ਇਸ-ਜੋਤ ਦੀ ਨਹੀਂ ਸੀ, ਮੈਨੂੰ ਭਾਲ 'ਬਿਮਲ' ਜੋਤ ਦੀ ਸੀ, ਜੋ ਮੈਲ ਤੋਂ ਬਿਨਾਂ ਹੋਵੇ। ਬਸ ਉਸੇ ਆਦਿ ਨੂੰ ਲੱਭਣ ਲਈ ਲੋਚਾ ਸੀ।

ਹੋਰ ਜ਼ਰਾ ਉੱਤੇ ਆਓ ਤੇ ਰਜੋ-ਗੁਣ ਵਿਚ ਮਸਤ ਮਨ ਨੂੰ ਵੀ ਵੇਖੋ। ਇਸ ਵਿਚ ਸੁੱਖ ਹੈ ਤੇ ਦੁੱਖ ਹੈ, ਜੀਕਣ ਕਿਸੇ ਸਮੁੰਦਰ ਵਿਚ ਚੜ੍ਹਾਉ ਹੈ ਤੇ ਨਾਲ ਹੀ ਉਤਰਾਉ ਹੈ। ਜਵਾਰ ਭਾਟੇ ਦੀਆਂ ਨਦੀਆਂ ਤੇ ਖੱਪੇ ਪਾਣ ਵਾਲੀਆਂ ਲਹਿਰਾਂ ਹਨ ਯਾ ਧਰਤੀ 'ਤੇ ਟੋਏ ਟਿੱਬੇ ਹਨ। ਸੁੱਖ ਵੇਲੇ ਮਨ ਉਠਦਾ ਹੈ, ਹੰਭਲੀ ਮਾਰਦਾ ਹੈ, ਰਸ ਵਿਚ ਆਉਂਦਾ ਹੈ ਤੇ ਦੁੱਖ ਵੇਲੇ ਕਿਸੇ ਟੋਏ ਵਿਚ, ਕਿਸੇ ਪਾਤਾਲ ਵਿਚ ਮਾਨੋ ਨਿੱਘਰ ਜਾਂਦਾ ਹੈ। ਗੱਲ ਕੀ, ਮਨ ਦੀ ਹਾਲਤ ਵੀ ਕੁਝ ਅਜਿਹੀ ਹੀ ਹੈ :—

ਸੁੱਖ


ਮਨ-ਮੈਦਾਨ

ਦੁੱਖ

ਸੁੱਖ ਵੇਲੇ ਟਿੱਬੇ 'ਤੇ ਚੜ੍ਹਨਾ ਅਤੇ ਦੁੱਖ ਵੇਲੇ ਟੋਇਆਂ ਵਿਚ ਨਿੱਘਰ ਜਾਣਾ। ਮੇਰਾ ਕਾੜ੍ਹਾ, ਭੁਲੇਖਾ ਇਹ ਸੀ ਜੁ ਇਹੋ ਹੀ ਮੇਰਾ ਆਦਿ ਤੇ ਅੰਤ ਹੈ, ਸੁੱਖ-ਦੁੱਖ ਵਿਚ ਸਦਾ ਹੀ ਡੁੱਬਿਆ ਰਹਿਣਾ। ਮੈਂ ਇਹ ਨਹੀਂ ਸੋਚ ਸਕਦਾ ਸਾਂ ਜੁ ਇਸ ਤੋਂ ਉਪਰ ਵੀ ਕੋਈ ਹੋਰ ਅਵਸਥਾ ਹੈ। ਇਹ ਮੇਰੀਆਂ ਅੱਖਾਂ ਅੱਗੇ ਛੋੜ ਸਨ, ਕੰਨਾਂ ਵਿੱਚ ਮਾਨੋ ਕੋਈ ਬੁੱਜਾ ਸੀ ਤੇ ਅਕਲ ਅੱਗੇ ਪੜਦਾ ਸੀ! ਮੈਂ ਇਹ ਸਮਝੀ ਬੈਠਾ ਸਾਂ ਜੁ ਮਨੁੱਖ ਦਾ ਵਤੀਰਾ ਇਹੋ ਹੀ—ਹੁਣ ਉਤਰਨਾ, ਹੁਣ ਸੁੰਗੜਨਾ, ਹੁਣ ਚੜ੍ਹਦੀਆਂ ਕਲਾਂ ਵਿਚ, ਹੁਣ ਡਿੱਗਦੀਆਂ ਕਲਾਂ ਵਿਚ, ਹੁਣ ਸੁੱਖ ਵਿਚ, ਹੁਣ ਦੁੱਖ ਵਿਚ। ਕੀ ਇਸ ਦੇ ਉਪਰ ਵੀ ਕੋਈ ਹੋਰ ਲੈਵਲ, ਕੋਈ ਹੋਰ ਉੱਚੇਰੀ ਘਾਟੀ ਹੈ, ਜਿਥੇ ਅੱਪੜ ਕੇ, ਟੋਏ-ਟਿੱਬੇ ਪਿੱਛੇ ਰਹਿ ਜਾਂਦੇ ਹਨ ਤੇ ਅਸੀਂ ਇੰਝ ਧਰਤੀ ਤੋਂ ਉੱਡ ਜਾਂਦੇ ਹਾਂ ਜੀਕਣ ਉਡਣ ਖਟੋਲਾ ਪਹਾੜਾਂ ਅਤੇ ਵਾਦੀਆਂ ਨੂੰ ਛੱਡ ਅਕਾਸ਼ ਦੀ ਸਮ-ਸੱਤਾ ਵਿਚ ਚਲਾ ਜਾਂਦਾ ਹੈ। ਇਹ ਇਕ ਮੇਰਾ ਪ੍ਰਸ਼ਨ ਸੀ। ਇਸ ਦਾ ਉੱਤਰ ਅਜੇ ਲੱਭਣਾ ਸੀ।

ਅਸੀਂ ਤਮੋ ਗੁਣ ਅਵਸਥਾ ਨੂੰ ਛੱਡ ਕੇ ਮਨ ਦੇ ਰਜੋ ਗੁਣ ਨੂੰ ਅੱਪੜੇ ਸਾਂ। ਹੁਣ ਜ਼ਰਾ ਹੋਰ ਉੱਤੇ ਸਤੋ-ਗੁਣ ਵੱਲ ਪੈਰ ਪਾਓ ਤਾਂ ਪਤਾ ਲੱਗੇਗਾ ਜੁ ਇਥੇ ਵੀ ਪਾਰਟੀਆਂ ਹਨ—ਸਤੋ-ਗੁਣ ਲੀਣ ਭਗਤ, ਸੁਰਿਨਰ, ਮੁਨਿਜਨ ਦੇਵਤੇ ਅਤੇ ਇਨ੍ਹਾਂ ਦੇ ਵੈਰੀ ਦੈਂਤ, ਰਾਖਸ਼ ਦੂਤ ਜਮ ਕੰਕਰ, ਡੈਣਾਂ ਚੁੜੇਲਾਂ ਭੂਤ-ਪ੍ਰੇਤ ਇਤਿਆਦਿ। ਦੇਵਤਿਆਂ ਤੇ ਦੈਂਤਾਂ ਦੀ ਮੁੱਢ ਦੀ ਲੜਾਈ ਲੱਗੀ ਹੀ ਆਈ ਹੈ ਤੇ ਅੰਤ ਨੂੰ ਦੇਵਤੇ ਵੀ ਕਈ ਵਾਰੀ ਹਾਰ ਕੇ ਵਾਹਿਗੁਰੂ ਜੀ ਦੀ ਸ਼ਰਨ ਵਿਚ ਭੱਜੇ ਜਾਂਦੇ ਸੁਣੇ ਹਨ। ਗੱਲ ਕੀ, ਇਸ ਉਪਰਲੇ ਸਤੋ-ਗੁਣ ਤਬਕੇ ਵਿਚ ਵੀ ਦੋ ਸ਼੍ਰੇਣੀਆਂ ਹਨ। ਜੇ ਸਤੋ-ਗੁਣੀ ਰਾਮ ਹੈ ਤਾਂ ਨਾਲ ਹੀ ਰਾਵਣ ਵੀ ਹੈ, ਜੇ ਸਤੋ-ਗੁਣੀ ਕ੍ਰਿਸ਼ਨ ਹੈ ਤਾਂ ਨਾਲ ਹੀ ਕੰਸ ਵੀ ਹੈ। ਗੱਲ ਕੀ, ਜੇ ਭਲਾ ਹੈ ਤਾਂ ਬੁਰਾ ਵੀ ਹੈ; ਜੇ ਗੁਰਮੁਖ ਹੈ ਤਾਂ ਮਨਮੁਖ ਵੀ ਹੈ। ਹੁਣ ਮੇਰਾ ਪ੍ਰਸ਼ਨ ਇਹ ਸੀ ਕਿ ਕੀ ਇਨ੍ਹਾਂ ਸ਼੍ਰੇਣੀਆਂ ਤੋਂ ਉਪਰ ਵੀ ਕੋਈ ਸ਼੍ਰੇਣੀ ਯਾ ਲੈਵਲ ਹੈ ਤੇ ਜੇ ਹੈ ਤਾਂ ਉਨ੍ਹਾਂ ਦਾ ਇਸ ਦੇ ਨਾਲ ਕੀ ਸੰਬੰਧ ਹੈ ?

ਇਨ੍ਹਾਂ ਉਤਾਰ-ਚੜ੍ਹਾਵਾਂ, ਇਨ੍ਹਾਂ ਭੰਬਲ-ਭੂਸਿਆਂ, ਇਹਨਾਂ ਜੋਟੜਿਆਂ (ਸੁੱਖ-ਦੁੱਖ, ਦਿਨ-ਰਾਤ, ਆਸ-ਨਿਰਾਸ ਆਦਿ) ਵਿਚ ਮੈਂ ਪਤਾ ਨਹੀਂ ਕਦ ਤਕ ਭਰਮਦਾ ਰਿਹਾ। ਸੁੱਖ ਆਉਂਦਾ ਸੀ ਤਾਂ ਮੈਲ ਸਾਬਣ ਨਾਲ ਰਤਾ ਕੁ ਲਾਹ ਜਾਂਦਾ ਸੀ, ਦਿਨ ਆਉਂਦਾ ਸੀ ਤਾਂ ਮੈਂ ਕੰਮ ਕਰਨ ਲੱਗ ਜਾਂਦਾ ਸਾਂ ਤੇ ਰਾਤ ਵੇਲੇ ਪੱਥਰਾਂ ਵਾਂਗ ਲੇਟ ਜਾਂਦਾ ਸਾਂ। ਗੱਲ ਕੀ, ਮੈਂ ਭਾੜੇ ਦਾ ਟੱਟੂ ਸਾਂ, ਜਿਸ ਨੇ ਅੱਗੇ ਲਾਇਆ ਉਸੇ ਨਾਲ ਹੀ ਹੋ ਟੁਰਿਆ, ਕਦੀ ਸੁੱਖ ਦੇ ਸਾਮਾਨ ਲੱਦਣੇ, ਕਦੀ ਦੁੱਖ ਦੀਆਂ ਫਾਟੀਆਂ ਹੋਈਆਂ ਗੋਦੜੀਆਂ। ਮੈਂ ਜਿਧਰ ਵੇਖਦਾ ਸਾਂ, ਦੋ ਹੀ ਪੁੜ ਭਾਸਦੇ ਸਨ, ਉਪਰ ਆਕਾਸ਼, ਹੇਠ ਪਾਤਾਲ; ਉਪਰ ਸੁਖ, ਹੇਠ ਦੁੱਖ ਤੇ ਇਨ੍ਹਾਂ...... ਦੋਹਾਂ ਪੁੜਾਂ ਵਿਚ ਮੈਂ ਇੰਝ ਪੀਹਣ ਹੁੰਦਾ ਸਾਂ ਜੀਕਣ ਜੰਦਰ ਵਿਚ ਆਟਾ। ਦਿਨ ਲੰਘ ਗਏ, ਰਾਤਾਂ ਲੰਘ ਗਈਆਂ, ਮਹੀਨੇ, ਸਾਲ, ਅੱਧੀ ਆਯੂ; ਪਰ ਮੈਂ ਉਸੇ ਭੱਠੀ ਵਿਚ ਸਾਂ, ਜੋ ਮੈਨੂੰ ਦਾਣਿਆਂ ਵਾਂਗ ਭੁੰਨਦੀ ਸੀ। ਮੈਂ ਸੋਚਦਾ ਸਾਂ ਜੁ ਹੇ ਦੁੰਦੋ, ਹੇ ਸੁੱਖ-ਦੁੱਖ ਜੋਟੜਿਓ, ਸੁੱਚੇ-ਕੁੱਚੇ ਅਣੂਓ, ਕੀ ਮੈਂ ਕਦੀ ਤੁਹਾਡਾ ਵੀ ਅੰਤ ਪਾਵਾਂਗਾ; ਤੁਸੀਂ ਹੀ ਮੇਰੀ ਗਰਦਨ ਉੱਤੇ ਸੁਆਰ ਰਹੋਗੇ ਯਾ ਮੈਂ ਵੀ ਕਦੀ ਤੁਹਾਡੀ ਗਰਦਨ ਉਪਰ ਸੁਆਰ ਹੋਵਾਂਗਾ...... ਰੋ-ਰੋ ਰਾਤਾਂ ਗੁਜ਼ਾਰਾਂ...... ਆਪਣੇ ਕੰਤ ਨੂੰ ਲੋੜਾਂ...... ਔਂਸੀਆਂ ਪਾਵਾਂ! ...... ਇਕ ਦਿਨ, ਇਕ ਭਾਗ ਭਰੇ ਦਿਨ, ਇਸ ਨਿਮਾਣੀ ਦਾ ਮਾਣ, ਅੱਖਾਂ ਦੀ ਲੋਅ, ਮੇਰੇ ਹਿਰਦੇ ਦਾ ਚਾਨਣ, ਉਹ 'ਭਾਗ-ਸੁਲੱਖਣਾ' ਚੁੱਪ-ਗੜੁੱਪੀ ਮੈਂਡੀ ਕੱਜਲ ਕੋਠੜੀ ਵਿਚ ਆਇਆ। ਹਾਂ-ਹਾਂ, ਉਹ ਸੋਹਣਾ ਮਨ ਮੋਹਣਾ, ਜਗ-ਜੋਹਣਾ ਪ੍ਰੀਤਮ। ਹਾਂ ਜੀ, ਮੇਰਾ ਨਿਤ-ਬਾਲਾ ਪ੍ਰੀਤਮ ਇਸ ਵਟੜੀ ਵਿਚ ਵੜ ਆਇਆ ਤੇ ਉਸ ਦੀ ਜੋਤ ਨਾਲ ਇਹ ਕੋਲਾ ਵੀ ਭੱਖ ਉਠਿਆ। ਉਹ ਰੋਗ-ਸੋਗ ਜੋ ਮੈਨੂੰ ਨਿਤ-ਨਿਤ ਤੰਗ ਕਰਦੇ ਸਨ, ਸੱਪ ਦੀ ਕੁੰਜ ਵਾਂਗ ਝੜ ਗਏ। ਉਹ ਦੁੱਖ-ਸੁੱਖ ਜੋ ਮੇਰੇ ਸੱਜੇ-ਖੱਬੇ ਦੋ ਛੱਟਾਂ ਵਾਂਗ ਲੱਦੇ ਹੋਏ ਸਨ, ਝੜ ਗਏ। ਉਹ ਵੈਣ ਸਿਆਪੇ ਜੋ ਮੇਰੇ ਹਿਰਦੇ ਵਿਚੋਂ ਕੋਇਲ-ਕੂੰਜ ਬਣ ਕੇ ਉਠਦੇ ਸਨ, ਹੁਣ

ਰਾਗਾਂ-ਰਾਗਣੀਆਂ ਵਿਚ ਬਦਲ ਗਏ। ਉਹ ਧੁੱਪ ਛਾਂ ਜੋ ਮੇਰੀਆਂ ਅੱਖਾਂ ਅੱਗੇ ਇਥੇ ਉਥੇ, ਚਾਰ-ਚੁਫੇਰੇ ਦੋ ਖੋਪੇ ਬੰਨ੍ਹੀ ਰੱਖਦੀ ਸੀ, ਅੱਜ ਹਟ ਗਈ। ਕੱਦ ? ਜਦ ਮੈਂ ਆਪਣੇ 'ਭਾਗ ਸੁਲਖਣੇ ਕੰਤ' ਦੇ ਦਰਸ਼ਨ ਪਾਏ। ਸਖੀਓ, ਮੈਂਡਾ ਰਾਜਨ ਡਾਢਾ ਸੋਹਣਾ 'ਕੰਵਲ ਨੈਨ' ਮਧੁਰਬੈਨ, ਕੋਟ ਸੈਨ' ਵਾਲੜਾ ਹੈ, ਮੇਰਾ ਲਾਲਣ ਰੰਗ ਰਸੀਆ ਹੈ, ਮੇਰੇ ਹਿਰਦੇ ਦਾ ਟੋਟਾ ਅੰਗ-ਅੰਗ ਵਿਚ ਠੰਢ ਪਾਣ ਵਾਲਾ ਹੈ, ਉਸ ਪ੍ਰਾਣ-ਪਤੀ ਪ੍ਰੀਤਮ ਦਾ ਹੁਲੀਆ ਏਹੋ ਜਿਹਾ ਹੈ-

ਭਾਗ ਸੁਲਖਣਾ ਹਰਿ 'ਕੰਤੁ' ਹਮਾਰਾ ਰਾਮ॥
ਅਨਹਦ ਬਾਜਿਤ੍ਰਾ ਤਿਸੁ ਧੁਨਿ ਦਰਬਾਰਾ ਰਾਮ॥
ਆਨੰਦ ਅਨਦਿਨੁ ਵਜਹਿ ਵਾਜੇ ਦਿਨਸੁ ਰੈਣਿ ਉਮਾਹਾ॥
ਤਹ ਰੋਗ ਸੋਗ ਨ ਦੂਖੁ ਬਿਆਪੈ ਜਨਮ ਮਰਣੁ ਨ ਤਾਹਾ॥
ਰਿਧਿ ਸਿਧਿ ਸੁਧਾ ਰਸੁ ਅੰਮ੍ਰਿਤੁ ਭਗਤਿ ਭਰੇ ਭੰਡਾਰਾ॥
ਬਿਨਵੰਤਿ ਨਾਨਕ ਬਲਿਹਾਰਿ ਵੰਞਾ ਪਾਰਬ੍ਰਹਮ ਪ੍ਰਾਨ ਅਧਾਰਾ॥ ੧॥

(ਬਿਲਾਵਲੁ ਮ: ੫, ਅੰਗ ੮੪੬)

ਹਾਂ, ਅਜੇਹੀਆਂ ਨੂਰਾਨੀ ਹੋਲੀਆਂ, ਅਜੇਹੀ ਨੂਰਾਨੀ ਛਬਿ, ਅਜੇਹੀ ਮੋਰਮੁਕਟ ਵਾਲੀ ਪ੍ਰਭਤਾ !!

ਸਈਆਂ ਪੁੱਛਦੀਆਂ ਹਨ—ਭੈਣੇ! ਤੈਂਡੀ ਦਤ ਅਜੇ ਦੂਰ ਹੋਈ ਹੈ ਕਿ ਨਹੀਂ, ਸੁੱਖ-ਦੁੱਖ, ਰੋਗ-ਸੋਗ ਹਨ ਕਿ ਝੜ ਗਏ ? ਮੈਂ ਆਖਨੀ ਹਾਂ—

ਸੂਰਜ ਕਿਰਣਿ ਮਿਲੇ,
ਜਲ ਕਾ ਜਲੁ ਹੂਆ ਰਾਮ॥
ਜੋਤੀ ਜੋਤਿ ਰਲੀ
ਸੰਪੂਰਨੁ ਥੀਆ ਰਾਮ॥
ਬ੍ਰਹਮੁ ਦੀਸੈ ਬ੍ਰਹਮੁ ਸੁਣੀਐ
ਏਕੁ ਏਕੁ ਵਖਾਣੀਐ॥
ਆਤਮ ਪਸਾਰਾ ਕਰਣਹਾਰਾ
ਪ੍ਰਭ ਬਿਨਾ ਨਹੀ ਜਾਣੀਐ॥ (ਅੰਗ ੮੪੬)

ਸਈਆਂ ਪੁੱਛਦੀਆਂ ਹਨ—ਭੈਣ, ਅੰਮਾ ਜਾਇੜੀਏ, ਫਿਰ ਕਾਰਨ ਤੇ ਕਰਤੇ ਵਿਚ ਕੋਈ ਫ਼ਰਕ ਹੈ ਕਿ ਨਹੀਂ, ਦਿਨ-ਰਾਤ ਵਿਚ ਕੋਈ ਫ਼ਰਕ ਹੈ ਕਿ ਨਹੀਂ ?

ਮੈਂ ਆਖਨੀ ਹਾਂ—ਅੰਗ-ਸਹੇਲੜੀਓ! ਸੀਗਾ। ਪਰ ਹੁਣ ਨਹੀਂ, ਕਿਉਂਕਿ ਇਸ ਘਾਟੀ 'ਤੇ ਅੱਪੜ ਕੇ ਜਾਪਦਾ ਹੈ—

ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ॥
ਬਿਨਵੰਤਿ ਨਾਨਕ ਸੇਈ ਜਾਣਹਿ ਜਿਨ੍ਹੀ ਹਰਿ ਰਸੁ ਪੀਆ॥ ੪॥

(ਬਿਲਾਵਲੁ ਮ: ੫, ਅੰਗ ੮੪੬)

ਸਈਆਂ ਫਿਰ ਪੁੱਛਦੀਆਂ ਹਨ, ਭੈਣ! ਬਾਬਲ-ਸਾਂਝੜੀਏ, ਕੀ ਫਿਰ ਕਾਰਣ—ਕਰਣ (Subject-Object) ਵਿਚ ਕੋਈ ਭਿੰਨ-ਭੇਦ ਨਹੀਂ ?

ਮੈਂ ਆਖਦੀ ਹਾਂ—ਨੀ ਬਾਬਲ ਪਿਆਰੜੀਓ! ਹੈ ਸਹੀ, ਪਰ ਅੱਜ ਨਹੀਂ ਭਾਸਦਾ। ਅੱਗੇ ਕੁਦਰਤ ਡੈਣੂ—ਵੇਸਾਂ ਵਿਚ ਦਿੱਸਦੀ ਸੀ, ਅੱਜ ਉਸ ਭਾਗ ਸੁਲਖਣੇ ਨੇ ਇਸ ਨੂੰ ਆਪਣੇ ਬਿਸਮਈ ਰੰਗ ਵਿਚ ਰੰਗਿਆ ਹੈ—

ਤੂ ਅਚਰਜੁ ਕੁਦਰਤਿ ਤੇਰੀ ਬਿਸਮਾ॥ ੧॥ ਰਹਾਉ॥
ਤੁਧੁ ਆਪੇ 'ਕਾਰਣੁ' ਆਪੇ 'ਕਰਣਾ'।
ਹੁਕਮੇ ਜੰਮਣੁ ਹੁਕਮੇ ਮਰਣਾ॥ ੨॥' (ਵਡਹੰਸ ਮ: ੫, ਅੰਗ ੫੬੩)

ਸਈਆਂ ਆਖਦੀਆਂ ਹਨ—ਨੀ ਭੈਣ! ਤੂੰ ਕੁਝ ਨਹੀਂ ਦੱਸਦੀ, ਤੂੰ ਗੋਹਲੀ ਹੋ ਰਹੀ, ਤੇਰੇ ਮੂੰਹ ਵਿਚ ਘੁੰਗਣੀਆਂ ਪੈ ਗਈਆਂ!

ਮੈਂ ਆਖਨੀ ਹਾਂ—ਮੇਰੀਓ ਪ੍ਰਾਣ ਪਿਆਰੜੀਓ! ਮੂੰਹ ਵਿਚ ਘੁੰਗਣੀਆਂ ਨਹੀਂ, ਭੁਸੜੀਆਂ, ਅੰਮ੍ਰਿਤ-ਭਿੰਨੀਆਂ ਪੈ ਗਈਆਂ ਹਨ। ਕੀ ਦੱਸਾਂ ? ਦੱਸਦੀ ਤਾਂ ਹਾਂ:—

ਸੂਖ ਸਹਜ ਆਨੰਦ ਵੂਠੇ ਤਿਤੁ ਘਰਿ॥
ਆਵਣ, ਜਾਣ ਰਹੇ ਜਨਮੁ ਨ ਤਹਾ ਮਰਿ॥
'ਸਾਹਿਬੁ' 'ਸੇਵਕੁ' 'ਇਕੁ' ਇਕੁ ਦ੍ਰਿਸਟਾਇਆ॥
ਗੁਰ ਪ੍ਰਸਾਦਿ ਨਾਨਕ 'ਸਚਿ' ਸਮਾਇਆ॥

(ਗੂਜਰੀ ਮ: ੫, ਅੰਗ ੫੨੪)

ਸਈਆਂ ਆਖਦੀਆਂ ਹਨ:—ਨੀ ਸੱਚ ਸਮਾਇੜੀਏ! ਤੂੰ ਤਾਂ ਬੁਝਾਰਤਾਂ ਪਾਨੀ ਹੈਂ, ਉਹ ਕਾਰਨ-ਕਰਨ, ਧਾਰਨ-ਧਰਨ ਦਵੰਦ ਕਿਥੇ ?

ਮੈਂ ਆਖਨੀ ਹਾਂ—ਗਰਬ-ਗਹੇਲੜੀਓ ? ਸੋਚੋ, ਅੱਖਾਂ ਦੋ, ਦਿਸੇ ਇਕ। ਇਸ ਤਰ੍ਹਾਂ—

ਗੁਰਹਿ ਦਿਖਾਇਓ ਲੋਇਨਾ॥ ੧॥ ਰਹਾਉ॥
ਈਤਹਿ, ਊਤਹਿ ਘਟਿ ਘਟਿ
ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥ ੨॥
ਕਾਰਨ ਕਰਨਾ ਧਾਰਨ ਧਰਨਾ
'ਏਕੈ ਏਕੈ' ਸੋਹਿਨਾ॥ ੨॥' (ਆਸਾ ਮ: ੫, ਅੰਗ ੪੦੭)

ਸਖੀਆਂ ਪੁੱਛਦੀਆਂ ਹਨ:—ਵਡਦਾਨੀ ਭੈਣ! ਫਿਰ ਬੁਰਾ-ਭਲਾ ਵੀ ਨਹੀਂ ?

ਮੈਂ ਆਖਨੀ ਹਾਂ:—ਭੋਲੀਓ ਭੈਣੋਂ! ਬੁਰਾ ਭਲਾ ਹਨ, ਜ਼ਰੂਰ ਹਨ...... ਪਰ ਜਦ ਜਦ ਤੋੜੀ 'ਦੂਈ' ਹੈ:—

'ਬੁਰਾ ਭਲਾ ਤਿਚਰੁ ਆਖਦਾ
ਜਿਚਰੁ ਹੈ 'ਦੁਹੁ' ਮਾਹਿ॥
ਗੁਰਮੁਖਿ 'ਏਕੋ' ਬੁਝਿਆ
'ਏਕਸੁ' ਮਾਹਿ ਸਮਾਇ॥ (ਸੂਹੀ ਮ: ੩, ਅੰਗ ੭੫੭)

ਸਖੀਆਂ ਪੁੱਛਦੀਆਂ ਹਨ:—ਹਾਂ, ਹਾਂ ਭੈਣ! ਤੂੰ ਕੁਝ ਦੱਸ ਰਹੀ ਸੀ, ਫਿਰ 'ਦੁਈ' ਟੱਪ ਕੇ ਪਾਰ ਕੀ ?—

ਮੈਂ ਆਖਦੀ ਹਾਂ—ਮੈਂ ਤਾਂ ਏਹੋ ਪਈ ਆਖਨੀਆਂ, ਮੁੰਢ ਤੋਂ ਏਹੋ ਕੀਰਨੇ ਪਈ ਕਰਨੀ ਹਾਂ ਜੁ ਇਥੇ ਅੱਪੜ ਕੇ ਹੋਰ ਦੀਆਂ ਹੋਰ ਰੁੱਤਾਂ ਨੇ, ਹੋਰ ਦੀਆਂ ਹੋਰ ਰੀਤਾਂ ਨੇ, ਹੋਰ ਦੀਆਂ ਹੋਰ ਰਾਤਾਂ ਨੇ। ਹਾਂ, ਹਾਂ, ਮੈਂ ਆਖਨੀ ਹਾਂ—

'ਬੁਰਾ' 'ਭਲਾ' ਕਹੁ ਕਿਸ ਨੋ ਕਹੀਐ॥
ਦੀਸੈ 'ਬ੍ਰਹਮੁ' ਗੁਰਮੁਖਿ ਸਚੁ ਲਹੀਐ॥ (ਆਸਾ ਮ: ੧, ਅੰਗ ੩੫੩)

........ ਸਖੀਆਂ ਪੁੱਛਦੀਆਂ ਹਨ, ਇਕ ਸਹੇਲੀ ਜਿਸ ਦਾ ਨਾਮ 'ਮੈਂ' ਹੈ, ਓਹ ਉੱਤਰ ਦੇਂਦੀ ਜਾਂਦੀ ਹੈ, ਤੇ ਲੇਖਕ ਕੰਨ ਧਰ ਕੇ ਸੁਣੀ ਜਾਂਦਾ ਹੈ ਤੇ 'ਸ਼ਾਰਟ ਹੈਂਡ' ਲਿਖਾਰੀ ਵਾਂਗ ਚੀਚ-ਬਲੋਲੇ ਪਾਈ ਜਾਂਦਾ ਹੈ। ਸੱਚ-ਮੁਚ ਚੀਚ-ਬਲੋਲੇ! ਕਿਉਂਕਿ ਉਸ ਉੱਚ ਸਥਾਨ, ਉਸ ਸੁੱਚੇ ਲੈਵਲ, ਉਸ ਉੱਚੇ ਟਿਬੇ, ਉਸ ਸਿਖਰ, ਉਸ ਸੁਮੇਰ-ਪਰਬਤ ਦੇ ਗੁਣ ਕੋਈ ਕੀਕਣ ਗਾਵੇ ? ਉਥੇ ਅਪੜ ਕੇ ਇਹ ਕੰਨ ਬਿਅੰਨ ਕੰਠਾਂ ਵਿਚ ਬਦਲ ਗਏ, ਇਨ-ਮਨ ਉਨਮਨ ਵਿਚ ਬਦਲ ਗਿਆ, ਹੁਣ ਸੁਣੇ ਤਾਂ ਕੌਣ ਸੁਣੇ, ਬੋਲੇ ਤਾਂ ਕੌਣ ਬੋਲੇ। ਭਿੰਨੀ ਰੈਨੜੀਏ! ਵਧ ਜਾ। ਪ੍ਰਿਅ ਪ੍ਰੇਮ ਲਗਾ। ਭਿੰਨੀ ਰੈਨੜੀਏ! ਵਧ ਜਾ! ਪਰਸਉਂ ਪ੍ਰੀਅ ਪਗਾ। ਭਿੰਨੀ ਰੈਨੜੀਏ! ਵਧ ਜਾ! ਪਰਮ ਤੱਤ ਮਿਲਾ। ਭਿੰਨੀ ਰੈਨੜੀਏ! ਵਧ ਜਾ! ਅੰਤਰ ਤੀਰ ਲਗਾ!!! ਭਿੰਨੀ ਰੈਨੜੀਏ! ਵਧ ਜਾ! ਮੇਰਾ ਅੰਤਰ ਠੰਢੜਾ ਥੀਆ! ਭਿੰਨੀ ਰੈਨੜੀਏ! ਵਧ ਜਾ! ਭ੍ਰਮ ਗੜ੍ਹ-ਭਜਾ। ਭਿੰਨੀ ਰੈਨੜੀਏ! ਵਧ ਜਾ! ਟੁਟਿਆ ਦੁਰਗੰਧ ਮੜ੍ਹਾ। ਭਿੰਨੀ ਰੈਨੜੀਏ! ਵਧ ਜਾ! ਅੱਜ ਸੁਭਰ ਭਰਾ। ਭਿੰਨੀ ਰੈਨੜੀਏ! ਵਧ ਜਾ! ਦੁਖ ਸੁਖ 'ਸਮ' ਘਰ ਬਸਾ। ਭਿੰਨੀ ਰੈਨੜੀਏ! ਵਧ ਜਾ! ਧੁਪ-ਛਾਂ 'ਜੋਤੀ ਜੋਤਿ' ਰਲਾ। ਭਿੰਨੀ ਰੈਨੜੀਏ! ਵਧ ਜਾ! ਅਚਰ ਚਰਾ!! ਭਿੰਨ ਰੈਨੜੀਏ! ਵਧ ਜਾ! ਨਿਝਰ ਝਰਾ। ਭਿੰਨੀ ਰੈਨੜੀਏ! ਵਧ ਜਾ! ਅਚ-ਕਚ 'ਪਾਰਸ' ਬਣਾ। ਭਿੰਨੀ ਰੈਨੜੀਏ! ਵਧ ਜਾ! ਲੋਹਿਉਂ 'ਲਾਲ' ਥੀਆ!! ਭਿੰਨੀ ਰੈਨੜੀਏ ਵਧ ਜਾ! ਕਚੋਂ 'ਕੰਚਨ' ਥੀਆ। ਭਿੰਨੀ ਰੈਨੜੀਏ! ਵਧ ਜਾ! ਰਸ ਕਸ ਅੰਮ੍ਰਿਤ ਹੂਆ। ਭਿੰਨੀ ਰੈਨੜੀਏ! ਵਧ ਜਾ! ਸੰਪੂਰਨ ਥੀਆ। ਭਿੰਨੀ ਰੈਨੜੀਏ! ਵਧ ਜਾ! ਜਲ ਬੂੰਦ 'ਸਲਲ' ਬਣਾ। ਭਿੰਨੀ ਰੈਨੜੀਏ! ਵਧ ਜਾ! ਬਿਛੜੀ ਕਿਰਣ ਸੂਰਜ ਰਲਾ। ਭਿੰਨੀ ਰੈਨੜੀਏ! ਵਧ ਜਾ! ਓਅੰਕਾਰ ਚੜ੍ਹਾ!! ਭਿੰਨੀ ਰੈਨੜੀਏ! ਵਧ ਜਾਂ! ਏਕੰਕਾਰ ਮਿਲਾ। ਭਿੰਨੀ ਰੈਨੜੀਏ! ਵਧ ਜਾ! ਹਾਂ, ਹਾਂ, ਵਧ ਜਾ!! ਵਾਹਿਗੁਰੂ ਡਿਠਾ.....।

ਹੁਣ ਜਦ ਮੈਂ ਪਿਛਾਂਹ ਮੁੜ ਕੇ ਵੇਖਦਾ ਹਾਂ ਤਾਂ ਸੁੱਖ-ਦੁੱਖ, ਅਚ-ਕਚ, ਟੋਏ-ਟਿੱਬੇ, ਸੁੱਚੇ-ਕੁੱਚੇ ਪ੍ਰਮਾਣੂ ਮੇਰੀ ਅੱਖ ਵਿਚ ਰੇਤਲੀ ਰੜਕ ਨਹੀਂ ਪਾਉਂਦੇ ਕਿਉਂਕਿ ਮੈਂ ਇਨ੍ਹਾਂ ਦਾ ਸਾਂਝਾ-ਘਰ, ਇਨ੍ਹਾਂ ਦਾ ਆਦਿ-ਅੰਤ ਜੋ ਨਿਜ-ਨੈਣਾਂ ਨਾਲ ਵੇਖ ਰਿਹਾ ਹਾਂ। ਸੰਸਾਰ ਦੇ 'ਪੁੜ' ਦੋ ਹਨ, ਪਰ 'ਧੁਰਾ' ਤਾਂ ਇਕੋ ਹੈ ਜਿਸ ਉਪਰ ਚੱਕੀ ਟੁਰਦੀ ਹੈ। ਹਾਂ ਹਾਂ, ਵਾਹਿਗੁਰੂ ਏਕੰਕਾਰ ਤੂੰ ਇਕ ਹੈਂ, ਤੂੰ ਹੈਂ ਤੂੰ ਹੈਂ, ਤੂੰਹੋ ਤਾਂ ਹੈਂ, ਤੂਹੋਂ ਤਾਂ ਹੈਂ......। ਤੇ ਇਹ ਦੋ ਪੁੜ, ਜੋੜ ਵਿਛੋੜ ਪੁੜ ਤੇਰੇ ਹੀ ਹੁਕਮ ਅੰਦਰ ਚਲਦੇ ਹਨ :—

ਸਚੁ ਸਿਰੰਦਾ ਸਚਾ ਜਾਣੀਐ
ਸਚੜਾ ਪਰਵਦਗਾਰੋ॥
ਜਿਨਿ ਆਪੀਨੈ ਆਪੁ ਸਾਜਿਆ
ਸਚੜਾ ਅਲਖ ਅਪਾਰੋ॥
ਦੁਇ 'ਪੁੜ' ਜੋੜਿ ਵਿਛੋੜਿਅਨੁ
ਗੁਰ ਬਿਨੁ ਘੋਰੁ ਅੰਧਾਰੋ।.......
ਆਵਾ ਗਵਣੁ ਸਿਰਜਿਆ
'ਤੂ ਥਿਰੁ' ਕਰਣੈਹਾਰੋ।.......
ਗਾਵਹੁ ਗੀਤੁ ਨ ਬਿਰਹੜਾ
ਨਾਨਕ ਬ੍ਰਹਮ ਬੀਚਾਰੋ। (ਅੰਗ ੫੮੦)

ਹਾਂ ਹਾਂ, ਬਿਰਹੜਾ ਤੂੰ ਪਿੱਛੇ ਰਹਿ ਗਿਆ, ਏਥੇ ਹੋਇਆ ਪ੍ਰਗਾਸ, ਚੜ੍ਹਿਆ ਉਲਾਸ, ਮਹਾਂ-ਅਨੰਦ ਰਹੱਸ ਮੰਗਲ ਥੀਆ। ਹਾਂ ਹਾਂ ਭਿੰਨੀ ਰੈਨੜੀਏ ਤੂੰ ਅੱਜ 'ਵਡ-ਦਿਨ' (Red Letter Day) ਬਣਾ...... ।

# ਮੇਰੇ ਭੁਲੇਖੇ

# ਨੰ: ੫

ਮਰੁ ਮੁਇਆ 'ਸਬਦੇ' ਮਰਿ ਜਾਇ॥ (ਆਸਾ ਮ: ੧, ਅੰਗ ੩੬੨)

**ਮੁਰਦਾ ਉਠ ਖਲੋਤਾ!**

ਹੋਰਾਂ ਭੁਲੇਖਿਆਂ ਵਿਚ ਮੇਰਾ ਇਕ ਵੱਡਾ ਭੁਲੇਖਾ ਇਹ ਵੀ ਸੀ ਜੋ ਮੈਂ ਕੁਝ ਕੁ ਆਗੂਆਂ ਬਾਬਤ ਸੁਣਿਆ ਹੋਇਆ ਸੀ ਕਿ ਉਹ ਮਰ ਕੇ ਫਿਰ ਕਬਰ ਵਿਚੋਂ ਬਾਹਰ ਨਿਕਲ ਆਉਂਦੇ ਹਨ, ਜੀਕਣ ਉਹ ਕਦੇ ਮੋਏ ਹੀ ਨਹੀਂ। ਮਰ ਕੇ ਖ਼ਾਕ ਵਿਚ ਰਲ ਕੇ, ਸੜ ਬਲ ਕੇ ਫਿਰ ਜਾਗ ਉਠਣਾ ਇਕ ਬੜੀ ਅਚੰਭਾ ਗੱਲ ਹੈ ਤੇ ਇਹ ਭੁਲੇਖਾ ਮੈਨੂੰ ਹੀ ਨਹੀਂ, ਲੱਖਾਂ ਹੀ ਆਦਮੀਆਂ ਨੂੰ ਕਿਸੇ ਨ ਕਿਸੇ ਸ਼ਕਲ ਵਿਚ ਅੱਜ ਤਕ ਟੁਰਿਆ ਆ ਰਿਹਾ ਹੈ—ਜਿਸ ਤਰ੍ਹਾਂ ਮਹਾਤਮਾ ਈਸਾ ਮਸੀਹ ਬਾਬਤ ਇਹ ਮਸ਼ਹੂਰ ਹੈ ਜੁ ਉਹ ਸਲੀਬ ਤੋਂ ਲਿਆ ਕੇ ਕਬਰ ਵਿਚ ਰਖੇ ਗਏ, ਫਿਰ ਤਿੰਨ ਦਿਨਾਂ ਮਗਰੋਂ ਕਬਰ ਵਿਚੋਂ ਉਠ ਖਲੋਤੇ ਤੇ ਫਿਰ ਵਾਹਿਗੁਰੂ ਜੀ ਦੇ ਸੱਜੇ ਹੱਥ ਜਾ ਬੈਠੇ। ਇਹ ਤਾਂ ਹੋਇਆ ਮਹਾਤਮਾ ਈਸਾ ਜੀ ਦਾ ਹਾਲ। ਬਾਈਬਲ ਵਿਚ ਇਕ ਹੋਰ ਗਰੀਬੜੇ ਤੇ ਰੋਗੀ ਦਾ ਵੀ ਹਾਲ ਆਉਂਦਾ ਹੈ ਜਿਸ ਨੂੰ ਲਾਜ਼ਰਸ (Lasares) ਕਰ ਕੇ ਲਿਖਿਆ ਹੈ। ਇਸ ਬਾਬਤ ਵੀ ਮਸ਼ਹੂਰ ਹੈ ਜੋ ਉਹ 'ਕਬਰ' ਵਿਚੋਂ ਕੱਢ ਕੇ ਜਿਵਾਇਆ ਗਇਆ ਸੀ। ਸਾਡੇ ਪੰਥ ਵਿਚ ਵੀ ਅਨੇਕ ਅਜੇਹੀਆਂ ਸਾਖੀਆਂ ਪ੍ਰਚਲਤ ਹਨ, ਪਰ ਉਹਨਾਂ ਦਾ ਇਥੇ ਵਰਨਣ ਕਰਨ ਦੀ ਲੋੜ ਨਹੀਂ। ਹੁਣ ਸੋਚਣ ਵਾਲੀ ਗੱਲ ਇਹ ਹੈ ਜੁ ਮਰਨ ਵੇਲੇ ਤਾਂ ਪੰਚ-ਭੂਤ ਖਿੰਡਰ ਪੁੰਡਰ ਜਾਂਦੇ ਹਨ, ਧਰਤੀ ਧਰਤੀ ਨਾਲ, ਜਲ ਜਲ ਨਾਲ, ਪਵਣ ਪਵਣ ਨਾਲ ਮਿਲ ਜਾਂਦੀ ਹੈ, ਫਿਰ ਮੋਏ ਹੋਏ ਮੁਰਦੇ ਨੂੰ ਜਿਵਾਣ ਦਾ ਭਾਵ ਕੀ ? ਇਹ ਇਕ ਡੂੰਘੀ ਪ੍ਰਚਲਤ ਰਿਵਾਇਤ ਹੈ। ਚੀਨ ਜਪਾਨ ਵਿਚ ਵੀ ਇਸ ਕਿਸਮ ਦੀ ਰਿਵਾਇਤ ਚਲੀ ਆਉਂਦੀ ਹੈ, ਤੇ ਕਿਸੇ ਮੁਰਦੇ ਦੇ ਬਿਬਾਨ ਨੂੰ ਚੀਰਨਾ ਸੰਭਵ ਗਿਣਿਆ ਗਿਆ ਹੈ। ਕੀ ਇਹ ਗੱਲ ਸੱਚ ਹੈ ਯਾ ਅਸੱਤ ? ਇਸ ਦਾ ਉੱਤਰ ਅੱਗੇ ਚਲ ਕੇ ਦੇਖਾਂਗੇ।

(੨)

ਇਕ ਵੇਰੀ ਦੀ ਗੱਲ ਹੈ ਜੋ ਮੇਰਾ ਇਕ ਸੱਜਣ ਮੈਨੂੰ ਕਬੀਰ ਜੀ ਦੇ 'ਰਾਮ' ਨਾਲ ਲਾਵਾਂ (ਫੇਰੇ) ਲੈਣ ਦੀ ਜੁਗੜੀ ਦਸ ਰਿਹਾ ਸੀ। ਜਿਸ ਮਿਠੜੇ ਸ਼ਬਦ ਵਿਚ ਉਹ ਜੁਗਤੀ ਦਾ ਵਰਨਣ ਕਰ ਰਿਹਾ ਸੀ, ਓਹ ਇਹ ਹੈ—

ਤਨੁ ਰੈਨੀ ਮਨੁ ਪੁਨ ਰਪਿ ਕਰਿ ਹਉ
ਪਾਚਉ ਤਤ ਬਰਾਤੀ॥
ਰਾਮ ਰਾਇ ਸਿਉ ਭਾਵਰਿ ਲੈਹਉ
ਆਤਮ ਤਿਹ ਰੰਗਿ ਰਾਤੀ॥ ੧॥
ਗਾਉ ਗਾਉ ਰੀ ਦੁਲਹਨੀ ਮੰਗਲਚਾਰਾ॥
ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ॥ ਰਹਾਉ॥
ਨਾਭਿ ਕਮਲ ਮਹਿ ਬੇਦੀ ਰਚਿ ਲੇ
ਬ੍ਰਹਮ ਗਿਆਨ ਉਚਾਰਾ॥
ਰਾਮ ਰਾਇ ਸੋ ਦੂਲਹੁ ਪਾਇਓ
ਅਸ ਬਡ ਭਾਗ ਹਮਾਰਾ॥ ੨॥
ਸੁਰਿ ਨਰ ਮੁਨਿ ਜਨ ਕਉਤਕ ਆਏ
ਕੋਟਿ ਤੇਤੀਸ ਉਜਾਨਾਂ॥
ਕਹਿ ਕਬੀਰ ਮੋਹਿ ਬਿਆਹਿ ਚਲੇ ਹੈ
ਪੁਰਖ ਏਕ ਭਗਵਾਨਾ॥ ੩॥

(ਆਸਾ ਕਬੀਰ ਜੀਉ, ਅੰਗ ੪੮੨)

ਇਸ ਮਹਾਂ ਵਾਕ ਵਿਚ ਸਭ ਤੋਂ ਔਖਾ ਅੱਖਰ 'ਰੈਨੀ' ਹੈ। ਪਹਿਲੋਂ ਤਨ ਨੂੰ ਰੈਨੀ ਕਰਨਾ ਹੈ, ਫਿਰ (ਪੁਨਰਪਿ) ਮਨ ਨੂੰ। ਪਰ 'ਰੈਨੀ' ਦਾ ਭਾਵ ਕੀ ਹੋਇਆ ? ਕਈਆਂ ਟੀਕਿਆਂ ਵਿਚ ਇਸ ਦਾ ਭਾਵ ਗੇਰੂ ਰੰਗ ਕਰਨਾ ਲਿਖਿਆ ਹੈ, ਪਰ ਇਹ ਕਿਸੇ ਹੋਰ ਤਰ੍ਹਾਂ ਤੋੜ ਨਹੀਂ ਚੜ੍ਹਦਾ। ਨਾ ਹੀ 'ਰੈਨੀ' ਦਾ ਭਾਵ 'ਰਹਿਨ' ਹੈ ਕਿਉਂਕਿ ਇਥੇ ਰਹਿਨ ਬੈ ਦਾ ਸੁਆਲ ਹੀ ਕੋਈ ਨਹੀਂ। ਗੱਲ ਕੀ, ਭਾਵੇਂ ਟੀਕਾਕਾਰਾਂ ਦੇ ਖ਼ਿਆਲ ਕੁਝ ਵੀ ਹੋਣ, ਜਦ ਤੋੜੀ ਮਨ ਨਾ ਮੰਨੇ ਤਦ ਤੋੜੀ ਪ੍ਰਾਣੀ ਸਿਰ ਕੀਕੂੰ ਹਿਲਾਏ। ਇਸ ਕਰਕੇ ਇਕ ਦੋ ਸਾਲ ਨਹੀਂ, ਘਟ ਤੋਂ ਘਟ ਪੰਜ ਸਾਲ ਇਸ ਸ਼ਬਦ ਦਾ ਅਰਥ ਮੇਰੇ ਦਿਲ ਵਿਚ ਪਲਸੇਟੇ ਖਾਂਦਾ ਰਿਹਾ, ਪਰ ਜਦ ਤੋੜੀ ਪਹਿਲੀ ਤੁਕ ਦੀ ਹੀ ਕੁੰਜੀ ਨਹੀਂ ਤਦ ਤੋੜੀ ਅਗੇ ਕੋਈ ਕੀਕੂੰ ਚਲੇ ?

ਇਸ 'ਰੈਨੀ' ਦਾ ਅਰਥ ਮੈਨੂੰ ਬੜੇ ਅਨੋਖੇ ਤਰੀਕੇ ਨਾਲ ਬਿਨ ਢੂੰਡੇ ਪਿਛਲੇ ਮਹੀਨੇ (ਪੋਹ ੧੯੯੦) ਵਿਚ ਇਉਂ ਲੱਭਾ ਕਿ ਮੇਰੀ ਇਕ ਨਜ਼ਦੀਕੀ ਰਿਸ਼ਤੇਦਾਰ ਇਕ ਪ੍ਰੇਮਣ ਮਾਈ ਜੁਆਨ ਉਮਰੇ ਚਲਾਣਾ ਕਰ ਗਈ। ਉਨ੍ਹਾਂ ਦਾ ਸਸਕਾਰ ਸਣੇ ਬਸਤਰਾਂ ਤੇ ਸੋਨੇ ਦੀ ਅੰਗੂਠੀ ਦੇ ਹੋਇਆ। ਜਦ ਅਸੀਂ ਚੌਥੇ ਵਾਲੇ ਦਿਨ 'ਫੁਲ' ਚੁਣਨ ਵਾਸਤੇ ਗਏ ਤਾਂ ਹੋਰਾਂ ਦਾ ਖ਼ਿਆਲ ਤਾਂ ਇਧਰ ਫੁੱਲਾਂ ਵਲ ਸੀ ਪਰ ਇਕ ਕੰਮੀ ਦਾ ਖ਼ਿਆਲ ਅੰਗੂਠੀ ਵਲ ਸੀ ਤੇ ਆਖਣ ਲੱਗਾ ਜੀ, ਅੰਗੂਠੀ ਕੋਈ ਨਹੀਂ ਲੱਭਦੀ, ਐਡੀ ਵੱਡੀ ਸ਼ੈ ਫਿਰ ਹੱਥ ਨਹੀਂ ਆਉਂਦੀ। ਜਿਨ੍ਹਾਂ ਦੇ ਘਰੋਂ ਇਹ ਮਾਈ ਜੀ ਚਲਾਣਾ ਕਰ ਗਏ ਸਨ ਉਹ ਆਖਣ ਲੱਗੇ, 'ਭਾਈ, ਹੋਰ ਹੇਠਾਂ ਵੇਖੋ; ਹੁਣ

ਅੰਗੂਠੀ ਤਾਂ ਉਹ ਨਹੀਂ ਰਹੀ, ਉਹ ਤਾਂ 'ਰੈਨੀ' ਬਣ ਕੇ ਹੋਰ ਹੀ ਰੂਪ ਵਿਚ ਬੈਠ ਗਈ ਹੋਵੇਗੀ।' ਜਦ ਅਸਾਂ ਹੋਰ ਹੇਠਾਂ ਦੇਖਿਆ ਤਾਂ ਉਹ ਅੰਗੂਠੀ ਸਾਨੂੰ 'ਰੈਨੀ' ਦੀ ਸ਼ਕਲ ਵਿਚ ਨਜ਼ਰ ਆਈ। ਕੀ ਵਖਦੇ ਹਾਂ ਜੁ ਹੁਣ ਉਹ ਅੰਗੂਠੀ ਨਹੀਂ, ਗੋਲ ਮੋਲ ਥੇਵੇ ਵਾਂਗ ਸੋਨੇ ਦਾ ਥੇਵਾ ਹੈ, ਕਿਉਂਕਿ ਅੰਗੂਠੀ ਦਾ ਸੋਨਾ ਪਹਿਲੋਂ ਪਿਘਲਿਆ, ਫਿਰ ਗੋਲੀ ਮੋਲੀ ਬਣਿਆ, ਫਿਰ ਟਿਕ ਕੇ ਥੇਵਾ ਬਣਿਆ। ਮੈਂ ਪੁੱਛਿਆ, ਜੀ 'ਰੈਨੀ' ਕੀ ਹੁੰਦੀ ਹੈ ? ਤਾਂ ਉਹਨਾਂ ਸੱਜਣਾਂ ਨੇ ਇਹ ਉੱਤਰ ਦਿੱਤਾ ਜੁ ਸੋਨਾ ਜਦ ਚਿਖਾ ਉਪਰ ਚੜ੍ਹ ਕੇ ਇਸ ਸ਼ਕਲ (ਥੇਵੇ ਦੀ ਸ਼ਕਲ) ਵਿਚ ਆ ਜਾਵੇ ਤਾਂ ਉਸ ਨੂੰ ਠੇਠ ਪੰਜਾਬੀ ਵਿਚ ਰੈਨੀ ਕਰਕੇ ਆਖੀਦਾ ਹੈ। ਮੈਂ ਆਖਿਆ ਸੱਤ ਹੈ, ਧੰਨ ਹੋ।

ਇਸ ਘੁੰਡੀ ਨੇ ਖੁਲ੍ਹਣਾ ਸੀ ਕਿ ਅੱਗੇ ਮੈਦਾਨ ਸਾਫ਼ ਸੀ। ਕਬੀਰ ਜੀ ਫ਼ਰਮਾਉਂਦੇ ਹਨ ਜੁ ਰਾਮ ਰਾਇ ਨਾਲ ਅਸਾਂ, ਹੇ ਲੋਕੋ! ਸ਼ਾਦੀ ਕੀਤੀ ਹੈ। ਉਹ ਜੁਗਤੀ ਸੁਣ ਲਉ। ਕੀ ? ਪਹਿਲੋਂ ਤਨ ਨੂੰ ਮਾਨੋ ਅੱਗ ਦੀ ਭੱਠੀ ਵਿਚ ਗਾਲ ਕੇ ਸੋਨੇ ਦੀ ਅੰਗੂਠੀ ਵਾਂਗ ਪਿਘਲਾਇਆ ਹੈ। ਜਦ ਤਨ ਈਕਣ ਸੁਛ ਹੋ ਗਿਆ ਤਾਂ ਫਿਰ ਮਨ ਨੂੰ ਵੀ ਉਸੇ ਭੱਠੀ ਵਿਚ ਪਾ ਕੇ ਨਿਰਮਲ ਕੀਤਾ ਹੈ। ਹੁਣ ਜਦ ਦੋਵੇਂ ਤਨ ਤੇ ਮਨ ਸੁਥਰੇ ਹੋ ਗਏ ਤਾਂ ਮਾਨੋ ਓਹ ਪੰਜ ਭੂਤ ਜਿਨ੍ਹਾਂ ਦੇ ਇਹ ਤਨ ਮਨ ਬਣੇ ਹਨ, ਉਹ ਵੀ ਸਾਫ਼ ਸੁਥਰੇ ਜਾਂਞੀਆਂ ਵਰਗੇ ਚਿਟੇ ਕਪੜਿਆਂ ਵਾਲੇ ਹੋ ਗਏ। ਇਨ੍ਹਾਂ ਸੁਛ, ਨਿਰਮਲ ਤੱਤਾਂ ਨੂੰ ਮੈਂ ਜਾਂਞੀ ਬਣਾਇਆ। ਤੇ ਮੇਰੀ ਜਿੰਦੜੀ ਨੇ 'ਰਾਮ ਰਾਜੇ' ਭਾਵ 'ਆਤਮਰਾਮ' ਰੂਪੀ ਦੂਲਹੇ ਨਾਲ ਫੇਰੀਆਂ ਲਈਆਂ। ਹਾਂ ਹਾਂ, ਤਦ ਇਸ ਨੇ ਆਪਣਾ ਰੰਗ ਛੱਡਿਆ ਤੇ ਆਤਮਾ ਰੰਗ ਦੇ ਵਿਚ ਰੱਤੀ ਗਈ (ਆਤਮ ਤਿਹ ਰੰਗ ਰਾਤੀ)। ਮੇਰੀਓ ਸਖੀਓ! ਗਾਓ ਗਾਓ ਸਿਠਣੀਆਂ, ਗਾਓ ਗਾਓ ਸੁਹਾਗ, ਕਿਉਂਕਿ ਮੇਰੇ ਘਰ (ਨਿਜ-ਘਰ) ਵਿਚ ਰਾਜਾ ਰਾਮ, ਵਾਹਿਗੁਰੂ ਅੱਜ ਨਵੇਂ ਵੇਸ, ਦੂਲੇ ਵਾਲੇ ਵੇਸ ਵਿਚ ਮੈਨੂੰ ਵਿਆਹੁਣ ਆਇਆ ਹੈ। ਪਰ ਸ਼ਾਦੀ ਦਾ ਅਡੰਬਰ ਕਿਥੇ ਰਚਿਆ ਗਿਆ ਹੈ ? ਬਾਹਰ ਵੇਦੀ ਲਾਵਾਂ ਫੇਰਿਆਂ ਲਈ ਨਹੀਂ ਰਚੀ, ਸਗੋਂ ਧੁਰ ਅੰਦਰ ਨਾਭੀ ਵਿਚ, ਜਿਥੇ ਹਿਰਨ ਦੀ ਕਸਤੂਰੀ ਹੁੰਦੀ ਹੈ ਪਰ ਉਸ ਨੂੰ ਪਤਾ ਨਹੀਂ ਹੁੰਦਾ, ਭਾਵ ਇਹ ਅਗਿਆਨ-ਮੜ੍ਹੇ ਵਿਚ। ਹਾਂ ਹਾਂ, ਉਥੇ ਤਾਂ ਹੁਣ ਰਾਮ ਰੂਪੀ 'ਕਮਲ' ਜੰਮ ਪਿਆ ਹੈ ਤੇ ਉਥੋਂ ਆਪਣੇ ਆਪ 'ਰਾਮ ਨਾਮ' ਦੀ ਧੁਨ ਉਠ ਰਹੀ ਹੈ (ਬ੍ਰਹਮ ਗਿਆਨ ਉਚਾਰਾ) ਜਿਸ ਧੁਨੀ ਨਾਲ ਗਿਆਨ ਦਾ ਪ੍ਰਕਾਸ਼ ਮੇਰੇ ਹਿਰਦੇ ਦੀ ਕੰਦਰਾ ਵਿਚ ਹੋ ਰਿਹਾ ਹੈ। ਹਾਂ ਹਾਂ, ਮੈਂ ਸੁਭਾਗੀ, ਨੀ ਮੈਂ ਵਡਭਾਗਣ, ਕਿਉਂਕਿ ਰਾਜਾ ਰਾਮ ਜਿਹਾ ਵੱਡਾ ਦੂਲ੍ਹਾ ਮੇਰੇ ਘਰ ਆਇਆ ਹੈ। ਇਹਨਾਂ ਅਦਭੁੱਤ ਲਾਵਾਂ (ਕਉਤਕ) ਨੂੰ ਵੇਖਣ ਵਾਸਤੇ ਸਿਆਣੇ-ਜੀਵ (ਸੁਰਿ ਨਰ) ਤੇ ਮੁਨੀਸ਼ਵਰ (ਮੁਨੀ ਜਨ) ਮੇਰੇ ਗੁਰਮੁਖ ਵੀਰ ਆਏ ਹਨ। ਨਹੀਂ ਨਹੀਂ, ਆਕਾਸ਼ਾਂ ਵਿਚ ਬੈਠੇ ਤੇਤੀਸ ਕਰੋੜ ਦੇਵਤੇ ਵੀ ਪਿਆਰ ਨਾਲ ਇਸ ਚੋਜ ਨੂੰ ਵੇਖ ਰਹੇ ਹਨ (ਕੋਟਿ ਤੇਤੀਸਉ ਜਾਨਾ)। ਉਹ ਵੀ ਇਸ ਵਿਆਹ ਦੇ ਗੁਆਹ ਹਨ।

ਕਬੀਰ ਜੀ ਆਖਦੇ ਹਨ, ਹੁਣ ਮੈਂ ਨਹੀਂ, ਮੇਰਾ ਲਾੜਾ ਹੀ ਹੈ ਤੇ ਉਹ ਮੈਨੂੰ ਡੋਲੇ ਵਿਚ ਪਾ ਕੇ ਫ਼ਰਸ਼ ਤੋਂ ਚੁੱਕ ਕੇ ਅਰਸ਼ ਵਲ ਲੈ ਚੱਲੇ ਹਨ, ਕਿਉਂਕਿ ਮੈਂ ਏਥੇ ਨਹੀਂ, ਹੁਣ ਵਾਹਿਗੁਰੂ ਜੀ ਦੇ ਸੱਜੇ-ਹੱਥ ਪਟਰਾਣੀ ਬਣ ਕੇ ਬੈਠਣਾ ਹੈ। ਇਸ ਅਚੰਭਾ ਸ਼ਾਦੀ ਵਿਚ ਉਹ ਕਟਾਖ ਹਨ, ਓਹ ਇਸ਼ਾਰਤਾਂ ਹਨ ਜਿਨ੍ਹਾਂ ਨੂੰ ਮੁਖ ਰਖ ਕੇ ਅਸੀਂ ਇਸ ਸ਼ਬਦ ਵਲ ਝੁਕੇ ਸਾਂ। ਆਓ ਹੁਣ ਅਸੀਂ ਮੁਹਾਰਾਂ ਫਿਰ ਪਿਛਾਂਹ ਮੋੜੀਏ ਤੇ ਆਪਣੇ ਪ੍ਰਸ਼ਨਾਂ ਨੂੰ ਗਹੁ ਨਾਲ ਵਿਚਾਰੀਏ।

ਪ੍ਰਸ਼ਨ ਇਹ ਸੀ ਕਿ ਕੀ ਪ੍ਰਾਣੀ ਮਰ ਕੇ 'ਕਬਰ' ਵਿਚੋਂ ਉਠਦਾ ਹੈ ? ਉਠਦਾ ਵੀ ਹੈ ਤੇ ਨਹੀਂ ਵੀ। ਹੈ ਇੰਝ ਜੀਕਣ ਕਬੀਰ ਜੀ ਨੇ ਦਸਿਆ ਹੈ ਜੁ 'ਤਨ ਰੈਨੀ ਮਨ ਪੁਨ ਰਪਿ ਕਰਿ ਹਉ' ਭਾਵ ਤਨ ਮਨ ਨੂੰ ਆਪਣੀ ਭ੍ਰਿਸ਼ਟੀ ਹੋਈ ਸ਼ਕਲ ਵਿਚ ਨਹੀਂ ਰਹਿਣ ਦੇਣਾ, ਸਗੋਂ ਸਿਮਰਨ ਦੀ ਭੱਠੀ ਵਿਚ, ਸੱਚੀ ਟਕਸਾਲ ਵਿਚ ਭੈ ਤੇ ਭਾਓ ਦੀ ਅਗਨੀ ਨਾਲ ਫੂਕਾਂ ਮਾਰ ਕੇ ਇਸ ਨੂੰ ਨਵੇਂ ਤੋਂ ਨਵੇਂ ਜੋਬਨ ਵਿਚ ਲਿਆਉਣਾ ਹੈ, ਤਾਂ ਜੁ ਭਾਵੇਂ ਉਪਰੋਂ ਤਾਂ ਸਰੀਰ ਉਹੋ ਜਿਹਾ ਨਜ਼ਰ ਆਉਂਦਾ ਰਹੇ, ਪਰ ਅੰਦਰੋ ਅੰਦਰ ਰੰਗ ਨਾਲ, ਮਜੀਠੇ ਰੰਗ ਨਾਲ, ਰੰਗਿਆ ਜਾਏ। ਗੁਰੂ ਮਹਾਰਾਜ ਜੀ ਦਾ ਵੀ ਪਵਿੱਤਰ ਵਾਕ ਹੈ :—

ਦਿਸੈ ਸੁਣੀਐ ਜਾਣੀਐ
ਸਾਉ ਨ ਪਾਇਆ ਜਾਇ॥
ਰੁਹਲਾ ਟੁੰਡਾ ਅੰਧੁਲਾ
ਕਿਉ ਗਲਿ ਲਗੈ ਧਾਇ॥
ਭੈ ਕੇ ਚਰਣ, ਕਰ ਭਾਵ ਕੇ,
ਲੋਇਣ ਸੁਰਤਿ ਕਰੇਇ॥
ਨਾਨਕੁ ਕਹੈ ਸਿਆਣੀਏ
ਇਵ 'ਕੰਤ' ਮਿਲਾਵਾ ਹੋਇ॥ ੨॥

(ਵਾਰ ਮਾਝ ਸਲੋਕ ਮ: ੨, ਅੰਗ ੧੩੯)

ਭਾਵ ਜੇ ਉਸ ਕੰਤ ਨੂੰ ਮਿਲਣਾ ਹੈ ਤਾਂ ਇਨ੍ਹਾਂ ਪੈਰਾਂ ਦੇ ਭਾਰ ਟੁਰ ਕੇ ਓਥੇ ਨਹੀਂ ਪਹੁੰਚ ਸਕੀਦਾ, ਵਾਹਿਗੁਰੂ ਜੀ ਦੇ ਭੈ ਦੇ ਚਰਨ ਬਣਾ। ਇਨ੍ਹਾਂ ਅੱਖਾਂ ਨਾਲ ਉਸ ਵਾਹਿਗੁਰੂ ਨੂੰ ਨਹੀਂ ਵੇਖ ਸਕੀਦਾ, ਓਸ ਨੂੰ ਦੇਖਣ ਲਈ ਬਿਅੰਨ ਅੱਖਾਂ (ਸੁਰਤੀ ਵਾਲੀਆਂ) ਖੋਲ੍ਹ, ਭਾਵ ਨਿਜ ਨੈਣ (ਜਿਨ੍ਹਾਂ ਉਪਰ ਹੁਣ ਛੌੜ ਹਨ) ਓਹ ਖੋਲ੍ਹ। ਜਦ ਭੈ-ਪੈਰ ਤੇ ਪ੍ਰੇਮ-ਹੱਥ ਨਹੀਂ ਤਾਂ ਮਾਨੋ ਪ੍ਰਾਣੀ ਲੰਗੜਾ ਲੂਲਾ ਤੇ ਟੁੰਡਾ ਹੈ (ਰਹੁਲਾ ਟੁੰਡਾ ਅੰਧਲਾ ਕਿਓ ਗਲ ਲਗ ਧਾਇ)। ਫਿਰ ਕੀਕਣ ਭੱਜ ਕੇ ਤੂੰ ਓਸ ਕੰਤ ਦੇ ਗਲ ਲਗੇਂਗਾ ? ਜਦ ਟੰਗਾਂ ਹੀ ਨਹੀਂ ਤਦ ਭੱਜਣਾ ਕੀਕਣ ? ਜਦ ਹੱਥ ਹੀ ਨਹੀਂ ਤਾਂ ਗਲਵੱਕੜੀ ਕੀਕਣ ? ਭਾਵੇਂ ਇਹ ਅੱਖਾਂ ਵੇਖ ਰਹੀਆਂ ਹਨ, ਪਰ ਉਹ ਪਿਆਰਾ ਪ੍ਰੀਤਮ ਨਹੀਂ ਦਿਸਦਾ, ਭਾਵੇਂ ਇਹ ਕੰਨ ਸੁਣ ਰਹੇ ਹਨ, ਪਰ ਓਹ

ਪਿਆਰਾ ਨਹੀਂ ਸੁਣੀਂਦਾ, ਭਾਵੇਂ ਇਹ ਦਿਮਾਗ਼ ਗੱਲ ਨੂੰ ਸਮਝ ਰਿਹਾ ਹੈ, ਪਰ ਵਾਸਤਵ ਵਿਚ ਉਹ 'ਅਲਖ' ਸਮਝ ਵਿਚ ਨਹੀਂ ਆਉਂਦਾ। (ਦ੍ਰਿਸੈ ਸੁਣੀਐ, ਜਾਣੀਐ 'ਸਾਉ' ਨ ਪਾਇਆ ਜਾਇ) ਸਮਝ ਕੀਕਣ ਆਵੇ ? ਉਥੇ ਤਾਂ ਭੈ ਦੇ ਪੈਰ, ਪ੍ਰੇਮ ਦੇ ਹੱਥ, ਸੁਰਤਿ ਵਾਲੀਆਂ ਅੱਖਾਂ ਦੀ ਲੋੜ ਹੈ। ਇਨ੍ਹਾਂ ਅੱਖਾਂ ਨਾਲ ਹੋਰ ਨਿਜ-ਨੈਣਾਂ ਦੀ ਵੀ ਲੋੜ ਹੈ। ਇਨ੍ਹਾਂ ਕੰਨਾਂ ਨਾਲ ਬਿਅੰਤ ਕੰਨਾਂ ਦੀ ਵੀ ਲੋੜ ਹੈ: ਇਨ੍ਹਾਂ ਪੈਰਾਂ ਤੋਂ ਇਲਾਵਾ ਭੈ-ਪੈਰਾਂ ਦੀ ਵੀ ਲੋੜ ਹੈ। ਜਦ ਓਹ ਅੰਦਰਲਾ-ਅਡੰਬਰ (Inner-equipment) ਵੀ ਲੱਭ ਪਿਆ ਤਾਂ ਇਹ ਮੁਇਆ, ਭੇਦ ਹੱਲ ਹੋਇਆ। ਕੀ ?—

> 'ਅਖੀ ਬਾਝਹੁ ਵੇਖਣਾ,
> ਵਿਣੁ ਕੰਨਾ ਸੁਨਣਾ॥
> ਪੈਰਾ ਬਾਝਹੁ ਚਲਣਾ,
> ਵਿਣੁ ਹਥਾ ਕਰਣਾ॥
> ਜੀਭੈ ਬਾਝਹੁ ਬੋਲਣਾ,
> "ਇਉ ਜੀਵਤ ਮਰਣਾ॥"
> ਨਾਨਕ ਹੁਕਮੁ ਪਛਾਣਿ ਕੈ
> ਤਉ ਖਸਮੈ ਮਿਲਣਾ॥ (ਅੰਗ ੧੩੯)

'ਅਖੀ ਬਾਝਹੁ ਵੇਖਣਾ।' ਕੀ ਹੋਇਆ ? ਇਨ੍ਹਾਂ ਅੱਖਾਂ ਨਾਲ ਨਹੀਂ, ਨਿਜ ਨੈਣਾਂ ਨਾਲ ਵੇਖਣਾ ? 'ਵਿਣ ਕੰਨਾ ਸੁਨਣਾ, ਕੀ ਹੋਇਆ ? ਬਿਅੰਨ-ਕੰਨਾਂ, ਸੁਰਤੀ ਵਾਲੇ ਕੰਨਾਂ ਨਾਲ 'ਨਾਮ' ਸੁਣਨਾ! 'ਪੈਰਾ ਬਾਝਹੁ ਚਲਣਾ' ਕੀ ਹੋਇਆ ? 'ਭੈ ਕੇ ਚਰਨ' ਭਾਵ ਭੈ ਵਿਚ ਰਹਿਣਾ ਤੇ ਦਿਨ ਬਤੀਤ ਕਰਨੇ 'ਵਿਣੁ ਹਥਾ ਕਰਣਾ' ਕੀ ਹੋਇਆ ? ਪ੍ਰੇਮ ਨਾਲ ਨਿਸ਼ਕਾਮ ਸੇਵਾ ਕਰਨੀ। 'ਜੀਭੈ ਬਾਝਹੁ ਬੋਲਣਾ' ਕੀ ਹੋਇਆ ? ਰੋਮ ਰੋਮ ਦੁਆਰਾ ਅਜਪਾ ਜਾਪ ਕਰਨਾ। ਹੁਣ ਜਦ ਪ੍ਰਾਣੀ ਇਸ ਪਦਵੀ 'ਤੇ ਪਹੁੰਚ ਗਿਆ ਤਾਂ ਮਾਨੋ ਉਸ ਦਾ ਬਾਹਰਲਾ ਸਰੀਰ 'ਮਰ' ਗਿਆ। ਉਪਰੋਂ ਹੈ, ਪਰ ਵਿਚੋ ਵਿਚ ਹੋਰ ਅੰਤਰੀਵ-ਸਰੀਰ ਤਿਆਰ ਹੋ ਗਿਆ। ਹਾਂ ਜੀ, ਉਪਰਲਾ ਸਰੀਰ ਮਾਨੋ 'ਕਬਰ' ਵਿਚ ਤਬਦੀਲ ਹੋ ਗਿਆ। ਇਹ 'ਜੀਵਤ ਮਰਣਾ' ਹੈ। ਇੰਝ ਓਹ ਜੀਉਂਦੇ ਹੀ ਮਰ ਗਿਆ। ਕੀਕਣ ? ਉਸ ਦੀ ਆਪਣੀ-ਹਉਮੈਂ ਅੰਦਰੋ ਅੰਦਰ ਕਿਧਰੇ 'ਦਫ਼ਨ' ਹੋ ਗਈ ਪਰ ਕੀ ਇਥੇ ਹੀ ਬੱਸ ਹੈ ? ਕੀ 'ਦਫ਼ਨ' ਹੋ ਕੇ ਖ਼ਾਤਮਾ ਹੈ ? ਨਹੀਂ ਨਹੀਂ, ਇਸ ਸ਼ਬਦ-ਮਰਨੇ, ਨਾਮ-ਮਰਨੇ ਪਿਛੋਂ ਨਵ-ਜੀਵਨ ਹੈ। ਯਥਾ:—

> 'ਸਬਦੇ ਊਚੋ ਊਚਾ ਹੋਇ॥
> ਨਾਨਕ ਸਾਚ ਸਮਾਵੈ ਸੋਇ॥ (ਆਸਾ ਮ: ੩, ਅੰਗ ੩੬੩)

ਏਕੁ 'ਸਬਦੁ' ਮੇਰੈ ਪ੍ਰਾਨਿ ਬਸਤੁ ਹੈ
ਬਾਹੁੜਿ ਜਨਮਿ ਨ ਆਵਾ॥ (ਬਿਲਾਵਲੁ ਮ: ੧, ਅੰਗ ੭੯੫)
ਸਬਦਿ ਮਰਹਿ ਸੇ ਮਰਣੁ ਸਵਾਰਹਿ॥ (ਮਾਰੂ ਮ: ੩, ਅੰਗ ੧੦੯੭)
ਸਬਦਿ ਮਰੈ ਫਿਰਿ ਮਰਣੁ ਨ ਹੋਇ॥
ਬਿਨੁ ਮੂਏ ਕਿਉ ਪੂਰਾ ਹੋਇ॥ (ਗਉੜੀ ਮ: ੧, ਅੰਗ ੧੫੩)

ਤਾਂ ਪਤਾ ਲੱਗਾ ਜੁ ਵਾਸਤਵ ਵਿਚ ਮਰਨਾ ਤਾਂ 'ਨਾਮ' ਨਾਲ ਹਉਮੈਂ ਨੂੰ ਮਾਰਨਾ ਸੀ ਤੇ ਆਪਣੇ ਤਨ ਮਨ ਨੂੰ 'ਰੈਣ' ਵਾਂਗ 'ਸੱਚੀ-ਟਕਸਾਲ' ਵਿਚ ਢਾਲਣਾ ਸੀ। ਇਹ 'ਜੀਵਤ-ਮਰਨਾ' ਅਖਵਾਉਂਦਾ ਹੈ, ਪਰ ਇੰਝ ਮਰ ਕੇ ਪ੍ਰਾਣੀ ਫਿਰ ਇਸੇ ਸਰੀਰ ਵਿਚ ਜਾਗ ਉਠਦਾ ਹੈ, ਕਿਉਂਕਿ ਫਿਰ ਆਪਣੀ ਹਉਮੈ ਨਾਲ ਨਹੀਂ ਬੋਲਦਾ, ਵਾਹਿਗੁਰੂ ਜੀ ਦੀ ਹਉਮੈ ਨਾਲ ਉਠਦਾ ਬੈਠਦਾ ਤੇ ਕੰਮ ਕਰਦਾ ਹੈ।

ਇੱਥੇ ਅੱਪੜ ਕੇ 'ਨਵ-ਜੀਵਨ' ਪਾ ਕੇ ਪਤਾ ਲੱਗਾ ਕਿ ਜੋ ਪਹਿਲਾਂ ਤਨ ਮਨ ਸੀ ਓਹ ਤਾਂ ਮਾਨੋ ਸਾਡੇ ਇਰਦ ਗਿਰਦ ਟੁਰਦੀ ਫਿਰਦੀ ਲੋਥ ਸੀ, ਕਬਰ ਸੀ। ਓਹ 'ਕਬਰ' ਹਉਮੈਂ ਨੇ ਆਪਣੇ ਇਰਦ ਗਿਰਦ ਬੱਧੀ ਹੋਈ ਸੀ। ਜਦ ਹਉਮੈਂ ਗਈ ਤਾਂ ਉਹ 'ਕਬਰ' ਵੀ ਨਾਲੇ ਗਈ; ਜੀਕਣ ਅੰਡਾ ਕੋਈ ਟੁੱਟ ਫੁੱਟ ਜਾਂਦਾ ਹੈ। 'ਨਾਮ'-ਪ੍ਰਗਾਸ ਜਦ ਹੋ ਗਿਆ ਤਾਂ ਦੂਰ-ਦੁਰੇਡਾ ਵਾਹਿਗੁਰੂ ਇਸੇ 'ਕਬਰ' ਨੂੰ ਭੰਨ ਕੇ ਸਾਨੂੰ ਆ ਮਿਲਦਾ ਹੈ। ਮੇਰਾ ਭਾਵ ਇਹ ਹੈ ਜੋ ਇਸ ਸਰੀਰ ਨੂੰ ਤਦ ਤੋੜੀ 'ਕਬਰ' ਆਖੀਦਾ ਹੈ ਜਦ ਤੋੜੀ ਇਹ ਜੀਵ ਹਉਮੈਂ ਵਿਚ, ਅਗਿਆਨ ਵਿਚ ਸੁੱਤਾ ਹੈ। ਜਦ 'ਨਾਮ' ਦੀ ਜੋਤ ਜਗਾ ਕੇ ਉਠਿਆ ਤਦ ਮਾਨੋ ਓਹੋ ਮੁਰਦਾ ਉਠ ਖਲੋਤਾ!

ਇਸ ਦਾ ਭਾਵ ਅੰਦੂਲੇ-ਆਪੇ ਦੀ ਤਬਦੀਲੀ (Internal Change) ਹੈ। ਤੇ ਓਹ ਕੋੜ੍ਹੀ ਲਾਜ਼ਰਸ ਜੋ ਕਬਰ ਵਿਚੋਂ ਉਠਿਆ ਸੀ, ਉਸ ਦਾ ਕੀ ਭਾਵ ਹੈ ? ਜਦ ਤੋੜੀ ਓਹ ਕਾਮ ਕ੍ਰੋਧ ਆਦਿ ਵਿਸ਼ਿਆਂ ਵਿਚ ਗ਼ਲਤਾਨ ਸੀ ਤਦ ਤੋੜੀ ਓਹ ਆਤਮਕ-ਕੋੜ੍ਹੀ ਸੀ, ਜਦ 'ਨਾਮ' ਦੀ ਪ੍ਰਾਪਤੀ ਉਸ ਨੂੰ ਹੋਈ ਤਾਂ ਓਹ ਮਾਨੋ 'ਕਬਰ' (ਸਰੀਰ) ਵਿਚੋਂ ਉਠ ਖਲੋਤਾ, ਭਾਵ ਸਾਵਧਾਨ ਹੋ ਗਿਆ। ਇਹ ਭਾਵ ਯਸੂਹ ਮਸੀਹ ਜੀ ਦੇ ਜਾਗਣ ਯਾ ਕਬਰ ਵਿਚੋਂ ਉਠਣ ਦਾ ਹੈ।

(੪)

ਆਓ ਹੁਣ ਅਸੀਂ ਦੇਸ਼ ਦੀਆਂ ਅਨੇਕਾਂ ਅਜਿਹੀਆਂ ਸਾਖੀਆਂ ਵਿਚੋਂ ਇਕ ਲਈਏ ਤਾਂ ਜੋ ਸਾਨੂੰ ਕਿਧਰੇ ਇਹੋ ਭੁਲੇਖਾ ਨਾ ਪੈ ਜਾਵੇ ਜੋ ਪੱਛਮ ਵਾਲੇ ਹੀ ਮਰ ਕੇ ਉਠਦੇ ਹਨ, ਪੂਰਵ ਵਾਲੇ ਨਹੀਂ। ਪੁਰਾਣਾਂ ਵਿਚ ਇਕ ਸਾਖੀ ਆਉਂਦੀ ਹੈ ਜੋ

ਸ਼ਿਵਜੀ ਮਹਾਰਾਜ ਕਿਧਰੇ ਬਾਹਰ ਗਏ ਤੇ ਪਾਰਬਤੀ ਜੀ ਨੇ ਨ੍ਹਾਉਣਾ ਸੀ। ਹੁਣ ਇਹ ਸੋਚ ਕੇ ਨ੍ਹਾਉਣ ਵੇਲੇ ਕੋਈ ਅੰਦਰ ਨਾ ਵੜ ਆਵੇ, ਪਾਰਬਤੀ ਜੀ ਨੇ ਆਪਣਾ ਪੁੱਤਰ ਬਾਹਰ ਬਿਠਾ ਦਿੱਤਾ, ਤੇ ਉਸ ਨੂੰ ਆਖਿਆ, ਕਿਸੇ ਨੂੰ ਅੰਦਰ ਨਾ ਆਉਣ ਦੇਵੀਂ। ਜਦ ਕੁਛ ਦੇਰ ਹੋਈ ਤਾਂ ਸ਼ਿਵ ਜੀ (ਉਸ ਅੰਜਾਣੇ ਦਾ ਪਿਤਾ) ਹੀ ਆਏ, ਪਰ ਪੁੱਤਰ ਨੇ ਅੰਦਰ ਨ ਜਾਣ ਦਿੱਤਾ। ਤਦ ਸ਼ਿਵ ਜੀ ਨੇ ਉਸ ਦੀ ਗਰਦਨ ਕੱਟ ਦਿਤੀ ਤੇ ਆਪ ਅੰਦਰ ਵੜ ਆਏ। ਪਾਰਬਤੀ ਨੇ ਆਪਣੇ ਪੁੱਤਰ ਦੀ ਇਹ ਦਸ਼ਾ ਵੇਖ ਕੇ ਸ਼ਿਵ ਜੀ ਨੂੰ ਓਸ ਨੂੰ ਜਿਵਾਣ ਲਈ ਆਖਿਆ। ਸ਼ਿਵ ਜੀ ਨੇ ਓਸ ਨੂੰ ਸਾਵਧਾਨ ਕੀਤਾ ਤੇ ਹੁਣ ਉਸੇ ਦਾ ਨਾਮ 'ਗਣੇਸ਼' ਹੈ।

ਇਸ ਸਾਖੀ ਵਿਚ ਵੀ ਮਰ ਕੇ ਜੀਵਣ ਦੀ ਦਸ਼ਾ ਦਸੀ ਗਈ ਹੈ। ਇਸ ਦਾ ਕੀ ਭਾਵ ਹੈ ? ਉੱਤਰ ਹੈ ਜੁ ਪਾਰਬਤੀ ਤਾਂ ਮਾਇਆ ਹੈ। ਉਸ ਦਾ ਪੁੱਤਰ ਮਨ ਹੈ, ਤੇ 'ਸ਼ਿਵ' ਪਦ ਇਥੇ ਉਨਮਨ ਯਾ ਵਾਹਿਗੁਰੂ ਵਾਸਤੇ ਵਰਤਿਆ ਗਿਆ ਹੈ। ਜਦ ਤੋੜੀ ਵਾਹਿਗੁਰੂ ਬਾਹਰ ਸੀ ਤਾਂ ਬਾਹਰ ਸੀ, ਪਰ ਜਦ ਅੰਦਰ ਵੜਨ ਲਗਾ ਤਾਂ ਮਨ ਜੋ ਚੰਚਲ ਹੈ, ਉਸ ਨੂੰ ਵੜਨ ਨਹੀਂ ਦੇਂਦਾ ਸੀ, ਉਸ ਨੂੰ ਝਟਕਾਣਾ ਪਿਆ। ਇਹ ਹੋਈ ਪਾਰਬਤੀ ਦੇ ਪੁਤ੍ਰ (ਮਨ) ਦੀ ਮੌਤ। ਪਰ ਜਦ ਜੋਤ ਨੂੰ ਵੇਖ ਕੇ ਮਨ ਆਪ ਉਹੋ ਰੂਪ ਹੋ ਗਿਆ ਤਾਂ ਮੋਇਆ ਹੋਇਆ ਮਨ ਜਾਗ ਉਠਿਆ, ਕਿਉਂਕਿ ਉਹ ਆਪ ਵੀ ਤਨ ਮਨ ਨਹੀਂ, ਉਨਮਨ, (Higher-self ) ਹੋ ਗਿਆ, ਸਾਵਧਾਨ-ਮਨ ਹੋ ਗਿਆ। 'ਗਣੇਸ਼' ਅੱਖਰ ਦਾ ਵੀ ਇਹੀ ਭਾਵ ਹੈ। ਕੀ ? ਗਣੇਸ਼, ਭਾਵ ਇਹਨਾਂ ਪੰਜ ਇੰਦ੍ਰੀਆਂ (ਯਾ ਗਣਾਂ) ਦਾ ਓਹੋ ਹੁਣ ਏਸ (ਈਸ਼ਵਰ) ਮਾਲਕ ਦਾ ਹੋ ਗਿਆ। ਅਗੇ ਮਨ ਇੰਦ੍ਰੀਆਂ ਦੇ ਕਾਬੂ ਵਿਚ ਸੀ, ਪ੍ਰਾਧੀਨ ਸੀ, ਹੁਣ ਸ੍ਵੈ-ਸਥਿਤ ਸਾਵਧਾਨ ਹੋ ਗਿਆ। ਪਰ ਤੁਸੀਂ ਆਖੋਗੇ ਜੋ ਗਣੇਸ਼ ਦੇ ਸਿਰ ਉਪਰ ਹਾਥੀ ਵਾਲੀ ਸੁੰਡ ਕਿਉਂ ਹੈ ? ਉੱਤਰ ਹੈ ਜੋ ਤਸਵੀਰਾਂ ਵਿਚ ਗਣੇਸ਼ ਦੇ ਸਿਰ ਉਪਰ 'ਓਅੰਕਾਰ' ਦੱਸਣ ਲਈ ਪੁੱਠਾ ਊੜਾ ਰਖਿਆ ਜਾਂਦਾ ਹੈ, ਤੇ ੧ਓ ਦੀ ਲੰਮੀ ਸੁੰਡ ਹੈ। ਭਾਵ ਇਥੇ ਹਾਥੀ ਤਾਂ ਬਾਹਰਮੁਖੀ ਸਕੂਲ ਵਾਸਤੇ ਭੁਲੇਖਾ ਹੈ, ਅੰਤਰਗਤ ਪੁਰਸ਼ (Esoteric School) ਇਹ ਜਾਣਦਾ ਹੈ ਜੋ ਇਹ ਸੁੰਡ ਹਾਥੀ ਦੀ ਵਾਚਕ ਨਹੀਂ, ਸਗੋਂ ਓਅੰਕਾਰ (ਓ) ਦੀ ਵਾਚਕ ਹੈ। ਗਣੇਸ਼ ਉਹ ਹੈ ਜਿਸ ਨੇ ਆਪਣਾ ਸਿਰ ਉਪਰ ਰਖ ਲਿਆ ਹੈ। ਬਸ ਇਹੋ ਤਾਂ ਮਰ ਜਾਣਾ, ਜੀ ਉਠਣਾ, 'ਕਬਰ' ਵਿਚੋਂ ਉਠ ਖਲੋਣਾ ਹੈ ਜਿਸ ਦਾ ਵਰਣਨ ਉਪਰ ਆਇਆ ਹੈ।

ਪਰ ਸੋਚਣ ਵਾਲੀ ਗੱਲ ਇਹ ਹੈ ਜੋ ਇਸ 'ਸਿਰੀ' (ਹਉਮੈ) ਨੂੰ ਕੱਟਦਾ ਕੌਣ ਹੈ ? ਉਤਰ ਹੈ 'ਨਾਮ' 'ਧੁਨੀ', ਯਾ ਇਉਂ ਆਖੋ ਉਹ 'ਸ਼ਿਵ ਦੀ ਬਾਣੀ' ਭਾਵ ਨਾਮ ਦੀ ਧੁਨੀ ਜੋ ਵਾਹਿਗੁਰੂ ਤੋਂ ਉੱਠਦੀ ਹੈ। ਇਸੇ ਕਰਕੇ ਮਹਾਂਵਾਕ ਹੈ:—

ਪਾਰਬ੍ਰਹਮ ਪ੍ਰਭ ਭਏ ਦਇਆਲਾ
ਸਿਵ ਕੈ ਬਾਣਿ ਸਿਰੁ ਕਾਟਿਓ॥ (ਟੋਡੀ ਮ: ੫, ਅੰਗ ੭੧੪)

ਇਹ ਹੈ ਸ਼ਿਵਜੀ ਦਾ ਅਪਣੀ ਬਾਣੀ ਨਾਲ ਗਣੇਸ਼ ਦਾ 'ਸਿਰ' ਕੱਟਣਾ।

(੫)

ਪਰ ਕਈ ਸਜਣ ਆਖਣਗੇ ਜੁ ਇਹ ਗੱਲ ਠੀਕ ਨਹੀਂ, ਸੱਚ ਮੁੱਚ ਕਿਸੇ ਨੇ ਸਿਰ ਕਟਿਆ ਹੋਵੇਗਾ ਤੇ ਫਿਰ ਲਾਇਆ ਹੋਵੇਗਾ, ਸੱਚ ਮੁੱਚ ਕਿਸੇ ਮੁਰਦੇ ਨੂੰ ਜਿਵਾਇਆ ਹੋਵੇਗਾ। ਪਿਆਰੇ ਪਾਠਕੋ! ਜੇ ਕੋਈ ਅਜੇਹਾ ਮੁਰਦਾ ਜਿਵਾ ਵੀ ਦੇਵੇ ਤਾਂ ਓਹ ਨਾਟਕ ਚੇਟਕ ਗਿਣਿਆ ਜਾਵੇਗਾ, ਡਾਕਟਰੀ ਕਾਢ ਕੱਢੀ ਕਹੀ ਜਾਵੇਗੀ, ਧਰਮ ਦੇ ਨਾਲ ਉਸ ਦਾ ਕੀ ਸੰਬੰਧ ? ਧਰਮ ਵਿਚ ਤਾਂ ਸਭ ਤੋਂ ਵੱਡੀ ਗੱਲ ਹੈ, ਕਿਸੇ ਤਰ੍ਹਾਂ ਇਸ ਹਉਮੈਂ ਨੂੰ ਮਾਰਨਾ, ਤੇ ਹਉਮੈਂ ਨਹੀਂ ਮਰਦੀ 'ਨਾਮ' ਬਿਨਾ। 'ਤੀਨ-ਤਾਪ' ਕੱਢਣੇ ਦਾ ਭਾਵ, 'ਤੇਈਆ' ਕੱਢਣੇ ਦਾ ਭਾਵ ਵੀ ਸਰੀਰਕ ਰੋਗ ਕੱਢਣੇ ਨਹੀਂ, ਸਗੋਂ ਆਧਿ, ਬਿਆਧਿ, ਰੋਗਾਂ ਨੂੰ ਸਰੀਰ ਵਿਚੋਂ 'ਨਾਮ' ਦੁਆਰਾ ਕੱਢਣਾ ਹੈ। ਯਥਾ ਸ੍ਰੀ ਗੁਰੂ ਵਾਕ :—

'ਤੀਨੇ ਤਾਪ' ਨਿਵਾਰਣਹਾਰਾ
ਦੁਖ ਹੰਤਾ ਸੁਖ ਰਾਸਿ॥ .......
ਸੰਤ ਪ੍ਰਸਾਦਿ 'ਬੈਦ ਨਾਰਾਇਣ'
ਕਰਣ ਕਾਰਣ ਪ੍ਰਭ ਏਕ॥
ਬਾਲ ਬੁਧਿ ਪੂਰਨ ਸੁਖਦਾਤਾ
ਨਾਨਕ ਹਰਿ ਹਰਿ ਟੇਕ॥ (ਅੰਗ ੭੧੪)

ਇਥੇ ਵੈਦ, ਹਕੀਮ ਵਾਹਿਗੁਰੂ ਆਪ ਹੈ, ਮਲ੍ਹਮ 'ਨਾਮ' ਦੀ ਲਗਾਂਦਾ ਹੈ, ਤੇ ਤਿੰਨ-ਤਪ ਆਧੀ, ਬਿਆਧੀ, ਉਪਾਧੀ ਦੇ ਨਵਿਰਤ ਕਰਕੇ ਸਾਨੂੰ ਬਾਲਕਾਂ ਵਾਂਗ ਨਵਾਂ ਨਰੋਆ, ਸਾਵਧਾਨ ਕਰਦਾ ਹੈ, ਮਾਨੋ ਕਿਸੇ ਕੋੜ੍ਹੀ ਦਾ ਆਤਮਕ-ਕੋੜ੍ਹ ਦੂਰ ਹੋ ਗਿਆ, ਮਾਨੋ ਕੋਈ ਦ੍ਰਿਦ੍ਰੀ ਆਪਣਾ ਦ੍ਰਿਦ੍ਰ ਛੱਡ ਕੇ ਤਤਪਰ, ਤਿਆਰ ਬਰ ਤਿਆਰ ਹੋ ਗਿਆ। ਇਹ ਸੁੱਚਾ, ਸੱਚਾ ਨਵ-ਜੀਵਨ ਹੈ। ਜੋ ਇਸ ਅੰਦਰਲੇ ਗੁੱਝੜੇ ਭੇਦ ਨੂੰ ਨਹੀਂ ਜਾਣਦੇ, ਓਹ ਮੇਰੇ ਭੁਲੇਖਿਆਂ ਵਾਂਗ ਮਾਇਆ ਦੀਆਂ ਭੁੱਲ-ਭਲਈਆਂ ਵਿਚ ਭਰਮਦੇ ਹਨ। ਉਹ ਆਪ ਡੁਬੇ ਹੋਰਾਂ ਨੂੰ ਵੀ ਡੋਬਦੇ ਹਨ, ਓਹ ਆਪ ਅੰਨ੍ਹੇ ਹੋਰਾਂ ਨੂੰ ਵੀ ਰਾਹੋਂ-ਬੇ-ਰਾਹ ਕਰਦੇ ਹਨ। ਉਹਨਾਂ ਵਾਸਤੇ ਹੀ ਮਹਾਂ ਵਾਕ ਹੈ—

ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ॥
ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ॥
ਕਿਉ ਰਾਹਿ ਜਾਵੈ 'ਮਹਲੁ' ਪਾਵੈ ਅੰਧ ਕੀ ਮਤਿ ਅੰਧਲੀ॥
ਵਿਣੁ 'ਨਾਮ' ਹਰਿ ਕੇ ਕਛੁ ਨ ਸੂਝੈ ਅੰਧੁ ਬੂਡੌ ਧੰਧਲੀ॥

ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ॥
ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ॥ (ਅੰਗ ੭੬੭)

ਹੇ ਵਾਹਿਗੁਰੂ ! ਅੰਧਲੇ ਹਾਂ; ਸਾਨੂੰ ਨਾਮ-ਡੰਗੋਰੀ ਦੇਹ!! ਹੇ ਵਾਹਿਗੁਰੂ! ਅਸੀਂ ਮਤਹੀਣ ਆਗੂ ਹਾਂ, ਸਾਨੂੰ ਪਿਛਾਂਹ ਸੁਟ!! ਹੇ ਵਾਹਿਗੁਰੂ! ਅਸੀਂ ਰਾਹੋਂ ਬੇਰਾਹ ਜਾ ਰਹੇ ਹਾਂ, ਸਾਨੂੰ ਆਪ ਆਪਣਾ ਪਾਧਰ ਦੱਸ!! ਸੱਜਨ ਪਿਤਾ! ਸਾਡੇ ਹੱਥ ਉਹ ਬਿਜਲੀ ਦਾ ਲਾਟੂ ਦੇਹ ਜੋ 'ਦਿਨ ਰੈਨਿ ਚਾਨਣ ਚਾਓ ਉਪਜੈ।' ਹਾਂ ਹਾਂ, ਕਿਰਪਾਲੂ ਪਿਤਾ, ਸਾਨੂੰ 'ਨਾਮ' ਦਾ ਸੂਰਜ (ਪ੍ਰਕਾਸ਼-ਦਾਤਾ) ਬਖ਼ਸ਼!!!

ਜੋ ਭੋਲੇ ਭਰਾ ਇਸ ਡੂੰਘਾਈ ਤਕ ਨਹੀਂ ਅੱਪੜਦੇ, ਸਮੁੰਦਰ ਵਿਚ ਚੁੱਭੀ ਮਾਰ ਕੇ ਬ੍ਰਹਮ-ਗਿਆਨ ਦਾ ਮੋਤੀ ਨਹੀਂ ਲੱਭਦੇ, ਉਨ੍ਹਾਂ ਲਈ ਤਾਂ 'ਸ਼ਿਵ' ਕੋਈ ਆਦਮੀ ਹੋਇਆ ਹੋਵੇਗਾ ਤੇ ਪਾਰਵਤੀ ਕੋਈ ਜ਼ਨਾਨੀ। ਇਹਨਾਂ ਹੀ ਭੋਲੇ ਭਰਾਵਾਂ ਨੂੰ ਸ੍ਰੀ ਨਾਮ ਦੇਵ ਜੀ ਨੇ ਇਉਂ ਠੱਠੇ ਵਿਚ ਆਖਿਆ ਹੈ:—

ਪਾਂਡੇ! ਤੁਮਰਾ ਮਹਾਦੇਉ,
ਧਉਲੇ ਬਦਲ ਚੜਿਆ ਆਵਤੁ ਦੇਖਿਆ ਥਾ॥
ਮੋਦੀ ਕੇ ਘਰ ਖਾਣਾ ਪਾਕਾ
ਵਾ ਕਾ ਲੜਕਾ ਮਾਰਿਆ ਥਾ॥ ੨॥...
ਹਿੰਦੂ ਅੰਨ੍ਹਾ ਤੁਰਕੂ ਕਾਣਾ॥
ਦੁਹਾਂ ਤੇ ਗਿਆਨੀ ਸਿਆਣਾ॥

(ਗੋਂਡ ਨਾਮਦੇਉ ਜੀਉ, ਅੰਗ ੮੭੪)

'ਪਾਂਡਾ' ਉਨ੍ਹਾਂ ਬ੍ਰਾਹਮਣਾਂ ਦਾ ਨਾਮ ਹੈ ਜੋ ਪੈਸੇ ਪਿੱਛੇ ਤਾਂ ਭੱਜਦੇ ਹਨ, ਕਥਾ ਵਾਰਤਾ ਤਾਂ ਸੁਣਾਂਦੇ ਹਨ, ਪਰ ਆਪ ਉਨ੍ਹਾਂ ਦਾ ਭਾਵ ਨਹੀਂ ਜਾਣਦੇ। ਮਸ਼ਹੂਰ ਹੈ ਜੁ ਪਾਂਡੇ ਗੰਗਾ ਕੋਲ ਰਹਿ ਕੇ ਗੰਗਾ ਵਿਚ ਅਸ਼ਨਾਨ ਨਹੀਂ ਕਰਦੇ, ਜਵਾਲਾਪੁਰ ਜਾ ਕਰਦੇ ਹਨ। ਸੋ ਇਸ ਕਰਕੇ ਨਾਮਦੇਵ ਜੀ ਮੂੜ੍ਹ ਗਿਆਨੀਆਂ ਨੂੰ 'ਪਾਂਡਾ' ਬੁਲਾ ਕੇ ਆਖਦੇ ਹਨ, 'ਹੇ ਅੰਨ੍ਹੇ ਮਿੱਤਰ! ਸੱਚ ਹੈ, ਪਾਰਵਤੀ, ਜੋ ਮੋਦੀ ਖ਼ਾਨੇ ਦੀ (ਰਸੋਈ) ਦੀ ਮਾਲਕ ਸੀ, ਸ਼ਿਵ ਜੀ ਨੇ ਉਸ ਦਾ ਪੁੱਤਰ, ਹਾਂ ਜੀ, ਉਸ ਦਾ 'ਲੜਕਾ ਮਾਰਿਆ ਸੀ!' ਹੇ ਕਾਣੇ ਮਿੱਤਰ, ਸੱਚ ਮੁੱਚ ਧੌਲੇ ਬਲਦ ਉਪਰ ਚੜ੍ਹੇ ਓਹ ਮਹਾਂਦੇਵ ਆਇਆ ਸੀ। ਹੇ ਪਾਂਡੇ, ਤੇਰੀ ਬ੍ਰਿਤੀ ਮਾਇਆ ਵਲ ਹੈ, ਹਲਵੇ ਪੂੜੀਆਂ ਵੱਲ ਹੈ। ਤੂੰ ਕੀ ਜਾਣੇਂ ਬ੍ਰਹਮ-ਗਿਆਨ ਦੀਆਂ ਰਮਜ਼ਾਂ: ਬ੍ਰਹਮ ਗਿਆਨ ਤੇ ਕਟਾਖ, ਬ੍ਰਹਮ ਗਿਆਨ ਦੀਆਂ ਡੂੰਘਾਈਆਂ। ਪਰ ਹੇ ਮੈਂਡੇ ਬ੍ਰਹਮ-ਗਿਆਨੀ ਵੀਰ, ਆ ਜਾ! ਆ ਜਾ! ਰਲ ਬੈਠੀਏ :—

ਸੰਤੁ ਮਿਲੈ ਕਿਛੁ ਸੁਨੀਐ ਕਹੀਐ॥
ਮਿਲੈ ਅਸੰਤੁ ਮਸਟਿ ਕਰਿ ਰਹੀਐ॥ ੧॥ (ਅੰਗ ੮੭੦)

ਆ ਜਾ! ਆ ਜਾ! ਮੈਂਡੇ ਬ੍ਰਹਮ-ਗਿਆਨੀ ਵੀਰ ਆ ਜਾ, ਕਿਉਂਕਿ ਤੂੰ ਤੇ ਮੈਂ ਦੋਵੇਂ ਉਸੇ ਚਿਟੜੇ (ਧਉਲੇ) ਬਲਦ ਉਪਰ ਸੁਆਰੀ ਦੇ ਚਾਹਵਾਨ ਹਾਂ ਜਿਸ ਉਪਰ ਸਾਡਾ ਇਸ਼ਟ (ਮਹਾਂਦੇਵ-ਵਾਹਿਗੁਰੂ) ਸਦੀਵ-ਚੜ੍ਹਦਾ ਹੈ! ਹਾਂ ਹਾਂ, ਬ੍ਰਹਮ ਗਿਆਨੀ ਵੀਰ ਆ ਜਾ, ਆ ਜਾ! ਉਹ ਧਉਲਾ ਬਲਦ, ਉਹ ਨਾਮ-ਰਥ ਅੱਜ ਤਿਆਰ ਹੈ, ਆ ਜਾ, ਆ ਜਾ ਤੇ ਫ਼ਰਸ਼ ਛੱਡ, ਆ ਅਰਸ਼ ਵੱਲ ਟੁਰ ਚਲੀਏ, ਗਲਵਕੜੀ ਪਾ ਕੇ, ਜੱਫੀ ਮਾਰ ਕੇ, ਛਾਤੀ ਨਾਲ ਛਾਤੀ ਲਾ ਕੇ। ਮੈਂਡੇ ਵੀਰਨਾ ਆ ਜਾ, ਆ ਜਾ! ਅੱਜ ਮਾਇਆ-ਭੰਡਾਰਨੀ ਦਾ ਭਾਂਡਾ ਟੁੱਟ ਗਿਆ, ਉਸ ਦਾ ਪਿਆਰਾ ਪੁੱਤਰ ਫੁਟ ਗਿਆ! ਮੈਂਡੇ ਵੀਰਨਾ ਆ ਜਾ, ਆ ਜਾ! ਸ਼ੜੱਪ ਆ ਜਾ, ਕਿਉਂਕਿ ਓਹੋ ਪੁੱਤਰ ਮੈਂਡੇ ਲਾਲ, ਮੈਂਡੇ ਵੈਦ, ਮੈਂਡੇ ਪਰਉਪਕਾਰੀ ਨੇ ਫਿਰ ਜਿਵਾਇਆ ਹੈ, ਮੁਰਦਾ ਫਿਰ ਤੁਰਾਇਆ ਹੈ!! ਹਾਂ ਹਾਂ ਆਜਾ...... ਹਾਂ ਹਾਂ ਆਜਾ....... ਹਾਂ ਹਾਂ ਆਜਾ!! ਤੇ ਆ ਕੇ ਕਦੀ ਨਾ ਵੰਞ, ਕਦੀ ਨਾ ਵੰਞ--ਕਦੀ ਨਾ ਵੰਞ—!!! ਮੈਂਡੜੇ ਵੈਦੜਾ!!! ਬਾਬਾ ਵੈਦ ਰੋਗੀਆਂ ਦਾ!!!

# ਮੇਰੇ ਭੁਲੇਖੇ

# ਨੰ: ੬

ਗੁਰੁ ਦੀਪਕੁ ਤਿਹ ਲੋਇ॥ (ਸਲੋਕ ਮ: ੧ ਮਾਝ)

## ਜੋਤ ਦੇ ਦਰਸ਼ਨ

(੧)

ਆਓ ਹੁਣ ਅਸੀਂ ਉਸ ਭੁਲੇਖੇ ਦੀ ਵਿਚਾਰ ਕਰੀਏ ਜਿਸ ਵਿਚ ਸਾਨੂੰ ਕੁਝ ਆਗੂ ਲੈ ਜਾਂਦੇ ਹਨ। ਸਾਡੇ ਦੇਸ਼ ਵਿਚ ਕੁਝ ਅਜਿਹੇ ਵੀ ਨਾਮ-ਸਿਮਰਨ ਵਾਲੇ ਵੀਰ ਹਨ ਜਿਨ੍ਹਾਂ ਦੀਆਂ ਪੁਸਤਕਾਂ ਵਿਚ ਲਿਖਿਆ ਹੈ ਜੁ ਫਲਾਣੀ ਜਗਾ ਧਿਆਨ ਲਾਓ ਤਾਂ ਇਤਨੇ ਸੂਰਜਾਂ ਦੀ ਰੌਸ਼ਨੀ ਹੋਵੇਗੀ। ਇਸ ਰੌਸ਼ਨੀ ਨੂੰ ਕੁਝ ਕੁ ਅਭਿਆਸੀ ਲੱਭਦੇ ਵੀ ਹਨ। ਮੈਂ ਇਹ ਵੀ ਸੁਣਿਆ ਹੋਇਆ ਸੀ ਜੁ ਵਾਹਿਗੁਰੂ 'ਜੋਤੀ ਸਰੂਪ' ਹੈ। ਕੀ ਵਾਹਿਗੁਰੂ ਜੀ ਵੀ ਸੂਰਜ ਵਾਂਗ ਰੌਸ਼ਨ-ਮੁਨਾਰੇ ਹਨ ? ਜੋਤ-ਪੁੰਜ ਹਨ ? ਮੇਰਾ ਭਾਵ ਹੈ, ਕੀ ਜਦ ਵਾਹਿਗੁਰੂ-ਦਰਸ਼ਨ ਹੁੰਦਾ ਹੈ ਤਾਂ ਉਸ ਵੇਲੇ ਸੂਰਜ, ਚੰਦ ਦੀ ਰੌਸ਼ਨੀ ਵਾਂਗ ਕੋਈ ਝਲਕ ਯਾ ਦੀਦਾਰ ਹੁੰਦੇ ਹਨ ? ਜੇ ਇਹ ਸੱਚ ਹੈ ਤਾਂ ਕੀ ਅੱਖਾਂ ਖੋਲ੍ਹਿਆਂ ਉਹ 'ਜੋਤ' ਭਾਸਦੀ ਹੈ ਯਾ ਅੱਖਾਂ ਨੂਟਿਆਂ ਯਾ ਦੋਹਾਂ ਹਾਲਤਾਂ ਵਿਚ ? ਤੇ ਜੇ ਉਹ ਜੋਤ ਰੂਪ ਹਨ ਤਾਂ ਉਸ ਰੌਸ਼ਨੀ ਵਿਚ ਤੇ ਸੂਰਜ ਚੰਦ ਬਿਜਲੀ ਆਦਿ ਦੀ ਰੌਸ਼ਨੀ ਵਿਚ ਕੀ ਰਿਸ਼ਤਾ ਯਾ ਫ਼ਰਕ ਹੈ ? ਇਥੇ ਮੈਂ ਇਹ ਲਿਖਣਾ ਜ਼ਰੂਰੀ ਸਮਝਦਾ ਹਾਂ ਜੁ ਈਸਾਈ ਮਤ ਵਿਚ ਵੀ ਵਾਹਿਗੁਰੂ-ਦਰਸ਼ਨ ਵੇਲੇ ਸੂਰਜ-ਵਤ ਰੌਸ਼ਨੀ ਦਾ ਚਮਤਕਾਰ ਲਿਖਿਆ ਗਿਆ ਹੈ ਤੇ ਮਹਾਤਮਾ ਮੂਸਾ ਜੀ ਬਾਬਤ ਤਾਂ ਲਿਖਿਆ ਹੈ ਕਿ ਜਦ ਉਹ ਪਹਾੜ ਤੂਰ ਉਪਰ ਚੜ੍ਹੇ ਤਾਂ ਉਪਰ ਰੌਸ਼ਨੀ ਦਾ ਇਤਨਾ ਜਲਵਾ ਯਾ ਪ੍ਰਕਾਸ਼ ਹੋਇਆ ਜੁ ਉਹ ਝੱਲ ਹੀ ਨਾ ਸਕੇ। ਕੁਝ ਵੀ ਹੋਵੇ, ਏਥੇ ਦੇਖਣ ਵਾਲੀਆਂ ਦੋ ਗੱਲਾਂ ਹਨ, ਕੀ ? ਇਕ ਤਾਂ ਪਹਾੜਾਂ ਦੀ ਚੋਟੀ ਉਪਰ ਪਹਿਲੋਂ ਚੜ੍ਹਨਾ, ਫਿਰ ਸੂਰਜ ਜਿੱਡੀ ਰੌਸ਼ਨੀ ਦੇ ਦਰਸ਼ਨ, ਤੇ ਕਈ ਵਾਰੀ ਉਸ 'ਜੋਤਿ' ਨਾਲ ਗੋਸ਼ਟ ਵੀ। ਹੁਣ ਸੋਚਣ ਵਾਲੀ ਗੱਲ ਇਹ ਹੈ ਜੁ ਕੀ ਸੱਚ ਮੁਚ ਦਰਸ਼ਨ ਕਿਸੇ 'ਜੋਤਿ' 'ਨੂਰ' 'ਸੂਰਜ' 'ਬਿਜਲੀ ਚਮਤਕਾਰ' ਯਾ ਕਿਸੇ ਹੋਰ ਲਿਸ਼ਕਦੇ ਬਲਦੇ ਦੀਪਕ ਦੇ ਹੀ ਹੁੰਦੇ ਹਨ ? ਮੁਹੰਮਦ ਸਾਹਿਬ ਜੀ ਨੇ ਉਸ ਜੋਤ ਦਾ ਇਕ ਦੀਵੇ ਨਾਲ ਮੁਕਾਬਲਾ ਕੀਤਾ ਹੈ, ਪਰ ਦੱਸਿਆ ਹੈ ਜੁ ਹੋਰਾਂ ਦੀਵਿਆਂ ਵਿਚ ਤਾਂ ਸਰ੍ਹੋਂ ਯਾ ਮਿੱਟੀ ਦਾ ਤੇਲ ਬਲਦਾ ਹੈ ਪਰ ਉਸ ਦੀਵੇ ਵਿਚ ਜ਼ੈਤੂਨ ਦਾ ਤੇਲ

(Olive-oil) ਜੋ ਸਭ ਤੇਲਾਂ ਵਿਚੋਂ ਕੀਮਤੀ ਹੈ, ਉਹ ਬਲਦਾ ਹੈ! ਭਾਵੇਂ ਕੋਈ ਤੇਲ ਹੋਵੇ, ਇਹਨਾਂ ਸਾਰੀਆਂ ਚਿਤਾਵਨੀਆਂ ਵਿਚ 'ਜੋਤਿ' (ਪ੍ਰਤੱਖ-ਰੌਸ਼ਨੀ) ਦਾ ਜ਼ਿਕਰ ਹੈ, ਜਿਸ ਦੀ ਸ਼ਕਲ ਕੁਝ ਅਜਿਹੀ ਹੈ ਜਿਹੀ ਕਿ ਚੰਦ, ਸੂਰਜ ਯਾ ਬਿਜਲੀ ਦੇ ਲਾਟੂਆਂ ਦੀ ਹੈ। ਕੀ ਇਹ ਠੀਕ ਹੈ ? ਇਸ ਦਾ ਉੱਤਰ ਅਸੀਂ ਆਪਣੇ ਆਪ ਦੇਵਾਂਗੇ।

(੨)

ਆਓ ਇਸ ਮਸਲੇ (Theory) ਉਪਰ ਜ਼ਰਾ ਡੂੰਘੀ ਵਿਚਾਰ ਕਰੀਏ। ਅਸੀਂ ਜਾਣਦੇ ਹਾਂ ਜੁ ਮਾਇਕ ਜਗਤ ਵਿਚ ਪੰਜ-ਤੱਤ ਪ੍ਰਸਿੱਧ ਹਨ। ਉਹ ਕੀ ਕੀ ਹਨ ? ਪਹਿਲੋਂ ਮੋਟੇ ਤੱਤ ਨੂੰ ਲਓ, ਫਿਰ ਹੌਲੀ-ਹੌਲੀ ਸੂਖਮ ਨੂੰ। ਸਭ ਤੋਂ ਪਹਿਲੋਂ ਪ੍ਰਿਥਵੀ ਹੈ ਜੋ ਸਥੂਲ ਹੈ, ਫਿਰ ਜਲ ਜੋ ਦ੍ਰਵੀ-ਭੂਤ (Fluid) ਹੈ, ਫਿਰ ਅਗਨੀ-ਤੱਤ ਜਿਸ ਵਿਚ ਪੁਰਾਣੇ ਅਕੀਦੇ ਦੇ ਮੁਤਾਬਕ ਚੰਨ, ਤਾਰੇ ਤੇ ਹੋਰ ਦੀਪਕ ਸਾਰੇ ਆ ਜਾਂਦੇ ਹਨ। ਕੀ ਇਥੇ ਹੀ ਬੱਸ ਹੈ ? ਨਹੀਂ, ਇਸ ਦੇ ਉਪਰ ਪਵਣ-ਤੱਤ ਹੈ ਜੋ ਅਗਨੀ-ਤੱਤ ਤੋਂ ਇਸ ਕਰਕੇ ਉਪਰ ਗਿਣਿਆ ਗਿਆ ਹੈ ਕਿ ਅਗਨੀ ਯਾ ਰੌਸ਼ਨੀ ਭਾਵੇਂ ਕਿਤਨੀ ਹੀ ਸੂਖਮ ਕਿਉਂ ਨਾ ਹੋਵੇ, ਉਹ ਫਿਰ ਵੀ ਅੱਖਾਂ ਨਾਲ ਦਿੱਸਦੀ ਹੈ, ਪਰ ਪਵਣ ਅੱਖਾਂ ਤੋਂ ਵੀ ਓਹਲੇ ਹੈ। ਪਰ ਫਿਰ ਵੀ ਝੁਲਦੀ ਹੈ ਤੇ ਪਤਾ ਲਗਦਾ ਹੈ ਕਿ ਉਹ ਹੈ, ਇਸ ਕਰਕੇ ਸਿਆਣੇ ਇਕ ਹੋਰ ਤੱਤ ਨੂੰ ਲੈਂਦੇ ਹਨ, ਜਿਸ ਨੂੰ ਆਕਾਸ਼-ਤੱਤ ਆਖੀਦਾ ਹੈ, ਕਿਉਂਕਿ ਇਹ ਅਦ੍ਰਿਸ਼ਟ ਹੈ। ਨਾ ਹਿਲਦਾ ਹੈ ਨਾ ਜੁਲਦਾ ਹੈ, ਨਾ ਇਸ ਵਿਚ ਕੋਈ ਲਹਿਰ ਹੈ ਨਾ ਚੱਕਰ, ਨਾ ਇਸ ਵਿਚ ਕੋਈ ਆਦ ਨਾ ਅੰਤ। ਇਥੇ ਇਹ ਗੱਲ ਦੱਸਣ ਦੀ ਲੋੜ ਹੈ ਜੁ ਅਕਾਸ਼ ਉਪਰ ਜੋ ਬੱਦਲ ਹਨ, ਉਹ ਜਲ-ਤੱਤ ਦਾ ਅੰਗ ਹਨ, ਅਕਾਸ਼-ਤੱਤ ਆਪ ਨਿਰਲੇਪ ਹੈ, ਉਸ ਉਪਰ ਜੋ ਨੀਲਗੂੰ ਰੰਗ ਹੈ ਉਹ ਅਗਨੀ-ਤੱਤ ਦਾ ਹੈ, ਪਰ ਅਕਾਸ਼-ਤੱਤ ਆਪ ਅਦ੍ਰਿਸ਼ਟ ਹੈ ਜੋ ਅੱਖਾਂ ਦੀ ਮਾਰ ਤੋਂ ਪਰੇ ਹੈ। ਤਾਂ ਪਤਾ ਲੱਗਾ ਜੁ ਅਗਨੀ-ਤੱਤ ਤੋਂ ਪਰੇ ਦੋ ਮੰਜ਼ਲਾਂ ਮਾਦੀ ਜਗਤ ਵਿਚ ਵੀ ਹਨ—ਪਵਨ-ਤੱਤ ਤੇ ਅਕਾਸ਼-ਤੱਤ। ਫਿਰ ਅਸੀਂ ਕੀਕਣ ਆਖ ਸਕਦੇ ਹਾਂ ਜੁ ਕਿਸੇ ਰੌਸ਼ਨੀ, ਸੂਰਜ ਯਾ ਕਿਸੇ ਹੋਰ ਅਗਨੀ ਦੇ ਦਰਸ਼ਨ ਹੋਣ ਨਾਲ ਸਾਨੂੰ ਵਾਹਿਗੁਰੂ ਜੀ ਦੇ ਦਰਸ਼ਨ ਹੋ ਗਏ ਹਨ ? ਸੋਚਣ ਵਾਲੀ ਗੱਲ ਹੈ ਕਿ ਜਿੱਦਾਂ ਤਸੀਲਦਾਰ ਦੇ ਉਪਰ ਡਿਪਟੀ ਕਮਿਸ਼ਨਰ ਹੈ, ਤੇ ਉਸ ਉਪਰ ਲਾਟ ਸਾਹਿਬ ਯਾ ਵਾਇਸਰਾਏ ਹੈ, ਤੇ ਬਾਦਸ਼ਾਹ ਤਾਂ ਕਿਧਰੇ ਵਲਾਇਤ ਬੈਠਾ ਹੋਇਆ ਹੈ, ਉਸੇ ਤਰ੍ਹਾਂ ਅਗਨੀ-ਤੱਤ ਤਾਂ ਇਕ ਕਿਸਮ ਦਾ ਤਸੀਲਦਾਰ ਹੈ, ਇਸ ਉਪਰ ਪਵਨ-ਤੱਤ ਲਾਟ ਸਾਹਿਬ ਹੈ, ਅਕਾਸ਼-ਤੱਤ ਵਾਇਸਰਾਏ ਹੈ ਤੇ ਨਿਰੰਕਾਰ ਤਾਂ ਬਾਦਸ਼ਾਹ ਨਿਆਈਂ ਹੈ। ਫਿਰ ਕੋਈ ਕੀਕਣ ਆਖ ਸਕਦਾ ਹੈ ਜੁ, 'ਅਗਨੀ-ਤੱਤ' ਯਾ ਇਸ ਦੀ ਕਿਸੀ ਜੋਤ ਦੇ ਦਰਸ਼ਨ ਕੀਤਿਆਂ ਵਾਹਿਗੁਰੂ ਜੀ ਦੇ ਦਰਸ਼ਨ ਹੋ ਗਏ ਹਨ। ਇਹ ਤਾਂ ਬੜੀ ਅਨਰਥ ਵਾਲੀ ਗੱਲ ਹੈ।

ਇਸ ਨੂੰ ਰਤਾ ਹੋਰ ਇਸ ਤਰ੍ਹਾਂ ਵਿਚਾਰੋ। ਭਾਵੇਂ ਕਿਸੇ ਕਿਸਮ ਦੀ ਜੋਤ ਹੈ, ਉਸ ਦੀ ਕੋਈ ਨਾ ਕੋਈ ਸ਼ਕਲ ਯਾ ਅਕਾਰ ਹੈ—ਸੂਰਜ ਗੋਲ ਹੈ, ਦੂਜ ਦਾ ਚੰਦ੍ਰਮਾ ਕਟਾਰੀ ਨਿਆਈਂ ਹੈ, ਕਿਰਣ ਤੀਰ ਵਾਂਗ ਹੈ। ਭਾਵੇਂ ਸੂਖਮ ਹਨ ਪਰ ਇਨ੍ਹਾਂ ਦੀ ਕੋਈ ਨਾ ਕੋਈ ਹੱਦਬੰਦੀ ਯਾ ਸ਼ਕਲ ਹੈ। ਪਰ ਉਹ ਵਾਹਿਗੁਰੂ ਤਾਂ ਨਿਰੰਕਾਰ ਹੈ ਜਿਸ ਕਰਕੇ ਅਸੀਂ ਉਸ ਨੂੰ 'ਨਿਰੰਕਾਰ' ਆਖਦੇ ਹਾਂ। ਤਾਂ ਤੇ ਆਕਾਰ ਵਾਲੀ ਅਗਨੀ ਦੇ ਦਰਸ਼ਨ ਕਰਕੇ, ਅਸੀਂ ਨਿਰੰਕਾਰ ਦੇ ਉਪਾਸ਼ਕ ਕੀਕੂੰ ਬਣ ਸਕਦੇ ਹਾਂ।

ਇਥੇ ਓਹ ਵੀਰ ਸ਼ਾਇਦ ਇਹ ਉੱਤਰ ਦੇਣਗੇ ਜੁ ਭਾਈ, ਇਹ ਸੂਰਜ ਤਾਂ ਬਾਹਰਲਾ ਹੈ, ਬਾਹਰੀ ਅੱਖਾਂ ਨਾਲ ਦਿੱਸਦਾ ਹੈ, ਅੰਦਰਲਾ ਸੂਰਜ ਯਾ ਜੋਤ ਅੱਖਾਂ ਮੀਟਿਆਂ ਦਿੱਸਦੀ ਹੈ, ਤੇ ਏਹੋ ਅਚੰਭਾ ਗੱਲ ਹੈ। ਇਸ ਦਾ ਉੱਤਰ ਇਹ ਹੈ ਜੁ ਇਹ ਵੀ ਭੁਲੇਖਾ ਹੈ ਜਿਸ ਦਾ ਕਾਰਣ ਸਾਇੰਸਦਾਨ ਭਲੀ ਭਾਂਤ ਜਾਣਦੇ ਹਨ। ਵੇਖੋ ਸਾਨੂੰ ਰਾਤ ਨੂੰ ਸੁਪਨੇ ਉਨ੍ਹਾਂ ਹੀ ਚੀਜ਼ਾਂ ਦੇ ਆਉਂਦੇ ਹਨ ਜੋ ਅਸਾਂ ਦਿਨ ਵਿਚ ਸੋਚੀਆਂ ਹੋਣ। ਗੱਲਾਂ ਕੀ, ਸੁਫਨੇ ਵਿਚ ਦਿਨ ਦੀਆਂ ਚੀਜ਼ਾਂ ਦਾ ਵੀ ਪ੍ਰਤੀਬਿੰਬ ਪੈਂਦਾ ਹੈ ਤੇ ਓਹ ਪ੍ਰਤੀਬਿੰਬ ਮਨ ਦੇ ਕਲਪਣੇ ਕਰਕੇ ਹੈ। ਸੋ ਇਸੇ ਤਰ੍ਹਾਂ ਅਭਿਆਸੀ ਨੇ ਸੂਰਜ ਵੇਖਿਆ ਹੋਇਆ ਹੁੰਦਾ ਹੈ, ਤੇ ਅੱਖਾਂ ਵਿਚ ਮੱਥੇ ਉਪਰ ਟਿਕਟਿਕੀ ਬੰਨ੍ਹ ਕੇ ਉਸੇ ਰੌਸ਼ਨੀ ਨੂੰ ਲੱਭਦਾ ਹੈ, ਤੇ ਜੋ ਰੌਸ਼ਨੀ ਉਸ ਨੂੰ ਅੱਖਾਂ ਦੇ ਮਧ ਤੋਂ ਲੱਭਦੀ ਹੈ, ਓਹ ਕੋਈ ਅਚੰਭਾ ਦੀਦਾਰ ਨਹੀਂ, ਕਿਉਂਕਿ ਬਾਹਰਲੀ ਰੌਸ਼ਨੀ ਦਾ ਓਹ ਸੱਚ ਮੁੱਚ ਪ੍ਰਤਿਬਿੰਬ ਹੈ। ਅੱਖਾਂ ਦੇ ਕੋਲ ਓਹ ਪ੍ਰਤਿਬਿੰਬ ਇਸ ਵਾਸਤੇ ਵਿਸ਼ੇਸ਼ ਕਰਕੇ ਇਕੱਠਾ ਭੌਂਦਾ ਹੈ ਕਿਉਂਕਿ ਅੱਖ ਰੌਸ਼ਨੀ ਨੂੰ ਲੱਭਣ ਵਾਲਾ ਹੀ ਆਲਾ ਹੈ, ਜਿਕਣ ਨੱਕ ਖ਼ੁਸ਼ਬੋਆਂ ਲੱਭਣ ਦਾ ਆਲਾ ਹੈ। ਗੱਲ ਕੀ, ਜੋ ਅਭਿਆਸੀ ਅੱਖਾਂ ਨੂਟ ਕੇ ਅੱਖਾਂ ਕੋਲ ਰੌਸ਼ਨੀ ਨੂੰ ਲੱਭਦੇ ਹਨ, ਉਹ ਵਾਸਤਵ ਵਿਚ ਅਗਨੀ-ਤੱਤ ਨੂੰ ਹੀ ਲੱਭ ਰਹੇ ਹਨ, ਨਿਰੰਕਾਰ ਨੂੰ ਨਹੀਂ, ਓਹ ਤਾਂ ਦਿਨ ਦਾ ਜੋੜਿਆ ਹੋਇਆ ਯਾ ਆਯੂ ਦਾ ਜੋੜਿਆ ਹੋਇਆ ਅਗਨੀ-ਤੱਤ ਲੱਭ ਰਹੇ ਹਨ, ਹੋਰ ਕੁਝ ਵਧੇਰਾ ਨਹੀਂ ਤੇ ਇਹ ਰੌਸ਼ਨੀ ਵੇਖਣੀ ਕੋਈ ਰਸਦਾਇਕ ਨਹੀਂ। ਕੋਈ ਗਿਆਨ ਦਾਤਾ ਨਹੀਂ, ਕੋਈ ਅਚੰਭਾ ਗੱਲ ਨਹੀਂ। ਇਹ ਤਾਂ ਦੋ ਤਿੰਨ ਦਿਨਾਂ ਦੀ ਪ੍ਰੈਕਟਿਸ ਨਾਲ ਹਰ ਇਕ ਪ੍ਰਾਣੀ ਕਰ ਸਕਦਾ ਹੈ। ਇਸ ਗੱਲ ਦਾ ਹੋਰ ਸਬੂਤ, ਜੋ ਇਹ ਰੌਸ਼ਨੀ ਵਾਸਤਵ ਵਿਚ ਬਾਹਰਲੀ ਰੌਸ਼ਨੀ ਦਾ ਹੀ ਪ੍ਰਤਿਬਿੰਬ ਹੈ, ਇਹ ਹੈ ਜੁ ਜਨਮ ਦਾ ਅੰਨ੍ਹਾ ਜਿਸ ਨੇ ਬਾਹਰਲੀ ਰੌਸ਼ਨੀ ਕਦੇ ਨਹੀਂ ਵੇਖੀ, ਓਹ ਇੰਝ ਕਰਨ ਨਾਲ ਕਦੀ ਆਪਣੇ ਅੰਦਰ ਰੌਸ਼ਨੀ ਨਹੀਂ ਵੇਖ ਸਕਦਾ, ਕਿਉਂਕਿ ਜਿਨ੍ਹਾਂ ਅੱਖਾਂ ਨੇ ਰੌਸ਼ਨੀ ਇਕੱਠੀ ਕਰਨੀ ਸੀ ਜਦ ਓਹ ਹੀ ਨਹੀਂ ਤਾਂ ਪ੍ਰਤਿਬਿੰਬ ਕਿੱਥੋਂ ?

ਮੇਰਾ ਭਾਵ ਇਹ ਹੈ ਜੋ ਯੋਗ ਦੇ ਉਹ ਤਰੀਕੇ ਜਿਨ੍ਹਾਂ ਵਿਚ ਸਿਰ ਮੱਥੇ ਯਾ ਅੱਖਾਂ-ਮਿਆਨੇ ਰੌਸ਼ਨੀ ਲੱਭਦੀ ਜਾਂਦੀ ਹੈ, ਉਹ ਰਾਹੋਂ ਕੁਰਾਹੇ ਹਨ, ਕਿਉਂਕਿ ਓਹ

ਉਪਰਲੇ ਤੋਂ ਉਪਰਲੇ-ਤੱਤ ਨਿਰੰਕਾਰ ਨੂੰ ਛੱਡ ਕੇ ਇਕ ਅਧਮ-ਤੱਤ ਭਾਵ ਅਗਨੀ-ਤੱਤ ਨੂੰ ਲੱਭਦੇ ਹਨ। ਉਹ ਨਿਰਸੰਦੇਹ ਹੇਠਲੇ ਤਬਕੇ ਦੇ ਯੋਗੀ ਯਾ ਅਭਿਆਸੀ ਹਨ, ਉਨ੍ਹਾਂ ਵਾਸਤੇ ਅੱਖਾਂ ਨੂਟਣ ਨਾਲ ਰੌਸ਼ਨੀ ਨਜ਼ਰ ਆਉਣੀ ਹੀ ਇਕ ਬੜੀ ਅਚੰਭਾ ਗੱਲ ਹੈ, ਜੀਕਣ ਮਦਾਰੀ ਛੂ-ਮੰਤਰ ਆਖ ਕੇ ਇਕ ਰੁਪੈ ਦੇ ਦੋ ਬਣਾ ਲੈਂਦਾ ਹੈ ਤੇ ਲੋਕੀ ਖ਼ੁਸ਼ ਹੋ ਜਾਂਦੇ ਹਨ। ਜੇ ਵਾਹਿਗੁਰੂ ਜੀ ਨੇ ਵੀ ਏਦਾਂ ਹੀ ਲੱਭਣਾ ਹੈ ਤਦ ਤਾਂ ਇਕ ਦੋ ਦਿਨਾਂ ਵਿਚ ਮਸ਼ਕ ਕਰਨ ਨਾਲ ਲੱਭ ਪਵੇਗਾ।

(੩)

ਕਿਸੇ ਜੋਤ ਦਾ ਆਪਣੇ ਅੰਦਰ ਵੇਖਣਾ ਨਿਰੰਕਾਰ ਨੂੰ ਛੱਡ ਕੇ ਅਗਨੀ ਤੱਤ ਨੂੰ ਹੀ ਪੂਜਣਾ ਨਹੀਂ, ਭਾਵ 'ਬੁਤ ਪ੍ਰਸਤੀ' ਹੀ ਨਹੀਂ ਸਗੋਂ ਇਕ ਹੋਰ ਗੱਲੇ ਵੀ ਹਾਨੀਕਾਰਕ ਹੈ। ਇਕ ਤਾਂ ਇਹ ਗੱਲ ਹੈ ਜੁ ਇੰਝ ਕਰਨ ਨਾਲ ਅੱਖਾਂ ਵਿਚ ਵਿੰਗ ਪੈਣ ਦਾ ਡਰ ਹੈ, ਦੂਜੇ ਅੱਖਾਂ ਛੇਤੀ ਖ਼ਰਾਬ ਹੋ ਜਾਂਦੀਆਂ ਹਨ। ਜੇ ਨਾ ਵੀ ਹੋਣ, ਫਿਰ ਵੀ ਸੋਚਣਾ ਤਾਂ ਇਹ ਹੈ ਕਿ ਵਾਹਿਗੁਰੂ-ਦਰਸ਼ਨ ਖਿਨ-ਭੰਗਰ ਹੀ ਅਸਾਂ ਲੱਭਣੇ ਹਨ। ਉਹ ਕੀ ਦਰਸ਼ਨ ਹੋਏ ਜੇ ਵਾਹਿਗੁਰੂ ਆਇਆ, ਅੱਖ-ਮਟੱਕਾ ਕਰਕੇ ਭੱਜ ਗਿਆ ? ਉਹ ਤਾਂ ਸਗੋਂ ਬਲਦੀ ਉਪਰ ਤੇਲ ਪਾਉਣ ਵਾਲੀ ਗੱਲ ਹੈ, ਭਾਂਬੜ ਬਿਰਹੋਂ ਨੂੰ ਵਧਾਉਣ ਵਾਲੀ ਗੱਲ ਹੈ, ਨਾ ਕਿ ਠਾਰਨ ਵਾਲੀ। ਜੇ ਬੱਚੇ-ਸੱਕੇ ਵਾਂਗ ਕਾਬਲ ਦਾ ਤਖ਼ਤ ਦੋ ਦਿਨਾਂ ਵਾਸਤੇ ਲੈ ਕੇ ਅੰਤ ਨੂੰ ਫਿਰ ਖੇਹ ਵਿਚ ਰਲਣਾ ਹੈ ਤਾਂ ਉਸ ਦੇ ਤਖ਼ਤ ਲੈਣ ਦਾ ਕੀ ਫ਼ਾਇਦਾ ? ਜੋ ਇਸ ਭੁਲੇਖੇ ਵਿਚ ਹਨ, ਉਹ ਨਾ ਹੀ ਵਾਹਿਗੁਰੂ-ਦਰਸ਼ਨ ਦਾ ਭਾਵ ਜਾਣਦੇ ਹਨ, ਤੇ ਨਾ ਹੀ ਗੁਰਸਿੱਖੀ ਦੀ ਡੂੰਘਾਈ। ਗੁਰਸਿੱਖੀ ਵਿਚ, ਇਸ ਵਿਚ ਕੋਈ ਸ਼ੱਕ ਨਹੀਂ, ਜੋਤਿ ਸਰੂਪ ਵਾਹਿਗੁਰੂ ਜੀ ਦੇ ਦਰਸ਼ਨ ਕਰਨੇ ਹਨ, ਪਰ ਕੀ ਆਪ ਨੂੰ ਪਤਾ ਹੈ ਜੁ ਉਹ 'ਜੋਤਿ ਸਰੂਪ' ਕੇਹੜੇ ਹਨ ? ਕੀ ਉਨ੍ਹਾਂ ਦੇ ਦਰਸ਼ਨ ਇਕ ਵਾਰੀ ਹੋ ਕੇ ਫਿਰ ਪਿਛੇ ਹਟਦੇ ਹਨ ? ਗੁਰੂ ਮਹਾਰਾਜ ਜੀ ਦਾ ਪਵਿੱਤਰ ਵਾਕ ਹੈ :—

(੧) ਸਹਜ ਗੁਫਾ ਮਹਿ ਆਸਣੁ ਬਾਧਿਆ॥
'ਜੋਤਿ ਸਰੂਪ' 'ਅਨਾਹਦ' ਵਾਜਿਆ॥...
ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ ॥ ੩॥......
ਜਨਮਿ ਨ ਮਰੈ ਨ ਆਵੈ ਨ ਜਾਇ॥
ਹਰਿ ਸੇਤੀ ਓਹੁ ਰਹੈ ਸਮਾਇ॥ ੪॥ (ਆਸਾ ਮ: ੫, ਅੰਗ ੩੭੦)

(੨) ਜੋਤਿ ਸਰੂਪ 'ਸਦਾ' ਸੁਖਦਾਤਾ
ਸਚੇ ਸੋਭਾ ਪਾਇਦਾ। (ਮਾਰੂ ਮ: ੧, ਅੰਗ ੧੦੩੬)

ਤਾਂ ਪਤਾ ਲਗਾ ਜੁ ਸਾਡਾ ਜੋਤੀ ਸਰੂਪ ਵਾਹਿਗੁਰੂ ਕੋਈ ਹੋਰ ਹੈ, ਕਿਉਂਕਿ ਉਹ 'ਅਨਹਤ', 'ਅਨਹਦ', 'ਨਿਤ ਨਿਤ', 'ਸਦ ਸਦੀਵਾ', 'ਥਿਰ', ਸਦਾ-ਸਥਿਰ ਜੋਤ ਹੈ, ਨਾ ਕਿ ਖਿਨ-ਭੰਗਰ ਝਲਕ ਜੋ ਆਈ ਤੇ ਗਈ ਜੋ ਅਸਾਡੀ ਜੋਤ

ਹੈ, ਓਹ ਕਾਲ ਦੀ ਕਲਾ ਤੋਂ ਉਪਰੰਤ ਹੈ, ਓਹ ਕਾਲ ਨਹੀਂ 'ਅਕਾਲ' ਹੈ। ਹਾਂ ਜੀ, ਉਸ ਅਬਚਲੀ-ਜੋਤ ਦਾ ਚਮਤਕਾਰ ਚੌਹਾਂ ਜੁੱਗਾਂ ਵਿਚ ਪੈਂਦਾ ਹੈ, ਕਦੀ ਨਹੀਂ ਘਟਦਾ, ਨਿਤ-ਨਿਤ ਸਵਾਇਆ ਹੁੰਦਾ ਹੈ। 'ਅੰਮ੍ਰਿਤ' ਕੀ ਹੈ ? ਅਮਰ ਕਰਨ ਵਾਲੀ ਸੱਤਾ! ਕੀ ਇਹ ਕਿਸੇ ਯੁਗ ਵਿਚ ਅਲੋਪ ਹੋ ਜਾਂਦੀ ਹੈ ? ਮਨਮੁਖਾਂ ਤੋਂ ਸਦਾ ਹੀ ਅਲੋਪ ਹੈ, ਪਰ ਹੈ, ਹੈ, ਭਗਤਾਂ ਦੇ ਹਿਰਦੇ ਵਿਚ ਸਦਾ-ਸਦਾ ਹੈ, ਕਿਉਂਕਿ ਗੁਰੂ ਮਹਾਰਾਜ ਜੀ ਦਾ ਪਵਿੱਤਰ ਵਾਕ ਹੈ :—

ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ॥
ਪੂਰੈ ਭਾਗਿ ਹਰਿ 'ਨਾਮਿ' ਸਮਾਣੀ॥
ਸਿਧ ਸਾਧਿਕ ਤਰਸਹਿ ਸਭਿ ਲੋਇ॥
ਪੂਰੈ ਭਾਗਿ ਪਰਾਪਤਿ ਹੋਇ॥ ੩॥ (ਧਨਾਸਰੀ ਮ: ੩, ਅੰਗ ੬੬੫)
ਚਹੁ ਜੁਗ ਪਸਰੀ ਸਾਚੀ 'ਸੋਇ'॥
ਨਾਮਿ ਰਤਾ ਜਨੁ ਪਰਗਟੁ ਹੋਇ॥ (ਬਸੰਤੁ ਮ: ੩, ਅੰਗ ੧੨੭੪)

ਹਾਂ ਜੀ, ਜਿਸ 'ਅੰਮ੍ਰਿਤ' ਯਾ 'ਨਾਮ' ਦੇ ਖਾਲਸਾ ਵੀਰ ਅਭਿਲਾਖੀ ਹਨ, ਉਹ ਕੋਈ ਬਾਹਰਲੀ ਦੀਵੇ ਵਰਗੀ ਯਾ ਚੰਨ ਸੂਰਜ ਵਰਗੀ ਰੌਸ਼ਨੀ ਨਹੀਂ, ਓਹ ਤਾਂ ਓਹ ਮਹਾਂ-ਜੋਤ ਹੈ ਜੋ ਚਹੁੰ ਜੁਗਾਂ ਵਿਚ ਸਮਾਈ ਹੋਈ ਹੈ। ਜੇ ਉਹ ਹੈ ਤਾਂ ਕਾਲ ਹੈ, ਜੀਕਣ ਚਸ਼ਮਾ ਹੈ ਤਾਂ ਬਾਹਰ ਉਮਾਹੂ ਪਾਣੀ ਹੈ। ਜੇ 'ਅਕਾਲੀ ਅਬਚਲੀ ਜੋਤਿ' ਹੀ ਨਹੀਂ ਤਾਂ ਕਾਲ ਦਾ ਉਮਾਹ ਕਿਥੋਂ ? ਹਾਂ ਹਾਂ, ਉਹ ਜੋਤ ਸਿਰਫ਼ ਚਹੁੰ ਜੁੱਗਾਂ ਵਿਚ ਹੀ ਨਹੀਂ ਸਮਾਈ ਹੋਈ ਸਗੋਂ ਚਹੁੰ ਕੂਟਾਂ, ਦਸ ਦਿਸ਼ਾਂ ਵਿਚ ਵੀ ਭਰਪੂਰ ਹੈ।

ਹਾਂ, ਹਾਂ, ਉਹ ਕਾਲ ਤੇ ਦੇਸ਼ (Time & Space) ਦੀ ਸਾਂਝੀ ਜਨਕ ਜੋਤ : 'ਜੋਤ' ਨਹੀਂ, ਸ਼ਬਦ ਥ੍ਰਾਟ (Primeval Vibration) ਜਿਸ ਦਾ ਅਨੁਭਵ ਕਰਨਾ ਆਪਣੇ ਆਪ ਵਜਦ ਵਿਚ ਆਉਣਾ ਹੈ, ਵਾਹ ਵਾਹ ਦੀ ਧੁਨੀ ਅਲਾਪਣਾ ਹੈ, 'ਵਾਹਿਗੁਰੂ' ਵਾਹ-ਵਾਹਿ-ਗੁਰੂ ਨੂੰ ਅਨੁਭਵ ਕਰਨਾ, ਵਿਸਮਾਦ ਦੇ ਘਰ ਵਿਚ ਝਾਤੀ ਪਾਉਣਾ ਹੈ। ਬਸ ਇਹੋ ਤਾਂ ਸਦਾ ਵਾਹਿਗੁਰੂ ਜੀ ਦਾ ਦਰਸ਼ਨ ਹੈ :—

ਉਤਭੁਜ ਚਲਤੁ ਕੀਆ ਸਿਰਿ ਕਰਤੈ
'ਬਿਸ਼ਮਾਦੁ' 'ਸਬਦਿ' ਦੇਖਾਇਦਾ॥ (ਮਾਰੂ ਮ: ੧, ਅੰਗ ੧੦੩੭)

ਆਓ ਫਿਰ ਪਿਛਾਂਹ ਮੁੜ ਕੇ ਵੇਖੀਏ ਤੇ ਵਿਚਾਰੀਏ ਜੁ ਕੀ ਉਸ ਪਦਵੀ ਉਪਰ ਸੂਰਜ ਯਾ ਚੰਦ ਯਾ ਕੋਈ ਹੋਰ 'ਜੋਤਿ' ਹੈ ? ਗੁਰੂ ਮਹਾਰਾਜ ਜੀ ਦਾ ਪਵਿੱਤ੍ਰ ਵਾਕ ਹੈ:—

ਊਹਾਂ ਸੂਰਜ ਨਾਹੀ ਚੰਦ॥ ਆਦਿ ਨਿਰੰਜਨੁ ਕਰੈ ਅਨੰਦ॥
(ਭੈਰਉ ਕਬੀਰ ਜੀ, ਅੰਗ ੧੧੬੨)

ਸੂਰਜ ਚੰਦ ਤਾਂ ਮਾਇਕ-ਜਗਤ ਦੇ ਦੀਵੇ ਹਨ ਤੇ ਮਾਇਕ ਵਸਤੂਆਂ ਹਨ,

ਜੀਕਣ ਸਾਡੇ ਹਰੀਕੈਨ ਲੈਂਪ ਯਾ ਬਿਜਲੀ ਦੇ ਲਾਟੂ ਹਨ। ਪਰ ਜਦ ਅਸੀਂ ਆਕਾਰ ਵਾਲੇ ਜਗਤ ਨੂੰ ਛੱਡ ਕੇ ਨਿਰੰਕਾਰ-ਦੇਸ ਨੂੰ ਚਲੇ ਗਏ ਤਾਂ ਓਥੇ ਇਹ ਦੀਵੜੇ ਕਿਥੇ ? ਉਥੇ ਤਾਂ ਆਦਿ ਨਿਰੰਜਨ ਵਾਹਿਗੁਰੂ ਹੀ ਆਪੇ ਆਪ ਹੈ, ਉਹ ਉਥੇ ਇਕ ਡਾਢੀ ਅਦਭੁੱਤ ਅਵਸਥਾ ਵਿਚ ਵਸਦਾ ਹੈ, ਜਿਸ ਅਵਸਥਾ ਨੂੰ ਅਸੀਂ ਇਸ ਵੇਲੇ 'ਸੁੰਨ' ਕਰ ਕੇ ਹੀ ਆਖਾਂਗੇ, ਕਿਉਂਕਿ ਸਾਡਾ ਮੁੱਖ ਭਾਵ ਇਥੇ ਉਨ੍ਹਾਂ ਭੁਲੇਖਿਆਂ ਨੂੰ ਦੂਰ ਕਰਨਾ ਹੈ ਜਿਨ੍ਹਾਂ ਵਿਚ ਸੂਰਜ ਚੰਦ ਆਦਿ ਦੇ ਦਰਸ਼ਨ ਹੁੰਦੇ ਹਨ! ਸੂਰਜ ਚੰਦ ਆਦਿ ਤਾਂ ਉਸ 'ਸੁੰਨ' ਵਿਚੋਂ ਇੰਝ ਨਿਕਲਦੇ ਹਨ ਜੀਕਣ ਸਾਡੇ ਮੂੰਹ ਵਿਚੋਂ ਸੁਆਸ। ਪਰ ਆਦਿ ਨਿਰੰਜਨ ਸੂਰਜ-ਚੰਦ ਨਹੀਂ, ਉਹਨਾਂ ਦਾ ਕਰਤਾ ਸੁੰਨ ਸਹਿਜ ਵਿਚ ਵਸਦਾ ਹੈ—

ਸੁੰਨਹੁ ਚੰਦੁ ਸੂਰਜੁ ਗੈਣਾਰੇ॥ ਤਿਸ ਕੀ ਜੋਤਿ ਤ੍ਰਿਭਵਣ ਸਾਰੇ॥
ਸੁੰਨੇ ਅਲਖ ਅਪਾਰ ਨਿਰਾਲਮੁ ਸੁੰਨੇ ਤਾੜੀ ਲਾਇਦਾ॥

(ਮਾਰੂ ਮ: ੧, ਅੰਗ ੧੦੩)

(੪)

ਹੁਣ ਅਸਾਂ ਇਕ ਹੋਰ ਗੱਲ ਦਾ ਨਿਰਣਾ ਕਰਨਾ ਹੈ। ਉਪਰ ਅਸੀਂ ਵੇਖ ਆਏ ਹਾਂ ਜੁ ਵਾਹਿਗੁਰੂ ਜੀ ਵਾਸਤਵ ਵਿਚ ਨਿਰੰਕਾਰ ਹਨ, ਸੁੰਨ-ਸਹਜ ਘਰ ਵਿਚ ਵਸਣ ਵਾਲੇ ਹਨ, ਤੇ ਉਹਨਾਂ ਤੋਂ ਚੰਨ ਸੂਰਜ ਇਤਨੇ ਦੂਰ ਹਨ ਜੀਕਣ ਸੂਰਜ ਤੋਂ ਧਰਤੀ ਅਗੋਂ ਦੂਰ ਹੈ। ਉਸ ਵਾਹਿਗੁਰੂ ਨੂੰ ਅਸੀਂ 'ਨ' ਅੱਖਰ ਨਾਲ ਯਾਦ ਕਰਦੇ ਹਾਂ, ਯਥਾ ਨਿਰ-ਆਕਾਰ, ਨਿਰ-ਅੰਜਨ, ਨਿਰ-ਮਾਇਲ ਇਤਿਆਦਿ, ਯਾ 'ਅ' ਅਖਰ ਨਾਲ ਜੋ 'ਨ' ਦਾ ਹੀ ਭਾਈ ਹੈ, ਯਥਾ ਅ-ਲੱਖ, ਅਗੋਚਰ, ਅਪਾਰ.... ਇਤਿਆਦਿ ਯਾ 'ਸੁੰਨ' ਨਾਲ ਕਿਉਂਕਿ 'ਸੁੰਨ' ਦਾ ਭਾਵ ਭੀ ਏਹੋ ਹੀ ਹੈ। ਫਿਰ ਕੀ ਕਾਰਨ ਹੈ ਕਿ ਉਸ ਵਾਹਿਗੁਰੂ ਜੀ ਨੂੰ ਕਦੀ ਕਦੀ ਅਸੀਂ 'ਕੋਟ-ਸੂਰਜ' ਵਾਲਾ ਕਰਕੇ ਪੁਕਾਰਦੇ ਹਾਂ, ਜੋਤਿ ਸਰੂਪ ਕਰਕੇ ਆਖਦੇ ਹਾਂ :—

ਕੋਟਿ ਸੂਰ ਜਾ ਕੈ ਪਰਗਾਸ॥ (ਭੈਰਉ ਕਬੀਰ ਜੀਉ ਅੰਗ ੧੧੬੨)
ਬਿਜੁਲੀ ਚਮਕੈ ਹੋਇ ਅਨੰਦੁ॥ (ਅੰਗ ੧੧੬੨)

ਉੱਤਰ ਇਹ ਹੈ ਜੁ ਪਉੜੀ ਨਾਲ ਉਪਰ ਚੜ੍ਹੀਦਾ ਹੈ, ਜੇ ਪਉੜੀ ਨਹੀਂ ਤਾਂ ਉਪਰ ਕੋਈ ਕੀਕਣ ਚੜ੍ਹੇ ? ਵੇਖੋ ਜੇ ਸੂਰਜ ਨਾ ਹੋਵੇ ਤਾਂ ਮਾਇਕ ਜਗਤ ਨੂੰ ਕੋਈ ਕੀਕਣ ਵੇਖੇ। ਸੂਰਜ ਇਸ ਜਗਤ ਦਾ ਦੀਵਾ ਹੈ, ਤੇ ਉਸ ਦੀ ਜੋਤ ਬਿਨਾਂ ਅਸੀਂ ਇਸ ਪੰਚ-ਭੂਤਕ ਜਗਤ ਨੂੰ ਕਦੀ ਨਹੀਂ ਵੇਖ ਸਕਦੇ, ਭਾਵੇਂ ਸਾਡੇ ਕੋਲ ਅੱਖੀਆਂ ਵੀ ਹੋਣ। ਬਿੱਲੀ ਤੇ ਉੱਲੂ ਭਾਵੇਂ ਰਾਤ ਨੂੰ ਤਕ ਲੈਂਦੇ ਹਨ, ਪਰ ਉਹ ਭੀ ਸੂਰਜ ਦੀਆਂ ਗੁਆਚੀਆਂ ਕਿਰਨਾਂ ਨੂੰ ਆਪਣੀਆਂ ਸੁੰਗੜਨ ਵਾਲੀਆਂ ਅੱਖ-ਪੁਤਲੀਆਂ ਨਾਲ ਹੀ ਲੱਭਦੇ ਹਨ। ਗੱਲ ਕੀ, ਜੇ ਸੂਰਜ ਹੈ ਤਾਂ ਹੀ ਇਹ ਮਾਇਕ ਜਗਤ ਦਿਸਦਾ ਹੈ। ਸੋ ਇਸੇ ਤਰ੍ਹਾਂ ਅਸੀਂ ਉਸ ਵਾਹਿਗੁਰੂ ਜੀ ਨੂੰ ਲੱਭਣ ਲਈ 'ਨਾਮ' ਰੂਪੀ

ਸ਼ਬਦ (Primeval Vibration=Logos) ਦਾ ਆਸਰਾ ਲੈਂਦੇ ਲੈਂਦੇ ਉਸ 'ਨਾਮੀ'-ਵਾਹਿਗੁਰੂ ਨੂੰ ਜਾ ਲੱਭਦੇ ਹਾਂ। ਯਥਾ ਸ੍ਰੀ ਗੁਰੂ ਵਾਕ:—

ਮੋਹਨਿ ਮੋਹਿ ਲੀਆ ਮਨੁ ਮੋਹਿ॥
ਗੁਰ ਕੈ 'ਸਬਦਿ' ਪਛਾਨਾ ਤੋਹਿ॥

(ਬਸੰਤੁ ਮ: ੧, ਅੰਗ ੧੧੮੭)

ਉਸ ਨੂੰ ਸ਼ਬਦ-ਦੁਆਰਾ ਪਛਾਤਾ, ਤੇ ਜਦ ਪਛਾਣ ਲਿਆ ਤਾਂ ਉਸ ਵਾਹਿਗੁਰੂ ਜੀ ਦਾ ਹੁਲੀਆ ਇਹ ਪਾਇਆ :—

ਅਨਿਕ ਸੂਰ ਸਸੀਅਰ ਨਖਿਆਤਿ॥
ਅਨਿਕ ਦੇਵੀ ਦੇਵਾ ਬਹੁ ਭਾਂਤਿ॥ ੪॥....
ਅਨਿਕ ਅਕਾਸ ਅਨਿਕ ਪਾਤਾਲ॥
ਅਨਿਕ ਮੁਖੀ ਜਪੀਐ ਗੋਪਾਲ॥੫॥....
ਅਨਿਕ ਪੁਰੀਆ ਅਨਿਕ ਤਹ ਖੰਡ॥
ਅਨਿਕ ਰੂਪ ਰੰਗ ਬ੍ਰਹਮੰਡ॥
ਅਨਿਕ ਬਨਾ ਅਨਿਕ ਫਲ ਮੂਲ॥
ਆਪਹਿ ਸੂਖਮ ਆਪਹਿ ਅਸਥੂਲ॥ ੮॥

(ਸਾਰਗ ਮ: ੫, ਅੰਗ ੧੨੩੬)

ਜਦ ਅਸੀਂ ਇਸ 'ਨਾਮ' ਦੀ ਅਟੁੱਟ ਕਿਰਣ ਨੂੰ ਫੜਦੇ ਹਾਂ, ਤਾਂ ਸਾਨੂੰ ਗਿਆਨ ਦੁਆਰਾ ਇਹ ਅਨੁਭਵ ਹੁੰਦਾ ਹੈ ਜੁ ਉਹ ਵਾਹਿਗੁਰੂ ਸੂਖਮ ਹੀ ਨਹੀਂ, ਅਸਥੂਲ ਵੀ ਹੈ—ਸੂਖਮ ਨਿਰੰਕਾਰ ਦੇਸ ਵਿਚ, ਅਸਥੂਲ ਮਾਇਕ ਜਗਤ ਵਿਚ, ਤੇ ਉਸ ਦੇ ਇਸ ਗੁਪਤ-ਪ੍ਰਗਟ ਸਰੀਰ ਵਿਚ ਅਨਿਕ ਬ੍ਰਹਮੇ, ਅਨਿਕ ਇੰਦ੍ਰ, ਅਨਿਕ ਸੂਰਜ, ਅਨਿਕ ਚੰਨ ਤਾਰੇ ਤੇ ਹੋਰ ਨਖੱਤਰ, ਅਨਿਕ ਪੁਰੀਆਂ ਤੇ ਬ੍ਰਹਿਮੰਡ ਹਨ। ਜੀਕਣ ਇਕ ਸੂਰਜ ਦੇ ਵੇਖਣ ਨਾਲ ਮਾਇਆ ਦਾ ਬੇਅੰਤ ਅਡੰਬਰ ਭਾਸਦਾ ਹੈ—ਕਿਧਰੇ ਬੂਟੇ ਬੂਟੀਆਂ, ਜਲ ਥਲ ਆਦੀ, ਤੀਕਣ ਹੀ 'ਨਾਮ' ਦੇ ਨਾਲ ਇਕ ਨਹੀਂ, ਅਨੇਕਾਂ ਬ੍ਰਹਿਮੰਡ ਭਾਸਦੇ ਹਨ। ਪਰ ਇਥੇ ਗੁਹਜ-ਗੱਲ ਕੀ ਹੈ ? ਇਹ ਜੁ ਇਹ ਸੂਰਜ ਆਪਣੀ ਮਾਇਕ ਰੌਸ਼ਨੀ ਨਾਲ ਸਾਨੂੰ ਇਕ ਜਗਤ ਦਿਖਾਂਦਾ ਹੈ, ਤੇ ਉਹ ਮਹਾਂ-ਸੂਰਜ (ਨਾਮ) ਸਾਡੀਆਂ ਅੱਖਾਂ ਅੱਗੇ ਕਿਸੇ ਹੋਰ ਪ੍ਰਕਾਰ ਦਾ ਗਿਆਨ-ਚਾਨਣ ਲਿਆਉਂਦਾ ਹੈ ਜੋ ਸਾਨੂੰ 'ਅਨਿਕ' ਬ੍ਰਹਿਮੰਡ ਇਕ ਅੱਖ ਦੇ ਝਲਕਾਰੇ ਵਿਚ, ਅਖੀਂ ਖੋਲ੍ਹਿਆਂ ਹੀ, ਦਸ ਛੱਡਦਾ ਹੈ। ਤਾਂ ਪਤਾ ਲਗਾ ਜੁ ਇਹ ਸੂਰਜ ਦੀ ਰੌਸ਼ਨੀ ਮਾਇਕ (Physical Light) ਹੈ, ਪਰ ਉਹ ਮਹਾਂ-ਸੂਰਜ ਜੋ ਵਾਹਿਗੁਰੂ ਹੈ, ਮਾਇਕ-ਪ੍ਰਕਾਸ਼ ਕਰਨ ਵਾਲਾ ਨਹੀਂ, ਉਸ ਦੀ ਤਾਂ ਗਿਆਨ-ਰੌਸ਼ਨੀ ਸੂਖਮ ਤੇ ਅਨੁਭਵੀ-(Light that is no light, Light that lightens this light, Light-Divine) ਕਿਸੇ ਹੋਰ ਪ੍ਰਕਾਰ ਦੀ ਰੌਸ਼ਨੀ ਹੈ। ਹਾਂ ਹਾਂ, ਰੌਸ਼ਨੀ ਨਹੀਂ, ਸੂਰਜ,

ਚੰਦ, ਤਾਰਾ ਨਹੀਂ, ਉਹ ਤਾਂ ਪਰਮ-ਪ੍ਰਕਾਸ਼ ਰਿਦੇ ਹੁਲਾਸ ਵਾਲੀ ਅਨੁਭਵੀ ਆਤਮਕ ਠੰਢਕ ਹੈ—

ਭਇਆ ਪ੍ਰਗਾਸੁ ਰਿਦੈ ਉਲਾਸੁ
ਪ੍ਰਭੁ ਲੋੜੀਦਾ ਪਾਇਆ॥
ਦੁਖੁ ਨਾਠਾ ਸੁਖੁ ਘਰ ਮਹਿ ਵੂਠਾ
ਮਹਾ ਅਨੰਦ ਸਹਜਾਇਆ॥
ਕਹੁ ਨਾਨਕ ਮੈ ਪੂਰਾ ਪਾਇਆ
ਕਰਿ ਕਿਰਪਾ ਅਪੁਨੈ ਪਹਿ ਆਇਆ॥

(ਸਾਰੰਗ ਮ: ੫, ਅੰਗ ੧੨੩੭)

(੫)

ਹੇ ਚੰਦ ਸੂਰਜੋ! ਤੁਸੀਂ ਆਪਣੀਆਂ ਦੀਵਟਾਂ ਨਾਲ ਮੈਂਡੀਆਂ ਅੱਖਾਂ ਨਾ ਚੁੰਧਿਆਓ, ਕਿਉਂਕਿ ਮੈਂ ਨਿਜ-ਨੈਣਾਂ ਨਾਲ ਉਸ, ਹਾਂ-ਹਾਂ, ਉਸ 'ਜੋਤਿ ਸਰੂਪ' ਨੂੰ ਡਿੱਠਾ ਹੈ!! ਤੇ ਚੰਦ ਸੂਰਜੋ! ਹਟ ਜਾਓ, ਮੈਂਡੀਆਂ ਅੱਖਾਂ ਤੋਂ ਓਹਲੇ ਹੋ ਜਾਓ ਕਿਉਂਕਿ ਮੈਂਡੇ ਅੰਦਰ ਚੜ੍ਹਿਆ ਹੈ, ਹਾਂ-ਹਾਂ ਚੜ੍ਹਿਆ ਹੈ, ਉਹ 'ਤਾਰਾ ਲੰਮਾ' ਨਦਰ-ਨਿਹਾਲੜਾ! ਹੇ ਚੰਦ ਸੂਰਜੋ! ਤੁਸੀਂ ਪਿਛਾਂਹ ਹਟ ਜਾਓ ਕਿਉਂਕਿ ਮੈਂ ਅੱਜ ਉਹ ਭੇਦ ਪਾਇਆ ਹੈ, ਹਾਂ ਜੀ ਪਾਇਆ ਹੈ-'ਚੰਦੁ ਸੂਰਜੁ ਦੋਇ ਘਟਿ ਹੀ ਭੀਤਰਿ ਐਸਾ ਗਿਆਨੁ ਨ ਪਾਇਆ॥' ਹੇ ਚੰਦ ਸੂਰਜੋ! ਆਪਣੇ ਮੂੰਹ ਉਪਰ ਝੁੰਡ ਕੱਢ ਲਓ, ਕਿਉਂਕਿ ਮੈਂ ਅੱਜ ਸੂਰਜ ਡਿੱਠਾ ਹੈ ਜਿਸ ਨੂੰ ਵੇਖ ਕੇ ਤੁਸੀਂ ਵੀ ਸ਼ਰਮਾ ਜਾਂਦੇ ਹੋ ! ਹੇ ਚੰਦ ਸੂਰਜੋ! ਆਪਣੀ ਪਰਲੇ-ਪਾਲੀ ਜੋਤ ਨੂੰ ਪਰ੍ਹਾਂ ਕਰ ਲਓ ਕਿਉਂਕਿ ਮੈਂ ਡਿੱਠਾ ਹੈ, ਹਾਂ-ਹਾਂ ਡਿੱਠਾ ਹੈ, ਉਸ ਜੋਤੀ-ਜੋਤ ਨੂੰ, ਜਿਸ ਤੋਂ ਪਰਲੋ ਡਰਦੀ ਹੈ!! ਹੇ ਚੰਦ ਸੂਰਜੋ ! ਡਰੋ, ਮੈਥੋਂ ਡਰੋ, ਕਿਉਂਕਿ ਮੈਂਡੇ ਹੱਥ ਵਿਚ ਰਾਹੂ-ਕੇਤੂ ਹਨ, ਕਿਉਂਕਿ ਮੈਂ ਉਸ ਅਬਚਲੀ-ਜੋਤ ਨੂੰ ਡਿਠਾ ਹੈ ਜਿਸ ਦੇ ਰਾਹੂ ਕੇਤੂ ਪਨਿਹਾਰੇ ਹਨ!! ਹੇ ਚੰਨ ਸੂਰਜੋ! ਹਟ ਜਾਓ, ਮੈਥੋਂ ਮੂੰਹ ਮੋੜ ਲਓ, ਕਿਉਂਕਿ ਤੁਹਾਡੇ ਤੇਜ ਵਿਚ ਤਪਸ਼ ਹੈ, ਤੇ ਮੈਂ ਡਿੱਠਾ ਹੈ, ਹਾਂ-ਹਾਂ, ਡਿੱਠਾ ਹੈ, ਉਹ ਤੇਜਮਈ 'ਸੂਰਜ' ਜਿਸ ਵਿਚ ਨਿਰਾ ਪੁਰਾ ਠੰਢ ਦਾ ਹੀ ਸੋਮਾ ਹੈ!! ਹੇ ਚੰਨ ਸੂਰਜੋ! ਹਟ ਜਾਓ, ਮੈਥੋਂ ਕੰਡ ਮੋੜ ਲਓ, ਕਿਉਂਕਿ ਤੁਹਾਡੇ ਤੇਜ ਵਿਚ ਮੈਨੂੰ ਕਾਲਖ ਭਾਸਦੀ ਹੈ, ਚੰਨ ਵਿਚ ਕੋਈ ਚਰਖਾ ਕੱਤਦੀ ਬੁੱਢੀ ਭਾਸਦੀ ਹੈ, ਮੈਂ ਡਿੱਠਾ ਹੈ, ਹਾਂ-ਹਾਂ, ਡਿੱਠਾ ਹੈ, ਓਹ ਚੰਨ ਜੋ ਬਿਨ-ਦਾਗ਼ਾ ਹੈ, ਜਿਸ ਵਿਚ ਕੋਈ ਬੁੱਢੜੀ ਨਹੀਂ !! ਹੇ ਚੰਨ ਸੂਰਜੋ! ਮੈਥੋਂ ਕੰਨੀ ਕਤਰਾ ਲਓ, ਕਤਰਾ ਲਓ, ਕਿਉਂਕਿ ਮੈਂ ਤੁਹਾਡਾ ਸਭ ਪਾਜ ਲਾਹ ਛੱਡਾਂਗਾ; ਤੁਹਾਡੀ ਰੌਸ਼ਨੀ ਜਿਥੇ ਹੈ ਉਥੇ ਅਵੱਸ਼ ਪਰਛਾਵਾਂ ਵੀ ਨਾਲ ਹੈ, ਪਰ ਮੈਂ ਡਿੱਠਾ ਹੈ, ਹਾਂ-ਹਾਂ, ਡਿੱਠਾ ਹੈ, ਓਹ ਜੋਤਿ ਸਰੂਪ ਸੋਹਣਾ ਜਿਸ ਦੀ ਜੋਤ ਵਿਚ ਕੋਈ ਪਰਛਾਵਾਂ ਨਹੀਂ !! ਹੇ ਚੰਨ ਸੂਰਜੋ! ਹਟ ਜਾਓ, ਹਟ ਜਾਓ, ਤੁਸੀਂ

ਨਿਤ-ਨਿਤ ਭਵਾਣੀਆਂ ਲੈਂਦੇ ਹੋ, ਕਿਸੇ ਆਪਣੇ ਵਡਕੇ ਦੇ ਇਰਦ-ਗਿਰਦ ਪਰਕਰਮਾ ਕਰਦੇ ਹੋ, ਪਰ ਮੈਂ ਡਿੱਠਾ ਹੈ, ਹਾਂ ਜੀ ਡਿੱਠਾ ਹੈ, ਓਹ 'ਜੋਤੀ ਸਰੂਪ' ਸੂਰਜ, ਜਿਸ ਨੂੰ ਭਵਾਣੀਆਂ ਲੈਣ ਦੀ ਲੋੜ ਨਹੀਂ ਕਿਉਂਕਿ ਸਭ ਉਸ ਦੀ ਹੀ ਪਰਕਰਮਾ ਵਿਚ ਜੁਟੇ ਹਨ। ਹਾਂ-ਹਾਂ, ਹਟ ਜਾਓ ਦੀਵੇ ਦੀਪਕੋ, ਨਿੱਕੀਆਂ ਵੱਡੀਆਂ ਜੋਤੋ, ਮਾਇਕੀ ਚਾਣਨਿਓ! ਕਿਉਂਕਿ ਤੁਹਾਡਾ ਆਦਿ ਵੀ ਮਾਇਆ ਹੈ, ਅੰਤ ਵੀ ਮਾਇਆ ਹੈ, ਪਰ ਮੈਂ ਡਿਠਾ ਹੈ, ਹਾਂ-ਹਾਂ ਡਿੱਠਾ ਹੈ, ਓਹ ਪੰਚ ਭੂ-ਆਤਮਾ, ਇਸ ਵਿਚ ਸਭੇ ਭੂਤ ਲੀਨ ਹੋ ਜਾਂਦੇ ਹਨ, ਮਾਨੋ ਕਦੀ ਹੈ ਹੀ ਨਹੀਂ ਸਨ!! ਹੇ 'ਬਸੰਤਰ', ਮੈਥੋਂ ਨਸ ਜਾ, ਕਿਉਂਕਿ ਮੈਨੂੰ ਪਤਾ ਹੈ ਜੁ ਅਗਿਆਨ ਵੇਲੇ :—

ਈਧਨ ਤੇ ਬੈਸੰਤਰੁ ਭਾਗੈ॥
ਮਾਟੀ ਕਉ ਜਲੁ ਦਹ ਦਿਸ ਤਿਆਗੈ॥ (ਅੰਗ ੯੦੦)

ਪਰ ਪਰਮਜੋਤ ਤੂੰ ਆ ਜਾ, ਹਾਂ ਹਾਂ ਆ ਜਾ, ਕਿਉਂਕਿ ਤੂੰ ਆ ਕੇ ਫਿਰ ਨਹੀਓਂ ਜਾਂਦੀ!! ਚੰਦ ਸੂਰਜ ਤਾਰਿਓ! ਕੋਈ ਦਿਨ ਆਵੇਗਾ, ਜਦ ਤੁਹਾਡੀ ਜੋਤ ਬੁਝ ਜਾਵੇਗੀ ਯਾ ਮੱਧਮ ਪੈ ਜਾਵੇਗੀ, ਪਰ ਮੈਂ ਡਿੱਠੀ ਹੈ, ਹਾਂ-ਹਾਂ ਡਿੱਠੀ ਹੈ, ਉਹ ਜੋਤ-ਬਾਣੀ—'ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ॥' ਹੇ ਸੂਰਜ! ਤੈਂਡੀ ਜੋਤ ਤਾਂ ਅਕਾਸ਼ ਵਿਚ ਹੀ ਹੈ ਪਰ ਮੈਂ ਡਿੱਠਾ ਹੈ, ਹਾਂ ਹਾਂ, ਡਿੱਠਾ ਹੈ, ਉਹ ਸੂਰਜ, ਜਿਸ ਦਾ ਹੈ, 'ਦੀਪਕੁ ਤਿਹ ਲੋਇ!' ਹੇ ਸੂਰਜ ਪ੍ਰਕਾਸ਼! ਤੂੰ ਮੇਰੇ ਤਨ ਨੂੰ ਠਰਨ ਤੋਂ ਤਾਂ ਬਚਾਉਂਦਾ ਹੈਂ ਪਰ ਮੈਂਡੇ ਮਨ ਨੂੰ ਤਰਸਾਉਂਦਾ ਹੈਂ, ਪਰ ਅੱਜ ਮੈਂ ਡਿੱਠਾ ਹੈ, ਹਾਂ ਹਾਂ ਡਿੱਠਾ ਹੈ, ਉਹ ਜੋਤਿ ਸਰੂਪ ਜਿਸ ਦਾ ਪ੍ਰਕਾਸ਼ ਰਗ-ਰਗ ਵਿਚ, ਲੂੰ-ਲੂੰ ਵਿਚ, ਅਣੂ-ਅਣੂ ਵਿਚ 'ਅਨਭੈ' ਦੀ ਰੁਣ ਝੁਣ ਲਾਉਂਦਾ ਹੈ—

ਭਇਓ ਪ੍ਰਗਾਸੁ ਸਰਬ ਉਜੀਆਰਾ
ਗੁਰ ਗਿਆਨੁ ਮਨਹਿ ਪ੍ਰਗਟਾਇਓ॥
ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ
ਅਨਭੈ ਠਹਰਾਇਓ॥ ੨ ॥

(ਗਉੜੀ ਮ: ੫, ਅੰਗ ੨੦੯)

ਬਸ ਬਸ! ਮੈਂ ਇਸ ਜੋਤ, ਇਸ ਸੂਰਜ ਦਾ ਪੁਜਾਰੀ ਨਹੀਂ, ਮੈਂ ਉਸ ਪਰਮ-ਜੋਤ ਦਾ ਪੁਜਾਰੀ ਹਾਂ ਜੋ ਅਗਿਆਨ ਵਿਨਾਸਕ ਹੈ, ਜੋ ਕਾਲੀ ਨਹੀਂ, ਅਕਾਲੀ ਹੈ, ਨਹੀਂ, ਵਾਹ-ਵਾਹ ਰਸ-ਗੁੱਧੀ ਹੈ!!—ਉਸ ਜੋਤ ਦਾ, ਜਿਸ ਦਾ ਨਾਮ ਅਕਾਲ-ਪੁਰਖ ਵਾਹਿਗੁਰੂ ਹੈ!!!

# ਮੇਰੇ ਭੁਲੇਖੇ

# ਨੰ: ੭

ਜੋਗ ਜੁਗਤਿ ਸੁਨਿ ਆਇਓ ਗੁਰ ਤੇ॥ (ਅੰਗ ੨੦੮)

## ਜੋਗ ਤੇ ਗੁਰਮਤਿ

ਇਥੇ ਮੈਂ ਕੁਝਕੁ ਅਜਿਹੇ-ਅਜਿਹੇ ਭੁਲੇਖੇ ਲਿਖਣਾ ਜ਼ਰੂਰੀ ਸਮਝਦਾ ਹਾਂ ਜਿਨ੍ਹਾਂ ਵਿਚ ਭਾਵੇਂ ਮੈਂ ਵਾਹਿਗੁਰੂ ਜੀ ਦੀ ਕਿਰਪਾ ਨਾਲ ਨਹੀਂ ਪਿਆ, ਪਰ ਕਈਆਂ ਵੀਰਾਂ ਨੂੰ ਪਿਆ ਆਪਣੀ ਅੱਖੀਂ ਡਿੱਠਾ ਹੈ ਤੇ ਨਾਲ ਹੀ ਇਨ੍ਹਾਂ ਭੁਲੇਖਿਆਂ ਵਿਚ ਪੈਣ ਨਾਲ ਜੋ-ਜੋ ਉਨ੍ਹਾਂ ਉਪਰ ਅਸਰ ਹੋਇਆ ਹੈ, ਉਹ ਵੀ ਅੱਖੀਂ ਡਿੱਠੀ ਗੱਲ ਕਰਦਾ ਹਾਂ, ਕਿਉਂਕਿ ਕੰਨੀਂ ਤਾਂ ਅਨੇਕਾਂ ਗੱਲਾਂ ਸੁਣੀਦੀਆਂ ਹਨ ਪਰ ਮੰਨਣ ਵਾਲੀ ਉਹੋ ਹੁੰਦੀ ਹੈ ਜੋ ਅੱਖੀਂ ਵੇਖੀ ਜਾਵੇ।

ਸਾਡੇ ਦੇਸ ਵਿਚ ਆਮ ਤੌਰ 'ਤੇ ਪਾਤੰਜਲ ਰਿਖੀ ਦੇ ਯੋਗ ਨੂੰ ਹੀ ਪ੍ਰਸਿੱਧ ਮੰਨਿਆ ਜਾਂਦਾ ਹੈ, ਜਿਸ ਨੂੰ ਕਦੀ-ਕਦੀ ਅਸ਼ਟਾਂਗ ਯੋਗ ਵੀ ਆਖਦੇ ਹਨ ਕਿਉਂਕਿ ਇਸ ਦੇ ਅੱਠ ਅੰਗ ਆਸਣ ਨਿਯਮ ਇਤਿਆਦਿ ਗਿਣੇ ਗਏ ਹਨ। ਹਠ ਯੋਗ ਵਾਲਿਆਂ ਨੇ ਕੁਝਕੁ ਹਠ ਯੋਗ ਦੇ ਅੰਗ ਲੈ ਕੇ ਉਹਨਾਂ ਉਪਰ ਹੋਰ ਟੀਕਾ ਟਿੱਪਣੀਆਂ ਲਾਈਆਂ ਹਨ। ਆਓ ਕੁਝਕੁ ਮੋਟੇ-ਮੋਟੇ ਭੁਲੇਖੇ ਵਰਣਨ ਕਰੀਏ।

(੧) ਪਹਿਲਾ ਭੁਲੇਖਾ 'ਪ੍ਰਾਣਾਯਾਮ' ਦਾ ਹੈ। ਯੋਗੀ ਪਹਿਲੋਂ ਸੁਆਸ ਅੰਦਰ ਖਿੱਚਦੇ ਹਨ ਜੋ ਪੂਰਕ ਹੋਇਆ, ਫਿਰ ਉਹਨਾਂ ਨੂੰ ਵਟ ਰੱਖਦੇ ਹਨ, ਇਹ ਕੁੰਭਕ ਹੋਇਆ। ਫਿਰ ਹੌਲੀ-ਹੌਲੀ ਬਾਹਰ ਕੱਢਦੇ ਹਨ, ਇਹ ਰੇਚਕ ਹੋਇਆ। ਇੰਝ ਕਰਦੇ ਹੋਏ ਨਾਲ-ਨਾਲ ਸੋਹੰ ਆਦਿ ਮੰਤਰਾਂ ਨੂੰ ਵੀ ਵਿਚਾਰਦੇ ਹਨ। ਦਸਮੇਸ਼ ਪਿਤਾ ਜੀ ਦਾ ਪ੍ਰਾਣਾਯਾਮ ਬਾਬਤ ਪਵਿਤਰ ਵਾਕ ਹੈ, 'ਫੋਕਟ ਕਰਮ ਨਾ ਕੌਡੀ ਕਾਮੰ' ਭਾਵ ਇੰਝ ਕਰਨਾ ਇਕ ਫੋਕਟ ਕਾਰਵਾਈ ਹੈ ਜਿਸ ਦਾ ਕੌਡੀ ਜਿੰਨਾ ਵੀ ਫ਼ਾਇਦਾ ਨਹੀਂ ਹੋ ਸਕਦਾ। ਕੀ ਸਾਡਾ ਸਰੀਰ ਕੋਈ ਭੱਠੀ ਹੈ ਜੁ ਇੰਝ ਸੁਆਸਾਂ ਦੁਆਰਾ ਅਸੀਂ ਉਸ ਨੂੰ ਧੁਖਣੀ ਨਾਲ ਗਰਮ ਕਰਨਾ ਹੈ ? ਇਕ ਪ੍ਰਾਣਾਯਾਮੀ ਵੀਰ ਮੈਂ ਵੇਖੇ ਹਨ ਜੋ ਅੱਧੀ ਉਮਰ (20 ਕੁ ਸਾਲ) ਲਗਾਤਾਰ ਪ੍ਰਾਣਾਯਾਮ ਕਰਦੇ ਰਹੇ ਹਨ। ਉਹਨਾਂ ਦੀ ਰੀੜ੍ਹ ਦੀ ਹੱਡੀ ਵਿਚ ਫੋਟ ਪੈ ਗਈ ਹੈ, ਤੇ ਉਹ ਉਠ ਨਹੀਂ ਸਕਦੇ, ਟੁਰ ਨਹੀਂ ਸਕਦੇ, ਸੋਟੀਆਂ ਭਾਰ ਉਠਦੇ ਹਨ। ਇਹ ਹੈ ਪ੍ਰਾਣਾਯਾਮ ਨਾਲ ਛਾਤੀ ਤੇ ਪਿੱਠ ਦੇ ਪੱਠਿਆਂ ਉਪਰ ਵਧੀਕ ਬੋਝ ਪਾਣ ਦਾ ਫ਼ਾਇਦਾ। ਲੋਕੀ ਆਖਦੇ ਹਨ

ਜੁ ਪ੍ਰਾਣਾਯਾਮ ਨਾਲ ਫੇਫੜੇ ਤਾਕਤ ਵਿਚ ਆਉਂਦੇ ਹਨ, ਪਰ ਉਪਰ ਲਿਖੀ ਅੱਖੀਂ ਡਿੱਠੀ ਮਸਾਲ ਸਾਨੂੰ ਦਸਦੀ ਹੈ ਜੁ ਰੀੜ੍ਹ ਦੀ ਹੱਡੀ ਮੂਲੋਂ ਨਕਾਰੀ ਹੋ ਜਾਂਦੀ ਹੈ। ਐਕਸ-ਰੇਜ਼ ਨਾਲ ਵੀ ਉਹਨਾਂ ਦੀ ਹੱਡੀ ਵੇਖੀ ਗਈ ਹੈ ਤੇ ਜਿਥੇ ਫੇਫੜਿਆਂ ਦਾ ਜ਼ੋਰ ਪੈਂਦਾ ਸੀ, ਓਹ ਥਾਂ ਖੋਖਲੀ ਜੇਹੀ ਹੋ ਗਈ ਹੈ, ਓਥੋਂ ਨਿਤ-ਨਿਤ ਪੀਕ ਆਉਂਦੀ ਹੈ, ਜੋ ਦਵਾਈਆਂ, ਕੀਮਤੀ ਦਵਾਈਆਂ ਨਾਲ ਵੀ ਵੱਲ ਨਹੀਂ ਹੁੰਦੀ। ਮੈਂ ਇਸ ਮਸਾਲ ਦਾ ਵਰਨਣ ਇਸ ਲਈ ਕੀਤਾ ਹੈ ਜੁ ਇਸ ਪ੍ਰਾਣਾਯਾਮ ਨਾਲ ਫ਼ਾਇਦੇ ਦੀ ਬਜਾਏ ਲੋਕੀਂ ਆਪਣੀ ਸਿਹਤ ਖ਼ਰਾਬ ਕਰ ਲੈਂਦੇਂ ਹਨ।

(੨) ਜੀਕਣ ਫੇਫੜਿਆਂ ਨੂੰ ਵਧੇਰਾ ਤੂੜ ਕੇ ਪ੍ਰਾਣਾਯਾਮ ਨਾਲ ਖ਼ਰਾਬ ਕਰ ਲਈਦਾ ਹੈ ਤੀਕਣ ਤ੍ਰਾਟਕਾ ਆਦਿ ਮੁੰਦਰਾਂ ਨਾਲ ਅੱਖਾਂ ਖ਼ਰਾਬ ਹੋ ਜਾਂਦੀਆਂ ਹਨ। ਕਈ ਹਠ ਯੋਗੀ ਅੱਖਾਂ ਨੂੰ ਬਿਨ ਝਮਕਾਏ ਢੇਰ ਚਿਰ ਤੋੜੀ ਵੇਖਦੇ ਰਹਿੰਦੇ ਹਨ, ਇਸ ਨੂੰ ਤ੍ਰਾਟਕਾ ਆਖੀਦਾ ਹੈ। ਇਸ ਨਾਲ ਅੱਖਾਂ ਛੇਤੀ ਖ਼ਰਾਬ ਹੋ ਜਾਂਦੀਆਂ ਹਨ, ਤੇ ਉਹਨਾਂ ਵਿਚ ਲਾਲੀ ਪੈਣ ਨਾਲ ਲੋ ਘਟ ਜਾਂਦੀ ਹੈ। ਗੁਰਮਤਿ ਵਿਚ ਅੱਖਾਂ ਯਾ ਫੇਫੜਿਆਂ ਉਪਰ ਬੋਝ ਪਾਣਾ ਵਰਜਿਤ ਹੈ। ਅੰਮ੍ਰਿਤ ਵੇਲੇ ਅੱਖਾਂ ਨੂਟ ਕੇ ਮਨ ਨਾਲ ਸਿਮਰਨ ਕਰੀਦਾ ਹੈ, ਤੇ ਦਿਨ ਵੇਲੇ ਜਿਹਵਾ ਦੁਆਰਾ ਯਾ ਹੋਠਾਂ ਦੁਆਰਾ। ਦਿਨ ਵੇਲੇ ਅੱਖਾਂ ਸਾਧਾਰਨ ਤਰੀਕੇ ਨਾਲ ਖੁਲ੍ਹਦੀਆਂ ਤੇ ਮੀਟਣ ਹੁੰਦੀਆਂ ਹਨ। ਇਹਨਾਂ ਮੁੱਦਰਾਂ ਵਿਚ ਕੋਈ ਲਾਭ ਨਹੀਂ। ਲੋੜ ਹੈ ਤਾਂ ਬਿਰਹੋਂ ਦੀ, ਸੱਚੇ-ਪ੍ਰੇਮ ਦੀ ਤੇ ਫਿਰ ਸਿਮਰਨ ਦੀ ਕਿਉਂਕਿ ਇਹ ਤਿੰਨੇ ਪਰਸਪਰ ਇਕ ਦੂਜੇ ਦੀ ਪੁਸ਼ਟੀ ਕਰਦੇ ਹਨ। ਇਹਨਾਂ ਬਿਨਾਂ ਹੋਰ ਊਠਕ ਬੈਠਕਾਂ ਮੂਲੋਂ ਹੀ ਨਿਰਮੂਲ ਹਨ।

(੩) ਭਾਵੇਂ ਸਰੀਰ ਸਾਫ਼ ਰੱਖਣ ਲਈ ਗੁਰਮਤ ਵਿਚ 'ਨਾਮ ਦਾਨ ਤੇ ਇਸ਼ਨਾਨ' ਗੁਰਸਿੱਖੀ ਦੀ ਗੁੜ੍ਹਤੀ ਗਿਣੀ ਗਈ ਹੈ, ਪਰ ਇਸ਼ਨਾਨ ਅੰਦਰਲੇ ਅੰਗਾਂ ਦੇ ਜੋ ਜੋਗੀਆਂ ਨੇ ਮਿਥੇ ਹੋਏ ਹਨ, ਓਹ ਡਾਢੇ ਹਾਨੀਕਾਰਕ ਹਨ। 'ਧੋਤੀ' ਜੋਗੀਆਂ ਦੀ ਓਹ ਮੁਦਰਾ ਹੈ ਜਿਸ ਰਾਹੀਂ ਓਹ ਕਪੜਾ ਖਾ ਕੇ ਫਿਰ ਉਸ ਨੂੰ ਖਿੱਚ ਕੇ ਅੰਤੜੀਆਂ ਸਾਫ਼ ਕਰਦੇ ਹਨ। 'ਨੇਤਿ' ਨਾਲ ਇੰਝ ਹੀ ਓਹ ਨੱਕ ਸਾਫ਼ ਕਰਦੇ ਹਨ। 'ਨਿਓਲੀ' ਨਾਲ ਓਹ ਪੇਟ ਨੂੰ ਮਧਾਣੀ ਵਾਂਗ ਰਿੜਕਦੇ ਹਨ, 'ਵਸਤੀ' ਨਾਲ ਗੁਦਾ ਨੂੰ ਅਨੀਮਾ ਕਰਦੇ ਹਨ। 'ਭਾਠੀ' ਨਾਲ ਜੀਭ ਲੰਮੀ ਕਰਕੇ ਸੰਘ ਵਿਚ ਉਲਟਾ ਕੇ ਰੱਖਦੇ ਹਨ। ਇਹ ਸਭ ਮੁੱਦਰਾ ਕੌਡੀ ਦੇ ਕੰਮ ਨਹੀਂ ਤੇ ਬੜੀਆਂ ਹਾਨੀਕਾਰਕ ਹਨ। 'ਧੋਤੀ' ਨਾਲ ਇਕ ਸਾਧੂ ਨੇ ਅਪਣੀ ਗ਼ਲਤੀ ਨਾਲ ਆਪਣੀਆਂ ਅੰਤੜੀਆਂ ਨੂੰ ਤੋੜ ਕੇ ਉਨ੍ਹਾਂ ਵਿਚ ਹਮੇਸ਼ਾ ਲਈ ਵਲਿੱਸ ਪਾ ਲਏ ਜਿਨ੍ਹਾਂ ਕਰਕੇ ਹੁਣ ਓਹ ਹਰਨੀਆ (Hernia) ਦੇ ਸਦਾ ਲਈ ਰੋਗੀ ਹੋ ਗਏ ਹਨ। ਇਸੇ ਤਰ੍ਹਾਂ ਹੋਰ ਮੁੱਦਰਾਂ ਦੇ ਔਗੁਣ ਹਨ। ਜੇ ਅਸੀਂ ਅਲਪ ਅਹਾਰੀ ਬਣੀਏ ਤਾਂ ਸਾਡੀਆਂ ਅੰਦਰਲੀਆਂ ਨਾੜੀਆਂ ਆਪਣੇ ਆਪ ਸਾਫ਼ ਰਹਿੰਦੀਆਂ ਹਨ। ਉਨ੍ਹਾਂ ਵਿਚ ਬਾਹਰੋਂ ਲੀਰਾਂ ਪਾ ਕੇ ਸਾਫ਼ ਕਰਨਾ ਉਨ੍ਹਾਂ ਉਪਰ ਵਧੇਰਾ ਬੋਝ ਸੁੱਟਣਾ ਹੈ, ਤੇ ਉਨ੍ਹਾਂ ਨੂੰ

ਅਸਹਿ ਖੇਚਲ ਦੇਣੀ ਹੈ, ਜਿਸ ਦਾ ਨਤੀਜਾ ਅਪਣੇ ਲਈ ਕਸ਼ਟ ਯਾ ਰੋਗ ਖ਼ੀਦਣਾ ਹੈ। ਗੁਰੂ ਮਹਾਰਾਜ ਜੀ ਦਾ ਪਵਿੱਤਰ ਵਾਕ ਹੈ:—

੧. ਨਿਵਲੀ ਕਰਮ ਭੁਅੰਗਮ ਭਾਠੀ,
ਰੇਚਕ ਪੂਰਕ ਕੁੰਭ ਕਰੈ॥
ਬਿਨੁ ਸਤਿਗੁਰ ਕਿਛੁ ਸੋਝੀ ਨਾਹੀ,
ਭਰਮੇ ਭੂਲਾ ਬੂਡਿ ਮਰੈ॥ (ਪ੍ਰਭਾਤੀ ਮ: ੧, ਅੰਗ ੧੩੪੩)

੨. ਜੋਗ ਅਭਿਆਸ ਕਰਮ ਧ੍ਰਮ ਕਿਰਿਆ॥
ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ॥
ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥
ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰੁ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥ ੧॥
ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ॥
ਮਹਾ ਉਦਾਸੁ ਤਪੀਸਰੁ ਥੀਵੈ॥
ਅਗਨਿ ਮਾਹਿ ਹੋਮਤ ਪਰਾਨ॥
ਕਨਿਕ ਅਸ੍ਵ ਹੈਵਰ ਭੂਮਿ ਦਾਨ॥
ਨਿਉਲੀ ਕਰਮ ਕਰੈ ਬਹੁ ਆਸਨ॥
ਜੈਨ ਮਾਰਗ ਸੰਜਮ ਅਤਿ ਸਾਧਨ॥
ਨਿਮਖ ਨਿਮਖ ਕਰਿ ਸਰੀਰੁ ਕਟਾਵੈ॥
ਤਉ ਭੀ ਹਉਮੈ ਮੈਲੁ ਨ ਜਾਵੈ॥
ਹਰਿ ਕੇ ਨਾਮ ਸਮਸਰਿ ਕਛੁ ਨਾਹਿ॥
ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥ ੨॥ (ਅੰਗ ੨੬੫)

ਭਾਵ ਗੁਰੂ ਮਹਾਰਾਜ ਕਿਸੇ ਖ਼ਾਸ ਆਸਣ ਉਪਰ ਜ਼ੋਰ ਨਹੀਂ ਦੇਂਦੇ, ਭਾਵੇਂ ਸਿੰਘ ਆਸਣ ਯਾ ਪਦਮ ਆਸਣ ਵੀ ਕਿਉਂ ਨਾ ਹੋਵੇ, ਕਿਉਂਕਿ 'ਊਠਤ ਬੈਠਤ ਸੋਵਤ ਜਾਗਤ' ਜਦ ਨਾਮ ਚਿਤਾਰਨਾ ਹੈ ਤਾਂ ਟੁਰਦਿਆਂ ਫਿਰਦਿਆਂ ਉਚਾਰਿਆ ਜਾ ਸਕਦਾ ਹੈ ਤੇ ਅੰਮ੍ਰਿਤ ਵੇਲੇ ਆਪਣੀ ਮੰਜੀ ਉਪਰ ਬੈਠ ਕੇ ਹੋ ਸਕਦਾ ਹੈ। ਫਿਰ ਐਵੇਂ ਭਿੰਨ-ਭਿੰਨ ਆਸਣ ਲਾ ਕੇ ਬੈਠਣਾ ਯਾ ਅਗੋਂ ਪ੍ਰਾਣਾਯਾਮ ਨਿਓਲੀ ਕਰਮ ਆਦਿਕ ਮੁੱਦਰਾਂ ਨੂੰ ਵਰਤ ਕੇ ਸਰੀਰ ਨੂੰ ਖ਼ਰਾਬ ਕਰਨਾ ਆਪਣੇ ਹੱਥ ਨਾਲ ਆਪਣੇ ਪੈਰਾਂ ਉਪਰ ਕੁਹਾੜੀ ਮਾਰਨਾ ਹੈ। ਸਿਮਰਨ ਦੁਆਰਾ ਸਾਡੀ ਬਿਰਹੋਂ ਜੁਆਲਾ ਆਪੇ ਪ੍ਰਜਵਲਤ ਹੁੰਦੀ ਹੈ ਤੇ ਵਾਹਿਗੁਰੂ ਜੀ ਨਾਲ ਪ੍ਰੀਤੀ ਆਪਣੇ ਆਪ

ਵਧਦੀ ਹੈ। ਇਕ ਦਿਨ ਆ ਪੁੱਜਦਾ ਹੈ ਜਦੋਂ 'ਨਾਮ' ਦੀ ਧੁਨੀ ਫਿਰ ਰੋਮ-ਰੋਮ ਵਿਚੋਂ ਸਾਡੇ ਦਿਮਾਗ਼ ਵਿਚੋਂ ਉਠ ਕੇ ਸਾਨੂੰ ਨਿਹਾਲ ਕਰਦੀ ਹੈ, ਪਰ ਇਹ ਕਾਰ ਸੱਚੇ ਪ੍ਰੇਮ, ਸੱਚੀ ਪ੍ਰੀਤੀ ਤੇ ਸੱਚੇ ਬਿਰਹੋਂ ਦੀ ਹੈ ਨਾ ਕਿ ਫੋਕਟ ਕਰਮਾਂ ਦੀ। ਯਥਾ ਸ੍ਰੀ ਗੁਰੂ ਵਾਕ:—

(੧) ਅਤਿ ਸੁੰਦਰ ਕੁਲੀਨ ਚਤੁਰ
ਮੁਖ ਙਿਆਨੀ ਧਨਵੰਤ॥
ਮਿਰਤਕ ਕਹੀਅਹਿ ਨਾਨਕਾ
ਜਿਹ ਪ੍ਰੀਤਿ ਨਹੀ ਭਗਵੰਤ॥ (ਅੰਗ ੧੫੩)

(੨) ਰਤੇ ਸੇਈ ਜਿ ਮੁਖੁ ਨ ਮੋੜੰਨਿ੍
ਜਿਨ੍ੀ ਸਿਞਾਤਾ ਸਾਈ॥
ਝੜਿ ਝੜਿ ਪਵਦੇ ਕਚੇ ਬਿਰਹੀ
ਜਿਨ੍ਾ ਕਾਰਿ ਨ ਆਈ॥ ੧॥ (ਸਲੋਕ ਮ: ੫, ਅੰਗ ੧੪੨੫)

ਜਿਸ ਚੀਜ਼ ਲਈ ਮਨ ਵਿਚ ਤੜਪ ਹੋਵੇ, ਸੋਈਓ ਹੀ ਲੱਭਦੀ ਹੈ। ਜੇ ਵਾਹਿਗੁਰੂ ਜੀ ਵਾਸਤੇ ਪ੍ਰੀਤੀ ਨਹੀਂ, ਕਿਸੇ ਰਿਧੀ ਸਿਧੀ, ਕਿਸੇ ਲਾਭ ਲਈ ਹੈ ਤੇ ਵਾਹਿਗੁਰੂ ਜੀ ਨੂੰ ਉਸ ਕੰਮ ਨੂੰ ਪੂਰਾ ਕਰਨ ਲਈ ਇਕ ਹਥਿਆਰ ਕਰਕੇ ਵਰਤਣਾ ਹੈ ਤਾਂ ਵਾਹਿਗੁਰੂ ਜੀ ਨਹੀਂ ਮਿਲਣ ਲੱਗੇ, ਕਿਉਂਕਿ ਜਾਚਕ ਦੀ ਕਾਰ ਹਉਮੈਂ ਵਿਚ ਰੱਤੀ ਹੋਈ ਹੈ ਤੇ ਹਉਮੈਂ ਤੇ ਨਾਮ ਦੀ ਆਪਸ ਵਿਚ ਘੜੇ ਵਟੇ ਵਾਲੀ ਦੁਸ਼ਮਣੀ ਹੈ!

(੩) ਅੰਤ ਨੂੰ ਆਓ ਉਸ ਭੁਲੇਖੇ ਨੂੰ ਖੋਲ੍ਹਣ ਦੀ ਕੋਸ਼ਸ਼ ਕਰੀਏ ਜਿਸ ਵਿਚ ਅੱਜ ਕੱਲ ਦੀ ਇਕ ਵੱਡੀ ਸੰਪ੍ਰਦਾ ਜੋ 'ਨਾਮ' ਨੂੰ ਭਾਵੇਂ ਮੁਖ ਰੱਖਦੀ ਹੈ, ਪਰ ਵਾਸਤਵ ਵਿਚ ਰਾਹੋਂ ਬੇਰਾਹ ਜਾ ਰਹੀ ਹੈ, ਓਹ ਫਸੀ ਹੋਈ ਹੈ। ਇਸ ਸੰਪ੍ਰਦਾ ਦੇ ਅਚਾਰੀਯਾ ਜੀ ਪਾਸ ਜੇ ਜਾਓ ਤਾਂ ਤੁਹਾਡੇ ਅੱਗੇ ਓਹ ਇਕ ਨਕਸ਼ਾ ਰੱਖਣਗੇ ਜਿਸ ਵਿਚ ਜੋਗੀਆਂ ਦੇ ਖਟ-ਚਕਰ (ਛੇ ਚੱਕਰ) ਦੱਸੇ ਹੋਏ ਹਨ, ਜਿਨ੍ਹਾਂ ਨੂੰ ਯੋਗੀ ਮੰਨਦੇ ਹਨ, ਜੋ ਰੀੜ ਦੀ ਹੱਡੀ ਵਿਚ ਹਨ, ਤੇ ਜੋ ਨਾੜੀ (Nerves) ਵਿਚ ਇਕ ਕਿਸਮ ਦੀਆਂ ਸੂਖਮ ਗੰਢਾਂ (Plexus) ਕਰਕੇ ਮੰਨੀਆਂ ਗਈਆਂ ਹਨ। ਪਰ ਵਾਸਤਵ ਵਿਚ ਭੁਲੇਖਾ ਹੈ, ਜਿਹਾ ਕਿ ਅੱਗੇ ਜਾਕੇ ਪ੍ਰਗਟ ਹੋਵੇਗਾ। ਯੋਗੀ ਹੇਠ ਲਿਖੇ ਛੇ-ਚੱਕਰ ਮੰਨਦੇ ਹਨ, ਤੇ ਇਨ੍ਹਾਂ ਚੱਕਰਾਂ ਨੂੰ ਕੇਵਲ ਫੁੱਲ ਨਾਲ ਤੇ ਉਸ ਫੁੱਲ ਦੀਆਂ ਪੰਖੜੀਆਂ ਨਾਲ ਮੁਸ਼ਾਹਬਿਤ ਦੇ ਕੇ ਉਨ੍ਹਾਂ ਨੂੰ ਭਿੰਨ-ਭਿੰਨ ਪੰਖੜੀਆਂ ਵਾਲਾ ਸੱਦਦੇ ਹਨ। ਓਹ ਛੇ ਚੱਕਰ ਇਹ ਹਨ, ਤੇ ਉਨ੍ਹਾਂ ਦੇ ਮਨੋਕਲਪਤ ਅਸਥਾਨ ਇਹ ਗਿਣੇ ਗਏ ਹਨ—

੧. ਮੂਲਾਧਾਰ ਚੱਕ੍ਰ... ਗੁਦਾ ਵਿਚ... ੪ ਪੰਖੜੀਆਂ
੨. ਸ੍ਵਾਧਿਸ਼ਠਾਨ ਚੱਕ੍ਰ... ਲਿੰਗ ਕੋਲ... ੬ ਪੰਖੜੀਆਂ

੩. ਮਣਿਪੂਰ ਚੱਕ੍ਰ... ਨਾਭ ਕੋਲ ... ੧੦ ਪੰਖੜੀਆਂ
੪. ਅਨਾਹਤ ਚੱਕ੍ਰ... ਹਿਰਦੇ ਕੋਲ ... ੧੨ ਪੰਖੜੀਆਂ
੫. ਵਿਸ਼ੁੱਧ ਚੱਕ੍ਰ... ਕੰਠ ਕੋਲ ... ੧੬ ਪੰਖੜੀਆਂ
੬. ਆਗਿਆ ਚੱਕ੍ਰ... ਭੋਹਾਂ ਮੱਧ .. ੨ ਪੰਖੜੀਆਂ

ਤੇ ਉਪਰ ਹੈ 'ਸਹੰਸਰ ਦਲ ਕਮਲ' ਜਿਸ ਦੀਆਂ ਹਜ਼ਾਰਾਂ ਪੰਖੜੀਆਂ ਹਨ, ਜੋ ਦਿਮਾ.ਗ ਵਿਚ ਗਿਣਿਆ ਗਿਆ ਹੈ, ਜਿੱਥੇ ਦਸਮ ਦਵਾਰ ਹੈ। ਹੁਣ ਚੂੰਕਿ ਸਾਡੀ ਰੀੜ੍ਹ ਦੀ ਹੱਡੀ ਵਿਚ ਕੁਝਕੁ (Ganglion) ਤੇ (Plexus) (ਗੰਢਾਂ) ਹਨ, ਇਸ ਕਰਕੇ ਪੱਛਮ ਦੇ ਸਾਇੰਸਦਾਨ ਵੀ ਇਸ ਭੁਲੇਖੇ ਵਿਚ ਆ ਗਏ ਹਨ ਕਿ ਸ਼ਾਇਦ ਯੋਗ ਦੇ ਇਹ ਚੱਕਰ ਠੀਕ ਹੋਣ। ਹੁਣ ਪਹਿਲੀ ਗੱਲ ਤਾਂ ਵੇਖਣ ਵਾਲੀ ਇਹ ਹੈ ਜੁ ਸਾਡੀ ਰੀੜ੍ਹ ਦੀ ਨਾੜੀ (Spinol cord) ਵਿਚ ਇਕ ਨਹੀਂ, ੬ ਨਹੀਂ, ਅਨੇਕ ਹੀ ਐਸੀਆਂ ਗੰਢਾਂ ਹਨ, ਇਸ ਕਰਕੇ ਇਨ੍ਹਾਂ ਗੰਢਾਂ ਤੇ ਚੱਕਰਾਂ ਦਾ ਆਪਸ ਵਿਚ ਕੋਈ ਮੇਲ ਨਹੀਂ। ਪਰ ਜੇ ਅਸੀਂ ਰਤਾ ਕੁ ਇਨ੍ਹਾਂ ਜੋਗ-ਚੱਕ੍ਰਾਂ ਦੇ ਕਾਰਨ ਯਾ ਮੂਲ ਵਲ ਜਾਈਏ ਤਾਂ ਸਾਰਾ ਭੁਲੇਖਾ ਆਪਣੇ ਆਪ ਦੂਰ ਹੋ ਜਾਂਦਾ ਹੈ। ਵਾਸਤਵ ਵਿਚ ਗੱਲ ਇਹ ਹੈ ਜੁ ਇਥੇ 'ਨਾਮ ਯਾ ਸ਼ਬਦ' ਦਾ ਮੁਕਾਬਲਾ ਪੈਂਤੀ ਦੇ ਹੋਰ ਅੱਖਰਾਂ ਨਾਲ ਇਕ ਸੋਹਣੇ ਤਰੀਕੇ ਨਾਲ ਕਰਕੇ ਦਸਿਆ ਹੈ। ਪੈਂਤੀ ਨਾਲ ਨਹੀਂ, ਸੰਸਕ੍ਰਿਤ ਦੇ ਬਾਵਨ ਅੱਖਰਾਂ ਨਾਲ, ਤੇ ਇਨ੍ਹਾਂ ਅੱਖਰਾਂ ਨੂੰ ਆਪੋ ਆਪਣੀ ਥਾਂ ਵੰਡ ਕੇ ਰਖਿਆ ਹੈ ਜਿਹਾ ਕਿ ਸ੍ਵਰ (Vowels) ਇਕ ਥਾਂ, ਵਯੰਜਨ (Consonants) ਦੂਜੀ ਥਾਂ, ਫਿਰ ਅਗੇ ਉਹ ਹਿਸੇ ਜੋ ਨਕ ਵਿਚੋਂ ਬੋਲੀਦੇ ਹਨ (Nosals), ਹੋਠਾਂ ਨਾਲ ਬੋਲਦੇ ਹਨ (Labials), ਗਲੇ ਨਾਲ (Guturals) ਇਤਿਆਦਿ। ਹੇਠ ਦਿੱਤੇ ਨਕਸ਼ੇ ਤੋਂ ਸਾਰੀ ਗੱਲ ਖੁੱਲ੍ਹ ਜਾਵੇਗੀ ਜੁ ਫਲਾਣੇ ਫੁੱਲ ਦੀਆਂ ਦੋ ਪੰਖੜੀਆਂ ਕਿਉਂ ਹਨ, ਫਲਾਣੇ ਦੀਆਂ ੧੦ ਕਿਉਂ, ਫਲਾਣੇ ਦੀਆਂ ੧੨ ਕਿਉਂ ਤੇ ਇਸ ਗੁੰਝਲ ਦੇ ਖੁੱਲ੍ਹਣ ਉਪਰ ਗੁਰਮੁਖਾਂ ਨੂੰ ਝੱਟ ਹੀ ਪਤਾ ਲਗ ਜਾਵੇਗਾ ਜੁ ਸਾਡੇ ਭੋਲੇ ਭਰਾਵਾਂ ਨੂੰ ਭੁਲੇਖਿਆਂ ਵਿਚ ਪਾ ਕੇ ਕੀਕਣ ਇਨ੍ਹਾਂ ਖਟ ਚੱਕਰਾਂ ਰਾਹੀਂ ਗੁਮਰਾਹ ਕੀਤਾ ਜਾ ਰਿਹਾ ਹੈ—ਸਿਰ (ਦਸਮ-ਦ੍ਵਾਰ) 'ਸਹੰਸ੍ਰ ਦਲ-ਕਮਲ' ਭਾਵ ਹਜ਼ਾਰਾਂ ਪੰਖੜੀਆਂ

ਅੱਖਾਂ= ੨ ਪੰਖੜੀਆਂ = ਦੋ ਅੱਖਰ (ਹ, ਸ)—
(ਅੱਖਾਂ ਨਾਲ ਸੰਬੰਧਤ)

ਕੰਠ (ਗਲਾ) = ੧੬ ਪੰਖੜੀਆਂ = ਸੋਲਾਂ ਅੱਖਰ-ਅ, ਆ, ਇ ਈ, ਰਿ ਰੀ, ਲ੍ਰਿ ਲ੍ਰੀ, ਏ ਐ, ਓ ਔ, ਆ:— (ਕੰਠ ਨਾਲ ਸੰਬੰਧਤ) ਇਹ ੧੬ ਸੰਸਕ੍ਰਿਤ ਦੇ Vowels ਹਨ।

ਹਿਰਦਾ (ਦਿਲ) = ੧੨ ਪੰਖੜੀਆਂ = ਕ, ਖ, ਗ, ਘ, ਙ, ਚ, ਛ, ਜ, ਝ, ਞ–ਅੱਖਰ ਹਿਰਦਾ ਸੰਬੰਧਤ (Gutural) ਤੇ ਦੋ ਹੋਰ (ਸ਼, ष)
|
ਨਾਭ (ਧੁਨੀ) = ੧੦ ਪੰਖੜੀਆਂ = ਟ, ਠ, ਡ, ਢ, ਣ, ਤ, ਥ, ਦ, ਧ, ਨ, ਅੱਖਰ ਲਾਭ ਨਾਲ ਸੰਬੰਧਤ।
|
ਲਿੰਗ = ੬ ਪੰਖੜੀਆਂ = ਪ, ਫ, ਬ, ਭ, ਮ, ਵ, ਅੱਖਰ ਲਿੰਗ ਨਾਲ ਸੰਬੰਧਤ (Lapials Chiefly)
|
ਗੁਦਾ = ੪ ਪੰਖੜੀਆਂ = ਯ, ਰ, ਲ, ਕ਼ ਅੱਖਰ ਗੁਦਾ

(ਨੋਟ:— क्ष, ज्ञ ਗ਼ੈਰ ਜ਼ਰੂਰੀ ਹੋਣ ਕਰਕੇ ਨਹੀਂ ਆਏ।)

ਜੇ ਇਸ ਨਕਸ਼ੇ ਨੂੰ ਗਹੁ ਨਾਲ ਵੇਖੀਏ ਤਾਂ ਪਤਾ ਲਗ ਜਾਵੇਗਾ ਜੁ—

(੧) ਕੰਠ ਦੀਆਂ ੧੬ ਪੰਖੜੀਆਂ ਵਾਸਤਵ ਵਿਚ ਕੋਈ ਨਹੀਂ, ਇਹ ਤਾਂ ੧੬ (Vowels) ਅ ਆ ਆਦਿ ਜੋ ਸੰਸਕ੍ਰਿਤ ਦੇ ਹਨ ਉਨ੍ਹਾਂ ਲਈ ਇਕ ਮਨੋਕਲਪਤ ਤਸਵੀਰ ਯਾ ਚੱਕਰ ਬਣਾਇਆ ਹੋਇਆ ਹੈ। ਇਸੇ ਤਰ੍ਹਾਂ ਹਿਰਦੇ ਵਿਚ ੧੨ ਪੰਖੜੀਆਂ ਵਾਲਾ ਚੱਕਰ ਕੋਈ ਨਹੀਂ, ਇਹ ਮਾਨੋ ਕਲਪਤ ਤਸਵੀਰ ਬਾਰਾਂ ਅੱਖਰਾਂ ਦੀ ਹੈ ਇਤਿਆਦਿ। ਇਨ੍ਹਾਂ ਦੇ ਸਿਵਾ ਹੋਰ ਅੰਦਰ ਜੇਹੜਾ ਅਸੀਂ ਕੋਈ ਚੱਕਰ ਯਾ ਪੰਖੜੀਆਂ ਵਾਲਾ ਫੁੱਲ ਮੰਨਦੇ ਹਾਂ, ਉਹ ਮੂਲੋਂ ਹੀ ਭੁਲੇਖਾ ਹੈ।

(੨) ਜੋ ਜੋ ਇਹਨਾਂ ਦੇ ਅਸਥਾਨ ਦੱਸੇ ਹਨ ਜਿਹਾ ਕਿ ਹਿਰਦਾ, ਕੰਠ ਆਦਿ ਓਹ ਵੀ ਕਲਪਤ ਹਨ। ਵਾਸਤਵ ਵਿਚ ਇਨ੍ਹਾਂ ਅੱਖਰਾਂ ਵਿਚ ਇਤਨਾ ਸੰਬੰਧ ਜ਼ਰੂਰ ਹੈ, ਕੁਝ ਅੱਖਰ ਹੋਠਾਂ ਰਾਹੀਂ ਬੋਲੇ ਜਾਂਦੇ ਹਨ, ਕੁਝ ਦੰਦਾਂ ਦੇ ਬਾਹਰਲੇ ਹਿੱਸੇ ਰਾਹੀਂ ਤੇ ਕੁਝ ਦੰਦਾਂ ਦੇ ਪਿਛਲੇ ਹਿੱਸੇ ਰਾਹੀਂ। ਪਰ ਇਹ ਆਖਣਾ ਜੁ ਫਲਾਣਾ ਕੰਨ ਵਿਚੋਂ ਯਾ ਨਾਭੀ ਵਿਚੋਂ ਆਉਂਦਾ ਹੈ, ਭੁੱਲ ਹੈ। ਵਾਸਤਵ ਵਿਚ ਮੇਲਵੇਂ ਅੱਖਰਾਂ ਦੀਆਂ ਲੜੀਆਂ ਪਰੋ ਕੇ ਤਸਵੀਰ ਬਣਾਈ ਗਈ ਹੈ। ਅੱਖਾਂ ਦੋ ਹਨ, ਸ ਤੇ ਹ ਇਥੇ ਰਖੇ ਗਏ, ਤੇ ਇਨ੍ਹਾਂ ਹੀ ਅੱਖਰਾਂ ਤੋਂ 'ਹੰਗ' 'ਸੋਹੰ' ਮੂਲਮੰਤਰ ਰਚੇ ਗਏ ਹਨ, ਕਿਉਂਕਿ ਇਹ ਦੋ ਮੂਲ-ਅੱਖਰ ਹਨ। ਇਸੇ ਕਰਕੇ ਪੰਜਾਬੀ ਦੀ ਪੈਂਤੀ ਵਿਚ ਵੀ ਇਹ ੳ, ਅ, ੲ ਦੇ ਨਾਲ ਹੀ ਆ ਜਾਂਦੇ ਹਨ। ਇਨ੍ਹਾਂ ਦੋਹਾਂ ਅੱਖਰਾਂ ਨੂੰ ਅੱਖਾਂ ਨਾਲ ਮੁਸ਼ਾਹਬਿਤ ਦੇ ਤੌਰ 'ਤੇ ਰਖਿਆ ਹੈ ਕਿਉਂਕਿ ਜਿਹੀਆਂ ਦੋ ਅੱਖਾਂ ਤੇਹੇ ਹੀ ਇਹ ਦੋ ਅੱਖਰ। ਪਰ ਇਸ ਦਾ ਭਾਵ ਇਹ ਨਹੀਂ ਜੁ ਅੱਖਾਂ ਪਿਛੇ ਇਹ ਦੋ ਅੱਖਰ ਪਹਿਲੋਂ ਤੋਂ ਹੀ ਹਨ। ਨਾ ਹੀ ਸਾਡੇ ਕੰਨ ਵਿਚ ੧੬ ਖੰਭੜੀਆਂ ਵਾਲਾ ਕੋਈ ਫੁੱਲ ਹੈ, ਨਾ ਹੀ ੧੨ ਵਾਲਾ ਹਿਰਦੇ ਵਿਚ, ਨਾ ਹੀ ੧੦ ਵਾਲਾ ਨਾਭਿ ਵਿਚ, ਯਾ ੬ ਵਾਲਾ ਲਿੰਗ ਵਿਚ, ਯਾ ੪ ਵਾਲਾ ਗੁਦਾ ਵਿਚ। ਇਹ ਤਾਂ ਇਕ ਮੁਸ਼ਾਹਬਿਤ (Analogy) ਇਕ ਕਿਸਮ ਦੀ ਅੱਖਰ-ਵੰਡ ਸਾਡੇ ਸਰੀਰ ਨਾਲ ਰਲਾ ਕੇ ਦਸੀ ਹੈ।

(੩) ਅਸਲ ਗੱਲ ਇਹ ਹੈ ਜੁ ਸਾਰੇ ਅੱਖਰ ਪ੍ਰਾਣਾਂ ਦੀ ਹਰਕਤ, ਥ੍ਰਾਟ ਯਾ

ਜੁੰਬਸ਼ ਤੋਂ ਬਣਦੇ ਹਨ। ਸਿਰਫ਼ ਜੀਭ ਅਗੇ ਪਿਛੇ ਹੋ ਕੇ ਉਨ੍ਹਾਂ ਵਿਚ ਫ਼ਰਕ ਪਾਂਦੀ ਹੈ, ਜਿਹਾ ਕਿ ਸਤਾਰ ਵਜਾਣ ਵੇਲੇ ਤਾਰਾਂ ਉੱਪਰ ਹੱਥ ਅਗੇ ਪਿਛੇ ਹੋ ਕੇ ਭਿੰਨ-ਭਿੰਨ ਸਾ, ਰੇ, ਗਾ, ਮਾ...... ਆਦਿ ਸੁਰਾਂ ਬਣਾਂਦੇ ਹਨ। ਪਰ ਪਾਠਕ ਸਜਣ ਪੁਛਣਗੇ ਜੁ ਇਸ ਮੁਕਾਬਲੇ ਦਾ ਕੀ ਭਾਵ ਹੈ ?

ਉੱਤਰ ਹੈ ਜੋ ਮੁੱਢਲੀ ਹਰਕਤ ਦੇਣ ਵਾਲੀ ਥ੍ਰਾਟ ਯਾ ਥਰਕੰਬਣੀ ਜਿਸ ਨੇ ਜਗਤ ਰਚਿਆ ਹੈ, ਓਹ ਤਾਂ 'ਨਾਮ' (ਸ਼ਬਦ) ਹੈ, ਤੇ ਉਹ ਇਹਨਾਂ ਸਾਰੇ ਅੱਖਰਾਂ ਦੀ ਮਾਂ ਹੈ। ਬਸ ਉਸ ਨੂੰ ਲੱਭਣਾ ਲੋੜੀਂਦਾ ਹੈ। ਤੇ ਉਸ ਨੂੰ 'ਸਹੰਸਰਦਲ-ਕਮਲ' ਭਾਵ ਹਜ਼ਾਰਾਂ ਪੰਖੜੀਆਂ ਵਾਲਾ ਕਮਲ ਆਖਣ ਦਾ ਭਾਵ ਇਹ ਹੈ ਜੁ ਉਸ 'ਨਾਮ' ਦੀ ਪ੍ਰਭੁਤਾ ਹੋਰਾਂ ਅੱਖਰਾਂ ਦੇ ਮੁਕਾਬਲੇ ਹਜ਼ਾਰਾਂ ਗੁਣਾ ਹੈ। 'ਸਹੰਸਰ ਦਲ ਕਮਲ' ਕਰਕੇ ਉਸ ਨੂੰ ਆਖਣਾ ਵੀ ਇਕ ਭਾਰੀ ਭੁੱਲ ਹੈ ਕਿਉਂਕਿ ਉਸ ਨਾਮ ਦਾ ਤੇਜ ਤਾਂ ਕੋਟਾਨਕੋਟ ਹੈ। ਜੇ ਕ੍ਰੋੜਾਂ ਅਸੰਖਾਂ ਵਿਚ ਹੋਵੇ ਤਾਂ ਉਸ ਨੂੰ 'ਸਹੰਸਰ' ਕਰਕੇ ਆਖਣਾ ਇਕ ਭਾਰੀ ਭੁਲੇਖਾ ਤੇ ਗ਼ਲਤੀ ਹੈ, ਤੇ ਨਾ ਹੀ ਇਹ ਨਾਮ ਕਿਧਰੇ ਇਸ ਭਾਵ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਰਤਿਆ ਗਿਆ ਹੈ।

ਭੁੱਲੀਆਂ ਹੋਈਆਂ ਸੰਪ੍ਰਦਾਵਾਂ ਇਹਨਾਂ ਥਾਵਾਂ ਨੂੰ ਲੱਭਦੀਆਂ ਹਨ ਇਹ ਸਮਝਕੇ ਜੁ ਸ਼ਾਇਦ ਅੰਦਰ ਕੋਈ ਫੁੱਲ ਹਨ। ਉਹ ਤਾਂ ਹਰ ਇਕ ਥਾਂ ਲਈ ਭਿੰਨ-ਭਿੰਨ ਦੇਵਤੇ ਵੀ ਰਚਦੇ ਹਨ, ਕਿਧਰੇ ਗਣੇਸ਼, ਕਿਧਰੇ ਬ੍ਰਹਮਾ, ਕਿਧਰ ਸ਼ਿਵ। ਇਹ ਦੂਜੀ ਭੁੱਲ ਹੈ। ਇਹ ਉਹ ਗੜ੍ਹਾ ਹੈ ਜਿਸ ਨੂੰ 'ਜੋਗੀ' ਆਪ ਰਚ ਕੇ ਆਪ ਹੀ ਉਸ ਵਿਚ ਗਿਰਦੇ ਹਨ। ਭਾਵ ਇਹ ਹੈ ਜੁ ਸਾਰੇ ਗਿਆਨ ਨੂੰ ਜਾਣਦੇ ਹੋਏ ਇਹ ਨਾ ਸਮਝ ਕੇ ਜੁ ੧੨ ਦਲ ਕਮਲ ਦਾ ਕੀ ਭਾਵ ਹੈ, ਉਹ ਭੁੱਲਦੇ-ਭੁੱਲਦੇ ਅਧਿਆਤਮ ਖੰਡ ਵਿਚ ਜਾ ਪੈਂਦੇ ਹਨ। ਕਬੀਰ ਜੀ ਯਾ ਹੋਰ ਭਗਤ ਜੀ ਜਦ 'ਉਲਟਤ ਪਵਨ ਚਕ੍ਰ ਖਟ ਭੇਦੇ' ਆਦਿ ਪਦ ਵਰਤਦੇ ਹਨ ਤਾਂ ਉਹਨਾਂ ਨੂੰ ਪਤਾ ਹੈ ਜੁ ਗੱਲ ਕੀ ਹੈ। ਉਹ ਤਾਂ ਸਿਮਰਨ ਦੁਆਰਾ ਆਪਣੀ ਧਿਆਨ ਬ੍ਰਿਤੀ ਨੂੰ ਇਕਾਗਰ ਕਰਦੇ ਹਨ, ਬਾਹਰ ਜਾਣ ਵਾਲੀਆਂ ਬ੍ਰਿਤੀਆਂ ਨੂੰ ਪੁਠੀ ਤਾਰੀ ਰਾਹੀਂ ਅੰਦਰ ਲਿਆਉਂਦੇ ਹਨ, ਪੌਣ ਯਾ ਹਵਾ ਨੂੰ ਨਹੀਂ ਰੋਕਣਾ, ਸਗੋਂ ਧਿਆਨ ਬ੍ਰਿਤੀ ਨੂੰ ਸਿਮਰਨ ਦੁਆਰਾ ਰੋਕਣਾ ਹੈ। ਇੰਞ ਕਰਨ ਨਾਲ ਉਪਰ ਲਿਖੇ ਵਾਯੂ ਚੱਕਰ ਆਪੇ ਖੁਲ੍ਹ ਕੇ ਸਾਨੂੰ ਨਾਮ-ਮਹਾਂਰਸ ਦੀ ਪ੍ਰਾਪਤੀ ਹੁੰਦੀ ਹੈ, ਨਾ ਕਿ ਇਧਰ ਉਧਰ ਤ੍ਰਾਟਕਾ ਲਗਾਉਣ ਨਾਲ। ਇਹ ਇਕ ਅਜਿਹਾ ਭੁਲੇਖਾ, ਗੋਰਖ ਧੰਧਾ, ਭੁਲਭਲਈ ਜੋਗੀਆਂ ਨੇ ਰਚੀ ਹੋਈ ਹੈ ਜਿਸ ਵਿਚ ਸਿਆਣੇ ਸਿਆਣੇ ਪੁਰਸ਼ ਵੀ ਡਿਗ ਰਹੇ ਹਨ। ਇਸ ਕਰਕੇ ਇਸ ਭੁਲੇਖੇ ਨੂੰ ਖੋਲ੍ਹਣਾ ਅਤੀ ਜ਼ਰੂਰੀ ਸੀ।

ਹੇ ਭੁੱਲੜੇ ਜੋਗੀ! ਤੂੰ ਜੋਗ ਨੂੰ ਖਿੰਥਾ ਡੰਡਾ ਤੇ ਭਸਮ ਵਿਚ ਮੰਨੀਂ ਬੈਠਾ ਹੈਂ! ਹੇ ਭੁੱਲੜੇ ਜੋਗੀ! ਤੂੰ ਪ੍ਰਾਣਾਯਾਮ, ਆਸਣ ਤੇ ਤ੍ਰਾਟਕਾ ਨੂੰ ਜੋਗ ਬਣਾਈ ਬੈਠਾ ਹੈਂ! ਹੇ ਭੁੱਲੜੇ ਜੋਗੀ! ਤੂੰ ਖਟ ਚਕਰਾਂ ਤੇ ਸਹੰਸਰ ਦਲ ਕਮਲਾਂ ਵਿਚ ਰੁੱਝਾ ਬੈਠਾ ਹੈਂ। ਹੇ

ਭੁੱਲੜੇ ਜੋਗੀ! ਤੂੰ ਮੜ੍ਹੀ ਮਸਾਣੀ, ਦੇਸ ਦਿਸਾਂਤਰਾਂ ਵਿਚ ਭਰਮ ਰਿਹਾ ਹੈਂ! ਆ ਜਾ, ਆ ਜਾ, ਗੁਰੂ ਦੀ ਸ਼ਰਨ ਫੜ! ਮੈਂਡੇ ਮਿਹਰਾਂ ਵਾਲੇ ਬਾਬੇ, ਗੁਰੂ ਗ੍ਰੰਥ ਜੀਉ ਦੀ ਸ਼ਰਨ ਫੜ, ਸਿਮਰਨ ਕਰ ਤੇ ਨਾਮ-ਮਹਾਂ ਰਸ ਪੀ। ਸੱਚਾ ਯੋਗ ਉਸ 'ਨਾਮ' ਨੂੰ ਫੜਨਾ ਹੈ—ਸਿਮਰਨ ਦੁਆਰਾ, ਅੰਮ੍ਰਿਤ ਵੇਲੇ ਅਜਪਾ ਜਾਪ ਦੁਆਰਾ—ਤੇ ਫਿਰ ਆਪਣੇ ਅੰਦਰ ਸਤੋਗੁਣ ਦਾ ਵਸਾਣਾ ਹੈ, ਫਿਰ ਬ੍ਰਹਮ ਗਿਆਨ ਦੁਆਰਾ ਆਪਣੇ ਆਪ ਨੂੰ ਵਿਚਾਰਨਾ ਹੈ, ਓਹ 'ਆਪਾ' ਸਭ ਵਿਚ ਭਰਪੂਰ ਵੇਖਣਾ ਹੈ। ਬਸ ਏਹੋ ਰਾਜ ਯੋਗ ਹੈ, ਏਹੋ ਅਸਲ ਭਾਵ ਸਹਜ-ਸਮਾਧੀ ਹੈ, ਏਹੋ ਗੁਰਮਤਿ ਹੈ—

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ,
ਖਿੰਥਾ ਖਿਮਾ, ਹਢਾਵਉ ॥
ਜੋ ਕਿਛੁ ਕਰੈ ਭਲਾ ਕਰਿ ਮਾਨਉ
'ਸਹਜ ਜੋਗ' ਨਿਧਿ ਪਾਵਉ॥ ੧॥....
ਸਿਵ ਨਗਰੀ ਮਹਿ ਆਸਣਿ ਬੈਸਉ,
ਕਲਪ ਤਿਆਗੀ ਬਾਦੰ ॥
ਸਿੰਙੀ ਸਬਦੁ ਸਦਾ ਧੁਨਿ ਸੋਹੈ,
ਅਹਿਨਿਸਿ ਪੂਰੈ ਨਾਦੰ ॥ ੨॥
ਪਤੁ ਵੀਚਾਰੁ, ਗਿਆਨ ਮਤਿ ਡੰਡਾ,
ਵਰਤਮਾਨ ਬਿਭੂਤੰ ॥
ਹਰਿ ਕੀਰਤਿ ਰਹਰਾਸਿ ਹਮਾਰੀ,
ਗੁਰਮੁਖਿ ਪੰਥੁ ਅਤੀਤੰ ॥ ੩॥
ਸਗਲੀ ਜੋਤਿ ਹਮਾਰੀ ਸੰਮਿਆ,
ਨਾਨਾ ਵਰਨ ਅਨੇਕੰ ॥
ਕਹੁ ਨਾਨਕ, ਸੁਣਿ ਭਰਥਰਿ ਜੋਗੀ,
ਪਾਰਬ੍ਰਹਮ ਲਿਵ ਏਕੰ ॥

(ਆਸਾ ਮ: ੧, ਅੰਗ ੩੫੯)

# ਮੇਰੇ ਭੁਲੇਖੇ

## ਨੰ: ੮

ਗਣਤੈ ਪ੍ਰਭੂ ਨ ਪਾਈਐ ਦੂਜੈ ਭਰਮੀਤਾ॥

(ਮ: ੩, ਅੰਗ ੫੧੦)

### ਏਕੰਕਾਰ ਤੇ ਓਅੰਕਾਰ

ਅਖ਼ੀਰ ਵਿਚ ਹੁਣ ਅਸੀਂ ਅੱਖਰਾਂ ਤੇ ਗਿਣਤੀਆਂ ਦੇ ਭੁਲੇਖੇ ਨੂੰ ਲੈਂਦੇ ਹਾਂ, ਕਿਉਂਕਿ ਇਨ੍ਹਾਂ ਭਰਮਾਂ ਵਿਚ ਵੀ ਸਾਡੇ ਕਈ ਸਾਲ ਲੰਘ ਜਾਂਦੇ ਹਨ। ਅਸੀਂ ਵਾਹਿਗੁਰੂ ਜੀ ਵਾਸਤੇ (੧) ਏਕੰਕਾਰ ਵਰਤਦੇ ਹਾਂ। ਕੀ ਇਸ (੧) ਵਿਚ ਸਭ ਕੁਝ ਆ ਜਾਂਦਾ ਹੈ ? ਯਾ ਕਿ ਉਸ ਵਾਹਿਗੁਰੂ ਵਾਸਤੇ ਸਾਨੂੰ ੨, ੩, ੪, ੫, ਇਤਿਆਦ ਵਿਚੋਂ ਕੋਈ ਨੰਬਰ ਵਰਤਣਾ ਚਾਹੀਦਾ ਹੈ ਜਿਸ ਦਾ ਲਖਯ ਓਅੰਕਾਰ ਹੈ, ਕਿਉਂਕਿ ਓਅੰਕਾਰ ਵਿਚ ਵਿਸਥਾਰ ਹੈ*। ਉਂਝ ਤਾ ਭਾਵੇਂ ਕੋਈ ਝਟ ਆਖੇ ਜੋ ਭਾਈ 'ਏਕਾ' ਹੀ ਸਭ ਕੁਝ ਹੈ, ਪਰ ਹੇਠ ਲਿਖੀ ਵਾਰ ਜੋ ਭਾਈ ਗੁਰਦਾਸ ਜੀ ਨੇ ਮਿਠੀ ਤਰ੍ਹਾਂ ਵਰਣਨ ਕੀਤੀ ਹੈ, ਉਸ ਵਿਚੋਂ ਸਾਨੂੰ ਪਤਾ ਲੱਗੇਗਾ ਕਿ ਜਿਤਨੀ ਵਿਚਾਰ ਤਿਤਨਾ ਹੀ ਝਮੇਲਾ, ਜੀਕਣ ਜਿਤਨੀ ਤੇਜ਼ ਰੌਸ਼ਨੀ ਉਤਨਾ ਹੀ ਗੂੜ੍ਹਾ ਪ੍ਰਛਾਵਾਂ—

ਗੋਸਟਿ ਗਾਂਗੈ ਤੇਲੀਐ
ਪੰਡਿਤ ਨਾਲਿ ਹੋਵੈ ਜਗ ਦੇਖੈ।
ਖੜੀ ਕਰੈ ਇਕ ਅੰਗੁਲੀ
ਗਾਂਗਾ ਦੁਇ ਵੇਖਾਲੈ ਰੇਖੈ।
ਫੇਰਿ ਉਚਾਇ ਪੰਜਾਂਗੁਲਾ
ਗਾਂਗਾ ਮੁਠਿ ਹਲਾਇ ਅਲੇਖੈ।
ਪੈਰੀਂ ਪੈ ਉਠ ਚਲਿਆ
ਪੰਡਿਤ ਹਾਰਿ ਭੁਲਾਵੈ ਭੇਖੈ।
ਨਿਰਗੁਣੁ ਸਰਗੁਣੁ ਅੰਗ ਦੁਇ

*(੧) ਓਅੰਕਾਰਿ ਬ੍ਰਹਮਾ ਉਤਪਤਿ.... ਓਅੰਕਾਰਿ ਸੈਲ ਜੁਗ ਭਏ। (ਦਖਣੀ ਓਅੰਕਾਰਿ) (੨) ਓਅੰਕਾਰ ਉਤਪਾਤੀ। ਕੀਆ ਦਿਨਸੁ ਸਭ ਰਾਤੀ। ਮਾਰੂ ਮ: (੫) (੩) 'ਓਅੰਕਾਰਿ ਸਭਿ ਸ੍ਰਿਸਟਿ ਉਪਾਈ।' (ਮਾਰੂ ਮ: ੩)

ਪਰਮੇਸਰ ਪੰਜਿ ਮਿਲਨਿ ਸਰੇਖੈ।
ਅਖੀਂ ਦੋਵੈਂ ਭੰਨਸਾਂ
ਮੁਕੀ ਲਾਇ ਹਲਾਇ ਨਿਮੇਖੈ।
ਮੂਰਖ ਪੰਡਿਤੁ ਸੁਰਤਿ ਵਿਸੇਖੈ॥ ੧੯॥ (ਵਾਰ ੩੨, ਪ: ੧੯)

ਅਰਥਾਤ ਇਕ ਮੂਰਖ ਤੇ ਇਕ ਬਹੁ-ਪੜ੍ਹੇ ਪੰਡਤ ਦਾ ਇਥੇ ਸੰਬਾਦ ਹੈ, ਪਰ ਚੁੱਪ ਗੜੁੱਪੀ। ਉਸ ਮੂਰਖ ਗਾਂਗੋ ਤੇਲੀ ਦੀ ਹੁਣ ਚਤੁਰ ਪੰਡਤ ਨਾਲ ਸੈਨਤਾਂ ਨਾਲ ਗੋਸ਼ਟ ਸ਼ੁਰੂ ਹੈ ਤੇ ਲੋਕੀਂ ਵੇਖ ਰਹੇ ਹਨ। ਪੰਡਤ ਨੇ ਪਹਿਲੋਂ ਚਰਚਾ ਸ਼ੁਰੂ ਕਰਨ ਵੇਲੇ ਇਕ ਉਂਗਲੀ ਖੜੀ ਕੀਤੀ, ਏਹ ਦੱਸਣ ਵਾਸਤੇ ਜੁ ਵਾਹਿਗੁਰੂ ਕਰਤਾ ਇਕੋ ਇਕ ਹੈ। ਉਹ ਸੱਚਾ ਹੈ, ਪਰ ਗਾਂਗਾ ਤੇਲੀ ਸਮਝਦਾ ਹੈ ਜੁ ਪੰਡਤ ਮੈਂਡੀ ਇਕ ਅੱਖ ਕੱਢੂ ਹੈ, ਤਾਂ ਗਾਂਗੇ ਨੇ ਦੋ ਉਂਗਲਾਂ ਚੁੱਕੀਆਂ ਜੁ ਮੈਂ ਤੈਂਡੀਆਂ ਦੋਵੇਂ ਅੱਖਾਂ ਕੱਢ ਦੇਵਾਂਗਾ। ਮੂਰਖ ਦੀ ਗੱਲ ਤਾਂ ਇਥੇ ਹੀ ਰਹਿਣ ਦਿਓ ਪਰ ਵੇਖੋ ਸਿਆਣਾ ਪੰਡਤ ਕੀ ਸਮਝਦਾ ਹੈ। ਓਹ ਸਮਝਦਾ ਹੈ ਜੁ 'ਦੂਜਾ' ਆਖੈ ਰਿਹਾ ਹੈ, ਭਾਵ ਵਾਹਿਗੁਰੂ ਵਾਸਤੇ (੧) ਠੀਕ ਨਹੀਂ, ਕਿਉਂਕਿ, ਜਦ ਤੋੜੀ ਮਾਇਆ ਨਹੀਂ ਬਣੀ ਤਦ ਤੋੜੀ ਵਾਹਿਗੁਰੂ ਭੀ ਅਧੂਰਾ ਹੈ, ਇਸ ਕਰ ਕੇ ਵਾਹਿਗੁਰੂ ਵਾਸਤੇ ੧ ਨਹੀਂ ੨ ਨੰਬਰ ਠੀਕ ਹੋਵੇਗਾ। ਇਹ ਇਕ ਲਿਹਾਜ਼ 'ਤੇ ਠੀਕ ਵਿਚਾਰ ਹੈ। ਇਸ ਨੂੰ ਪੰਡਤ ਆਪਣੇ ਦਿਲੋਂ ਹੈਰਾਨ ਹੋਕੇ ਸਵੀਕਾਰ ਕਰਦਾ ਹੈ। ਇਥੇ ਬਸ ਨਹੀਂ, ਫਿਰ, ਅਗੋਂ ਪੰਡਤ ਪੰਜ ਉਂਗਲੀਆਂ ਖੜੀਆਂ ਕਰਦਾ ਹੈ, ਇਹ ਦਸਣ ਵਾਸਤੇ ਜੁ ਵਾਹਿਗੁਰੂ ਪੰਜ-ਭੂ-ਆਤਮਾ ਹੈ ਅਰਥਾਤ ਉਸ ਵਿਚੋਂ ਪੰਜ ਭੂਤ ਨਿਕਲ ਕੇ ਸਾਰੀ ਸ੍ਰਿਸ਼ਟੀ ਰਚਦੇ ਹਨ। ਓਹ ਇਥੇ ਤਕ ਠੀਕ ਹੈ। ਪਰ ਗਾਂਗਾ ਸਮਝਦਾ ਹੈ ਜੁ ਮੈਨੂੰ ਇਹ ਥੱਪੜ ਮਾਰਨਾ ਚਾਹੁੰਦਾ ਹੈ। ਤਾਂ ਗਾਂਗਾ ਉਸ ਨੂੰ ਘਸੁੰਨ ਵਟ ਕੇ ਦੱਸਦਾ ਹੈ ਜੁ ਮੈਂ ਤੈਨੂੰ ਇਹ ਮਾਰਾਂਗਾ। ਪੰਡਤ ਇਹ ਸਮਝਦਾ ਹੈ ਕਿ ਜਦ ਪਰਲੋ ਹੁੰਦੀ ਹੈ ਤਾਂ ਸਾਰੀ ਦੁਨੀਆਂ ਨਾਸ ਹੋ ਜਾਂਦੀ ਹੈ, ਭਾਵ ਪੰਜ-ਤੱਤ ਮਾਨੋ ਮੁਠੀ ਦੇ ਮੀਟੇ ਹੋਏ (੦) ਵਿਚ ਲੀਨ ਹੋ ਜਾਂਦੇ ਹਨ, ਜਿਸ ਕਰਕੇ (੦) ਉਸ ਵਾਹਿਗੁਰੂ ਦਾ ਸਦਾ-ਚਿੰਨ੍ਹ ਹੈ। ਇਹ ਵਿਚਾਰ ਵੀ ਇਕ ਲਿਹਾਜ਼ 'ਤੇ ਠੀਕ ਹੈ। ਮੂਰਖ ਭਾਵੇਂ ਕੁਝ ਆਖਦਾ ਹੈ, ਪਰ ਪੰਡਤ ਆਪਣੀ ਥਾਂ ਸਰਚ ਰਿਹਾ ਹੈ। ਉਹ ਏਕੋ ਨੂੰ ਛੱਡ ਕੇ ਦੂਜੇ ਨੂੰ ਪਕੜਦਾ ਹੈ ਤੇ ਆਖਦਾ ਹੈ, ਭਾਵੇਂ ਨਿਰੰਕਾਰ ਹੈ ਤਾਂ ਇਕ, ਪਰ ਨਿਰਗੁਣ ਸਰਗੁਣ ਉਸ ਦੇ ਦੋਵੇਂ ਪੱਖ ਹਨ, ਇਸ ਕਰਕੇ (੨) ਵੀ ਠੀਕ ਚਿੰਨ੍ਹ ਹੈ। ਫਿਰ (੦) ਨੂੰ ਪਕੜਦਾ ਹੈ, ਜੁ ਅੰਤ ਨੂੰ ਤਾਂ ਸਭ ਕੁਝ ਇਸੇ ਵਿਚ ਜਾ ਲੀਨ ਹੁੰਦਾ ਹੈ।

ਮੇਰਾ ਭਾਵ ਇਹ ਹੈ ਜੁ "ਭਾਵੇਂ ਕੋਈ ਵੀ ਚਿੰਨ੍ਹ ਲਓ ਤੇ ਉਸਨੂੰ ਸੋਚੋ ਤਾਂ ਉਹ ਪੂਰਨ ਨਹੀਂ ਨਜ਼ਰ ਆਵੇਗਾ" ਆਓ ਅਸੀਂ ਇਕ-ਇਕ ਨੂੰ ਲਈਏ—

"੦ ਅੰਗ ਸੁੰਨ ਅਵਸਥਾ ਦਾ ਵਾਚਕ ਹੈ ਜਦ ਪਰਲੋ ਸੀ। ਪਰ ਹੁਣ ਜਦ ਜਗਤ ਹੋ ਗਿਆ ਤਾਂ ਉਸ ਵਾਸਤੇ ਇਹ ਚਿੰਨ੍ਹ ਠੀਕ ਨਹੀਂ। ਨਾਲੇ ਵਾਹਿਗੁਰੂ

ਜੋਤੀ ਸਰੂਪ ਹੈ, ਉਹ ਪੱਥਰ ਵਾਂਗ ਸੁੰਨ ਮਸੁੰਨ ਨਹੀਂ, ਇਸ ਕਰ ਕੇ ਅਸੀਂ ਭਾਵੇਂ ਉਸ ਲਈ ਸੂਰਜ ਵਰਗਾ ਗੋਲ-ਚਕਰ (*) ਵਰਤੀਏ, ਪਰ ਨਿਰਾ ਪੁਰਾ 'ਸੁੰਨ' ਅਯੋਗ ਹੈ।

ਫਿਰ ਏਕਾ ਲਓ। ਇਹ ਏਕੰਕਾਰ ਵਾਚਕ ਹੈ ਤੇ ਵਾਹਿਗੁਰੂ ਸੱਚ ਮੁੱਚ ਏਕੰਕਾਰ ਹੈ।

ਪਰ ਹੁਣ ਸੋਚੋ ਜੇ ਵਾਹਿਗੁਰੂ ਨਿਰਗੁਣ ਹੈ ਤਾਂ ਸਰਗੁਣ ਵੀ ਹੈ, ਜੇ ਉਹ ਨਿਰੰਕਾਰ ਹੈ ਤਾਂ ਨਾਲ ਮਾਇਆ ਵੀ ਹੈ, ਜੇ ਉਹ ਸ਼ਿਵ ਹੈ ਤਾਂ ਨਾਲ ਸ਼ਕਤੀ ਵੀ ਹੈ। ਹੋਰ ਅਗਾਂਹ ਆਓ ਤੇ ਵੇਖੋ ਦੁੱਖ-ਸੁੱਖ, ਹਰਖ-ਸੋਗ, ਨਰਕ-ਸੁਰਗ, ਪੁੰਨ-ਪਾਪ, ਜਨਮ-ਮਰਨ, ਜੀਵਨ-ਮੁਕਤ, ਭਲਾ-ਬੁਰਾ, ਮਿਤ੍ਰ-ਸਤ੍ਰ, ਸੰਜੋਗ-ਵਿਜੋਗ, ਆਸਾ-ਮਨਸਾ, ਉਸਤਤ-ਨਿੰਦਾ, ਦਿਨ-ਰਾਤ, ਪਰਲੋ-ਉਤਪਤੀ, ਅਕਾਰ-ਨਿਰੰਕਾਰ, ਇਹ ਵਾਸਤਵ ਵਿਚ ਦੋਵੇਂ ਉਸੇ ਦੇ ਹੀ ਦੋ ਪੱਖ ਹਨ। ਕੀ ਇਸ ਕਰ ਕੇ ਉਸ ਲਈ ੨ ਅੰਗ ਠੀਕ ਨਹੀਂ ? ਉੱਤਰ ਹੈ ਜੁ ਠੀਕ ਹੈ।

ਹੁਣ ੨ ਅੰਗ ਨਿਰਗੁਣ-ਸਰਗੁਣ ਰੂਪ ਤਾਂ ਚੰਗੀ ਤਰ੍ਹਾਂ ਦੱਸਦਾ ਹੈ ਪਰ ਅਸੀਂ ਸੁਣਦੇ ਆਏ ਹਾਂ ਜੁ ਵਾਹਿਗੁਰੂ ਦੇ ਮੁਖ ਤਿੰਨ ਅੰਗ ਹਨ—ਕਰਤਾ, ਭਰਤਾ ਤੇ ਹਰਤਾ, ਬ੍ਰਹਮਾ, ਵਿਸ਼ਨ, ਮਹੇਸ਼; ਫਿਰ ਉਸ ਦੇ ਤਿੰਨ ਮੁਖ ਲੋਕ ਹਨ—ਅਕਾਸ਼, ਮਾਤ ਲੋਕ ਤੇ ਪਾਤਾਲ, ਫਿਰ ਉਸ ਕਾਲ ਦੇ ਤਿੰਨ ਟੋਟੇ ਹਨ—ਭੂਤ, ਭਵਿੱਖਤ, ਵਰਤਮਾਨ; ਫਿਰ ਦੇਸ ਦੇ ਵੀ ਤਿੰਨ ਟੋਟੇ ਹਨ—ਆਦਿ, ਮੱਧ ਤੇ ਅੰਤ; ਫਿਰ ਮਨ ਦੇ ਤਿੰਨ ਟੋਟੇ ਹਨ—ਜੰਮਣ, ਮਰਣ, ਜੀਵਨ; ਫਿਰ ਹਾਲਤਾਂ ਤਿੰਨ ਹਨ—ਆਧ, ਬਿਆਧ, ਉਪਾਧਿ, ਫਿਰ ਅਵਸਥਾ ਤਿੰਨ ਹਨ—ਸੁਰਗ, ਮਿਰਤ, ਨਰਕ; ਫਿਰ ਉੱਤਮ, ਮੱਧਮ, ਨੀਚ, ਫਿਰ ਆਰਜਾ ਦੇ ਟੋਟੇ ਤਿੰਨ ਹਨ—ਬਾਲਕ, ਜੋਬਨ, ਬਿਰਧ; ਫਿਰ ਤ੍ਰਿਕੁਟੀਆਂ ਤਿੰਨ ਹਨ—ਰਜੋ, ਤਮੋ, ਸਤੋ, ਇੜਾ, ਪਿੰਗਲਾ, ਸੁਖਮਨਾ; ਸੁਖ, ਦੁੱਖ ਤੇ ਸਮਤਾ, ਧਿਆਨ, ਧੇ, ਧਿਆਵਣ ਵਾਲਾ, ਇਤਿਆਦਿ। ਇਸ ਸਾਰੇ ਸੰਸਾਰ ਉਪਰ ਜੇ ਸਮੁੱਚੀ ਨਜ਼ਰ ਫੇਰੀਏ ਤਾਂ ਕੀ ਉਸ ਲਈ ਤਿੰਨ ਚਿੰਨ੍ਹ ਠੀਕ ਨਹੀਂ ? ਉੱਤਰ ਹੈ ਜੁ ਠੀਕ ਹੈ।

ਤਿੰਨ ਦੀ ਲੋੜ ਤਾਂ ਉਪਰ ਵੇਖ ਆਏ ਹਾਂ, ਪਰ ਕੀ ਤਿੰਨ ਹੀ ਠੀਕ ਹੈ, ਚਾਰ ਠੀਕ ਨਹੀਂ ? ਵੇਖੋ ਖਾਣੀਆਂ ਚਾਰ ਹਨ—ਅੰਡਜ, ਜੇਰਜ, ਸੇਤਜ ਉਤਭੁਜ; ਪਾਸੇ ਚਾਰ ਹਨ—ਪੂਰਬ, ਪੱਛਮ, ਉਤਰ, ਦੱਖਣ। ਇਨ੍ਹਾਂ ਦੀਆਂ ਕੂੰਟਾ ਵੀ ਚਾਰ ਹਨ, ਫਿਰ ਜੁਗ ਚਾਰ ਹਨ—ਸਤਜੁਗ, ਤ੍ਰੇਤਾ, ਦਵਾਪਰ ਤੇ ਕਲਯੁਗ; ਵਰਨ ਚਾਰ ਹਨ, ਵੇਦ ਚਾਰ ਹਨ, ਧਰਮ ਅਰਥ ਕਾਮ ਮੋਖ ਚਾਰ ਹਨ, ਰਜੋ ਸਤੋ ਤਮੋ ਤੇ ਤ੍ਰੈ ਗੁਨ ਅਤੀਤ ਚਾਰ ਹਨ, ਇਤਆਦਿ। ਕੀ ਫਿਰ ੪ ਅੰਗ ਉਸ ਵਾਹਿਗੁਰੂ ਵਾਸਤੇ ਠੀਕ ਨਹੀਂ ? ਉੱਤਰ ਹੈ ਜੁ ਠੀਕ ਹੈ।

ਚਾਰ ਅੰਗ ਦੀ ਲੋੜ ਤਾਂ ਅਸੀਂ ਉਪਰ ਵੇਖ ਆਏ ਹਾਂ। ਕੀ ਇਹੋ ਸੰਪੂਰਨ

ਹੈ ? ਵੇਖੋ ਤੱਤ ਪੰਜ ਹਨ—ਪ੍ਰਿਥਵੀ, ਜਲ, ਅਗਨੀ, ਵਾਯੂ, ਆਕਾਸ਼; ਫਿਰ ਪੰਜ ਦੂਤ ਇਹ ਹਨ—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ; ਪੰਜ ਪ੍ਰਵਾਣ ਗੁਣ ਇਹ ਹਨ—ਸਤ, ਸੰਤੋਖ, ਦਇਆ, ਧਰਮ, ਧੀਰਜ; ਪੰਜ ਪਿਆਰੇ ਪ੍ਰਸਿੱਧ ਹਨ; ਫਿਰ ਖੇਚਰ, ਭੂਚਰ, ਚਾਚਰ, ਉਨਮਨ ਤੇ ਅਗੋਚਰ ਪੰਜ ਯੋਗ ਚਾਲਾਂ ਹਨ ਇਤਿ ਆਦਿ। ਕੀ ਫਿਰ ਪੰਜ ਪੱਦ ਠੀਕ ਨਹੀਂ ? ਉੱਤਰ ਹੈ ਜੁ ਠੀਕ ਹੈ।

ਪੰਜ ਅੰਗ ਦੀ ਲੋੜ ਤਾਂ ਅਸੀਂ ਉਪਰ ਵੇਖ ਆਏ ਹਾਂ, ਪਰ ਕੀ ਇਥੇ ਹੀ ਬੱਸ ਹੈ ਤੇ ਛੇ ਦੀ ਲੋੜ ਨਹੀ ? ਵੇਖੋ ਰੁੱਤਾਂ ਛੇ ਹਨ—ਬਸੰਤ, ਗ੍ਰੀਖਮ, ਪਾਵਸ, ਸ਼ਿਸ਼ਰ, ਸਰਦ, ਹੇਮੰਤ; ਦਰਸ਼ਨ ਛੇ ਹਨ—ਸਾਂਖ, ਨਿਆਇ, ਵੈਸ਼ੇਸ਼ਕ, ਯੋਗ, ਮੀਮਾਂਸਾ, ਵੇਦਾਂਤ। ਰਸ ਛੇ ਹਨ—ਖੱਟਾ, ਮਿੱਠਾ, ਕਸੈਲਾ, ਕੌੜਾ, ਸਲੂਣਾ, ਤਿੱਖਾ। ਵੱਡੇ ਰਾਗ ਛੇ ਹਨ, ਛੇ ਚਿਰ-ਜੀਵੀ ਹਨ, ਲੋਮਸ, ਕਾਗ-ਭਸੁੰਡ ਆਦਿ। ਛੇ ਜਤੀ ਹਨ—ਲਛਮਨ ਤੇ ਭੀਸ਼ਮ ਪਿਤਾਮਾ ਆਦਿ। ਕੀ ਇਨ੍ਹਾਂ ਵਾਸਤੇ ੬ ਨੰਬਰ ਠੀਕ ਨਹੀਂ ? ਉੱਤਰ ਹੈ ਜੁ ਠੀਕ ਹੈ।

ਛੇ ਨੰਬਰ ਦੀ ਲੋੜ ਤਾਂ ਅਸੀਂ ਉਪਰ ਵੇਖ ਆਏ ਹਾਂ। ਪਰ ਕੀ ਸੱਤ ਦੀ ਲੋੜ ਨਹੀਂ ? ਵੇਖੋ ਸੱਤ ਸਮੁੰਦਰ, ਸੱਤ ਦੀਪ, ਸੱਤ ਪੁਰੀਆਂ, ਸੱਤ ਪਾਤਾਲ, ਸੱਤ ਅਕਾਸ਼, ਸੱਤ ਰਾਗ ਦੀਆਂ ਸੁਰਾਂ ਗਿਣੀਆਂ ਗਈਆਂ ਹਨ, ਸੱਤ ਹਫ਼ਤੇ ਦੇ ਵਾਰ ਹਨ, ਕੀ ਫਿਰ ਸੱਤ ਦੀ ਲੋੜ ਨਹੀਂ ਹੈ ?

ਸੱਤ ਦੀ ਲੋੜ ਤਾਂ ਅਸੀਂ ਉਪਰ ਦਸ ਆਏ ਹਾਂ, ਕੀ ਹੁਣ ਅੱਠ ਦੀ ਲੋੜ ਨਹੀਂ ? ਵੇਖੋ ਅੱਠ ਸਿਧੀਆਂ ਹਨ, ਯੋਗ ਅਸ਼ਟਾਂਗ ਹੈ, ਦਿਨ ਰਾਤ ਦੇ ਅੱਠ ਪਹਿਰ ਹਨ, ਅਸਟ ਧਾਤ ਮਿਲ ਕੇ ਇਕ ਵੱਡੀ ਧਾਤ ਗਿਣੀ ਗਈ ਹੈ। ਕੀ ਇਨ੍ਹਾਂ ਵਾਸਤੇ ਅੱਠ ਦੀ ਲੋੜ ਨਹੀਂ ਹੈ ?

ਅੱਠ ਦੀ ਲੋੜ ਤਾਂ ਅਸੀਂ ਉਪਰ ਦਸ ਆਏ ਹਾਂ, ਕੀ ਨੌਂ ਦੀ ਲੋੜ ਨਹੀਂ ? ਵੇਖੋ ਨੌਂ ਨਿਧੀਆਂ ਹਨ, ਨੌਂ ਗ੍ਰਹਿ ਹਨ, ਨੌਂ ਭਗਤੀ ਦੇ ਅੰਗ ਹਨ, ਸਰੀਰ ਦੇ ਨੌਂ ਦੁਆਰ ਹਨ, ਕੀ ਇਨ੍ਹਾਂ ਵਾਸਤੇ ਨੌਂ ਅੱਖਰ ਠੀਕ ਨਹੀਂ ਹੈ ?

ਨੌਂ ਅੰਗ ਦੀ ਲੋੜ ਤਾਂ ਅਸੀਂ ਉਪਰ ਦਸ ਆਏ ਹਾਂ ਪਰ ਕੀ ਦੱਸ ਦੀ ਲੋੜ ਨਹੀਂ ? ਵੇਖੋ ਵੱਡੇ ਦਸ ਅਵਤਾਰ ਗਿਣੇ ਗਏ ਹਨ, ਵਡੇ ਪੁਰਬ ਦਸ ਹਨ, ਇੰਦਰੇ ਦਸ ਹਨ, ਦਿਸ਼ਾਂ ਦਸ ਹਨ। ਕੀ ਫਿਰ ਦਸ ਠੀਕ ਨਹੀਂ ਹੈ ? ਠੀਕ ਹੈ।

ਪਰ ਕੀ ਇਨ੍ਹਾਂ ਵਿਚੋਂ ਕੋਈ ਇਕ ਚਿੰਨ੍ਹ ਵੀ ਆਪਣੇ ਆਪ ਸੰਪੂਰਨ ਹੈ ? ਨਹੀਂ। ਜੇ ਇਕ ਨੂੰ ਪਕੜੀਏ ਤਾਂ ਇਕ ਅਧੂਰਾ ਜਾਪਦਾ ਹੈ, ਦੋ ਵੀ ਅਧੂਰਾ ਹੈ, ਤਿੰਨ ਵੀ ਇਤ-ਆਦਿ। ਫ਼ੋਟੋ ਫ਼ੋਟੋ ਹੀ ਹੈ, ਫ਼ੋਟੋ ਕਦੀ ਓਹ ਪ੍ਰਾਣੀ ਨਹੀਂ ਹੋ ਸਕਦਾ ਜਿਸ ਦੀ ਫ਼ੋਟੋ ਦਸੀ ਜਾ ਰਹੀ ਹੈ। ਜਿਤਨਾ ਕਿ ਫ਼ੋਟੋ ਤੇ ਪ੍ਰਾਣੀ ਵਿਚ ਫ਼ਰਕ ਹੈ, ਉਤਨਾ ਹੀ ਇਨ੍ਹਾਂ ਚਿੰਨ੍ਹਾਂ ਤੇ ਵਾਹਿਗੁਰੂ ਜੀ ਯਾ ਉਨ੍ਹਾਂ ਦੇ ਚੋਜਾਂ ਦਾ ਫ਼ਰਕ ਹੈ। ਕੋਈ ਅਖਰ ਨਹੀਂ ਜੇਹੜਾ ਤੁਸੀਂ ਲਓ ਤੇ ਅੰਤ ਨੂੰ ਤੁਹਾਨੂੰ ਕੰਡ ਨਾ ਦੇ ਜਾਵੇ।

ਅਸੀਂ 'ਏਕੰਕਾਰ' ਦੇ ਉਪਾਸ਼ਕ ਹਾਂ, ਜ਼ਰੂਰ ਏਕਾ ਹੋਰ ਸਾਰਿਆਂ ਤੋਂ ਉਚੇਰਾ ਅੰਕ ਹੈ। ਪਰ ਯਾਦ ਰਖੋ ਜੁ ਇਹ ਏਕਾ ਗਿਣਤੀ ਦਾ ਏਕਾ ਨਹੀਂ, ਜਿਸ ਨਾਲ ਇਕਾਈ ਦਹਾਈ ਗਿਣੀਦੀ ਹੈ। ਇਹ ਏਕਾ ਓਹ ਹੈ ਜਿਸ ਵਿਚ ਗਿਣਤੀ ਦੇ ਦਸ, ਹਜ਼ਾਰ, ਲੱਖ, ਕਰੋੜ, ਅਰਬ, ਖਰਬ, ਸੰਖ, ਅਸੰਖ ਖਪ ਜਾਂਦੇ ਹਨ। ਫਿਰ ਇਹ ਏਕਾ ਓਹ ਹੈ ਜਿਸ ਵਿਚ ਅਨਿਕ ਅਕਾਸ਼ ਤੇ ਅਨਿਕ ਪਾਤਾਲ ਖਪ ਜਾਂਦੇ ਹਨ, ਫਿਰ ਇਹ ਏਕਾ ਉਹ ਹੈ ਜੋ ਉਤਪਤੀ ਕਰਦਾ ਤੇ ਸਾਰੀ ਸਮੇਟਦਾ ਹੈ। ਹਾਂ ਜੀ, ਇਹ ਏਕਾ ਕੋਈ ਗਿਣਤੀ ਦਾ ਏਕਾ ਨਹੀਂ, ਇਹ ਤਾਂ ਮਗਰਮੱਛ ਏਕਾ ਹੈ ਜਿਸ ਦੇ ਢਿੱਡ ਵਿੱਚ ਜਲ ਥਲ ਵੀ ਆ ਜਾਂਦਾ ਹੈ। ਹਾਂ ਹਾਂ, ਜਿਸ ਦੇ ਅੰਦਰ ਵਣ ਤ੍ਰਿਣ ਤ੍ਰਿਭਵਣ ਹੈ, ਜੋ ਸਭ ਕੁਝ ਹੈ। ਜੋ ਅੱਖਾਂ ਦੁਆਰਾ ਨਜ਼ਰ ਆਉਂਦਾ ਹੈ, ਜੋ ਕੰਨਾਂ ਦੁਆਰਾ ਸੁਣੀਂਦਾ ਹੈ, ਜੋ ਹੱਥਾਂ ਦੁਆਰਾ ਟੋਹੀਦਾ ਹੈ, ਜੋ ਨੱਕ ਦੁਆਰਾ ਸੁੰਘੀਦਾ ਹੈ, ਓਹ ਸਭ ਇਸੇ ਏਕੇ ਵਿਚ ਹੈ—

(੧) ਇਕਸੁ ਬਿਨੁ ਨਾਹੀ ਦੂਜਾ ਕੋਇ॥ (ਅੰਗ ੧੯੨)

(੨) ਏਕੋ ਏਕੁ ਏਕੁ ਪਛਾਨੈ॥
ਇਤ ਉਤ ਕੀ ਓਹੁ ਸੋਝੀ ਜਾਨੈ॥ (ਗਉੜੀ ਮ: ੫, ਅੰਗ ੨੮੧)

(੩) ਅਸਤਿ ਏਕ ਦਿਗਰਿ ਕੁਈ॥
ਏਕ ਤੁਈ ਏਕ ਤੁਈ॥ (ਮਾਝ ਮ: ੧, ਅੰਗ ੧੪੩)

ਹਾਂ ਜੀ, ਗੁਰੂ ਮਹਾਰਾਜ ਕੂਕ ਕੂਕ ਕੇ ਆਖਦੇ ਹਨ 'ਏਕ ਤੁਈ ਏਕ ਤੁਈ', ਤੇ ਇਹ ਦੱਸਣ ਵਾਸਤੇ ਜੁ ਦੂਜਾ ਕੋਈ ਨਹੀਂ, ਆਪਣੇ ਉਪਰ ਆਪ ਸੁਆਲ ਕਰਦੇ ਹਨ—

ਅਸਤਿ ਏਕ, ਦਿਗਰਿ ਕੁਈ ॥

ਦਿਗਰਿ ਕੁਈ ? ਕੀ ਕੋਈ ਦੂਜਾ ਹੈ ? ਭਾਵ ਨਹੀਂ—

ਨ ਸੂਰ ਸਸਿ ਮੰਡਲੋ। ਨ ਸਪਤ ਦੀਪ ਨਹ ਜਲੋ॥
ਅੰਨ ਪਉਣ ਥਿਰੁ ਨ ਕੁਈ। ਏਕੁ ਤੁਈ ਏਕੁ ਤੁਈ॥ (ਅੰਗ ੧੪੪)

ਬਸ ਫਿਰ ਇਥੇ ਅੱਪੜ ਕੇ ਇਹ ਪਤਾ ਲੱਗਾ ਜੁ ਏਕਾ ਗਿਣਤੀ ਦਾ ਏਕਾ ਨਹੀਂ, ਇਹ ਉਹ ਏਕਾ ਹੈ ਜੋ ਸਭ ਦ੍ਰਿਸ਼ਟਮਾਨ ਤੇ ਅਦ੍ਰਿਸ਼ਟ, ਨਿਰਗੁਣ ਤੇ ਸਰਗੁਣ ਜਗਤ ਨੂੰ ਆਪਣੀ ਲਪੇਟ ਵਿਚ ਲੈ ਆਉਂਦਾ ਹੈ—

ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ॥
ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ॥
(ਬਿਲਾਵਲ ਮ: ੫, ਅੰਗ ੮੨੧)

(੨)

ਅਸੀਂ ਉਪਰ ਵਿਚਾਰ ਆਏ ਹਾਂ ਜੁ ਭਾਵੇਂ ਗਿਣਤੀ ਦੇ ਕਿਸੇ ਅੰਗ ਨੂੰ ਲਓ, ਉਹ ਉਸ ਵਾਹਿਗੁਰੂ ਨੂੰ ਦੱਸਣ ਲਈ ਅਸਮਰਥ ਹੈ। ਇਸੇ ਤਰ੍ਹਾਂ ਭਾਵੇਂ ਪੈਂਤੀ ਦਾ

ਕੋਈ ਅੱਖਰ ਲਓ, ਉਹ ਵੀ ਆਪਣੀ ਥਾਂ ਅਧੂਰਾ ਹੈ, ਕਿਉਂਕਿ ਉਹ ਕੁਝ ਕੁ ਅੰਗ ਪ੍ਰਕਾਸ਼ਦਾ ਹੈ, ਬਾਕੀ ਅਸਗਾਹ ਸਮੁੰਦਰ ਪਿੱਛੇ ਰਹਿ ਜਾਂਦਾ ਹੈ। ਹੁਣ ਭਾਵੇਂ ਅਸੀਂ ਪੈਂਤੀ ਅੱਖਰ ਤੇ ਭਾਵੇਂ ਬਾਵਨ ਅੱਖਰ ਸਭੇ ਹੀ ਕਿਉਂ ਨਾ ਇਕੱਠੇ ਕਰੀਏ ਪਰ ਫਿਰ ਵੀ ਸਭ ਕੁਝ ਕਥਨੀ ਵਿਚ ਨਹੀਂ ਆ ਸਕਦਾ, ਕਿਉਂਕਿ ਕਥਨੀ ਵਿਚ ਤਾਂ ਗੋਚਰ ਅੰਗ ਆਉਂਦਾ ਹੈ, ਅਗੋਚਰ ਜੋ ਉਚੇਰਾ ਹੈ, ਨਹੀਂ ਆ ਸਕਦਾ। ਯਥਾ ਕਬੀਰ ਜੀ—

ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ॥
ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ॥ ੧॥
ਜਹਾ ਬੋਲ ਤਹ ਅਛਰ ਆਵਾ॥ ਜਹ ਅਬੋਲ ਤਹ ਮਨੁ ਨ ਰਹਾਵਾ॥
ਬੋਲ ਅਬੋਲ ਮਧਿ ਹੈ ਸੋਈ॥ ਜਸ ਓਹੁ ਹੈ ਤਸ ਲਖੈ ਨ ਕੋਈ॥ ੨॥

(ਗਉੜੀ ਕਬੀਰ ਜੀਉ, ਅੰਗ ੩੪੦)

ਭਾਵ ਇਹ ਹੈ ਜੁ ਇਹ ਸਭ ਖੁਰਨ ਵਾਲੇ, ਵਿਗੜਨ ਵਾਲੇ ਉਰੇ-ਉਰੇ ਰਹਿਣ ਵਾਲੇ ਹਨ। ਤੇ ਉਹ ਅਗੋਚਰ, ਅਪ੍ਰੰਪਰ, ਅਪਾਰ, ਅਕਥ-ਕਥਾ ਹੈ, ਜਿਸ ਨੂੰ ਅਨੁਭਵ ਦੁਆਰਾ ਹੀ ਵਰਣਨ ਕਰੀਦਾ ਹੈ। ਆਓ ਜ਼ਰਾ ਇਸ ਅਨੁਭਵ ਗਿਆਨ ਵਿਚ ਅੱਖਾਂ ਦਾ ਰਤਾ ਕੁ ਹੇਰ ਫੇਰ ਵਿਚਾਰੀਏ, ਕਿਉਂਕਿ ਇੰਞ ਕਰਨ ਨਾਲ ਸਾਨੂੰ ਵਧੇਰੇ ਪਤਾ ਲਗੇਗਾ ਜੋ ਇਹ ਭੁਲੇਖਾ ਕਿਉਂ ਤੇ ਕੀਕਣ ਪੈਂਦਾ ਹੈ।

(੧) 'ਅਨੁਭਵੀ' ਗਿਆਨ ਕਿਉਂ ਆਪਣੇ ਵਿਚ ਨਹੀਂ ਆਉਂਦਾ ? ਉੱਤਰ ਇਹ ਹੈ ਜੋ ਜਿਹਵਾ ਤਾਂ ਓਹ ਅੱਖਰ ਆਖਦੀ ਹੈ ਜੋ ਇਸ ਦੀ ਪਕੜ ਵਿਚ ਹਨ, ਜੋ ਮਨ ਵਿਚ ਹਨ। ਪਰ ਜਦ ਮਨ ਨੂੰ ਛੱਡ ਕੇ ਅਸੀਂ ਉਨਮਨ ਵਲ ਜਾਂਦੇ ਹਾਂ ਤਾਂ ਅੱਖਰ ਪਿਛੇ ਰਹਿ ਜਾਂਦੇ ਹਨ, ਤੇ ਅਸੀਂ ਬਿਨਾਂ ਅੱਖਰਾਂ ਦਿਆਂ ਖੰਭਾਂ ਆਕਾਸ਼ੀ ਵਿਚ ਉਡਾਰੀ ਮਾਰਦੇ ਹਾਂ। ਜਦ ਤੋੜੀ ਬੋਲ ਤੇ ਅਬੋਲ ਦੇ ਅੱਧ ਮਿਆਨੇ ਅਸੀਂ ਹਾਂ ਤਦ ਤੋੜੀ ਤਾਂ ਅਸੀਂ ਬਿਸਮਈ ਬਚਨ ਬੋਲਦੇ ਹਾਂ, ਯਥਾ ਆਹਾ! ਵਾਹ ਵਾਹ! ਧੰਨ ਧੰਨ! ਇਤਿਆਦਿ। ਪਰ ਜਦ ਇਹ ਹੱਦ ਵੀ ਟੱਪੀ ਤਾਂ 'ਅਕਥ-ਕਥਾ' (Ineffable) ਆ ਗਈ ਜੋ ਕਥਨੀ ਬਦਨੀ ਤੋਂ ਬਾਹਰ ਇਤਨੀ ਹੈ ਜਿਤਨਾ ਕਿ ਆਕਾਸ਼ ਧਰਤੀ ਤੋਂ ਬਾਹਰ ਹੈ। ਇਸੇ ਵਾਸਤੇ ਆਖਦੇ ਹਨ ਜੁ ਓਹ ਵਾਹਿਗੁਰੂ ਇਕ ਹਿੱਸਾ ਇਸ ਜਗਤ ਵਿਚ ਹੈ, ਤੇ ਤਿੰਨ ਹਿੱਸੇ ਬਾਹਰ, ਭਾਵ ਓਹ ਰਤਾ ਕੁ ਪ੍ਰਗਟ ਹੈ ਤੇ ਬਹੁਤਾ ਸਾਰਾ ਅਗੋਚਰ, ਨਿਰਗੁਣ, ਨਿਰਕਥਾ ਮੰਡਲ ਵਿਚ ਹੈ।

(੨) ਇਸ ਊਚਮ-ਊਚੀ (Transcendental) ਦਸ਼ਾ ਨੂੰ ਕੀਕਣ ਦਰਸਾਈਏ ? ਅਸੀਂ ਇਕ ਤਰੀਕਾ ਤਾਂ ਵੇਖ ਆਏ ਹਾਂ, ਓਹ ਅਨੁਭਵ ਯਾ ਅਕਥ ਕਥਾ, ਅਗੋਚਰ ਅੱਖਰ ਨੂੰ ਵਰਤਣਾ ਹੈ। ਦੂਜਾ ਤਰੀਕਾ ਇਹ ਹੈ ਜੁ ਮਾਇਆ ਦੀ ਪਹਿਲੋਂ ਮਨੋਕਲਪਤ ਹੱਦਬੰਦੀ ਕਰਨੀ, ਫਿਰ ਉਸ ਤੋਂ ਉਚੇਰਾ ਅੱਖਰ ਢੂੰਡਣਾ। ਵੇਖੋ ਜੇ ਅਸੀਂ ਮਨ ਵਿਚ ਮਾਇਆ ਨੂੰ ੧੦੦ ਕਰਕੇ ਲਿਖਦੇ ਹਾਂ ਤਾਂ ਅਸੀਂ ਪਰਮਾਤਮਾ

ਨੂੰ ਇਕੋਤਰਸੌਵਾਂ ਆਖਾਂਗੇ, ਭਾਵ ਇਕ ਹੋਰ ਉਤਲਾ। ਜੇ ਮਾਇਆ ਨੂੰ ਅਸੀਂ ਰਜੋ, ਤਮੋ, ਸਤੋ ਦੇ ਤਿੰਨ-ਪਦ ਆਖਾਂਗੇ ਤਾਂ ਵਾਹਿਗੁਰੂ ਨੂੰ ਚੌਥੇ-ਪਦ ਵਿਚ ਰਹਿਣ ਵਾਲਾ ਆਖਾਂਗੇ। ਜੇ ਮਾਇਆ ਨੂੰ ਅਸੀਂ ਵੀਹ ਵਿਸਵੇ ਆਖਾਂਗੇ ਤਾਂ ਉਸ ਨੂੰ ਇਕੀਸ ਕਰਕੇ, ਭਾਵ ਇਕ ਹੋਰ ਉਤਲਾ। ਜੇ ਮਾਇਆ ਨੂੰ ਲੱਖ ਕਰਕੇ ਲਿਖਾਂਗੇ ਤਾਂ ਉਸ ਨੂੰ ਸਵਾ-ਲੱਖ ਕਰਕੇ ਆਖਣਾ ਪਵੇਗਾ। ਓਹ ਤਾਂ ਵਾਸਤਵ ਵਿਚ ਨਾ ਚੌਥੇ, ਨਾ ਇਕੀਵੇਂ, ਨਾ ਇਕੋਤਰਸੌਵੇਂ, ਨਾ ਸਵਾ ਲੱਖ ਦਰਜੇ ਉਪਰ ਹੈ, ਓਹ ਤਾਂ ਓਥੇ ਹੈ ਜਿਥੇ 'ਨ' ਅੱਖਰ ਹੀ ਲਗਦਾ ਹੈ। ਪਰ ਇਹ ਤਰੀਕਾ ਵੀ ਪ੍ਰਚਲਤ ਹੈ ਜਿਹਾ ਕਿ ਅਸੀਂ ਉਪਰ ਦੱਸਿਆ ਹੈ। ਕੀ ? ਪਹਿਲੋਂ ਮਨੋਕਲਪਤ ਮਾਇਆ ਦੀ ਹੱਦ-ਬੰਦੀ ਕਰਕੇ ਫਿਰ ਵਾਹਿਗੁਰੂ ਨੂੰ ਉਸ ਉਪਰ ਇੱਕ ਹੋਰ ਦਰਜਾ ਉੱਚਾ ਦੇ ਦੇਣਾ।

ਹੁਣ ਜੇਹੜੇ ਵੀਰ ਆਪਸ ਵਿੱਚ ਇਨ੍ਹਾਂ ਅੱਖਰਾਂ ਉਪਰ ਲੜਦੇ ਹਨ ਜੁ ਵਾਹਿਗੁਰੂ 'ਏਕਤਾ' ਵਿਚ ਹੈ, ਓਹ ਚੌਥੇ-ਪਦ ਵਿੱਚ ਨਹੀ, ਓਹ ਤ੍ਰੈ ਗੁਣ ਅਤੀਤ ਹੈ, ਓਹ 'ਇਕੀਸ' ਯਾ 'ਇਕੋਤਰਸੌਵਾਂ' ਨਹੀਂ, ਓਹ ਵਾਸਤਵ ਵਿਚ ਉਜੇਹੀ ਲੜਾਈ ਕਰਦੇ ਹਨ ਜਿਹੀ ਕਿ 'ਪਾਣੀ' 'ਜਲ', 'Water' ਤੇ 'ਆਬ' ਵਾਲੇ ਲੜਦੇ ਹਨ। ਸਾਰਿਆਂ ਦਾ ਭਾਵ ਵਾਸਤਵ ਵਿਚ ਇਕ ਉਪਰਲੀ ਅਗੋਚਰ ਊਚਮ ਉੱਚੀ ਸੱਤਾ (ਸਰਬੱਗ-ਹਸਤੀ) ਨੂੰ ਅਲਪੱਗ-ਅੱਖਰਾਂ ਦੁਆਰਾ ਦੱਸਣਾ ਹੈ। ਇਸ ਕਰਕੇ ਲੋੜ ਇਸ ਗੱਲ ਦੀ ਨਹੀਂ ਜੁ ਅਸੀਂ ਅੱਖਰਾਂ ਨੂੰ ਪਕੜਦੇ-ਪਕੜਦੇ ਆਪ ਹੀ ਅੱਖਰਾਂ ਦੀ ਪਕੜ ਵਿਚ ਆ ਜਾਈਏ ਸਗੋਂ ਇਹਨਾਂ ਅੱਖਰਾਂ ਨੂੰ ਸੱਪ-ਕੁੰਜ ਵਾਂਗ ਲਾਹੁੰਦੇ, ਪਰ੍ਹਾਂ ਸੁਟਦੇ, ਉਪਰ ਚੜ੍ਹਦੇ-ਚੜ੍ਹਦੇ ਉਥੇ ਚੜ੍ਹ ਜਾਈਏ ਜਿਥੇ ਬੋਲ-ਅਬੋਲ, ਨਿਰਗੁਣ-ਸਰਗੁਣ, ਓਅੰਕਾਰ-ਏਕੰਕਾਰ ਇਕੋ ਇਕ ਵਾਹਿਗੁਰੂ ਹੈ ਜੋ ਅੱਖਰਾਂ ਤੋਂ ਪਾਰ ਅਨੁਭਵਾਂ, ਭਾਵ ਮਨ ਚਿਤ ਬੁਧੀ ਤੋਂ ਪਰੇ ਵਾਲਾ 'ਨਾਮ'-ਗਿਆਨ ਹੈ। ਲੋੜ ਹੈ ਉਸ ਅਗੋਚਰ-ਨਾਮ ਨੂੰ ਲੱਭਣ ਦੀ ਨਾ ਕਿ ਇਹਨਾਂ ਅੱਖਰਾਂ ਵਿਚ ਪਾਣੀ ਰਿੜਕਣ ਦੀ।

(੩) ਇਕ ਹੋਰ ਤਰੀਕਾ ਹੈ ਜਿਸ ਰਾਹੀਂ ਅਸੀਂ ਉਪ੍ਰਲੀ-ਸੱਤਾ ਨੂੰ ਵਡਿਆਉਂਦੇ ਹਾਂ। ਉਹ ਵਾਧੂ ਵਿਸ਼ੇਸ਼ਣੀ ਅੱਖਰ ਹਨ। ਵੇਖੋ ਜੇ 'ਆਤਮਾ' ਨਾਲ ਅਸੀਂ ਆਪਣੀ ਯਾਰੀ ਲਾਉਂਦੇ ਹਾਂ ਤਾਂ ਉਸ ਨੂੰ ਪਰਮ-ਆਤਮਾ ਕਰਕੇ ਆਖਦੇ ਹਾਂ। ਜੇ ਆਪਣੇ ਆਪ ਨੂੰ 'ਪੁਰਖ' ਆਖਦੇ ਹਾਂ ਤਾਂ ਉਸ ਨੂੰ ਪਰਮ-ਪੁਰਖ ਆਖਦੇ ਹਾਂ। ਜੇ ਆਪਣੇ 'ਗੁਰੂ' ਨੂੰ ਗੁਰੂ ਤਾਂ ਉਸ ਨੂੰ 'ਵਾਹਿ-ਗੁਰੂ' ਆਖਦੇ ਹਾਂ। ਜੇ ਇਸ ਕਾਲ ਨੂੰ 'ਕਾਲ' ਤਾਂ ਉਸ ਨੂੰ ਅ-ਕਾਲ ਕਰਕੇ ਆਖਦੇ ਹਾਂ। ਜੇ ਇਸ ਮਾਇਆ ਨੂੰ ਆਕਾਰ ਤਾਂ ਉਸ ਨੂੰ 'ਨਿਰੰਕਾਰ' ਆਖਦੇ ਹਾਂ। ਗੱਲ ਕੀ, ਇਕ ਅਡਰਾ ਅਗੇਤਰ ਲਾ ਕੇ ਵਾਹਿਗੁਰੂ ਜੀ ਦੀ ਉੱਚਮ-ਉੱਚੀ ਹਸਤੀ ਨੂੰ ਪਕੜਨ ਦੀ ਕੋਸ਼ਿਸ਼ ਕਰਦੇ ਹਾਂ। ਹੁਣ ਜੋ ਤਾਂ ਅੱਖਰਾਂ ਨੂੰ ਪਉੜੀ ਸਮਝ ਕੇ ਉਪਰ ਚੜ੍ਹਦੇ ਹਨ, ਉਹ ਤਾਂ ਅਕਾਲ ਨੂੰ ਜਾ

ਮਿਲਦੇ ਹਨ ਪਰ ਜੋ ਰਿੱਛ ਨੂੰ ਕੰਬਲੀ ਸਮਝ ਕੇ ਜੱਫਾ ਮਾਰਨ ਵਾਸਤੇ ਗਿਆ, ਉਹ ਜੱਫਾ ਮਾਰਦਾ ਮਾਰਦਾ ਆਪ ਰਿੱਛ ਦੀ ਕੈਦ ਵਿਚ ਆ ਗਿਆ! ਮੇਰਾ ਭਾਵ ਇਹ ਹੈ ਜੁ ਹਰ ਇਕ ਅੱਖਰ ਕਿਸੇ ਹੱਦ ਤੋੜੀ ਲੈ ਜਾਂਦਾ ਹੈ, ਫਿਰ ਉਥੇ ਜਾ ਕੇ ਸਾਨੂੰ ਛੱਡ ਦੇਂਦਾ ਹੈ। ਸਾਨੂੰ ਫਿਰ ਉਥੇ ਅੱਪੜ ਕੇ ਦੂਜੇ ਅੱਖਰ ਦੀ ਸ਼ਰਨ ਲੈਣੀ ਪੈਂਦੀ ਹੈ, ਫਿਰ ਤੀਜੇ ਦੀ, ਫਿਰ ਰਤਾ ਕੁ ਅਸੀਂ 'ਨਾਮ' ਨੂੰ ਪਕੜਦੇ ਹਾਂ ਜੋ ਅ-ਸ਼ਬਦ ਹੈ, ਉਸ 'ਧੁਨੀ' ਨੂੰ ਪਕੜਦੇ ਹਾਂ ਜੋ ਕਹਿਣ ਕਹਾਵਣ ਵਿਚ ਨਹੀਂ!! ਬਸ ਉਥੇ ਓਸੇ 'ਨਾਮ' ਕੋਲ ਹੀ ਵਾਹਿਗੁਰੂ ਵਸਦਾ ਹੈ!!!

ਇਸ ਭੁਲੇਖੇ ਦੇ ਅੰਤ ਵਿਚ ਆਓ ਅਸੀਂ ਗੁਰਬਾਣੀ ਦੁਆਰਾ ਇਹ ਦੱਸਣ ਦਾ ਯਤਨ ਕਰੀਏ ਜੁ ਕਿਵੇਂ ਹਰ ਇਕ ਅੰਗ ੧, ੨, ੩..... ਆਪਣੀ ਥਾਂ ਕੁਝ ਕੁ ਦੱਸ ਕੇ ਪਿਛਾਂਹ ਰਹਿ ਜਾਂਦਾ ਹੈ, ਤੇ ਫਿਰ ਦੂਜੇ ਚਿੰਨ੍ਹ ਯਾ ਨੰਬਰ ਦੀ ਲੋੜ ਭਾਸਦੀ ਹੈ। ਏਕਸ ਦੁਆਰਾ ਉਪਦੇਸ਼ ਹੈ—

ਏਕਮ ਏਕੰਕਾਰੁ ਪ੍ਰਭੁ
ਕਰਉ ਬੰਦਨਾ ਧਿਆਇ॥
ਗੁਣ ਗੋਬਿੰਦ ਗੁਪਾਲ ਪ੍ਰਭ
ਸਰਨਿ ਪਰਉ ਹਰਿ ਰਾਇ॥ (ਅੰਗ ੨੯੬)

ਦੁਤੀਆ ਦੁਆਰਾ ਇਹ—

ਦੁਤੀਆ ਦੁਰਮਤਿ ਦੂਰਿ ਕਰਿ
ਗੁਰ ਸੇਵਾ ਕਰਿ ਨੀਤ।
ਰਾਮ ਰਤਨੁ ਮਨਿ ਤਨਿ ਬਸੈ
ਤਜਿ ਕਾਮੁ ਕ੍ਰੋਧੁ ਲੋਭੁ ਮੀਤ॥ (ਅੰਗ ੨੯੬)

ਤੀਨ ਦੁਆਰਾ—

ਤੀਨਿ ਬਿਆਪਹਿ ਜਗਤ ਕਉ
ਤੁਰੀਆ ਪਾਵੈ ਕੋਇ॥
ਨਾਨਕ ਸੰਤ ਨਿਰਮਲ ਭਏ
ਜਿਨ ਮਨਿ ਵਸਿਆ ਸੋਇ॥ (ਅੰਗ ੨੯੭)

ਚਾਰ ਦੁਆਰਾ—

ਚਤੁਰ ਸਿਆਨਾ ਸੁਘੜੁ ਸੋਇ
ਜਿਨਿ ਤਜਿਆ ਅਭਿਮਾਨੁ॥
ਚਾਰਿ ਪਦਾਰਥ ਅਸਟ ਸਿਧਿ
ਭਜੁ ਨਾਨਕ ਹਰਿ 'ਨਾਮੁ'॥

(ਥਿਤੀ ਗਉੜੀ ਮ: ੫, ਅੰਗ ੨੯੭)

ਭਾਵ ਕੀ, ਹਰ ਇਕ ਅੰਗ ਸਾਨੂੰ ਕੁਝ ਕੁ ਉਪਦੇਸ਼ ਦੇ ਕੇ ਰਹਿ ਜਾਂਦਾ ਹੈ।.....

ਨਿਰਬਲ ਅੱਖਰੋ! ਮੈਂਡੇ ਆੜੀਓ, ਤੁਸੀਂ ਕਿਥੇ ਤਕ ਮੈਂਡਾ ਸਾਥ ਕਰੋਗੇ, ਅੰਤ ਨੂੰ ਤੁਸੀਂ ਰਹਿ ਜਾਣਾ ਹੈ!! ਕੰਪਾਇਮਾਨ ਅੱਖਰੋ! ਤੁਸੀਂ ਸੱਚੇ ਕੰਬਦੇ ਹੋ ਕਿਉਂਕਿ ਅਖ਼ੀਰਲੀ ਮੰਜ਼ਲ 'ਤੇ ਤੁਹਾਡਾ ਤੇ ਮੈਂਡਾ ਵਿਛੋੜਾ ਹੋ ਜਾਣਾ ਹੈ!! ਪਤਝੜੋ ਪੱਤਰੋ! ਤੁਹਾਡਾ ਤੇ ਮੈਂਡਾ ਅਖ਼ੀਰ ਇਕ ਹੈ—ਕਦੀ ਕਿਸੇ ਲਾਲ ਹਰੀਆਵਲੇ ਪਰ, ਕਦੀ ਸੁਕ ਸੜ ਕੇ ਝੜ ਜਾਣ ਵਾਲੇ!! ਛਣ-ਛਣ ਕਰਨ ਵਾਲਿਓ ਸਿਕਿਓ, ਤੁਸੀਂ ਤੇ ਮੈਂਡੇ ਅੱਖਰ ਇਕ ਹਨ, ਥੋੜੀ ਮਾਇਆ ਵਿਚ ਤੁਸੀਂ ਕਹੇ ਕੁ ਠੁਣਕਦੇ ਹੋ, ਪਰ ਲੱਖਾਂ ਅਰਬਾਂ ਦੇ ਫੇਰ ਵਿਚ ਆਏ ਤਾਂ ਆਪਣੀ ਥਾਂ ਕਾਗ਼ਜ਼ਾਂ ਨੂੰ ਦੇ ਗਏ। ਹਾਂ ਹਾਂ, ਇਥੇ ਅਪੜ ਕੇ ਕਾਗ਼ਜ਼ ਵੀ ਤੋਟ ਦੇ ਗਏ!! ਖੁਰਣ ਵਾਲੇ ਅੱਖਰੋ! ਤੁਸੀਂ ਅੱਜ ਖੁਰ ਗਏ, ਮਲੇ ਗਏ, ਛਿਪ ਗਏ, ਅਲੋਪ ਹੋ ਗਏ!! ਮੈਂਡੀਓ ਇੱਟੋ! ਤੁਸੀਂ ਮੁਕ ਗਈਆਂ ਜਦ ਅਟਾਰੀ ਬਣ ਉਪਰ ਆਈ!! ਸੋਹਣੇ ਸ਼ੀਸ਼ਿਓ! ਤੁਸੀਂ ਮੁਕ ਗਏ ਜਦ ਸ਼ੀਸ਼ ਮਹਿਲ ਬਣਨ ਉਪਰ ਪੁੱਜਾ!! ਤੇਜ਼ ਸੂਈਓ! ਤੁਸੀਂ ਥੱਕ ਗਈਆਂ, ਜਦ ਘੰਟਾ ਘਰ ਬਣਨ ਉਪਰ ਆਇਆ!! ਮੈਂਡੇ ਦੀਵਿਓ! ਓ ਚੰਨ ਸੂਰਜੋ, ਤੁਹਾਡੀ ਜੋਤੀ ਮੱਠੀ ਪਈ ਜਦ ਨਿਰੰਕਾਰ-ਦੇਸ ਨਿਜ-ਨੈਣਾਂ ਦੇ ਸਾਹਮਣੇ ਆਇਆ!! ਓ ਗਿਣਤੀ ਗਿਣਨ ਵਾਲਿਓ ਖ਼ਜ਼ਾਨਚੀਓ! ਓ ਧਰਮ ਰਾਜੋ, ਓ ਚਿੱਤਰ ਗੁਪਤੋ, ਤੁਹਾਡੇ ਕਾਗ਼ਜ਼, ਤੁਹਾਡੇ ਲੇਖੇ ਫਟ ਗਏ ਜਦ ਅਕਾਲ ਦੀ ਅੱਖ ਦੇ ਸਾਹਮਣੇ ਆਏ!! ਹਾਂ ਹਾਂ, ਵੇਦ ਕਤੇਬ ਤੈਂਡੀ ਗਿਣਤੀ ਨਹੀਂ ਗਿਣ ਸਕਦੇ—

ਤੁਧੁ ਧਿਆਇਨਿ੍ ਬੇਦ ਕਤੇਬਾ ਸਣੁ ਖੜੇ॥<br>
ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ॥ (ਗੁਜਰੀ ਮ: ੫, ਅੰਗ ੨੧੮)

# ਮੇਰੇ ਭੁਲੇਖੇ

# ਨੰ: ੯

ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ॥
ਤਬ ਕਾੜਾ ਛੋਡਿ ਅਚਿੰਤ ਹਮ ਸੋਤੇ॥

(ਭੈਰਉ ਮ: ੫, ਅੰਗ ੧੧੪੦)

## ਤੈਂਡਾ ਕਿ ਮੈਂਡਾ

ਅਖ਼ੀਰ ਨੂੰ ਅਸੀਂ ਉਸ ਭੁਲੇਖੇ ਨੂੰ ਵਿਚਾਰਾਂਗੇ ਜੋ 'ਨਾਮ' ਪ੍ਰਕਾਸ਼ ਹੋਣ ਪਿੱਛੋਂ ਵੀ ਕੁਝ ਥੋੜੀ ਦੇਰ ਤਕ ਚੰਬੜਿਆ ਰਹਿੰਦਾ ਹੈ, ਜੀਕਣ ਕਈ ਵੇਰ ਸੂਰਜ ਚੜ੍ਹੇ ਵੀ ਉੱਲੂ ਤੇ ਚਾਮਚੜਿਕਾਂ ਫਿਰਦੀਆਂ ਰਹਿੰਦੀਆਂ ਹਨ, ਭਾਵੇਂ ਥੋੜ੍ਹੀ ਦੇਰ ਲਈ ਹੀ। ਮੇਰਾ ਭਾਵ ਹੁਕਮ ਦੀ ਕਾਰ ਤੋਂ ਹੈ। ਵਾਹਿਗੁਰੂ ਜੀ ਨੇ ਸਾਡਾ ਸਰੀਰ ਰੂਪੀ ਰੱਥ ਬਣਾਇਆ ਹੈ, ਜਿਸ ਨਾਲ ਸੁੱਖ ਦੁੱਖ ਰੂਪੀ ਦੋ ਪਹੀਏ ਲਾਏ ਹਨ, ਜਿਨ੍ਹਾਂ ਦੇ ਜ਼ੋਰ ਉਪਰ ਇਹ ਰੱਥ ਰੁੜ੍ਹਦਾ ਹੈ। ਉਪਰ ਚਲਾਉਣ ਵਾਲਾ ਰਥਵਾਨ ਹਉਮੈਂ ਹੈ, ਉਸੇ ਰਥਵਾਨ ਦੇ ਹੱਥ ਵਿਚ ਬੁਧੀ ਰੂਪੀ ਵਾਗਡੋਰਾਂ ਹਨ, ਮਨ ਰੂਪੀ ਘੋੜਾ ਹੈ ਤੇ ਉੱਦਮ ਰੂਪੀ ਚਾਬਕ ਹੈ। ਘੋੜਾ ਜੇ ਆਪਣੇ ਆਪ ਸਿੱਧਾ-ਸਿੱਧਾ ਟੁਰੇ ਤਦ ਤਾਂ ਰੱਥ ਨੂੰ ਕੋਈ ਤਕਲੀਫ਼ ਨਹੀਂ ਪਰ ਜੇ ਰਾਹ ਛੱਡ ਕੇ ਕਿਸੇ ਖਡ ਵਿਚ ਜਾ ਪਏ ਤਾਂ ਰੱਥ ਨੂੰ ਹੀ ਨਾਸ਼ ਕਰ ਦੇਵੇ। ਇਸ ਕਰਕੇ ਘੋੜੇ ਨੂੰ ਲਗਾਮ ਬੁੱਧੀ ਦੀ ਪਾਈ ਹੈ। ਭਾਵ ਰੱਥਵਾਨ ਸੋਚਦਾ ਹੈ ਤੇ ਜੋ ਪਾਸਾ ਚੰਗਾ ਸਮਝਦਾ ਹੈ ਉਧਰ ਲਿਜਾਂਦਾ ਹੈ। ਘੋੜੇ ਨੂੰ ਚਲਾਉਣ ਲਈ ਉੱਦਮ ਰੂਪੀ ਚਾਬਕ ਦੀ ਇਸ ਲਈ ਲੋੜ ਹੈ ਤਾਂ ਜੁ ਘੋੜਾ ਘੇਸ ਮਾਰ ਕੇ ਬੈਠ ਨ ਜਾਵੇ। ਇਸ ਕਿਸਮ ਦੇ ਰੱਥ ਹਰ ਇਕ ਪ੍ਰਾਣੀ ਨੂੰ ਲੱਭੇ ਹੋਏ ਹਨ। ਪਰ ਮੇਲੇ ਵਾਲੇ ਦਿਨ ਯਾ ਵਿਸਾਖੀ ਵਾਲੇ ਦਿਨ ਬੜੀ ਭੀੜ ਹੁੰਦੀ ਹੈ ਤੇ ਇਕ ਟਾਂਗੇ ਵਾਲਾ ਦੂਜੇ ਤੋਂ ਅਗੇ ਲੰਘਣਾ ਚਾਹੁੰਦਾ ਹੈ ਤੇ ਜੇ ਕੋਈ ਖ਼ਾਸ ਨੀਯਮ ਯਾ ਕਾਨੂੰਨ ਨਾ ਹੋਵੇ ਤਾਂ ਇਹ ਰੱਥ ਯਾ ਟਾਂਗੇ ਗੁੱਥਮ ਗੁੱਥਾ ਹੋਕੇ ਟੁੱਟ ਫੁੱਟ ਜਾਣ, ਇਸ ਵਾਸਤੇ ਸਿਆਣਿਆਂ ਨੇ ਇਹ ਤਰੀਕਾ ਬਣਾਇਆ ਹੋਇਆ ਹੈ ਜੁ ਆਪਣੀ ਗੱਡੀ ਖੱਬੇ ਹੱਥ ਰਖੋ ਤਾਂ ਜੁ ਅਗੇ ਲੰਘਣ ਵਾਲਾ ਸਜੇ ਹੱਥ ਲੰਘੇ ਤੇ ਟਾਂਗਿਆਂ ਦੀ ਟੱਕਰ ਬਚ ਜਾਵੇ। ਸੋ ਖੱਬੇ ਹੱਥ ਰੱਖਣਾ ਕੀ ਹੋਇਆ ? ਕਾਨੂੰਨ ਅੰਦਰ ਟੁਰਨਾ ਭਾਵ ਵਾਹਿਗੁਰੂ ਜੀ ਦੇ ਭਉ ਅੰਦਰ ਟੁਰਨਾ। ਸਜੇ ਹੱਥੋਂ ਅਗੇ ਲੰਘਣਾ ਕੀ ਹੋਇਆ ? ਵਾਹਿਗੁਰੂ ਦੇ ਭਾਉ (ਪ੍ਰੇਮ) ਵਿਚ ਅਗਾਂਹ ਲੰਘਣਾ। ਇਹ ਦੋ ਅਟੱਲ ਨੀਯਮ ਹਨ,

ਭਉ ਵਿਚ ਟੁਰਨਾ ਤੇ ਭਾਉ ਰਾਹੀਂ ਅਗੇ ਵਧਣਾ। ਘੋੜੇ ਨੂੰ ਘਾਹ ਪੱਠਾ ਪਾਉਣਾ ਕੀ ਹੈ ? ਇਹ ਆਪਣੇ ਸਰੀਰ ਨੂੰ ਖ਼ੁਰਾਕ ਰਾਹੀਂ ਤੱਤਪਰ ਰੱਖਣਾ ਹੈ। ਪਰ ਫਿਰ ਵੀ ਕੁਝ ਕੁ ਸਮੇਂ ਪਿਛੋਂ ਘੋੜਾ ਆਪਣੇ ਦਿਨ ਕਟ ਜਾਂਦਾ ਹੈ। ਇਸੇ ਤਰ੍ਹਾਂ ਸਾਡਾ ਮਨ ਵੀ ਸਰੀਰ ਦੀ ਕੈਦ ਕਟ ਕੇ ਕੁਝ ਚਿਰ ਪਿਛੋਂ ਟੁਰ ਜਾਂਦਾ ਹੈ।

ਹੁਣ ਤੋੜੀ ਅਸਾਂ ਆਪਣੇ ਸਰੀਰ ਦੀ ਬਣਤਰ ਤੇ ਕਾਰ ਤਕੀ ਹੈ। ਅਸਾਂ ਵੇਖਿਆ ਹੈ ਕਿ ਜੇ ਉੱਦਮ ਨਹੀਂ ਤਾਂ ਸਰੀਰ ਰੂਪੀ ਘੋੜਾ ਤੁਰਦਾ ਹੀ ਨਹੀਂ। ਇਸੇ ਤਰ੍ਹਾਂ ਜੇ ਬੁਧੀ ਦੀਆਂ ਵਾਗ ਡੋਰਾਂ ਨਾ ਖਿਚੀਏ ਤਾਂ ਗੱਡੀ ਦੇ ਖੱਡ ਵਿਚ ਪੈਣ ਦਾ ਖ਼ਤਰਾ ਹੈ। ਹੁਣ ਅਸਾਂ ਇਕ ਹੋਰ ਗੱਲ ਉਪਰ ਵਿਚਾਰ ਕਰਨੀ ਹੈ। ਇਹ ਬੱਘੀਆਂ, ਗੱਡੀਆਂ, ਟਾਂਗੇ ਜੋ ਰੋਜ਼ ਫਿਰਦੇ ਹਨ, ਉਹਨਾਂ ਨੂੰ ਚਲਾਣ ਵਾਲੇ ਕੋਚਵਾਨ ਆਪੋ ਆਪਣੀ ਲੋੜ ਅਨੁਸਾਰ ਇਧਰ ਉਧਰ ਫਿਰਦੇ ਹਨ। ਹੁਣ ਜੇ ਕਿਸੇ ਸਰਕਾਰ ਨੂੰ ਸਭ ਟਾਂਗਿਆਂ ਦੀ ਲੋੜ ਪੈ ਜਾਵੇ ਤੇ ਓਹ ਸਾਰੇ ਕਿਧਰੇ ਲਾਈਨ ਬੰਨ੍ਹ ਕੇ ਟੁਰ ਪੈਣ, ਜਿਹਾ ਕਿ ਮੈਦਾਨ-ਜੰਗ ਵਲ, ਯਾ ਕਿਧਰੇ ਸੇਵਾ-ਦਾ-ਅਡੰਬਰ ਲਦ ਕੇ, ਤੇ ਜੇ ਉਹਨਾਂ ਨੂੰ ਭਾਵੇਂ ਪਹਿਲੋਂ ਪਤਾ ਨਾ ਹੋਵੇ ਜੁ ਅਸੀਂ ਕਿਧਰ ਜਾ ਰਹੇ ਹਾਂ, ਪਰ ਅੰਤ ਨੂੰ ਜੇ ਉਹਨਾਂ ਨੂੰ ਸਵਾਈ ਮਜੂਰੀ ਮਿਲ ਜਾਵੇ ਤੇ ਪਤਾ ਵੀ ਲਗ ਜਾਵੇ ਜੁ ਸਰਕਾਰ ਦਾ ਔਹ ਜ਼ਰੂਰੀ ਕੰਮ ਸੀ ਜਿਸ ਕਰਕੇ ਅਸੀਂ ਟੋਲੀ ਬੰਨ੍ਹ ਕੇ ਇਧਰ ਆਏ ਹਾਂ, ਤਾਂ ਉਹਨਾਂ ਨੂੰ ਕੀ ਘਾਟਾ ਪਿਆ ? ਇਕ ਤਾਂ ਦਰਬਦਰ ਫ਼ਿਰਨ ਤੋਂ ਬਚ ਗਏ, ਦੂਜਾ ਬਧੀ ਬਧਾਈ ਸਵਾਈ ਮਜੂਰੀ ਮਿਲ ਗਈ। ਨਾ ਸਾਡੀ ਹਿੰਗ ਲਗੀ ਨਾ ਫਟਕੜੀ, ਨਾ ਦੌੜ ਨਾ ਭਜ, ਨਾ ਟੰਟੇ ਨਾ ਕਾੜ੍ਹੇ! ਬਸ, ਜੋ ਇਸ ਤੇ ਉਸ ਕਾਰ ਵਿਚ ਸੰਬੰਧ ਯਾ ਫ਼ਰਕ ਹੈ, ਉਹੋ ਹਉਮੈਂ ਦੀ ਕਾਰ ਤੇ ਹੁਕਮ ਦੀ ਕਾਰ ਵਿਚ ਫ਼ਰਕ ਹੈ। ਹਉਮੈਂ ਦੀ ਕਾਰ ਵਿੱਚ ਭਟਕ ਹੈ, ਦੌੜ, ਦਪਟ ਹੈ, ਸਿਰ ਦਰਦੀ ਹੈ ਤੇ ਕਈ ਵਾਰੀ ਲੋੜਿਆਂ ਕੰਮ ਵੀ ਨਹੀਂ ਲੱਭਦਾ। ਪਰ ਹੁਕਮ ਦੀ ਕਾਰ ਵਿਚ ਸੁਖ ਹੈ, ਗਿਣਿਆ-ਮਿਥਿਆ ਹੋਇਆ ਕੰਮ ਹੈ ਤੇ ਪੂਰੀ-ਪੂਰੀ ਮਜ਼ਦੂਰੀ ਹੈ। ਦੋਹਾਂ ਹਾਲਤਾਂ ਵਿਚ ਸਾਨੂੰ ਉੱਦਮ ਲਾਜ਼ਮੀ ਹੈ। ਕਿਉਂਕਿ ਇਸ ਚਾਬਕ ਬਿਨਾਂ ਸਾਡੇ ਘੋੜੇ ਅਵੇਸਲੇ ਬਣ ਜਾਂਦੇ ਹਨ। ਦੋਹਾਂ ਹਾਲਤਾਂ ਵਿਚ ਸਾਨੂੰ ਅਗਾਹਾਂ ਦਾ ਪਤਾ ਨਹੀਂ। ਪਰ ਫ਼ਰਕ ਕੀ ਹੈ ? ਇਹ ਜੁ ਜਦ ਤੋੜੀ ਸਾਡੀ ਅਪਣੀ ਦੌੜ ਭਜ ਸੀ ਤਦ ਕਦੀ ਕੰਮ ਲਭਦਾ ਸ਼ੀ ਕਦੀ ਨਹੀਂ, ਕਦੀ ਵਟਕ ਘਟ ਸੀ ਕਦੀ ਜ਼ਿਆਦਾ, ਪਰ ਕਦੀ ਵੀ ਮਨ ਨਹੀਂ ਸੀ ਪਰਚਿਆ। ਹੁਣ ਜਦ ਸਾਡਾ ਟਾਂਗਾ ਸਰਕਾਰੀ ਕੰਮ ਲਗ ਗਿਆ ਤਾਂ ਇਕ ਤਾਂ ਹਰ ਰੋਜ਼ ਦੀ ਸਿਰ ਦਰਦੀ ਹੱਟ ਗਈ, ਨਾਲੇ ਮਜੂਰੀ ਸਵਾਈ ਲੱਭਣ ਲਗ ਪਈ, ਕਾੜ੍ਹੇ ਛੁਟ ਗਏ ਤੇ ਅਚਿੰਤ ਅਵਸਥਾ ਵਿਚ ਆ ਗਏ।

ਆਓ ਹੁਣ ਅਸੀਂ ਇਸ ਉਦਾਹਰਨ ਨੂੰ ਮੁਖ ਰਖ ਕੇ ਸੰਸਾਰ ਦੇ ਕੰਮਾਂ ਵਲ ਨਜ਼ਰ ਮਾਰੀਏ। ਕਿਸੇ ਦਾ ਇਕੋ ਇਕ ਪੁੱਤਰ ਮੰਜੀ ਉਪਰ ਪਿਆ ਹੈ, ਪਤਾ ਨਹੀਂ ਬਚਦਾ ਹੈ ਕਿ ਨਹੀਂ। ਉਸ ਦੇ ਮਾਪਿਆਂ ਨੂੰ ਪੁੱਤ੍ਰ ਤੋਂ ਵਧ ਸੂਲਾਂ ਪੈਂਦੀਆਂ ਹਨ।

ਉਨ੍ਹਾਂ ਦੇ ਅੰਦਰ ਆਰੀਆਂ ਵਗ ਰਹੀਆਂ ਹਨ। ਕਿਸੇ ਆਦਮੀ ਦੇ ਸਿਰ ਉਪਰ ਮੁਕੱਦਮਾ ਬਣਿਆ ਹੋਇਆ ਹੈ। ਉਹ ਇਸ ਮੁਕੱਦਮੇ ਕਰ ਕੇ ਝੋਰੇ ਵਿਚ ਪਿਆ ਹੋਇਆ ਹੈ ਕਿ ਪਤਾ ਨਹੀਂ ਫ਼ੈਸਲਾ ਉਸ ਦੇ ਹੱਕ ਵਿੱਚ ਹੁੰਦਾ ਹੈ ਕਿ ਨਹੀਂ। ਜੇ ਫ਼ੈਸਲਾ ਉਸ ਦੇ ਬਰਖ਼ਿਲਾਫ਼ ਹੋ ਜਾਂਦਾ ਹੈ ਤਾਂ ਕਈ ਤਾਂ ਖੂਹ ਵਿਚ ਛਾਲ ਮਾਰ ਕੇ ਆਪਣੀ ਜਾਨ ਨੂੰ ਮੁਕਾ ਲੈਂਦੇ ਹਨ ਤੇ ਕਈ ਆਪਣੇ ਹਿਰਦੇ ਦੀ ਟੁਕੜੀ ਨੂੰ ਤੋੜ ਲੈਂਦੇ ਹਨ। ਕਈ ਆਦਮੀ ਅਗਾਹਾਂ ਦੀਆਂ ਉਡੀਕਾਂ ਵਿਚ ਜੋਤਸ਼ੀਆਂ ਦੇ ਦਰ-ਦਰ ਫਿਰਦੇ ਹਨ ਜੋ ਅੱਗੋਂ ਕੀ ਹੋਣਾ ਹੈ ? ਭਾਈ ! ਜੋ ਕੁਝ ਹੋਣਾ ਹੈ ਉਹ ਤਾਂ ਅਵੱਸ਼ ਹੋਣਾ ਹੈ, ਫਿਰ ਜੋਤਸ਼ੀਆਂ ਨੂੰ ਕੀ ਪੁੱਛਣਾ ? ਪਰ ਨਾਲ ਹੀ ਜੋਤਸ਼ੀਆਂ ਨੇ ਇਹ ਵੀ ਹਿਸਾਬ ਲਾਇਆ ਹੈ ਜੁ ਫਲਾਣੇ ਕਸ਼ਟ ਲਈ ਫਲਾਣੀ ਪੂਜਾ ਕਰਨ 'ਤੇ ਕਸ਼ਟ ਦੂਰ ਹੋ ਜਾਂਦਾ ਹੈ। ਇਹ ਉਸ ਭੋਲੇ ਭਰਾ ਨੂੰ ਪਤਾ ਨਹੀਂ ਜੁ ਵਾਹਿਗੁਰੂ ਜੀ ਅਜਿਹੀਆਂ ਵੱਢੀਆਂ ਨਾਲ ਨਹੀਂ ਪਰਚਦੇ। ਯਾ ਤਾਂ ਕਿਸੇ ਗੱਲ ਨੇ ਹੋਣਾ ਹੈ ਯਾ ਨਹੀਂ ਹੋਣਾ। ਜੇ ਹੋਣਾ ਹੈ ਤਾਂ ਅਵੱਸ਼ ਹੋਣਾ ਹੈ, ਪੂਜਾ ਕੀਤਿਆਂ ਟਲਣਾ ਨਹੀਂ, ਜੇ ਨਹੀਂ ਹੋਣਾ ਤਾਂ ਹੋਮ-ਤਪ ਕੀਤਿਆਂ ਵੀ ਹੋਣਾ ਨਹੀਂ! ਹੁਣ ਗੁਰਮਤਿ ਤੇ ਮੂੜ੍ਹ ਮਤਿ ਵਿਚ ਇਤਨਾ ਹੀ ਫ਼ਰਕ ਹੈ। ਗੁਰਮੁਖ ਤਾਂ ਦੋਹਾਂ ਹਾਲਤਾਂ ਵਿੱਚ ਅਡੋਲ ਹੈ ਜੁ ਅੱਗੋਂ ਕੀ ਹੋਣਾ ਹੈ, ਕਿਉਂਕਿ ਉਹ ਇਹ ਜਾਣਦਾ ਹੈ ਜੁ ਭਾਵੇਂ ਮੈਨੂੰ ਉਸ ਵਾਹਿਗੁਰੂ ਦਾ ਭਾਣਾ ਕਿਹਾ ਹੀ ਲੱਗੇ, ਪਰ ਓਹ ਹੁਕਮ ਧੁਰ ਤੋਂ ਆਉਣ ਕਰ ਕੇ ਸੱਤ ਹੈ, ਤੇ ਉਸੇ ਦੀ ਹੀ ਲੋੜ ਹੈ, ਪਰ ਮਨਮੁਖ ਪਹਿਲੋਂ ਤੋਂ ਹੀ ਲਹੂ ਦੇ ਜੁਲਾਬ ਬੈਠਣੇ ਸ਼ੁਰੂ ਕਰ ਦੇਂਦਾ ਹੈ, ਤੇ ਫਿਰ ਰਮਲੀਆਂ, ਜੋਤਸ਼ੀਆਂ ਆਦਿ ਕੋਲ ਘਰ-ਘਰ ਫਿਰਦਾ ਹੈ ਜੁ ਦੱਸੋ ਭਾਈ ਕੀ ਹੋਣਾ ਹੈ, ਤੇ ਇੰਝ ਆਪਣੀ ਜਾਨ ਨੂੰ ਕਸ਼ਟਾਂ ਵਿਚ ਪਾਉਂਦਾ ਹੈ, ਮਾਨੋ ਭੱਠੀ ਵਿਚ ਕੋਈ ਦਾਣਾ ਭੁੱਜ ਰਿਹਾ ਹੈ। ਜੋ ਪਾਂਡਾ ਯਾ ਜੋਤਸ਼ੀ ਆਖਦਾ ਹੈ ਓਹ ਆਪਣੇ ਪੇਟ ਦੀ ਖ਼ਾਤਰ ਆਖਦਾ ਹੈ। ਅਸਲ ਸੁਖ ਤਾਂ ਇਸ ਵਿਚ ਹੈ ਜੁ ਪ੍ਰਾਣੀ 'ਮੈਂ ਮੇਰੀ' ਨੂੰ ਛੱਡ ਕੇ ਭਾਣੇ ਦੀ ਸ਼ਰਨ ਲਵੇ। ਇਸੇ ਵਾਸਤੇ ਗੁਰੂ ਮਹਾਰਾਜ ਜੀ ਦਾ ਪਵਿੱਤਰ ਵਾਕ ਹੈ—

ਝੂਠੁ ਨ ਬੋਲਿ, ਪਾਡੇ ! ਸਚੁ ਕਹੀਐ<br>
ਹਉਮੈ ਜਾਇ ਸਬਦਿ ਘਰੁ ਲਹੀਐ ॥੧॥ ਰਹਾਉ॥<br>
ਗਣਿ ਗਣਿ ਜੋਤਕੁ [1]ਕਾਂਡੀ ਕੀਨੀ॥<br>
ਪੜੈ ਸੁਣਾਵੈ ਤਤੁ ਨ ਚੀਨੀ॥<br>
ਸਭਸੈ ਊਪਰਿ ਗੁਰ ਸਬਦੁ ਬੀਚਾਰੁ॥<br>
ਹੋਰ ਕਥਨੀ ਬਦਉ ਨ, ਸਗਲੀ ਛਾਰੁ॥ ॥੨॥ ...<br>
ਗਣਤ ਗਣੀਐ ਸਹਸਾ ਦੁਖੁ ਜੀਐ॥<br>
ਗੁਰ ਕੀ ਸਰਣਿ ਪਵੈ ਸੁਖੁ ਥੀਐ॥ (ਅੰਗ ੯੦੪)

1. ਜਨਮ-ਕੁੰਡਲੀ

ਭਾਵ ਹੇ ਪਾਂਡੇ! ਤੂੰ ਤਾਂ ਝੂਠ ਬੋਲ ਕੇ ਮਨ ਪਰਚਾਉਂਦਾ ਹੈਂ, ਤੈਨੂੰ ਜਦ ਆਪਣੇ ਆਪ ਦੀ ਸੋਝੀ ਨਹੀਂ ਤਾਂ ਤੂੰ ਦੂਜਿਆਂ ਨੂੰ ਕੀ ਦਸੇਂਗਾ ? ਤੇ ਅਸਲ ਸੁਖ ਤਾਂ ਵਾਹਿਗੁਰੂ ਜੀ ਦੇ ਭਾਣੇ ਵਿਚ ਆਉਣ 'ਤੇ ਹੈ।

ਜਦ ਤੋੜੀ ਆਦਮੀ ਇਸ ਭਾਣੇ ਤੋਂ ਬਾਹਰ ਹੈ ਤਾਂ ਓਹ ਮਾਨੋ ਸੰਸਾਰ ਦੇ ਚਕਰ ਦੇ ਬਾਹਰ ਹੈ। ਕਦੀ ਉਸ ਵਾਲਾ ਹਿੱਸਾ ਉਪਰ ਆਉਂਦਾ ਤੇ ਕਦੀ ਹੇਠਾਂ ਨੂੰ ਜਾਂਦਾ ਹੈ, ਤੇ ਓਹ ਪ੍ਰਾਣੀ ਕਸ਼ਟ ਵਿਚ ਭਟਕਦਾ ਹੈ। ਜਦ ਉਸ ਨੂੰ ਭਾਣੇ ਦਾ ਦਰ ਨਜ਼ਰ ਆਇਆ, ਤਾਂ ਓਹ ਕੀ ਕਰਦਾ ਹੈ ? ਉਹ ਪਹੀਏ ਦਾ ਬਾਹਰਲਾ ਹਿੱਸਾ ਛੱਡ ਕੇ ਧੁਰੇ ਵੱਲ ਆ ਜਾਂਦਾ ਹੈ ਜੋ ਅਪਣੀ ਥਾਂ ਇਸਥਿਤ ਹੈ। ਬਸ ਫਿਰ ਉਸ ਲਈ ਇਉਂ ਸੰਸਾਰ ਸੁੱਖਾਂ ਦੀ ਖਾਣ ਬਣ ਜਾਂਦੀ ਹੈ।

ਵੇਖੋ, ਜੇ ਕਿਸੇ ਪ੍ਰਾਣੀ ਨੂੰ ਨਫ਼ਾ ਹੋਵੇ ਤਾਂ ਖ਼ੁਸ਼ ਹੁੰਦਾ ਹੈ, ਤੇ ਜੇ ਘਾਟਾ ਪਵੇ ਤਾਂ ਉਦਾਸ। ਹੁਣ ਜੇ ਉਹ ਪ੍ਰਾਣੀ ਕਿਸੇ ਸ਼ਾਹ ਦਾ ਗੁਮਾਸ਼ਤਾ ਹੈ ਤਾਂ ਉਸ ਦਾ ਦਿਲ ਆਪਣੀ ਥਾਂ ਟਿਕਾਣੇ ਰਹਿੰਦਾ ਹੈ, ਕਿਉਂਕਿ ਓਹ ਜਾਣਦਾ ਹੈ ਜੁ ਨਫ਼ਾ ਹੈ ਤਾਂ ਵੀ ਓਹਦੇ ਸ਼ਾਹ ਦਾ, ਤੇ ਨੁਕਸਾਨ ਹੈ ਤਾਂ ਵੀ ਓਹਦੇ ਸ਼ਾਹ ਦਾ, ਉਸ ਨੂੰ ਕੀ। ਸੋ ਇਸੇ ਤਰ੍ਹਾਂ ਜਦ ਗੁਰਸਿੱਖ ਵਾਹਿਗੁਰੂ ਜੀ ਦਾ ਆਪਣਾ ਹੋ ਜਾਂਦਾ ਹੈ ਤਾਂ ਉਹ ਆਪਣੇ ਆਪ ਨੂੰ ਵਾਹਿਗੁਰੂ ਜੀ ਦਾ ਗੁਮਾਸ਼ਤਾ ਸਮਝਣ ਲਗ ਪੈਂਦਾ ਹੈ ਤੇ ਇੰਝ ਸਮਝ ਆਉਣ ਨਾਲ ਓਹ ਡੋਲਣ ਤੋਂ ਛੁੱਟ ਜਾਂਦਾ ਹੈ—

ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ॥
ਭ੍ਰਮ ਕਾਟੇ ਗੁਰਿ ਆਪਣੈ, ਪਾਏ ਬਿਸਰਾਮਾ ॥੧॥
ਓਇ ਬਿਖਾਦੀ ਦੋਖੀਆ, ਤੇ ਗੁਰ ਤੇ ਹੂਟੇ॥
ਹਮ ਛੂਟੇ ਅਬ ਉਨ੍ਹਾ ਤੇ, ਓਇ ਹਮ ਤੇ ਛੂਟੇ ॥੧॥ ਰਹਾਉ॥
ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ॥
ਗੁਰਿ ਕਾਟੀ ਅਗਿਆਨਤਾ, ਤਬ ਛੁਟਕੇ ਫੰਧਾ॥੨॥
ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ॥
ਗੁਰ ਮਿਲਿ ਹੁਕਮੁ ਪਛਾਣਿਆ, ਤਬ ਹੀ ਤੇ ਸੁਖੀਆ॥੩॥
ਨਾ ਕੋ ਦੁਸਮਨ ਦੋਖੀਆ, ਨਾਹੀ ਕੋ ਮੰਦਾ॥
ਗੁਰ ਕੀ ਸੇਵਾ ਸੇਵਕੋ, ਨਾਨਕ ਖਸਮੈ ਬੰਦਾ॥ ੪॥

(ਆਸਾ ਮ: ੫, ਅੰਗ ੪੦੦)

ਇਸ ਕਰਕੇ ਪੁਰਾਣੇ ਜ਼ਮਾਨੇ ਦੇ ਸਿੰਘ ਇਹ ਆਖਿਆ, ਕਰਦੇ ਸਨ—'ਦਾਣਾ ਪਾਣੀ ਗੁਰੂ ਕਾ, ਟਹਿਲ ਸੇਵਾ ਸਿੰਘ ਦੀ।' ਭਾਵ ਓਹ ਆਪਣੇ ਆਪ ਨੂੰ ਵਾਹਿਗੁਰੂ ਜੀ ਦਾ ਗੁਮਾਸ਼ਤਾ ਸਮਝ ਕੇ ਕੰਮ ਕਰਦੇ ਸਨ। ਮਾਇਆ ਆਉਣ ਵਿਚ ਉਹਨਾਂ ਨੂੰ ਐਡਾ ਹਰਖ ਨਹੀਂ ਸੀ, ਤੇ ਜਾਣ ਵਿਚ ਸੋਗ ਨਹੀਂ ਸੀ। ਓਹ ਅਡੋਲ ਹੁਕਮੀ ਬੰਦੇ ਸਨ, ਏਹੋ ਹੀ ਸਾਡਾ ਮੁਖ ਮੰਤਵ ਹੈ।

ਇਸ ਦਾ ਭਾਵ ਕਦਾਚਿਤ ਇਹ ਨਹੀਂ ਸਮਝਣਾ ਚਾਹੀਦਾ ਜੋ ਪ੍ਰਾਣੀ ਉੱਦਮ ਕਰਨਾ ਹੀ ਛੱਡ ਦੇਵੇ। ਵੇਖੋ, ਨਿਕੀ ਜਿਹੀ ਕੀੜੀ ਕਿਤਨਾ ਉੱਦਮ ਕਰਦੀ ਹੈ, ਤੇ ਸਿਆਲੇ ਲਈ ਆਪਣੀ ਖ਼ੁਰਾਕ ਆਪਣੀ ਖੁੱਡ ਵਿਚ ਜਮ੍ਹਾ ਕਰ ਰੱਖਦੀ ਹੈ। ਸੋ ਇਸੇ ਤਰ੍ਹਾਂ ਹਰ ਇਕ ਗੁਰਸਿੱਖ ਦਾ ਫ਼ਰਜ਼ ਹੈ ਜੁ ਅਧਿਕ ਮਿਹਨਤ ਕਰੇ ਤੇ ਦਸਾਂ ਨਹੁੰਆਂ ਦੀ ਕਮਾਈ ਕਰਕੇ ਆਪਣਾ ਪੇਟ ਪਾਲੇ। ਪਰ ਜੇ ਇੰਝ ਕਰਦਿਆਂ ਕੋਈ ਔਕੜ ਯਾ ਮੁਸੀਬਤ ਆ ਜਾਂਦੀ ਹੈ ਤਾਂ ਉਸ ਤੋਂ ਡਰਨਾ ਨਹੀਂ ਚਾਹੀਦਾ ਕਿਉਂਕਿ ਇਹਨਾਂ ਔਕੜਾਂ ਨਾਲ ਸਗੋਂ ਹਿੰਮਤ, ਹੌਂਸਲਾ ਤੇ ਤਾਕਤ ਵਧਦੀ ਹੈ ਜੀਕਣ ਵਰਜ਼ਸ਼ ਕਰਨ ਨਾਲ ਸਰੀਰ ਵਿਚ ਬਲ ਵਧਦਾ ਹੈ, ਨਾ ਕਿ ਘਟਦਾ। ਤਾਂ ਤੇ ਲੋੜ ਹੈ ਜੁ ਅਸੀਂ ਆਪਣੀ ਅਸਲੀ ਗੁਮਾਸ਼ਤਿਆਂ ਵਾਲੀ ਸੱਚੀ ਪਟੜੀ ਨੂੰ ਸਮਝੀਏ ਤੇ ਇਸ ਭੇਦ ਨੂੰ ਸਮਝ ਕੇ ਭਾਣੇ ਵਿਚ ਸਦਾ ਅਡੋਲ ਰਹੀਏ। ਜੇ ਸ਼ਾਹ ਆਪਣੀ ਦਿੱਤੀ ਹੋਈ ਅਮਾਨਤ ਮੰਗੇ ਤਾਂ ਸਾਨੂੰ ਰੋਸ ਕਿਹਾ ? ਯਥਾ ਸ੍ਰੀ ਗੁਰੂ ਵਾਕ—

'ਅਗਨਤ ਸਾਹੁ ਅਪਨੀ ਦੇ ਰਾਸਿ॥
ਖਾਤ ਪੀਤ ਬਰਤੈ ਅਨਦ ਉਲਾਸਿ॥
ਅਪੁਨੀ ਅਮਾਨ ਕਛੁ ਬਹੁਰਿ ਸਾਹੁ ਲੇਇ॥
ਅਗਿਆਨੀ ਮਨਿ ਰੋਸੁ ਕਰੇਇ॥
ਅਪਨੀ ਪਰਤੀਤਿ ਆਪ ਹੀ ਖੋਵੈ॥
ਬਹੁਰਿ ਉਸ ਕਾ ਬਿਸ੍ਵਾਸੁ ਨ ਹੋਵੈ॥
ਜਿਸ ਕੀ ਬਸਤੁ ਤਿਸੁ ਆਗੈ ਰਾਖੈ॥
ਪ੍ਰਭ ਕੀ ਆਗਿਆ ਮਾਨੈ ਮਾਥੈ॥
ਉਸ ਤੇ ਚਉਗੁਨ ਕਰੈ ਨਿਹਾਲੁ॥
ਨਾਨਕ ਸਾਹਿਬੁ ਸਦਾ ਦਇਆਲੁ ॥੨॥

(ਅੰਗ ੨੬੮)

ਹਾਂ ਹਾਂ, ਜੋ ਕੁਝ ਅਸੀਂ ਵਰਤ ਰਹੇ ਹਾਂ, ਸਭ ਉਸੇ ਦਾਤੇ ਦੀ ਅਮਾਨਤ ਹੈ। ਚੜ੍ਹਾਈ ਕਰਨ ਵੇਲੇ ਤਾਂ ਸਭ ਕਿਛੁ ਪਿੱਛੇ ਹੀ ਰਹਿ ਜਾਣਾ ਹੈ, ਪਰ ਜੇ ਪਹਿਲੋਂ ਵੀ ਉਹ ਮੰਗੇ ਤਾਂ—

ਪਰਾਈ ਅਮਾਣ ਕਿਉ ਰਖੀਐ,
ਦਿਤੀ ਹੀ ਸੁਖੁ ਹੋਇ॥

(ਵਾਰ ਸਾਰੰਗ ਮ: ੩, ਅੰਗ ੧੨੪੯)

ਇਥੇ ਸਾਨੂੰ ਦੋ ਭੁਲੇਖੇ ਸਦਾ ਮੁੱਖ ਅੱਗੇ ਰਖਣੇ ਚਾਹੀਦੇ ਹਨ—

(੧) ਇਕ ਤਾਂ ਇਹ ਕਿ ਕੀ ਸਾਨੂੰ ਉੱਦਮ ਕਰਨਾ ਚਾਹੀਦਾ ਹੈ ਯਾ ਨਹੀਂ। ਕਈ ਵੀਰ ਇਹ ਆਖਿਆ ਕਰਦੇ ਹਨ, ਜਦ ਵਾਹਿਗੁਰੂ ਜੀ ਨੇ ਕੰਮ ਕਰਾਉਣਾ ਹੈ ਤਾਂ ਆਪੇ ਸਾਡੇ ਥੋਂ ਕਰਾ ਲਵੇਗਾ, ਫਿਰ ਸਾਨੂੰ ਉੱਦਮ ਕਰਨ ਦੀ ਕੀ ਲੋੜ ਹੈ ?

(੨) ਦੂਜੀ ਗੱਲ ਇਹ ਜੁ ਸਾਨੂੰ ਅਗਾਂਹ ਦੀ ਤਾਂਘ ਕਰਨੀ ਚਾਹੀਦੀ ਹੈ ਕਿ ਕੀ ਸਾਨੂੰ ਸੁੱਖ ਵੇਲੇ ਖਿੜਨਾ ਤੇ ਦੁੱਖ ਵੇਲੇ ਮੁਰਝਾਉਣਾ ਚਾਹੀਦਾ ਹੈ ਯਾ ਨਹੀਂ ?

ਪਹਿਲੇ ਪ੍ਰਸ਼ਨ ਦਾ ਉੱਤਰ ਇਹ ਹੈ ਜੁ ਉੱਦਮ ਤਾਂ ਹਰ ਇਕ ਗੱਲ ਵਿਚ ਜ਼ਰੂਰੀ ਹੈ। ਜਦ ਹੱਥ ਵਿਚ ਆਈ ਹੋਈ ਗ੍ਰਾਹੀ ਵੀ ਅੰਦਰ ਨਹੀਂ ਜਾਂਦੀ, ਜਦ ਤੋੜੀ ਮੂੰਹ ਨਾ ਹਿਲਾਈਏ, ਫੇਰ ਕੀਕਣ ਹੋਰ ਕੋਈ ਕੰਮ ਬਿਨ ਉੱਦਮ ਹੋ ਸਕਦਾ ਹੈ ? ਨਹੀਂ ਨਹੀਂ, ਉੱਦਮ ਹੀ ਜੀਵਨ ਦੀ ਕੁੰਜੀ ਹੈ:

ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ॥
ਧਿਆਇਦਿਆ ਤੂੰ, ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ॥ ੧॥

(ਗੂਜਰੀ ਮ: ੫, ਅੰਗ ੫੨੨)

ਕਬੀਰ ਜੀ ਤਾਂ ਉੱਦਮ ਉਪਰ ਕੱਲ ਦੀ ਥਾਂ ਅੱਜ, ਤੇ ਅੱਜ ਦੀ ਥਾਂ ਅਬ ਕਰਨ ਉਪਰ ਜ਼ੋਰ ਦੇਂਦੇ ਹਨ—

ਕਬੀਰ ਕਾਲਿ ਕਰੰਤਾ ਅਬਹਿ ਕਰੁ,
ਅਬ ਕਰਤਾ ਸੁਇ ਤਾਤ॥ (ਅੰਗ ੧੩੭੧)

ਕਈ ਭੋਲੇ ਵੀਰ ਆਖਿਆ ਰਕਦੇ ਹਨ ਕਿ ਸਾਨੂੰ ਉੱਦਮ ਕਰਨ ਦੀ ਲੋੜ ਨਹੀਂ। ਪਰ ਜਦ ਵਾਹਿਗੁਰੂ ਜੀ ਨੇ ਹੱਥ ਕੰਮ ਕਰਨ ਲਈ, ਪੈਰ ਟੁਰਨ ਲਈ, ਅੱਖਾਂ ਵੇਖਣ ਲਈ, ਦਿਮਾਗ ਸੋਚਣ ਲਈ ਦਿੱਤਾ ਹੈ, ਗੱਲ ਕੀ, ਸਾਰੀ ਪੂੰਜੀ ਸਾਡੇ ਪਾਸ ਮੌਜੂਦ ਹੈ ਤਾਂ ਫਿਰ ਅਸੀਂ ਕੀਕਣ ਉੱਦਮ ਕਰਨ ਤੋਂ ਪਿਛਾਂਹ ਹਟ ਸਕਦੇ ਹਾਂ।

'ਕਰੇ ਕਰਾਏ ਆਪਿ ਪ੍ਰਭੁ' ਦਾ ਭਾਵ ਇਹ ਨਹੀਂ ਜੁ ਅਸਾਂ ਕੰਮ ਹੀ ਨਹੀਂ ਕਰਨਾ। ਉਹ ਵਾਕ ਗਿਆਨ ਅਵਸਥਾ ਵਿਚ ਸਾਡੀ 'ਹਉਮੈਂ', ਰਹੀ-ਸਹੀ ਹਉਮੈਂ ਨੂੰ ਚਕਨਾਚੂਰ ਕਰਨ ਵਾਲਾ ਹੈ। ਜੀਕਣ ਚੱਕੀ ਵਿਚ ਭਾਵੇਂ ਦਾਣਾ ਪੀਠਾ ਜਾਂਦਾ ਹੈ ਪਰ ਫਿਰ ਵੀ ਕਿੱਲੀ ਕੋਲ ਕੁਝ ਬਚ ਰਹਿੰਦਾ ਹੈ। ਸੋ ਉਸ ਰਹਿੰਦ ਖੂੰਦ ਹਉਮੈਂ ਨੂੰ ਪੀਹਣ ਵਾਸਤੇ ਉਪ੍ਰੋਕਤ ਮਹਾਂ ਵਾਕ ਹੈ—

ਦਾਸਨਿ ਦਾਸੁ ਕਹੈ ਜਨੁ ਨਾਨਕੁ
ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ॥

(ਸੂਹੀ ਮ: ੪, ਅੰਗ ੭੩੪)

ਭਾਵ ਇਹ ਵਾਕ ਸਰੇਸ਼ਟ ਗਿਆਨ ਅਵਸਥਾ ਦਾ ਵਾਚਕ ਹੈ, ਨਾ ਕਿ ਉਸ ਸਿਥਲ ਅਵਸਥਾ ਦਾ ਜਿਸ ਵਿਚ ਕੰਮ ਛੱਡ ਕੇ ਆਦਮੀ ਦੂਜਿਆਂ ਦੇ ਸਿਰ ਬੋਝ ਹੋ ਕੇ ਬੈਠ ਜਾਵੇ।

ਦੂਜਾ ਇਹ ਪ੍ਰਸ਼ਨ ਅਗਾਂਹ ਦੀ ਤਾਂਘ ਵਾਲਾ ਹੈ। ਹੁਣ ਇਥੇ ਇਹ ਯਾਦ ਰੱਖਣ ਵਾਲੀ ਗੱਲ ਹੈ ਜੁ ਜਿੱਥੇ 'ਆਸਾ' ਉਮੈਦ ਹੈ, ਉਥੇ ਅਵੱਸ਼ ਪ੍ਰਛਾਵੇਂ ਵਾਂਗ 'ਨਿਰਾਸ਼ਾ' ਵੀ ਮੌਜੂਦ ਹੈ, ਕਿਉਂਕਿ ਅਸੀਂ ਅਲਪੱਗ ਅਕਲ ਵਾਲੇ ਵਾਹਿਗੁਰੂ ਜੀ ਦੇ ਹੁਕਮ ਨੂੰ ਪੂਰੀ ਤਰ੍ਹਾਂ ਗਿਆਤ ਨਹੀਂ ਕਰ ਸਕਦੇ। ਕਈ ਵਾਰੀ ਸਾਡਾ ਖ਼ਿਆਲ

ਪੱਛਮ ਨੂੰ ਜਾਣ ਦਾ ਹੁੰਦਾ ਹੈ ਤੇ ਅਸੀਂ ਤਿਆਰ ਹੁੰਦੇ ਹਾਂ, ਪਰ 'ਹੁਕਮ' ਆਉਂਦਾ ਹੈ ਤੇ ਸਾਨੂੰ ਦੂਜੇ ਪਾਸੇ ਉਠ ਕੇ ਟੁਰਣਾ ਪੈਂਦਾ ਹੈ। ਯਥਾ ਸ੍ਰੀ ਗੁਰੂ ਵਾਕ :

(੧) ਮਤਾ ਕਰੈ ਪਛਮ ਕੈ ਤਾਈ
ਪੂਰਬ ਹੀ ਲੈ ਜਾਤ॥
ਖਿਨ ਮਹਿ ਥਾਪਿ ਉਥਾਪਨਹਾਰਾ
ਆਪਨ ਹਾਥਿ ਮਤਾਤ॥ ੧॥
ਸਿਆਨਪ ਕਾਹੂ ਕਾਮਿ ਨ ਆਤ॥
ਜੋ ਅਨਰੂਪਿਓ ਠਾਕੁਰਿ ਮੇਰੈ
ਹੋਇ ਰਹੀ ਉਹ ਬਾਤ॥ ੧॥ ਰਹਾਉ॥

(ਗੂਜਰੀ ਮ: ੫, ਅੰਗ ੪੯੬)

(੨) ਅਨਿਕ ਉਪਾਵ ਚਿਤਵੀਅਹਿ ਬਹੁਤੇਰੇ
ਸਾ ਹੋਵੈ ਜਿ ਬਾਤ ਹੋਵੈਨੀ॥
ਅਪਨਾ ਭਲਾ ਸਭੁ ਕੋਈ ਬਾਛੈ
ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ॥ ੨॥

(ਬਿਲਾਵਲ ਮ: ੪, ਅੰਗ ੮੦੦)

ਭਾਵ ਇਹ ਹੈ ਜੁ ਜਿਥੇ ਆਸਾ ਰੱਖੀ ਜਾਵੇ ਉਥੇ ਫਿਰ ਨਿਰਾਸ ਹੋਣ ਵੇਲੇ ਕਲਪਣਾ ਆ ਕੇ ਸਾਡੀ ਸੰਘੀ ਨੂੰ ਘੁੱਟਦੀ ਹੈ। ਤਾਂ ਤੇ ਆਸਾ ਤੇ ਮਨਸਾ ਦੀ ਪੈਦਾਇਸ਼ ਮੁੱਢ ਤੋਂ ਹੀ ਮਾਇਆ ਦੇ ਵੱਸ ਹੈ ਤੇ ਜੋ ਆਸ ਦੇ ਜੰਗਲ ਵਿਚ ਜਾਂਦਾ ਹੈ ਉਹ ਆਦਿ, ਅੰਤ ਤੇ ਮੱਧ ਤਕ ਜਮ ਦੇ ਜਾਲ ਵਿਚ ਹੀ ਫਸਿਆ ਹੈ—

ਆਦਿ ਅੰਤੇ ਮਧਿ 'ਆਸਾ'
ਕੂਕਰੀ ਬਿਕਰਾਲ॥
ਗੁਰ ਗਿਆਨ ਕੀਰਤਨ ਗੋਬਿੰਦ ਰਮਣੰ
ਕਾਟੀਐ ਜਮ ਜਾਲ ॥ ੧॥

(ਗੂਜਰੀ ਮ: ੫, ਅੰਗ ੫੦੨)

ਗੁਰਮੁਖ ਆਸਾ ਮਨਸਾ ਨੂੰ ਤਿਆਗ ਕੇ ਵਾਹਿਗੁਰੂ ਜੀ ਦੀ ਟੇਕ ਰੱਖਦੇ ਹੋਏ ਸਦਾ ਹੀ ਨਿਹਾਲ, ਨਾਲੇ ਤਿਆਰ ਬਰ ਤਿਆਰ ਰਹਿੰਦੇ ਹਨ, ਕਿਉਂਕਿ ਉਹ ਹੁਕਮੀ-ਬੰਦੇ ਹਨ। ਜੇ ਪੁੱਛਿਆ ਜਾਵੇ ਜੁ ਵਾਹਿਗੁਰੂ ਜੀ ਦੇ ਮਿਲਣ ਦੀ ਸੱਚੀ ਕੀ ਨਿਸ਼ਾਨੀ ਹੈ ? ਵਾਸਤਵ ਵਿਚ ਇਕੋ ਇਕ ਨਿਸ਼ਾਨੀ ਇਹੋ ਤਾਂ ਹੈ। ਕੀ ? ਹੁਕਮ ਨੂੰ ਮੰਨਣਾ, ਅਸੱਤ ਛੱਡ ਕੇ ਸਤ ਨੂੰ ਪਕੜਨਾ :

ਪ੍ਰਭ ਮਿਲਣੈ ਕੀ ਏਹ ਨੀਸਾਣੀ॥
ਮਨਿ ਇਕੋ ਸਚਾ 'ਹੁਕਮੁ' ਪਛਾਣੀ॥
ਸਹਿਜ ਸੰਤੋਖਿ ਸਦਾ ਤ੍ਰਿਪਤਾਸੇ,
ਅਨੰਦੁ ਖਸਮ ਕੈ ਭਾਣੈ ਜੀਉ॥ ੩॥

(ਮਾਝ ਮ. ੫, ਅੰਗ ੧੦੬)

ਜੋ ਅਪਣੱਤ ਨੂੰ ਛੱਡ ਕੇ ਜਗਜੀਵਨ-ਜਲ ਵਿਚ ਛਾਲਾਂ ਮਾਰ ਗਏ, ਉਹ ਆਸਾ ਨਿਰਾਸਾ ਦੀਆਂ ਪੰਡਾਂ ਕੰਢੇ ਉਪਰ ਸੁੱਟ ਕੇ ਸਦਾ ਲਈ ਸਾਵਧਾਨ ਹੋ ਗਏ, ਉਹ ਭਵਜਲ ਤੋਂ ਤਰ ਕੇ ਪਾਰ ਜਾ ਲੱਗੇ। ਉਹ ਦੁੱਖ-ਸੁੱਖ ਦੇ ਕਪੜੇ ਲਾਹ ਕੇ ਨਾਮ ਦੇ ਸਿਰੋਪਉ ਵਿੱਚ ਮਲਬੂਸ ਹੋ ਗਏ। ਭਾਣੇ ਵਿੱਚ ਉਹ ਦਿਨ-ਰਾਤ ਕੱਟਦੇ ਹਨ। ਭਾਣੇ ਵਿੱਚ ਉਹ ਸੁੱਖ-ਦੁੱਖ ਨੂੰ ਸਿਰ ਉਪਰ ਸਹਿੰਦੇ ਹਨ। ਭਾਣੇ ਵਿੱਚ ਉਠਦੇ-ਬੈਠਦੇ ਤੇ ਵਿਚਰਦੇ ਹਨ—

ਭਾਣੈ ਥਲ ਸਿਰਿ ਸਰੁ ਵਹੈ
ਕਮਲੁ ਫੁਲੈ ਆਕਾਸਿ ਜੀਉ ॥
ਭਾਣੈ ਭਵਜਲੁ ਲੰਘੀਐ
ਭਾਣੈ ਮੰਝਿ ਭਰੀਆਸਿ ਜੀਉ ॥
ਭਾਣੈ ਸੋ ਸਹੁ ਰੰਗੁਲਾ
ਸਿਫਤਿ ਰਤਾ ਗੁਣਤਾਸਿ ਜੀਉ ॥
ਭਾਣੈ ਸਹੁ ਭੀਹਾਵਲਾ
'ਹਉ' ਆਵਣਿ ਜਾਣਿ ਮੁਈਆਸਿ ਜੀਉ ॥ (ਅੰਗ ੭੬੨)

ਅਗੰਮਵੀਂ ਹੁਕਮ! ਆ ਜਾ, ਆ ਜਾ, ਮੈਂਡੀ ਕੱਖਾਂ ਦੀ ਕੁਲੀ ਵਿਚ ਨਿਵਾਸ ਕਰ ਤੇ ਇਸ ਜਲੀ ਬਲੀ ਕੁੱਲੀ ਨੂੰ ਨਾਮਦੇਵ ਵਾਂਗ ਨਿਹਾਲ ਕਰੀਂ!! ਅਗੰਮਵੀਂ ਹੁਕਮ! ਆ ਜਾ, ਆ ਜਾ, ਮੈਂਡੇ ਦਿਲ ਦੇ ਟੋਏ ਟਿਬੇ, ਤੇ ਆਸ ਨਿਰਾਸ ਦਾ ਮਲੀਆਮੇਟ ਕਰ ਤੇ ਭਾਣੇ ਦੀ ਭੋਂ ਵਿਛਾ!! ਅਗੰਮਵੀਂ ਹੁਕਮ! ਆ ਜਾ, ਆ ਜਾ, ਮੈਂਡੇ ਦੁੱਖ-ਸੁੱਖ ਦੇ ਦੋਵੇਂ ਪੱਟ ਖੋਲ੍ਹ ਤੇ ਮੈਨੂੰ ਵਿਲਕਦੀ ਨੂੰ ਛਾਤੀ ਨਾਲ ਲਾ!! ਹਾਂ ਹਾਂ, ਆ ਜਾ, ਆ ਜਾ!!

ਭਾਣੇ ਦੀ ਨਉਕਾ! ਮੈਨੂੰ ਭਉਜਲ ਤੋਂ ਪਾਰ ਲੰਘਾ, ਕਿਉਂਕਿ ਮੈਂ ਦੁੱਖਾਂ ਨਾਲ ਲੱਦੀ ਹੋਈ ਆਂ!! ਭਾਣੇ ਦੀਏ ਪਉੜੀਏ! ਮੈਨੂੰ ਕੋਠੇ 'ਤੇ ਪਹੁੰਚਾ, ਕਿਉਂਕਿ ਮੈਂ ਆਪਣੇ ਪ੍ਰੀਤਮ ਤੋਂ ਵਿੱਛੜੀ ਹੋਈ ਹਾਂ! ਹਾਂ ਹਾਂ, ਉਸ ਪ੍ਰੀਤਮ ਤੋਂ ਜੋ ਉਚੜੀਆਂ ਮਾੜੀਆਂ, ਉਪਰਲੀਆਂ ਅਟਾਰੀਆਂ ਉਪਰ ਰਹਿੰਦਾ ਹੈ!! ਭਾਣੇ ਦੀਏ ਗੁਪਤ ਗੰਗਾ! ਮੈਂਡੇ ਤਪਤ ਹਿਰਦੇ ਨੂੰ ਠਾਰ ਤੇ ਮੈਂਡੀ ਜਨਮ ਜਨਮਾਂਤਰਾਂ ਦੀ ਮੈਲ ਲਾਹ। ਭਾਣੇ ਦੀਏ ਬਿਜਲੀਏ! ਮੈਂਡੀ ਚਿਤ ਮਿਤਰੀ ਹਨੇਰੀ, ਦੁੱਖ-ਸੁੱਖ-ਰਲੀ ਭਾਂਤ ਨੂੰ ਵੰਜਾ ਤੇ ਮੈਂਡੇ ਅੰਦਰ 'ਅਨੰਦੋ ਅਨੰਦਘਣਾ' ਵਰਸਾ!!

ਦੁੱਖ-ਸੁੱਖ ਦੀਓ ਬੇੜੀਓ! ਹਟ ਜਾਓ ਕਿਉਂਕਿ ਮੈਂਡੇ ਬੰਦੀ ਛੋੜ ਪਿਤਾ ਨੇ ਅੱਜ ਮੈਨੂੰ ਛੱਡ ਦਿੱਤਾ ਹੈ!! ਦੁੱਖ-ਸੁੱਖ ਦੀਓ ਜ਼ੰਜੀਰੋ, ਹੱਥਕੜੀਓ! ਗਿਰ ਜਾਓ, ਕਿਉਂਕਿ ਮੈਂਡੇ ਰਾਜ ਰਾਜੇ ਨੇ ਮੈਂਡੇ ਅੰਦਰ ਆ ਕੇ ਅਪਣਾ ਜਨਮ ਦਿਨ ਮਨਾਇਆ ਹੈ!! ਦੁੱਖ-ਸੁੱਖ ਦੇ ਦੋ ਵਡੇ ਪੁੜੋ! ਨਿੱਠ ਕੇ ਬਹਿ ਜਾਓ, ਮੈਂ ਤੁਹਾਡੀ ਮਾਰ ਵਿੱਚ ਨਹੀਂ ਆਉਂਦਾ ਕਿਉਂਕਿ ਮੈਂ ਨਾਮ-ਦੇ-ਕਿੱਲੇ ਨਾਲ ਜਾ ਚਮੁੱਟਿਆ

ਹਾਂ!! ਦੁੱਖ-ਸੁੱਖ ਦੇ ਪਹੀਓ! ਓ ਨਰਕ-ਸੁਰਗ ਦੇ ਦੋ ਵੱਡਿਓ ਚੱਕਰੋ! ਮੈਂ ਤੁਸਾਂ ਦੋਹਾਂ ਦੀ ਮਾਰ ਤੋਂ ਬਚ ਗਿਆ ਹਾਂ, ਕਿਉਂਕਿ ਮੈਂ ਨਾਮ-ਧੁਰੇ ਨਾਲ ਨਿਹੁੰ ਜਾ ਲਾਇਆ ਹੈ!! ਹੇ ਆਸ ਨਿਰਾਸ ਡੈਣੋਂ! ਮੈਂ ਤੁਸਾਂ ਤੋਂ ਨਹੀਂ ਡਰਦਾ ਕਿਉਂਕਿ ਮੈਂ ਰਾਤ ਨੂੰ ਛੱਡ ਦਿਨ ਨੂੰ ਫੜਿਆ ਹੈ!! ਹੇ ਆਸ ਨਿਰਾਸ ਫ਼ਫੇਕੁਟਣੀਓ! ਮੈਂ ਤੁਸਾਂ ਤੋਂ ਨਹੀਂ ਡਰਦਾ, ਕਿਉਂਕਿ ਮੈਂ ਉਸ ਵੱਡੇ ਰੱਖਣਹਾਰ ਦਾ ਲੜ ਫੜਿਆ ਹੈ!! ਹੇ ਆਸ ਨਿਰਾਸ਼ ਚੂਹਿਓ! ਮੈਂਡੀ ਸੁਆਸ-ਜੇਵੜੀ ਤੁਸੀਂ ਹੁਣ ਕੀਕਣ ਕੱਟੋਗੇ ਜਦ ਮੈਂ ਕਾਲ-ਜੇਵੜੀ ਨੂੰ ਅਕਾਲ ਦੀ ਪਾਣ ਲਾਈ ਹੈ!

ਸਮ-ਬ੍ਰਿਤੀ, ਤੂੰ ਵਾਹਿਗੁਰੂ ਦੀ ਸਪੁੱਤ੍ਰੀ ਕੰਨਿਆ ਹੈਂ! ਤੂੰ ਡਾਢੀ ਲਾਡਲੀ ਤੇ ਮਨਮੋਹਣੀ ਪੁੱਤ੍ਰੀ ਹੈਂ!! ਸਮ-ਬ੍ਰਿਤੀ, ਤੂੰ ਦੁੱਖ-ਸੁੱਖ ਵਿਚ ਸਮ ਇਕ-ਚਿਤ ਨਿਰਲੇਪ ਰਹਿੰਦੀ ਹੈਂ ਜੀਕਣ ਜਲ-ਥਲ ਹੇਠ ਧਰਤੀ!! ਸਮ ਬ੍ਰਿਤੀ, ਸੁੱਖ-ਦੁੱਖ ਦੋ ਹਨ, ਤੂੰ ਇਕ, ਆਸਾ ਮਨਸਾ ਦੋ ਹਨ, ਤੂੰ ਇਕ, ਹਰਖ ਸੋਗ ਦੋ ਹਨ, ਤੂੰ ਇਕ, ਨਰਕ-ਸੁਰਗ ਦੋ ਹਨ, ਤੂੰ ਇਕ, ਧੁਪ-ਛਾਂ ਦੋ ਹਨ, ਤੂੰ ਇਕ। ਇਹ ਤੈਂਡੇ ਹੱਥ ਕਿਹਾ ਕੁ ਜਾਦੂ ਹੈ ? ਤੂੰ ਕੀਕਣ ਦੋਹਾਂ ਨੂੰ ਇਕ ਕਰਦੀ ਹੈਂ ? ਸਮਝ ਗਿਆ! ਸਮਝ ਗਿਆ! ਸਮਝ ਗਿਆ! ਤੈਂਡਾ ਭੇਦ ਖੁਲ੍ਹ ਗਿਆ। ਵੇਖੋ ਵੇਖੋ, ਕੁਝ ਇੰਵ, ਅੱਖਾਂ ਤਾਂ ਦੋ ਹਨ ਪਰ ਅਕਸ ਇਕ, ਨਾਸਕਾ ਤਾਂ ਦੋ ਹਨ ਪਰ ਵਾਸ਼ਨਾ ਇਕ, ਦਿਲ ਦੇ ਪਾਸੇ ਤਾਂ ਦੋ ਹਨ ਪਰ ਧੜਕਣ ਇਕ, ਕੰਨ ਤਾਂ ਦੋ ਹਨ ਪਰ ਅਵਾਜ਼ ਇਕ!! ਸਮ ਬ੍ਰਿਤੀ! ਤੂੰ ਵੀ ਕੁਝ ਇਸੇ ਤਰ੍ਹਾਂ ਗੋਂਦ ਗੁੰਦਦੀ ਹੋਵੇਂਗੀ, ਤੂੰ ਵੀ ਕੁਝ ਇਸੇ ਤਰ੍ਹਾਂ ਉਣਤੀ ਉਣਦੀ ਹੋਵੇਂਗੀ, ਤੂੰ ਵੀ ਕੁਝ ਇਸੇ ਤਰ੍ਹਾਂ ਸੁਰ ਤਾਲ ਜੋੜਦੀ ਹੋਵੇਂਗੀ!! ਮੈਂਡੀ ਗੰਢਾਂ-ਗੰਢਣ ਵਾਲੀਏ ਬ੍ਰਿਤੀਏ, ਵਿਛੜੀਆਂ ਨੂੰ ਜੋੜਨ ਵਾਲੀਏ ਸਮ ਬ੍ਰਿਤੀਏ, ਵਾਹ ਵਾਹ!!

ਮਾਇਆ! ਤੂੰ ਏਕਤਾ ਨੂੰ ਅਨੇਕਤਾ ਵਿਚ ਖਲੇਰਦੀ ਹੈਂ, ਤੂੰ ਸੁੰਦਰ ਕੇਸਾਂ ਨੂੰ ਵਿਰੋਲਦੀਏਂ! ਸਮ ਬ੍ਰਿਤੀ, ਆ ਜਾ ਤੇ ਇਨ੍ਹਾਂ ਬਿਖਰੇ ਹੋਏ ਕੇਸਾਂ ਨੂੰ ਹੁਕਮ ਦੀ ਗੁਤ ਵਿਚ ਗੁੰਦ ਜਾ!! ਮਾਇਆ! ਤੂੰ ਮੈਂਡੇ ਮੋਤੀਆਂ ਦਾ ਹਾਰ ਤੋੜਦੀ ਹੈਂ ਤੇ ਉਨ੍ਹਾਂ ਨੂੰ ਦਰ-ਦਰ 'ਤੇ ਵੀਟਦੀ ਹੈਂ! ਸਮਬ੍ਰਿਤੀ, ਆ ਜਾ ਤੇ ਇਨ੍ਹਾਂ ਬਿਖਰੇ ਹੋਏ ਮੋਤੀਆਂ ਨੂੰ ਹੁਕਮ ਦੇ ਹਾਰ ਵਿਚ ਪ੍ਰੋ ਜਾ!! ਸਾਇਆ! ਤੂੰ ਆਸ ਨਿਰਾਸ ਦੇ ਬੱਦਲ ਅਕਾਸ਼ ਉਪਰ ਲਿਆਉਂਦੀ ਹੈਂ ਤੇ ਮੇਰੇ ਹਿਰਦੇ ਵਿੱਚ ਅੰਧਕਾਰ ਵਰਤਾਉਂਦੀ ਹੈਂ!! ਸਮਬ੍ਰਿਤੀ! ਆ ਜਾ! ਤੇ ਆਪਣੇ ਅਮਿਟ ਤੇਜ ਨਾਲ ਇਨ੍ਹਾਂ ਬੱਦਲਾਂ ਨੂੰ ਪਰ੍ਹਾਂ ਹਟਾ ਤੇ ਮੈਂਡੇ ਹਿਰਦੇ ਵਿੱਚ ਹੁਕਮ ਦਾ ਚਾਨਣਾ-ਚਰਾਗ਼ ਕਰ!! ਮਾਇਆ!! ਤੈਂਡਾ ਕਾਲਾ ਪੁੱਤ ਕਾਲ ਮੈਨੂੰ ਘੂਰਦਾ ਤੇ ਡਰਾਉਂਦਾ ਹੈ ਤੇ ਨਿਤ ਨਵੇਂ ਗੁੰਝਲ ਮੈਂਡੇ ਲਈ ਪਾਉਂਦਾ ਹੈ! ਸਮਬ੍ਰਿਤੀ, ਆ ਜਾ, ਮੈਂਡੇ ਸਾਰੇ ਗੁੰਝਲ ਖੋਲ੍ਹ, ਤੇ ਹੁਕਮ ਦੇ ਹਿੰਡੋਲੇ ਵਿਚ ਰੋਲ!

ਹੇ ਵਾਹਿਗੁਰੂ! ਤੈਂਡਾ ਭਾਣਾ, ਤੈਂਡਾ ਭਾਣਾ ਮਿੱਠੜਾ ਲਾਗੈ, ਮੈਂਡੀ ਜੀਭ ਕੱਟ, ਕੱਟ ਵੱਢ, ਟੋਟੇ ਟੋਟੇ ਕਰ ਜੁ ਇਹ ਅੱਗੋਂ ਓਕਸੇ ਨਾ, ਉਲਾਹਣੇ ਨਾ ਦੇਵੇ!

ਤੈਂਡਾ ਭਾਣਾ, ਤੈਂਡਾ ਭਾਣਾ ਮਿੱਠੜਾ ਲਾਗੇ, ਮੈਂਡੇ ਮਨ ਨੂੰ ਕੱਟ ਵੱਢ, ਫੀਤੇ-ਫੀਤੇ ਕਰ ਜੁ ਅੱਗੋਂ ਚੂੰ-ਚਿਰਾਂ ਨਾ ਕਰੇ!! ਹਾਂ ਹਾਂ, ਬਖ਼ਸ਼ ਤੇ ਬਲ ਦੇਹ ਜੁ ਮੈਂ ਨਿਤ-ਨਿਤ ਇਹਾ ਹੀ ਵਿਚਾਰਾਂ—

ਉਲਾਹਨੋ ਮੈ ਕਾਹੂ ਨ ਦੀਓ॥
ਮਨ ਮੀਠ ਤੁਹਾਰੋ ਕੀਓ॥ ੧॥ ਰਹਾਉ॥
ਆਗਿਆ ਮਾਨਿ ਜਾਨਿ ਸੁਖੁ ਪਾਇਆ,
ਸੁਨਿ ਸੁਨਿ ਨਾਮੁ ਤੁਹਾਰੋ ਜੀਓ॥
ਈਹਾਂ ਊਹਾ, ਹਰਿ ਤੁਮ ਹੀ ਤੁਮ ਹੀ,
ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ॥ ੧॥
ਜਬ ਤੇ ਜਾਨਿ ਪਾਈ ਏਹ ਬਾਤਾ...
ਸਾਧਸੰਗਿ ਨਾਨਕ ਪਰਗਾਸਿਓ
ਆਨ ਨਾਹੀ ਰੇ ਬੀਓ॥ ੨॥ (ਅੰਗ ੬੭੮)

ਹਾਂ ਹਾਂ ਵਾਹਿਗੁਰੂ, ਬਲ ਬਖ਼ਸ਼ ਜੁ ਤੱਤੇ ਕੜਾਹੇ ਵਿੱਚ ਰਿਝਦਾ ਵੀ ਇਹੋ ਬਾਣੀ ਉਚਰਾਂ—'ਤੈਂਡਾ ਭਾਣਾ ਮੀਠਾ ਲਾਗੇ, ਤੈਂਡਾ ਭਾਣਾ ਮੀਠਾ ਲਾਗੇ!!'

## Part II

## ਭਾਗ (2)

# ਸ੍ਰੀ ਵਾਹਿਗੁਰੂ ਦਰਸ਼ਨ

ਝਾਕੀਆਂ (ਵਾਰਤਿਕ) ਅਤੇ ਕਾਵਿ ਦਰਸ਼ਨ!

***ਜਗ-ਜੀਵਨ ਝਾਕੀ!***

ਜਗਜੀਵਨ! ਜਗਜੀਵਨ!! ਜਗਜੀਵਨ!!!

**THE IMMANENT BEING!**

ਅੰਤਰਯਾਮੀ ਪੁਰਖ!!

ਕਹਿ ਕਬੀਰ 'ਜਗਜੀਵਨੁ' ਐਸਾ ਦੁਤੀਅ ਨਾਹੀ ਕੋਇ॥

(ਅੰਗ ੪੮੨)

ਜਗ ਜੀਵਨ! ਆਹਾ! ਜਗ ਜੀਵਨ!! ਮੈਂਡਾ ਮਾਹੀ, ਮੈਂਡਾ ਲਾਲਨ, ਮੈਂਡਾ ਪ੍ਰੀਤਮ, ਓਹ ਜੀਵੇ ਤਾਂ ਮੈਂ ਜੀਵਾਂ, ਓਹ ਜੀਵੇ ਤਾਂ ਜੱਗ ਜੀਵੇ, ਓਹ ਜੀਵੇ ਤਾਂ ਸਾਰਾ ਜਗਤ ਜੀਵੇ!! ਜੁਗ-ਜੁਗ ਜੀਣ ਵਾਲਾ, ਨਿੱਤ-ਨਿੱਤ ਜੀਣ ਵਾਲਾ, ਜੀਵਾਲਣ ਵਾਲਾ, ਮਾਰ ਜਿਵਾਲਣ ਵਾਲਾ, ਜਗ-ਜੀਵਨ! ਉਭਾਰਣ ਵਾਲਾ, ਉਧਾਰਨ ਵਾਲਾ, ਬਿਨ ਥੰਮ੍ਹਾਂ ਚੁੱਕਣ ਵਾਲਾ! ਜੇ ਓਹ ਤਾਰ ਖਿੱਚੇ ਤਾਂ ਸਭ ਜਗ ਢੇਰੀ ਥੀਵੇ! ਜੇ ਉਹ ਉਠ ਤਾਂਡਵ-ਨਾਚ (Tender Dance) ਨੱਚੇ ਤਾਂ ਫਿਰ ਜਗ ਵਿੱਚ ਮਹਾਂ-ਮੰਗਲ ਰਹੱਸ ਥੀਵੇ! ਜੇ ਉਹ ਅੱਖ ਝਮਕੇ ਤਾਂ ਪਰਲੋ ਆਵੇ, ਜੇ ਤਰੁੱਠੇ ਤਾਂ ਲਹਿਰਾਂ ਬਹਿਰਾਂ! ਨੱਚਣ ਟੱਪਣ ਕੁੱਦਣ ਵਾਲਾ, ਫਿਰ ਵੀ ਸ਼ਾਂਤ ਅਡੋਲ ਅਬੋਲ! ਕੁੜੀਆਂ ਵਿੱਚ ਕਿਰਕਲੀਆਂ ਪਾਉਣ ਵਾਲਾ, ਵਿਸਾਖੀ ਵਿੱਚ ਗਿੱਧੇ ਪਾਣ ਵਾਲਾ, ਫਿਰ ਵੀ ਮੜ੍ਹੀਆਂ ਵਿੱਚ ਸੁੰਨ ਸਮਾਧੀ ਲਾਣ ਵਾਲਾ, ਜਗ ਜੀਵਨ! ਕਾਲੀਆਂ ਘਟਾਂ ਵਿੱਚ ਘੂਰਨ ਵਾਲਾ, ਬਿਜਲੀ ਰਾਹੀਂ ਚਮਕ ਡਰਾਣ ਵਾਲਾ, ਫਿਰ ਧਰਤੀ ਮਾਤਾ ਬਣ ਗਲੇ ਲਾਉਣ ਵਾਲਾ, ਜਗ ਜੀਵਨ! ਸੁੱਤਿਆਂ ਨੂੰ ਜਗਾਣ ਵਾਲਾ, ਜਾਗਦਿਆਂ ਨੂੰ ਸਵਾਣ ਵਾਲਾ, ਮੋਹ ਠਗਉਰੀ ਪਾਉਣ ਵਾਲਾ, ਫਿਰ ਨਿਰਾਲਮ ਤਾੜੀ ਲਾਉਣ ਵਾਲਾ, ਜਗ ਜੀਵਨ! ਏਕ ਤੋਂ ਅਨੇਕ, ਫਿਰ ਅਨੇਕ ਤੋਂ ਏਕ ਹੋਣ ਵਾਲਿਆ ਜਗ ਜੀਵਨਾਂ, ਤੈਥੋਂ ਬਲਿਹਾਰੀ! ਪਹੁ ਫੁਟਾਲੇ ਵਿੱਚ ਲਾਲੀ ਤੇਰੀ ਹੈ, ਆਕਾਸ ਵਿੱਚ ਸਿਆਮ ਸੁੰਦਰਤਾ ਤੇਰੀ ਹੈ, ਸੋਨੇ ਵਿੱਚ ਨੂਰੀ ਪੀਲੱਤਣ ਤੇਰੀ ਹੈ, ਹੀਰੇ ਵਿੱਚ ਬੱਜਰ ਕਠੋਰਤਾ ਤੇਰੀ ਹੈ, ਬਸੰਤ ਰੁੱਤ ਦੀ ਸੁੰਦਰਤਾ ਤੇਰੀ ਹੈ, ਸਾਧੂਆਂ ਵਿੱਚ ਗੰਭੀਰਤਾ ਤੇਰੀ ਹੈ! ਅਣੂਆਂ ਵਿਚ ਪਰਮਾਣੂ ਹੋਕੇ ਵਸਣ ਵਾਲਿਆ ਜਗ ਜੀਵਨਾਂ, ਪਰਮਾਣੂਆਂ ਵਿਚ ਸ਼ਕਤੈਣੂ ਹੋ ਕੇ ਰਹਿਣ ਵਾਲਿਆ ਦ੍ਰਿਸ਼ਟਿ ਜੀਵਨਾ, ਤੈਥੋਂ ਚੋਖੰਨੀਏਂ! ਤੈਂਡਾ ਰੂਪ ਅਨੂਪ ਹੈ, ਤੈਂਡਾ ਵੇਸ

ਅਵੇਸ, ਤੈਂਡਾ ਬੋਲ ਅਬੋਲ, ਤੈਂਡੀ ਕਰਨੀ ਜਗ ਉਭਰਨੀ!

ਜਦ ਤੈਂਡੀ ਵੱਡੀ ਤੋਂ ਵੱਡੀ ਖ਼ੂਬੀ ਨੂੰ ਮੈਂ ਨੀਝ ਲਾ ਕੇ ਵੇਖਨਾ ਹਾਂ ਤਾਂ ਤੈਂਡੇ ਘਰ ਅੰਦਰ ਮੈਨੂੰ ਸਦ ਖ਼ੁਸ਼ੀਆਂ, ਨਿਤ ਹੋਲੀਆਂ, ਨਿਤ ਨਵੀਆਂ ਵਿਸਾਖੀਆਂ ਪਈਆਂ ਨਜ਼ਰ ਆਉਂਦੀਆਂ ਹਨ। ਯਥਾ :

ਮਹਾ ਮੰਗਲੁ ਰਹਸੁ ਥੀਆ,<br>
ਪਿਰੁ ਦਇਆਲੁ ਸਦ ਨਵ ਰੰਗੀਆ॥ (ਅੰਗ ੭੦੪)

ਨਿਤ-ਨਵੀਆਂ ਪੋਸ਼ਾਕਾਂ ਪਹਿਨਣ ਵਾਲਿਆ ਜਗ ਜੀਵਨਾਂ! ਤੇ ਨਿਤ ਨਵੇਂ ਚੋਜ ਕਰਨ ਵਾਲਿਆ ਜਗ ਜੀਵਨਾਂ! ਤੈਂਡੇ ਵਿੱਚ ਓਹ ਕੀ ਸੱਤਾ ਹੈ ਜੋ ਤੂੰ ਉੱਤਪਤੀ ਕਰਦਾ-ਕਰਦਾ ਥੱਕਦਾ ਨਹੀਂ, ਵਧਦਾ-ਘਟਦਾ ਨਹੀਂ, ਉਭਰਦਾ-ਉਭਰਦਾ ਸੁੰਗੜਦਾ ਨਹੀਂ! ਨਾ ਥੱਕਣ ਵਾਲਿਆ ਜਗ ਜੀਵਨਾਂ! ਨਿਤ ਚਾਉ ਹੁਲਾਰੇ ਖਾਣ ਵਾਲਿਆ ਜਗ ਜੀਵਨਾਂ! ਚੜ੍ਹਦੀਆਂ ਕਲਾਂ ਦੇ ਹਿੰਡੋਲੇ ਝੂਟਣ ਵਾਲਿਆ ਜਗ ਜੀਵਨਾਂ! ਇਕ ਭੋਰੀ ਆਪਣਾ ਦੇਹ ਦਰਸ਼ਨ! ਨਾਲ ਹੀ, ਉਸ ਉਭਰਦੇ ਦਿਲ ਦੇ ਵੀ ਦੇਹ ਦਰਸ਼ਨ, ਜਿਥੋਂ ਸਦ-ਜੀਵਣ, ਸਦ-ਸੁੰਦਰਤਾ ਤੇ ਸਦ-ਮੰਗਲ, ਨਿਤ-ਨਿਤ ਗੰਗਾ, ਜਮਨਾ, ਸੁਰਸਤੀ ਵਾਂਗ ਫੁਟ-ਫੁਟ ਪੈਂਦੇ ਹਨ। 'ਏਕੰਕਾਰ' ਤਾਂ ਉਸ ਦਾ ਬਾਹਰਲਾ ਹੀ ਰੂਪ ਯਾ ਮੁਹਾਂਦਰਾ ਹੈ, ਪਰ ਜਗ-ਜੀਵਨ ਅੰਦਰ-ਵਰਤੀ ਕਲਾ ਦਾ ਨਾਮ ਹੈ। ਆਓ ਅੱਜ ਅੰਦਰ ਵੜ ਕੇ ਉਸ ਜਗਜੀਵਨ ਜੀ ਦੇ ਠੰਡੇ ਦਰਸ਼ਨ ਕਰੀਏ ਤੇ ਤੱਕੀਏ ਜੁ ਉਹ ਕੀਕੁਣ ਸਾਰੇ ਜਗਤ ਨੰ ਚਲਾਂਦੇ ਹਨ ? ਕੀਕੁਣ ਬ੍ਰਹਿਮੰਡ ਨੂੰ ਨਿਤ ਨਵਾਂ-ਨਵਾਂ ਨਰੋਇਆ ਤੇ ਚੜ੍ਹਦੀਆਂ ਕਲਾਂ ਵਿੱਚ ਰੱਖਦੇ ਹਨ ? ਭਾਵ ਆਓ ਅਸੀਂ ਅੰਦਰ ਵੜ ਕੇ ਉਨ੍ਹਾਂ ਦੇ ਧੜਕਦੇ-ਦਿਲ ਦੀ ਫ਼ੋਟੋ ਲਈਏ--ਉਸ ਕਲਾ ਦੀ ਜੋ ਸਾਰੇ ਜਗਤ ਨੂੰ ਸਦੀਵੀ ਚਾਲੂ ਰੱਖਦੀ ਹੈ! ਪਰ ਅੰਦਰ ਵੜਨ ਤੋਂ ਪਹਿਲੋਂ ਆਓ 'ਏਕੰਕਾਰ' ਪਿਤਾ ਜੀ ਦੀ ਇਕ ਵੱਡੀ ਬਾਹਰਲੀ ਖ਼ੂਬੀ ਨੂੰ ਚੰਗੀ ਤਰ੍ਹਾਂ ਚਿਤਾਰ ਲਈਏ, ਕਿਉਂਕਿ ਇਸੇ ਬਾਹਰਲੇ ਚਿੰਨ੍ਹ ਵਿੱਚ ਹੀ ਤਾਂ ਉਨ੍ਹਾਂ ਦੀ ਸਦ-ਜਵਾਨੀ ਦਾ ਇੱਕ ਵੱਡਾ ਭੇਦ ਛੁਪਿਆ ਹੋਇਆ ਹੈ—ਜੋ ਭੇਦ ਉਨ੍ਹਾਂ ਦੇ ਹਿਰਦੇ ਉਪਰ ਅੱਪੜਨ 'ਤੇ ਹੀ ਪ੍ਰਗਟ ਹੋਵੇਗਾ! ਇਸ ਬਾਹਰਲੀ ਸੁੰਦਰਤਾ ਨੂੰ ਜਦ ਮੈਂ ਆਪਣੇ ਹਿਰਦੇ ਦੀ Kalaldo Scope ਨਾਲ ਵੇਖਦਾ ਹਾਂ ਤਾਂ ਉਨ੍ਹਾਂ ਨੂੰ 'ਸਦ-ਨਵ ਰੰਗੀਆ' ਪਾਉਂਦਾ ਹਾਂ।

ਅਸੀਂ ਵੇਖ ਆਏ ਹਾਂ ਜੁ ਇਹ ਪ੍ਰਪੰਚ ਵੀ ਵਾਹਿਗੁਰੂ ਜੀ ਤੋਂ ਭਿੰਨ ਨਹੀਂ, ਉਨ੍ਹਾਂ ਦਾ ਹੀ ਸਥੂਲ ਰੂਪ ਹੈ, ਮਾਨੋਂ ਉਹਨਾਂ ਦੀ ਹੀ ਲਿਲਾਟ ਦਸਤਾਰ ਯਾ ਪਗੜੀ ਹੈ ਜੋ ਉਨ੍ਹਾਂ ਆਪਣੇ ਸਿਰ ਉਪਰ ਵਲੇਟੀ ਹੋਈ ਹੈ। ਪਰ ਕੀ ਤੁਹਾਨੂੰ ਪਤਾ ਹੈ ਜੁ ਇਸ 'ਬਨਾਰਸੀ ਪਗੜੀ' ਵਿੱਚ ਕਿਹਾ ਕਿਹਾ ਪੱਟ ਲਗਾ ਹੋਇਆ ਤੇ ਕਹੇ-ਕਹੇ ਰੰਗ ਸੁਭਾਇਮਾਨ ਹਨ ? ਜੇ ਨਹੀਂ ਤਾਂ ਔਹ ਵੇਖੋ ਅਸਮਾਨ ਉਪਰ ਸਤਰੰਗੀ ਪੀਂਘ (Rainbow) ਜਿਸ ਦਾ ਲਮਕਿਆ ਹੋਇਆ ਲੜ ਲੋਕ ਪ੍ਰਲੋਕ ਨੂੰ ਕੱਛਦਾ

ਹੈ। ਇਹ ਮੈਂਡੇ ਮਾਹੀ ਦਾ ਸਤਰੰਗੀ ਪਟਕਾ ਹੈ। ਇਸ ਦੇ ਸੱਤ ਰੰਗ ਤਾਂ ਅਸੀਂ ਆਪਣੀਆਂ ਇਨ੍ਹਾਂ ਅੱਖਾਂ ਨਾਲ ਗਿਣ ਸਕਦੇ ਹਾਂ, ਪਰ ਇਨ੍ਹਾਂ ਸੱਤਾਂ ਰੰਗਾਂ ਦੇ ਅੰਦਰ ਹੋਰ ਕਈ ਰੰਗ ਹਨ। ਫਿਰ ਹੋਰ ਰੰਗ ਬਰਦੀ ਦੇ ਹਨ। ਵੇਖੋ ਆਕਾਸ਼ ਦੀ ਸਿਆਮ ਸੁੰਦਰਤਾ, ਧਰਤੀ ਦਾ ਤਿਆਰ ਬਰਤਿਆਰ ਫ਼ੌਜੀ ਖ਼ਾਕੀ ਵੇਸ, ਫਿਰ ਉਸ ਅੰਦਰ ਚਾਂਦੀ ਸੋਨੇ ਦੀਆਂ ਵੇਲਾਂ, ਜਲ ਦੇਵੀ ਦੀ ਸੀਤਲ ਸਾੜ੍ਹੀ ਤੇ ਉਸ ਸੁੰਦਰ ਮੁਖੜੇ ਨੂੰ ਢਕਣ ਵਾਲੀਆਂ ਆਬਸ਼ਾਰਾਂ ਦੀਆਂ ਨੂਰੋ-ਨੂਰੀ ਗਾਚ-ਝਿਲੀਆਂ, ਇਹ ਅਨਿਕ ਰੰਗ, ਮੈਂਡੇ ਸੋਹਣੇ ਲਾਲਨ ਦੀਆਂ ਨਿਤ-ਨਵੀਆਂ ਪੋਸ਼ਾਕਾਂ ਹਨ। ਮੋਰ ਸੋਹਣਾ ਹੈ, ਪਰ ਉਹ ਆਪਣੇ ਪੈਰਾਂ ਨੂੰ ਵੇਖ ਕੇ ਝੂਰਦਾ ਹੈ, ਉਸ ਦੀ ਸੁੰਦਰਤਾ ਮੈਂਡੇ ਮਾਹੀ ਦੇ ਨਹੁੰਆਂ ਤੁਲ ਵੀ ਨਹੀਂ! ਸੂਰਜ ਸੋਹਣਾ ਹੈ, ਪਰ ਮੈਂਡੇ ਮਾਹੀ ਦੀ ਪ੍ਰਭਤਾ ਸਹੰਸਰ ਸੂਰਜਾਂ ਤੋਂ ਵੀ ਵਧੇਰੀ ਹੈ, ਫਿਰ ਸੀਤਲ, ਨਾਲੇ ਲਾਲੋ ਲਾਲ ਗੁਲਾਲ ਹੈ, ਜੀਕਣ ਮੇਰੇ ਲੰਮੇ ਕੇਸ ਹਨ, ਤਿਹੇ ਉਸ ਲਾਲਨ ਦੇ ਵੀ ਕੇਸ ਹਨ, ਪਰ ਉਨ੍ਹਾਂ ਕੇਸਾਂ ਵਿਚ ਅਨੰਤ-ਸੂਰਜਾਂ ਦੀਆਂ ਨੂਰੀ ਕਿਰਨਾਂ ਗੋਟੇ ਕਿਨਾਰੀਆਂ ਵਾਂਗ ਝਿਲਮਿਲ-ਝਿਲਮਿਲ ਪਈਆਂ ਕਰਦੀਆਂ ਹਨ। ਜਿਹੇ ਮੇਰੇ ਦੰਦ ਹਨ, ਤਿਹੇ ਉਸ ਲਾਲਨ ਦੇ ਵੀ ਦੰਦ ਹਨ, ਪਰ ਉਹ ਬੱਤੀ-ਦੰਦ ਹੀ ਨਹੀਂ, ਅਨੰਤ ਤੇ ਬੇਅੰਤ ਹਨ, ਸਾਰੇ ਸੰਸਾਰ ਨੂੰ ਪੀਹ ਕੇ ਖੁਆਉਣ ਵਾਲੇ ਚਿੱਟੇ ਗੋੜ੍ਹਿਆਂ ਵਰਗੇ, ਸ੍ਵਛ ਮੋਤੀਆਂ ਵਰਗੇ ਤੇ ਚਮਕਦੇ ਚੰਦ ਵਰਗੇ! ਮੈਂਡੇ ਪਿਆਰੇ ਦੇ ਵੀ ਨੈਣ ਹਨ, ਪਰ ਮਸਤ ਡਾਢੇ ਅਲਬੇਲੇ, ਖੀਵੇ, ਰਸਭਿੰਨੇ, ਬਉਰੇ, ਵੇਖਣ ਵਿੱਚ ਐਕਸ-ਕਿਰਨਾਂ ਵਾਂਗ, ਤੋਲਣ ਵਿੱਚ ਨਾਜ਼ਕ ਤੱਕੜੀ ਤੋਂ ਵਧੇਰੇ ਕੋਮਲ, ਪ੍ਰਭਤਾ ਵਿੱਚ ਸੌ-ਸੂਰਜਾਂ ਨੂੰ ਮਾਤ ਕਰਨ ਵਾਲੇ, ਹਰਨ-ਭਰਨ ਵਾਲੇ, ਉਤਪਤ ਪਰਲੋ ਦੀਆਂ ਰਮਜ਼ਾਂ ਵਾਲੇ, ਤਾਹੀਉਂ ਤਾਂ ਲਿਖਿਆ ਹੈ—

ਤੇਰੇ ਬੰਕੇ ਲੋਇਣ ਦੰਤ ਰੀਸਾਲਾ।
ਸੋਹਣੇ ਨਕ ਜਿਨ ਲੰਮੜੇ ਵਾਲਾ।
ਕੰਚਨ ਕਾਇਆ ਸੁਇਨੇ ਕੀ ਢਾਲਾ।
ਸੋਵੰਨ ਢਾਲਾ ਕ੍ਰਿਸਨ ਮਾਲਾ,

ਜਪਹੁ ਤੁਸੀ ਸਹੇਲੀਹੋ।............

ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ।
ਕੁਹਕਨਿ ਕੋਕਿਲਾ ਤਰਲ ਜੁਆਣੀ।' (ਅੰਗ ੫੬੭)

ਸੁੰਦਰਤਾ-ਦੇਵੀ ਸੁੰਦਰਤਾ, ਨਮਸ਼ਕਾਰ!
ਜਗ ਜੀਵਨ ਸੁੰਦਰਤਾ ਨਮਸ਼ਕਾਰ!!

ਅਦਭੁੱਤ, ਪਰਮਦਭੁੱਤ, ਵਚਿੱਤ੍ਰ ਪਰਮ ਸੁੰਦਰ ਜੀਉ, ਤੁਹਾਡੀ ਸੁੰਦਰਤਾ ਨੂੰ ਕੋਈ ਕੀਕੂੰ ਵਰਣਨ ਕਰੇ! ਸਰਗੁਣ ਵਿੱਚ ਫਿਰ ਵੀ ਤੁਹਾਡਾ ਕੋਈ ਰੂਪ ਹੈ, ਰੇਖ ਹੈ,

ਪਰ ਨਿਰਗੁਣ ਨੂੰ ਕੀਕੂੰ ਦੱਸੇ ? ਇਸ ਕਰ ਕੇ ਹੀ ਵਾਸਤਵ ਵਿਚ ਤੁਹਾਡਾ ਰੂਪ ਅਲੇਖ, ਅਗਮ, ਅਗੋਚਰ ਹੈ—

ਤੇਰਾ ਰੂਪੁ ਅਗੰਮੁ ਹੈ
ਅਨੂਪੁ ਤੇਰਾ ਦਰਸਾਰਾ॥ (ਸੂਹੀ ਮ: ੫, ਅੰਗ ੭੪੬)

ਪਰ ਉਹ ਸੁੰਦਰਤਾ ਜਿਸ ਦਾ ਵਰਣਨ ਇਥੇ ਹੋ ਰਿਹਾ ਹੈ, ਉਹ ਵਾਸਤਵ ਵਿੱਚ ਨਾ ਇਥੇ ਹੈ ਨਾ ਓਥੇ, ਸਗੋਂ ਦੂਹਾਂ ਦੇ ਮੇਲ ਅੰਦਰ ਹੈ। ਜਿਸ ਅਨੋਖੀ ਗੱਲ ਦਾ ਵਰਣਨ ਅਸੀਂ ਇਥੇ ਕਰ ਰਹੇ ਹਾਂ, ਉਹ ਨਾ ਇਤਨੀ ਸਰਗੁਣ ਦੇਸ ਵਿਚ ਹੈ, ਨਾ ਨਿਰਗੁਣ ਵਿੱਚ, ਸਗੋਂ ਇਹਨਾਂ ਦੋਹਾਂ ਦੇ ਮਿਲਾਪ ਦੇ ਵਿੱਚ ਝਲਕਾਂ ਦੇ ਰਹੀ ਹੈ! ਵੇਖੋ ਜਲ ਸ਼ਾਂਤ ਹੈ, ਪਰ ਜਦ ਜਲ ਤੱਤ ਤੇ ਪਵਣ ਤੱਤ ਮਿਲਦੇ ਹਨ ਤਾਂ ਪਾਣੀ ਤੱਤ ਵਿੱਚ ਭਵਰ ਗਰਕਾਬ, ਲਹਿਰਾਂ, ਜਵਾਰ ਭਾਟੇ ਉਠਦੇ ਹਨ। ਉੱਚੇ, ਨੀਵੇਂ, ਮਝੋਟੇ, ਨਚਦੇ, ਟਪਦੇ, ਡਲ੍ਹਕਦੇ, ਕੰਬਦੇ, ਅਣਥੱਕ ਉਪਜਦੇ ਹਨ, ਫਿਰ ਜਦ ਪਵਣ ਤੱਤ, ਜਲ ਤੱਤ ਤੇ ਅਕਾਸ਼ ਤੱਤ ਮਿਲਦੇ ਹਨ ਤਾਂ ਅਨੇਕ ਪ੍ਰਕਾਰ ਦੇ ਬੱਦਲ ਚਿੱਟੇ, ਕਾਲੇ, ਮਿਲਗੋਭੇ, ਗੋਲ-ਮੋਲ, ਤਿੱਤਰ ਖੰਭੇ, ਇਤਿਆਦਿ ਪੈਦਾ ਹੁੰਦੇ ਹਨ ਤੇ ਅਗਨੀ ਤੱਤ ਦੇ ਨਾਲ ਹਰਕਤ ਵਿੱਚ ਆ ਕੇ ਭਵਾਟਣੀਆਂ ਖਾਂਦੇ ਹਨ, ਉਡਾਰੀਆਂ ਮਾਰਦੇ ਹਨ, ਦੌੜਾਂ ਦੌੜਦੇ ਹਨ। ਤੀਕਰ ਹੀ ਅਜਿਹੇ ਮਿਲਾਪ ਨਾਲ ਨਿਰਗੁਨ ਦੀ ਚਾਬੀ ਨਾਲ ਸਰਗੁਣ-ਰੂਪ ਵਾਹਿਗੁਰੂ ਜੀ ਵਿੱਚ ਪਰਪੰਚ ਰੂਪੀ ਬੇਅੰਤ ਨਿਤ ਨਵੀਆਂ ਸ਼ਕਲਾਂ ਬਣਦੀਆਂ ਹਨ। ਫਿਰ ਜੀਕਣ 'ਕੈਲੀਡੋਸਕੋਪ— (ਜਾਦੂ ਨਾਲੀ) ਦੇ ਭੌਣ ਨਾਲ ਨਵੇਂ ਤੋਂ ਨਵੇਂ ਰੂਪ ਪ੍ਰਗਟ ਹੁੰਦੇ ਹਨ ਯਾ ਜੀਕਣ ਸਿਨਮਾ ਦੀ ਰੀਲ ਚਲਣ ਨਾਲ ਨਵੇਂ ਤੋਂ ਨਵੇਂ ਸੀਨ ਅੱਖਾਂ ਦੇ ਸਾਹਮਣੇ ਪਏ ਆਉਂਦੇ ਹਨ, ਤੀਕਣ ਹੀ ਫਿਰ ਸੰਸਾਰ-ਚੱਕਰ ਦੀਆਂ ਭਵਾਟੀਆਂ ਨਾਲ ਨਿਤ ਨਵੇਂ ਸੀਨ ਸੁੰਦਰ ਝਾਕੀਆਂ ਤੇ ਅਦਭੁੱਤ ਘਟਨਾਵਾਂ ਉਪਜਦੀਆਂ ਬਿਨਸਦੀਆਂ ਤੇ ਰੰਗ ਵਟਾ ਕੇ ਨਵੇਂ ਤੋਂ ਨਵੇਂ ਭੇਸ ਵਿਚ ਅੱਖਾਂ ਨੂੰ ਲੁਭਾਉਣ ਲਈ ਆ ਜਾਂਦੀਆਂ ਹਨ। ਸਿਨਮਾ ਦੀ ਰੀਲ ਤਾਂ ਮੁੱਕ ਜਾਂਦੀ ਹੈ, ਪਰ ਇਹ ਜਗ ਜੀਵਨ ਰੂਪੀ 'ਸੰਸਾਰ ਰੀਲ' ਮੁੱਕਣ ਵਾਲੀ ਨਹੀਂ। ਸਿਨਮਾ ਰੀਲ ਨੂੰ ਚਲਾਉਣ ਵਾਲੇ ਕਿਸੇ ਇੰਜਨ ਦੀ ਲੋੜ ਹੈ ਜਿਸ ਨੂੰ ਅਗੋਂ ਤੇਲ ਯਾ ਪਟਰੋਲ ਦੀ ਲੋੜ ਹੈ ਪਰ ਸਰਗੁਣ-ਰੀਲ ਨੂੰ ਜਗ ਜੀਵਨ ਦੀ ਅਕਲ-ਕਲਾ ਹੀ ਚਲਾਉਂਦੀ ਹੈ, ਇਸ ਕਰ ਕੇ ਹਰ ਰੋਜ਼, ਹਰ ਘੜੀ, ਹਰ ਜੁਗੋ ਜੁਗ ਨਿਤ ਨਵੇਂ ਤੋਂ ਨਵੀਂ ਸੁਹਾਉਣੀ-ਵਰਦੀ ਮੈਂਡੇ ਲਾਲਨ ਲਈ ਪਈ ਬਣਦੀ ਹੈ। ਇਹ ਤਾਂ ਉਹੋ ਬੇਅੰਤ-ਸਾਹੜੀ ਹੈ ਜਿਸ ਵਿੱਚ ਕੁਦਰਤ-ਦੇਵੀ ਨੇ ਆਪਣਾ ਨੰਗੇਜ ਢਕਿਆ ਹੋਇਆ ਹੈ ਤੇ ਜੋ ਖਿੱਚਿਆਂ ਨਿਖੁੱਟਦੀ ਨਹੀਂ, ਬੰਨ੍ਹਿਆਂ ਭਾਰੀ ਨਹੀਂ ਭਾਸਦੀ, ਚੁੱਕਿਆਂ ਬੋਝ ਨਹੀਂ, ਪਤਲੀ ਗਚ ਵਰਗੀ, ਸ੍ਵਛ ਸੂਰਜ ਵਰਗੀ, ਨੂਰਾਨੀ ਚੰਦ ਲੋਈ ਜਿਹੀ। ਬਸ ਇਹੋ ਤਾਂ ਮੈਂਡੇ ਪ੍ਰੀਤਮ ਜੀ ਦੀ ਵੱਡੀ ਤੋਂ ਵੱਡੀ ਖ਼ੂਬੀ ਨਿਤ ਨਵੀਂ ਜੁਆਨੀ, ਚੜ੍ਹਦੀ ਕਲਾ, ਹਾਂ

ਅਦੁੱਤੀ ਲੀਲ੍ਹਾ ਹੈ। ਇਹੋ ਤਾਂ ਓਨ੍ਹਾਂ ਦੀ ਅਦੁੱਤੀ ਸੁੰਦਰਤਾ ਦੀ ਨਿਤ ਨਵੀਂ ਪਰਲ-ਜੁਆਨੀ ਹੈ।

ਓ ਝਿਲਮਿਲ-ਕਾਰੀ ਤਾਰਿਓ! ਤੁਸੀਂ ਮੈਂਡੇ ਮਾਹੀ ਦੇ ਸੋਹਣੇ ਮੁਕਟ ਵਿੱਚ ਸੁੱਚੇ ਨਗੀਨੇ ਹੋ! ਓ ਅਕਾਸ਼ ਗੰਗਾ (Milky-way) ਤਾਰਿਆਂ ਦੀ ਮਾਤਾ, ਤੂੰ ਮੈਂਡੇ ਮਾਹੀ ਦੇ ਸੁੰਦਰ ਮੁਕਟ ਵਿੱਚ ਸੁਹਾਉਣੀ ਕਲਗੀ ਹੈਂ। ਓ ਰੰਗ ਬਰੰਗ ਅਠਾਰਾਂ-ਭਾਰੀ ਬਨਾਸਪਤੀ, ਤੂੰ ਮੈਂਡੇ ਮਾਹੀ ਦੇ ਗਲ ਵਿੱਚ ਸਦ ਫੁੱਲਾਂ ਦਾ ਅਬੋਝਲ ਹਾਰ ਹੈਂ। ਓ ਉੱਡਣ ਵਾਲੀ ਪਵਣ! ਤੂੰ ਮੈਂਡੇ ਮਾਹੀ ਦੇ ਉਭਰਦੇ ਸੀਨੇ ਵਿੱਚ ਸੁਆਸ ਹੈਂ! ਓ ਗਾਉਣ ਵਾਲਿਓ ਪੰਛੀਓ, ਕੋਇਲੋ, ਮੋਰੋ, ਬੁਲਬੁਲੋ, ਤੁਸੀਂ ਉਸ 'ਸੋਦਰ' ਦੇ ਪੁਜਾਰੀ, ਸੱਚੇ ਢਾਡੀ ਹੋ! ਓ ਚੰਨ ਸੂਰਜ ਜੋਤੋ! ਸਰਦੀ-ਗਰਮੀ, ਬਸੰਤ ਤੇ ਪੱਤਝੜ! ਤੁਸੀਂ ਮੈਂਡੇ ਮਾਹੀ ਦੇ ਨਵੇਂ, ਨਿਤ ਨਵੇਂ ਸੂਟ ਹੋ।

ਇਹਨਾਂ ਨਵਿਆਂ, ਨਿਤ ਨਵਿਆਂ ਵੇਸਾਂ ਵਿੱਚ ਮੈਂਡੇ ਮਾਹੀ ਅਰਸ਼ ਤੋਂ ਉਤਰ ਕੇ ਕੁਰਸ਼ ਦੇ ਸੈਰ ਕਰਦਾ ਹੈ। ਜਿਥੇ ਉਹ ਵਸਦਾ ਹੈ ਉਥੇ ਨਾ ਬਾਬਾ ਆਦਮ ਹੈ, ਨਾ 'ਹੱਵਾ' ਹੈ, ਨਾ ਉਹਨਾਂ ਨੂੰ ਭਰਚਲਾਉਣ ਵਾਲਾ ਸੱਪ। ਜਿਥੇ ਉਹ ਵਸਦਾ ਹੈ ਉਥੇ ਨਾ ਦੁੱਖ ਹੈ, ਨਾ ਦਰਦ ਹੈ, ਨਾ ਬੁਢੇਪਾ, ਨਾ ਝੁਰੜੀਆਂ! ਉਥੇ ਸਦਾ ਹੀ ਬਸੰਤ ਹੈ, ਸਦਾ ਹੀ ਰਾਗ ਰੰਗ ਹਨ। ਸਦ ਖ਼ੁਸ਼ੀਆਂ ਸਦ ਢੋਲੇ। ਉਥੇ ਹਰ ਰੋਜ਼ ਨਿਤ ਨਵੀਂ ਵਿਸਾਖੀ ਹੈ ਤੇ ਉਹ ਜੋ ਇਸ ਰਸ ਨੂੰ ਪੀਂਦੇ ਹਨ ਉਹ ਵੀ ਸਦਾ ਲਈ ਮਤਵਾਲੇ ਥੀਂਦੇ ਹਨ—

ਨਾਨਕ ਨਦਰੀ 'ਸਚੁ-ਮਦੁ' ਪਾਈਐ
ਸਤਿਗੁਰੁ ਮਿਲੈ ਜਿਸੁ ਆਇ॥
ਸਦਾ ਸਾਹਿਬ ਕੈ ਰੰਗਿ ਰਹੈ
ਮਹਲੀ ਪਾਵੈ ਥਾਉ ॥੧॥ (ਅੰਗ ੫੫੪)

ਅਸਾਂ ਜਗ ਜੀਵਨ ਪੁਰਖ ਜੀ ਦੀ ਵੱਡੀ ਤੋਂ ਵੱਡੀ ਖ਼ੂਬੀ ਨਿਤ-ਨਵੀਂ ਜਵਾਨੀ ਰਤਾ ਕੁ ਅੱਖਾਂ ਦੇ ਸਾਹਮਣੇ ਲਿਆਂਦੀ ਹੈ, ਪਰ ਤੁਸੀਂ ਪੁੱਛੋਗੇ ਜੁ ਉਹ ਨਵੀਆਂ ਪੋਸ਼ਾਕਾਂ ਕਿਥੋਂ ਲੈਂਦਾ ਹੈ, ਤੇ ਅਗਲੀਆਂ ਨੂੰ ਕੀ ਕਰਦਾ ਹੈ। ਉੱਤਰ ਹੈ ਕਿ ਜੇ ਬਾਹਰ ਇਸ ਸੰਸਾਰ ਵਲੇ ਹੀ ਚਾ ਵੇਖੋ ਤਾਂ ਉੱਤਰ ਸਾਨੂੰ ਆਪੇ ਲੱਭ ਪਵੇਗਾ। ਬਸੰਤ ਵੇਲੇ ਹਰ ਇਕ ਬ੍ਰਿਛ ਫੁੱਲਾਂ ਨਾਲ ਲੱਦਿਆ ਹੋਇਆ ਹੈ ਤੇ ਗਰਮੀਆਂ ਵਿਚ ਫੁੱਲਾਂ ਨਾਲ ਪੱਤਰ ਵੀ ਰਲ ਜਾਂਦੇ ਹਨ। ਫਿਰ ਪੱਤ-ਝੜ ਆਈ ਤਾਂ ਸਾਰੇ ਡਿਗ ਕੇ ਹੇਠ ਮਿਟੀ ਵਿੱਚ ਜਾ ਰਲਦੇ ਹਨ, ਜਿਨ੍ਹਾਂ ਨੂੰ ਪੌਣ ਮਾਲਣ ਹੂੰਝ ਕੇ ਆਪਣੇ ਤਥਾਕ ਵਿਚ ਪਾ ਛੱਡਦੀ ਹੈ। ਹੁਣ ਸੋਚੋ, ਸਰਦੀਆਂ ਵਿੱਚ ਕੀ ਹੁੰਦਾ ਹੈ, ਕਿਧਰੇ ਬਰਫ਼ ਪੈਂਦੀ ਹੈ, ਕਿਧਰੇ ਮੀਂਹ ਪੈਂਦਾ ਹੈ ਤੇ ਫਿਰ ਇਹੋ ਪੱਤਰ ਸੜ ਗਲ ਕੇ, ਖਾਦ ਬਣ ਕੇ, ਨਵੇਂ ਸਾਲ ਨੂੰ ਸਾਵਾ-ਕਚੂਰ ਘਾਹ, ਪੀਲੀਆਂ ਸੁਰੰਜਾਂ, ਬਨਫ਼ਸ਼ਈ ਫੁੱਲ ਨਰਗਸ ਆਦਿ ਬਣ ਕੇ ਨਿਕਲਦੇ ਹਨ। ਤਾਂ ਪਤਾ ਲਗਾ ਜੁ ਇਸ

ਸੰਸਾਰ ਕਲਾ ਵਿੱਚ ਇਕ ਖ਼ਾਸ ਖ਼ੂਬੀ ਹੈ ਜੁ ਸਾਡੇ ਸਰੀਰ ਕਲਾ ਵਿੱਚ ਨਹੀਂ। ਕੀ ?

ਅਸੀਂ ਆਪਣਾ ਫੁਜ਼ਲਾ ਧਕੇਲ ਕੇ ਬਾਹਰ ਕੱਢ ਮਾਰਦੇ ਹਾਂ ਤਾਂ ਤੇ ਆਪਣੇ ਆਪ ਤੋਂ ਅਡਰਾ ਸਮਝਦੇ ਹਾਂ, ਪਰ ਸੰਸਾਰ-ਕਲਾ ਵਿੱਚ ਇਹ ਗੱਲ ਨਹੀਂ, ਉਥੇ ਗਰਮੀਆਂ ਦਾ ਕੱਤਿਆ ਸਰਦੀਆਂ ਵਿਚ ਪਾਈਦਾ ਹੈ ਤੇ ਸਰਦੀਆਂ ਦਾ ਗਰਮੀਆਂ ਵਿੱਚ। ਆਪਣੀ ਪੋਸ਼ਾਕ ਨੂੰ ਉਧੇੜ ਕੇ ਫਿਰ ਨਵੇਂ ਤੋਂ ਨਵੇਂ ਕਾਰੇ ਲਾਉਣਾ। ਇਹ ਕਾਰ ਬੜੀ ਹੀ ਔਖੀ ਹੈ, ਜਿਸ ਨੂੰ ਸਾਇੰਸ ਹੁਣ ਕੁਝ ਰਤਾ ਕੁ ਸਮਝ ਕੇ ਵਾਹਿਗੁਰੂ ਜੀ ਦੇ ਪੂਰਨਿਆਂ ਉਪਰ ਟੁਰਨ ਦੀ ਕੋਸ਼ਿਸ਼ ਕਰ ਰਹੀ ਹੈ। ਵੇਖੋ, ਜਦ ਅਸੀਂ ਲੱਕੜੀ ਨੂੰ ਬਾਲ ਲੈਂਦੇ ਹਾਂ ਤਾਂ ਕਈ ਵਾਰੀ ਕੋਲੇ ਨੂੰ ਸੁਟ ਪਾਉਂਦੇ ਹਾਂ, ਪਰ ਸਾਇੰਸਦਾਨ ਇਸੇ ਕੋਇਲੇ ਤੋਂ ਤਾਰਕੋਲ, ਗੈਸਾਂ, ਪਟਰੋਲ ਅਤੇ ਕਿਸਮ-ਕਿਸਮ ਦੇ ਰੰਗ ਬਣਾਉਂਦੇ ਹਨ। ਉਹ ਬੂਰਾ ਜੋ ਲੱਕੜੀ ਚੀਰ ਕੇ ਅਸੀਂ ਸੁਟ ਪਾਉਂਦੇ ਹਾਂ, ਉਸ ਤੋਂ ਸਾਇੰਸਦਾਨ ਲੰਪਾਂ ਵਿੱਚ ਜਲਨ ਵਾਲੀਆਂ ਗੈਸਾਂ, ਕਈ ਕਿਸਮ ਦੇ ਤੇਲ ਤੇ ਹੋਰ ਚੀਜ਼ਾਂ ਬਣਾਉਂਦੇ ਹਨ। ਮੇਰਾ ਭਾਵ ਇਹ ਹੈ ਜੁ ਵਾਹਿਗੁਰੂ ਜੀ ਨੇ ਇਕ ਵੱਡੀ ਗੁਪਤ-ਮਸ਼ੀਨ ਇਸੇ ਸੰਸਾਰ ਵਿੱਚ ਲਾਈ ਹੋਈ ਹੈ। ਜੋ ਕੁਝ ਉਹ ਬਣਾਉਂਦੇ ਹਨ ਤੇ ਫਿਰ ਉਸ ਨੂੰ ਵਜਾਉਂਦੇ ਹਨ। ਉਸ ਵਿਚੋਂ ਨਵੇਂ ਤੋਂ ਨਵੇਂ ਅਰਕ ਤੇਲ ਕੱਢ-ਕੱਢ ਕੇ ਨਵੇਂ ਤੋਂ ਨਵੇਂ ਮੁਰੱਕਬ ਬਣਾ ਕੇ ਆਪਣੀ ਪੋਸ਼ਾਕ ਨਿਤ-ਨਵੀਂ, ਰੰਗ ਬਰੰਗੀ, ਚਿੱਤ੍ਰ-ਮਿਤਰੀ ਠੇਕੀ ਜਾਂਦੇ ਹਨ। ਵਾਹਿਗੁਰੂ ਜੀ ਦੀ ਮਸ਼ੀਨ ਵਿਚ ਕੋਈ ਚੀਜ਼ ਅਜਾਈਂ ਨਹੀਂ ਜਾਂਦੀ, ਉਹੋ ਖਾਦ ਫਲ, ਫੁੱਲ ਅਤੇ ਵੇਲਾਂ ਵਿੱਚ ਬਦਲ ਜਾਂਦੀ ਹੈ, ਉਹੋ ਬਰਫ਼ ਨਹਿਰਾਂ, ਕੂਲਾਂ ਤੇ ਚਸ਼ਮਿਆਂ ਵਿੱਚ ਬਦਲ ਜਾਂਦੀ ਹੈ, ਉਹੋ ਪਾਣੀ ਬੱਦਲ ਹੋ ਵਰ੍ਹਦਾ, ਓਹੋ ਧੁਪ ਬੂਟਿਆਂ ਨੂੰ ਪਾਲਦੀ ਪੋਸਦੀ ਤੇ ਚੁੰਮਦੀ ਹੈ ਤੇ ਫਲਾਂ ਵਿੱਚ ਰਸ ਪਾਉਂਦੀ ਹੈ... ਵਾਹਿਗੁਰੂ ਜੀ ਦੇ ਘਰ ਕੋਈ ਚੀਜ਼ ਬੇਅਰਥ ਨਹੀਂ। ਵੇਖੋ ਜਿਸ ਕੋਇਲੇ ਨੂੰ ਅਸੀਂ ਕਾਲਾ ਕਰਕੇ ਸੁਟ ਪਾਉਂਦੇ ਹਾਂ, ਉਸ ਨੂੰ ਵਾਹਿਗੁਰੂ ਆਪਣੇ ਚਰਨ ਕਮਲਾਂ ਹੇਠ ਲਤਿਆੜ ਕੇ, 'ਹੀਰਾ' ਕੋਹੇਨੂਰ ਹੀਰਾ-ਜਿਸ ਵਾਸਤੇ ਰਾਜੇ ਮਹਾਰਾਜੇ ਵਿਲਕਦੇ ਹਨ, ਬਣਾ ਕੱਢਦਾ ਹੈ! ਇਹ ਹੀਰਾ ਓਹੋ ਕਾਲਾ ਕੋਲਾ ਹੈ, ਇਸ ਵਿੱਚ ਕੋਈ ਸ਼ਕ ਨਹੀਂ! ਤੇ ਓਹੋ ਦੁਰਗੰਧ ਜਿਸ ਨੂੰ ਅਸੀਂ ਪਰ੍ਹਾਂ ਸੁਟ ਪਾਉਂਦੇ ਹਾਂ, ਉਸ ਵਿਚੋਂ ਗੁਲਾਬ, ਚੰਬਾ ਤੇ ਮੋਤੀਏ ਦੀਆਂ ਮਿੱਠੀਆਂ ਖ਼ੁਸ਼ਬੋਆਂ ਕੱਢਦਾ ਹੈ। ਇਸ ਕੰਮ ਨੂੰ ਸਿਰੇ ਚਾੜ੍ਹਨ ਲਈ ਉਸ ਨੇ ਅਨੇਕ ਬੂਟਿਆਂ ਰੂਪੀ ਭੱਠੀਆਂ ਰਚੀਆਂ ਹੋਈਆਂ ਹਨ। ਫਿਰ ਵੇਖੋ ਜਿਨ੍ਹਾਂ ਕੀੜਿਆਂ ਦੀਆਂ ਲੋਥਾਂ ਤੋਂ ਅਸੀਂ ਸੰਗਦੇ ਹਾਂ, ਉਨ੍ਹਾਂ ਨੂੰ ਹੀ ਨਚੋੜ ਕੇ ਵਾਹਿਗੁਰੂ ਜੀ ਮਿੱਟੀ ਦਾ ਤੇਲ ਬਣਾਉਂਦੇ ਹਨ। ਹੇ ਵਾਹਿਗੁਰੂ ਜੀ, ਤੁਹਾਡੀ ਕਾਰੀਗਰੀ, ਜਾਦੂਗਰੀ ਤੇ ਚਿੱਤਰਕਾਰੀ ਧੰਨ ਧੰਨ ਹੈ! ਤੁਸੀਂ ਆਪੇ ਗਾਂਧੀ, ਅਤਾਰ, ਆਪੇ ਅਰਕ ਤੇ ਆਪੇ ਗੁਲਾਬ ਦੇ ਮੁਰਝਾਏ ਹੋਏ ਫੁੱਲ ਵਾਂਗ ਹੋ! ਤੁਸੀਂ ਆਪੇ ਰਸੀਆ, ਆਪੇ ਰਸ, ਆਪੇ ਵਣਜਾਰੇ ਹੋ! ਤੁਸੀਂ ਆਪੇ ਦੁੱਧ, ਦਹੀਂ ਵੀ ਆਪੇ ਤੇ ਆਪੇ ਮੱਖਣ ਕੱਢਣ ਹਾਰੇ ਹੋ! ਤੁਸੀਂ

ਆਪੇ ਸ਼ਹਿਦ, ਆਪੇ ਮੱਖੀ ਤੇ ਆਪੇ ਫਲਾਂ ਵਿੱਚ ਖੇਡਣ ਵਾਲੇ ਹੋ! ਤੁਸੀਂ ਆਪੇ ਕਲਾ, ਆਪੇ ਹੀਰਾ ਤੇ ਜੌਹਰੀ ਪਰਖਣ ਵਾਲੇ ਹੋ! ਤੁਸੀਂ ਆਪੇ ਜਾਲ, ਆਪੇ ਮਨਕੜਾ, ਆਪੇ ਮੱਛੀ ਹੋ, ਤੁਸੀਂ ਆਪੇ ਮਾਰਨ ਵਾਲੇ, ਫਿਰ ਆਪੇ ਮਾਰ ਜਿਵਾਲਣ ਹਾਰੇ ਹੋ! ਹਾਂ ਜੀ, ਤੁਸੀਂ ਹੀ ਇਹ, ਓਹ ਤੇ ਸਭ ਕੁਝ ਹੋ—

(੧) ਤੂ ਆਪੇ ਆਪਿ ਆਪਿ ਸਭੁ ਕਰਤਾ,
ਕੋਈ ਦੂਜਾ ਹੋਇ ਜੁ ਅਵਰੋ ਕਹੀਐ॥
ਹਰਿ ਆਪੇ ਬੋਲੈ ਆਪਿ ਬੁਲਾਵੈ,
ਹਰਿ ਆਪੇ ਜਲਿ ਥਲਿ ਰਵਿ ਰਹੀਐ॥

(ਵਡਹੰਸ ਕੀ ਵਾਰ ਮ: ੪, ਅੰਗ ੫੯੪)

(੨) ਤੂੰ ਆਪੇ ਆਪਿ ਵਰਤਦਾ
ਆਪਿ ਬਣਤ ਬਣਾਈ॥
ਤੁਧੁ ਬਿਨੁ ਦੂਜਾ ਕੋ ਨਹੀ
ਤੂ ਰਹਿਆ ਸਮਾਈ॥
ਤੇਰੀ ਗਤਿ ਮਿਤਿ ਤੂਹੈ ਜਾਣਦਾ
ਤੁਧੁ ਕੀਮਤਿ ਪਾਈ॥

(ਵਾਰ ਮਲਾਰ ਮ: ੧, ਅੰਗ ੧੨੯੧)

ਗੱਲ ਕੀ, ਵਾਹਿਗੁਰੂ ਜੀ ਨੇ ਆਪਣੇ ਕੰਮਾਂ ਨੂੰ ਸਿਰੇ ਚਾੜ੍ਹਨ ਲਈ, ਸੰਸਾਰ ਅਟਾਰੀ ਨੂੰ ਨਿਤ ਨਵੇਂ ਰੱਖਣ ਲਈ ਇਕ ਅਨੋਖੀ ਭੱਠੀ ਰਚੀ ਹੋਈ ਹੈ ਜਿਥੋਂ ਨਿਤ ਨਵੇਂ ਮਸਾਲੇ, ਰੰਗ ਤੇ ਟਾਈਲਾਂ ਬਣਦੀਆਂ ਹਨ। ਓ ਸੋਹਣੇ ਲੀੜਿਆਂ ਵਲਿਆ ਮਾਹੀਆ! ਤੈਥੋਂ ਬਲਿਹਾਰੀ!! ਕਹੀ ਲੈ ਕੇ ਮਿੱਟੀ ਪੁੱਟਣ ਵਾਲਿਆ! ਤੇਰੇ ਹੱਥ ਚੁੰਮਾਂ! ਓ ਸਾਡੀ ਕੋਠੀ ਮੀਂਹ ਪਾਉਣ ਵਲਿਆ, ਤੈਂਡੀ ਰਹਿਮਤ ਤੋਂ ਵਾਰੇ ਵਾਰੇ! ਓ ਅਨਾਥ ਕੋਹੜੀਆਂ ਤੇ ਫੱਟੜਾਂ ਦੇ ਘਰ ਮਲ੍ਹਮ ਲੈ ਨੰਗੇ ਪੈਰ ਟੁਰ ਕੇ ਆਉਣ ਵਾਲਿਆ, ਤੈਂਡੀ ਕੋਈ ਕੀਮਤ ਕੀ ਪਾਵੇ ? ਅੱਖਾਂ ਪਰਨੇ ਟੁਰਨ ਨਾਲ ਵੀ ਨਹੀਂ ਮੁਕਦੀ! ਅਜੇਹਾ ਹੈ ਮੈਂਡਾ ਮਾਹੀ, ਆਪਣੀ ਖੇਤੀ ਵਿੱਚ ਆਪ ਰੁਲ-ਪਰੁਲਿਆ, ਪਰ ਫਿਰ ਵੀ ਸੋਹਣਾ, ਮਨ ਮੋਹਣਾ ਸੂਹੇ ਵੇਸ ਵਾਲਾ ਵਿਸਾਖੀ ਮਨਾਉਣ ਵਾਲਾ।

(੩)

ਹਰ ਇਕ ਕਲਾ ਨੂੰ ਚਲਾਉਣ ਵਾਸਤੇ ਕਿਸੇ ਨਾ ਕਿਸੇ ਚਾਬੀ ਦੀ ਲੋੜ ਹੈ। ਘੜੀ ਨੂੰ ਉਠ ਕੇ ਰੋਜ਼ ਚਾਬੀ ਦੇਈਦੀ ਹੈ, ਮੋਟਰ ਵਿੱਚ ਤੇਲ ਦੀ ਚਾਬੀ ਲਾਈਦੀ ਹੈ, ਗ੍ਰਾਮੋਫੋਨ ਵਿਚ ਵੀ ਮੁੜ-ਮੁੜ ਚਾਬੀ ਲਾਉਣੀ ਪੈਂਦੀ ਹੈ। ਸਾਡੀ ਧਰਤੀ ਅਸਮਾਨ ਦੇ ਇਰਦ-ਗਿਰਦ ਟੁਰਦੀ ਹੈ, ਇਸ ਨੂੰ ਵੀ ਸੂਰਜ ਦੀ ਚਾਬੀ ਲਗਦੀ ਹੈ. ਪਰ ਇਸ ਸੰਸਾਰ ਨੂੰ ਕੌਣ ਚਲਾਉਂਦਾ ਹੈ ? ਕੀ ਇਸ ਨੂੰ ਵੀ ਕਿਸੇ ਚਾਬੀ ਦੀ ਲੋੜ ਹੈ ? ਉੱਤਰ ਹੈ ਨਹੀਂ! ਜੇ ਚਾਬੀ ਦੀ ਲੋੜ ਹੁੰਦੀ ਤਾਂ ਹੋਰ ਮਸ਼ੀਨਾਂ ਤੇ ਇਸ ਮਸ਼ੀਨ

ਵਿੱਚ ਕੀ ਫ਼ਰਕ ਹੁੰਦਾ ? ਅਸੀਂ ਵੇਖ ਆਏ ਹਾਂ ਜੁ ਵਾਹਿਗੁਰੂ ਜੀ ਨੇ ਇਸ ਮਸ਼ੀਨ ਨੂੰ ਰਚਿਆ ਹੀ ਇੰਜ ਹੈ ਜੁ ਇਹ ਆਪਣਾ ਬਾਲਣ (Fuel) ਆਪ ਰਚਦੀ ਹੈ ਤੇ ਇੰਝ ਆਪਣੇ ਕੰਮ ਸੁਆਰ ਕੇ ਅਗਾਂਹ-ਅਗਾਂਹ ਟੁਰਦੀ ਹੈ—(Self-adjusting machine) ਵੇਖੋ, ਧਰਤੀ ਸਿੱਧੀ ਹੋ ਕੇ ਨਹੀਂ ਖੜੋਤੀ, ਜ਼ਰਾ ਕੁ ਕੁੱਬੀ ਤੇ ਨੀਵੀਂ ਹੋਈ ਹੈ। ਇਸ ਕਰਕੇ ਹੀ ਤਾਂ ਕਦੀ ਇਸ ਦਾ ਇਕ ਸਿਰਾ ਸੂਰਜ ਤੋਂ ਨੇੜੇ ਤੇ ਕਦੇ ਦੂਰ ਹੋ ਜਾਂਦਾ ਹੈ, ਭਾਵੇਂ ਇਹ ਗੋਲ ਹੈ। ਜੇ ਇਹ ਨਾ ਹੁੰਦੀ ਤਾਂ ਧਰਤੀ ਉਪਰ ਜਿਥੇ ਗਰਮੀ ਹੈ, ਉਥੇ ਸਦਾ ਗਰਮੀ ਹੀ ਰਹਿੰਦੀ, ਜਿਥੇ ਸਰਦੀ ਹੈ ਉਥੇ ਸਦਾ ਹੀ ਸਰਦੀ, ਤੇ ਜੇ ਹੁਣ ਅਸੀਂ ਰੁੱਤਾਂ ਦਾ ਹੇਰ ਫੇਰ ਵੇਖਦੇ ਹਾਂ—ਇਕੋ ਥਾਂ ਉੱਪਰ ਪਹਿਲੋਂ ਸਰਦੀ, ਫਿਰ ਗਰਮੀ ਤੇ ਫਿਰ ਪੱਤਝੜ, ਇਹ ਕਦੀ ਨਾ ਹੁੰਦੀ। ਧਰਤੀ ਨੂੰ ਬਾਂਹ ਪਾ ਕੇ ਕਿਸ ਨੇ ਖਿਚਿਆ ਹੈ ਜੁ ਇਹ ਰਤਾ ਕੁ ਵਿੰਗੀ ਹੋ ਗਈ ਹੈ ? ਉਸ ਵਾਹਿਗੁਰੂ ਨੇ। ਕਿਉਂ ਖਿਚਿਆ ਹੈ ? ਰੁੱਤਾਂ ਘੜਨ ਲਈ। ਤਾਂ ਪਤਾ ਲੱਗਾ ਜੁ ਇਹ ਸਾਰੀ ਦਸਤਕਾਰੀ ਤੇ ਮੀਨਾਕਾਰੀ ਓਸੇ ਦੀ ਹੈ। ਇੰਜ ਇਹ ਧਰਤੀ ਆਪ ਚਲਾਈ ਮਸ਼ੀਨ ਬਣ ਗਈ।

ਫਿਰ ਵੇਖੋ ਭੱਠੀਆਂ ਵਿੱਚ ਲਕੜੀ, ਗੋਹੇ ਯਾ ਬਾਲਣ ਦੀ ਲੋੜ ਹੈ, ਪਰ ਸੂਰਜ ਦੀ ਭੱਠੀ ਵਿੱਚ ਕੌਣ ਲੱਕੜੀ ਝੋਕਦਾ ਹੈ। ਸਾਇੰਸਦਾਨ ਆਖਦੇ ਹਨ ਜੁ ਉਥੇ ਧਾਤਾਂ ਪਿਘਲਦੀਆਂ ਹਨ, ਅਣੂ ਟੁੱਟ ਕੇ ਪਰਮਾਣੂ ਬਣ ਜਾਂਦੇ ਹਨ ਤੇ ਉਨ੍ਹਾਂ ਦੇ ਇੰਝ ਟੁੱਟਣ ਨਾਲ ਅਗੰਮ ਬਲ ਬਣਦਾ ਹੈ ਜੀਕਣ ਭੁਕਾਨਾ ਫਟਣ ਨਾਲ ਬੜੀ ਆਵਾਜ਼ ਬਣਦੀ ਹੈ। ਪਰ ਸੋਚੋ ਇਸ ਵੱਡੇ ਭੱਠੇ ਨੂੰ ਕੌਣ ਲੱਕੜੀਆਂ ਪੁਚਾਉਂਦਾ ਹੈ ? ਉਹ ਆਪ। ਕਦ ਤੋੜੀ ਪਹੁੰਚਾਏਗਾ ? ਜਦ ਤੋੜੀ ਉੱਤਪਤੀ ਦੀ ਉਹਨੂੰ ਲੋੜ ਹੈ ? ਕੀ ਕਦੇ ਉਸ ਭੱਠੀ ਦੀ ਖ਼ੁਰਾਕ ਨਿਖੁਟੇਗੀ ? ਕਦੀ ਨਹੀਂ, ਕਿਉਂਕਿ ਉਸ ਦੀ ਖ਼ੁਰਾਕ ਆਪਣਾ ਆਪ ਹੈ ਜੋ ਬੇਅੰਤ ਹੈ। ਤਾਂ ਪਤਾ ਲੱਗਾ ਜੁ ਸੂਰਜ ਵੀ ਆਪ ਚਲਾਈ ਵਿਣ ਚਾਬੀ ਚਾਲੂ ਮਸ਼ੀਨ ਹੈ। ਸੋ ਇਸੇ ਤਰ੍ਹਾਂ ਸਾਰਾ ਬ੍ਰਹਮੰਡ ਵਿਣ ਚਾਬੀ ਚੱਲਣ ਵਾਲੀ ਮਸ਼ੀਨ ਹੈ, ਜੋ ਰੇਡੀਅਮ (Radium) ਵਾਂਗ ਆਪਣੇ ਆਪ ਚਲਦੀ ਹੈ। ਆਪਣੇ ਆਪ ਇਸ ਕਰਕੇ ਨਹੀਂ ਜੁ ਇਹ ਮੋਈ ਹੋਈ ਮਸ਼ੀਨ ਹੈ, ਸਗੋਂ ਇਸ ਕਰ ਕੇ ਜੁ 'ਰਾਮ' ਆਪ ਉਸ ਵਿੱਚ ਪਰਵਿਰਤ ਹੈ, ਰੋਮ-ਰੋਮ ਵਿੱਚ ਰਮਿਆ ਹੋਇਆ ਹੈ, ਤਾਹੀਏਂ ਤਾਂ ਉਸ ਦਾ ਸੋਹਣਾ ਨਾਮ 'ਜਗ-ਜੀਵਨ' ਹੈ! ਭਾਵ ਜੇ ਉਹ ਹੈ ਤਾਂ ਇਹ ਜਗ ਜਿਉਂਦਾ ਹੈ ਨਹੀ ਤਾਂ ਨਹੀ! ਵਾਹ ਵਾਹ ਮੈਂਡਿਆ ਜਗਜੀਵਨਾ, ਵਾਹ ਵਾਹ! ਓ ਬਿਨ ਚਾਬੀ ਚੱਲਣ ਵਾਲੀਏ ਮਸ਼ੀਨੇ, ਵਾਹ ਵਾਹ, ਤੂੰ ਸੱਚ ਮੁੱਚ ਉਸੇ ਦਾ ਹੀ ਰੂਪ ਹੈਂ, ਤੂੰ ਉਸ ਦੀ ਕੁਦਰਤ ਤੇ ਉਹ ਕਾਦਰ ਕਰਤਾ। ਜੇ ਕਰਤਾ ਇਸ ਸੱਤਾ ਯਾ ਕੁਦਰਤ ਤੋਂ ਹੀਨ ਹੁੰਦਾ ਤਾਂ ਉਹ ਕਿਹਾ ਮਸੁੰਨ ਕੋਰਾ ਨਿਰਾ ਪੁਰਾ ਸਾਖੀ ਹੀ ਹੁੰਦਾ। ਪਰ ਨਹੀਂ ਕਰਤਾ, ਸੰਪੰਨ ਕੁਦਰਤ ਹੈ ਤੇ ਕੁਦਰਤ ਉਸ ਤੋਂ ਅੱਡਰੀ ਨਹੀਂ—

ਤੂ ਕਰਣ ਕਾਰਣ ਸਮਰਥੁ ਹਹਿ ਕਰਤੇ
ਮੈ ਤੁਝ ਬਿਨੁ ਅਵਰੁ ਨ ਕੋਈ॥
ਤੁਧੁ ਆਪੇ ਸਿਸਟਿ ਸਿਰਜੀਆ
ਆਪੇ ਫੁਨਿ ਗੋਈ॥
ਸਭੁ ਇਕੋ 'ਸਬਦੁ' ਵਰਤਦਾ
ਜੋ ਕਰੇ ਸੁ ਹੋਈ॥

(ਸੋਰਠਿ ਵਾਰ ਮ: ੪, ਅੰਗ ੬੫੩)

ਸੋ ਅਜਿਹਾ ਹੈ ਮੈਂਡਾ ਜਗਜੀਵਨ ਪਿਤਾ, ਪਰ ਉਸ ਨੂੰ ਕੋਈ ਤਦ ਜਾਣੇ ਜੇ ਓਹ ਆਪ ਜਣਾਏ—

ਤੂ ਜਾਣਾਇਹਿ ਤਾ ਕੋਈ ਜਾਣੈ॥
ਤੇਰਾ ਦੀਆ ਨਾਮੁ ਵਖਾਣੈ॥ ੧॥
ਤੂ ਅਚਰਜੁ ਕੁਦਰਤਿ ਤੇਰੀ ਬਿਸਮਾ॥ ੧॥ ਰਹਾਉ॥

(ਵਡਹੰਸ ਮ: ੫, ਅੰਗ ੫੬੩)

ਬਸ, ਇਸ ਅਚਰਜ ਰੂਪ ਵਾਲਾ; ਅਚਰਜ ਜੋੜ-ਤੋੜ (Adjustment) ਕਰਨ ਵਾਲਾ, ਆਪਣਾ ਆਪ ਸੰਭਾਲਣ ਵਾਲਾ ਮੈਂਡਾ ਮਾਹੀ ਜਿਸ ਦੇ ਘਰ ਵ੍ਰਿੱਚ ਸਦਾ ਖ਼ੁਸ਼ੀਆਂ, ਮਲ੍ਹਾਰ, ਚੋਜ ਤੇ ਅਨੰਦ ਹਨ, ਜਿਸ ਦੇ ਘਰ ਰੋਜ਼ ਨਿਤ ਨਵੀਂ ਵਿਸਾਖੀ।

(੪)

ਰਤਾ ਕੁ ਹੋਰ ਅੱਗੇ ਟੁਰੋ! ਸਾਡੀ ਮਸ਼ੀਨ ਤਾਂ ਕਿਸੇ ਚਾਰਦਿਵਾਰੀ ਵਿੱਚ ਘਿਰੀ ਹੋਈ ਹੈ। ਕਿਧਰੇ ਇਸ ਦਾ ਸਿਰ ਹੈ, ਕਿਧਰੇ ਪੈਰ, ਪਰ ਉਸ ਮਸ਼ੀਨ ਦਾ ਕੀ ਆਦਿ ਅੰਤ ਹੈ ? 'ਜਗ ਜੀਵਨ' ਅਖਵਾਉਂਦੀ ਹੈ ? ਜੇ ਉਸ ਦਾ ਕੋਈ ਅੰਤ ਹੁੰਦਾ ਤਾਂ ਉਸ ਕੰਢੇ ਉਪਰ ਰੁੜ੍ਹਦਾ-ਰੁੜ੍ਹਦਾ ਪਾਣੀ ਜਾ ਡਿੱਗਦਾ। ਫਿਰ ਵਾਹਿਗੁਰੂ ਸਮੁੰਦਰ ਕੀਕਣ ਸਾਂਭ ਰੱਖਦਾ ਹੈ ? ਜੇ ਉਸ ਦਾ ਕੋਈ ਅੰਤ ਹੁੰਦਾ ਤਾਂ ਟੁਰਦੀ-ਟੁਰਦੀ ਧਰਤੀ ਯਾ ਕੋਈ ਹੋਰ ਲੜਲੱਗ ਤਾਰਾ ਸੂਰਜ ਤੋਂ ਰੁੱਸ ਕੇ ਉਸ ਦੇ ਅੰਦਰ ਜਾ ਵੜਦਾ ਤੇ ਫਿਰ ਉਹ ਕਿਥੋਂ ਬਾਹਰ ਨਿਕਲਦਾ ? ਤੇ ਕੀ ਉਸ ਪਾਸਕੂ ਦੇ ਅਲੋਪ ਹੋਣ ਨਾਲ ਇਸ ਪੂਰੇ ਤਕੜੀ ਦੇ ਤੋਲ ਵਿੱਚ ਫ਼ਰਕ ਨਾ ਆ ਜਾਂਦਾ ? ਪਰ ਨਹੀਂ, ਉਸ ਜਗ-ਜੀਵਨ ਦਾ ਕੋਈ ਆਦਿ ਨਹੀਂ, ਕੋਈ ਅੰਤ ਨਹੀਂ। ਇਸੇ ਕਰ ਕੇ ਤਾਂ ਉਹ ਲੰਮੀਆਂ ਤਾਣ ਕੇ ਸੌਂਦਾ ਹੈ, ਇਸ ਕਰ ਕੇ ਤਾਂ ਉਹ ਰੋਜ਼ ਵਿਸਾਖੀ ਮਨਾਉਂਦਾ ਹੈ, ਕਿਉਂਕਿ ਉਸ ਨੇ ਇਕ ਅਜਿਹੀ ਖੇਡ ਰਚੀ ਹੈ ਜਿਸ ਦਾ ਡਰਾਪ-ਸੀਨ ਕਦੀ ਵੀ ਨਹੀਂ ਗਿਰਦਾ। ਜੇ ਡਰਾਪ-ਸੀਨ ਹੋ ਜਾਂਦਾ, ਅੰਤਲੀ ਝਾਕੀ ਦੇਖ ਕੇ ਉਸ ਨੂੰ ਫਿਰ ਅਡੰਬਰ ਰਚਣਾ ਪੈਂਦਾ, ਤਾਂ ਨਿਰਸੰਦੇਹ ਉਸ ਨੂੰ ਆਪਣੇ ਅਨੰਦ ਵਿੱਚ ਰੋਕ ਟੋਕ ਪਾ ਕੇ ਵਲੇਵਿਆਂ ਵਲ ਲੱਗਣਾ ਜ਼ਰੂਰੀ ਹੋ ਜਾਂਦਾ। ਪਰ ਉਸ ਦੀ ਖੇਡ ਮੁਕਣ ਵਾਲੀ ਨਹੀਂ। ਉਸ਼ ਦੀ ਕਲਾ ਚਾਰ-ਦੀਵਾਰੀ ਵਿੱਚ ਘਿਰੀ ਹੋਈ ਨਹੀਂ,

ਉਸ ਲਈ ਤੇਲ, ਚਾਬੀ ਯਾ ਵਰਸ਼ਾ ਜੀ ਲੋੜ ਨਹੀਂ, ਉਹ ਆਪਣੇ ਆਪ ਚਲਦੀ ਹੈ। ਕੱਦ ਤਕ ? ਸਦਾ, ਸਦਾ, ਸਦਾ........

ਤੇਰਾ ਅੰਤੁ ਨ ਜਾਈ ਲਖਿਆ
ਅਕਥੁ ਨ ਜਾਈ ਹਰਿ ਕਥਿਆ॥

(ਆਸਾ ਮ: ੩, ਅੰਗ ੪੩੫)

ਜੇ ਉਹ ਬੇਅੰਤ ਹੈ ਤੇ ਅਸੀਂ ਅੰਤਕੀ ਹਾਂ ਤਾਂ ਫਿਰ ਸਾਡਾ ਤੇ ਉਸ ਦਾ ਆਪਸ ਵਿਚ ਪਰਸਪਰ ਕੀ ਸੰਬੰਧ ਹੈ ? ਉੱਤਰ ਹੈ ਜੇ ਉਹ ਸਮੁੰਦਰ ਹੈ ਤਾਂ ਅਸੀਂ ਉਸ ਵਿੱਚ ਲਹਿਰਾਂ ਹਾਂ। ਪਰ ਇਹ ਮਿਸਾਲ ਵੀ ਠੀਕ ਨਹੀਂ ਢੁਕਦੀ, ਕਿਉਂਕਿ ਲਹਿਰਾਂ ਤਾਂ ਇੱਕ ਰੁੱਖ ਵਲ ਉਠਦੀਆਂ ਹਨ, ਭਾਵ ਉਪਰ ਵਲ ਤੇ ਅੱਗੇ ਪਿੱਛੇ ਵਧਦੀਆਂ ਹਨ, ਹੇਠਾਂ ਵਲ ਨਹੀਂ। ਇਸ ਕਰ ਕੇ ਸਾਡਾ ਤੇ ਅਨੰਤ ਦਾ ਸੰਬੰਧ ਕਿਸੇ ਆਤਮਕ ਵਾ-ਵਿਰੋਲੇ (Vortex) ਵਰਗਾ ਹੈ ਜੋ ਪੌਣ ਵਿੱਚ ਕਿਸੇ ਅਗੰਮਵੀਂ ਘੁੰਮਣ-ਘੇਰ ਵਾਂਗ ਕਿਸੇ ਕੇਂਦਰ ਦੇ ਇਰਦ-ਗਿਰਦ ਚੱਕਰ ਲਾਉਂਦਾ ਹੈ। ਉਹ ਵਡ-ਪੁਰਖ ਮਨੋ ਈਥਰ (ਆਕਾਸ਼) ਦਾ ਬੇਅੰਤ ਫੈਲਾਉ ਹੈ ਤੇ ਉਸ ਵਿੱਚ ਅਨੰਤ ਹੀ ਗੋਲ-ਘੱਪੇ ਕੇਂਦਰ ਜੋ ਘੁੰਮਣ-ਘੇਰ ਵਿੱਚ ਹਨ, ਪਰੋਏ ਹੋਏ ਛੱਲਿਆਂ ਵਾਂਗ ਹਨ। ਵਾਹਿਗੁਰੂ ਜੀ ਦਾ ਹੁਕਮ ਇੱਕ ਛੱਲੇ ਤੋਂ ਦੂਜੇ ਤੋੜੀ ਇੰਞ ਅੱਪੜਦਾ ਹੈ ਜੀਕਣ ਪਾਣੀ ਵਿੱਚ ਗੋਲ ਥਰ-ਥਰ ਕਰਦੀਆਂ ਲਹਿਰਾਂ (Undulations) ਅੱਗੇ ਵਧਦੀਆਂ ਹਨ ਤੇ ਪਾਣੀ ਉਥੇ ਦਾ ਉਥੇ (Stationery) ਸਥਿਤ ਰਹਿੰਦਾ ਹੈ। ਸੋ ਉਹ ਆਦਿ ਪਿਤਾ ਸਦ ਵਿਸਾਖੀ ਮਨਾਉਂਦਿਆਂ ਹੋਇਆਂ ਵੀ ਕੰਮਾਂ ਕਾਜਾਂ ਵਿੱਚ ਰੁੱਝਾ ਰਹਿੰਦਾ ਹੈ ਕਿਉਂਕਿ ਉਹ ਆਪਣੇ 'ਹੁਕਮੁ' ਇਨ੍ਹਾਂ ਥਰ-ਥਰ ਕੰਬਦੀਆਂ ਲਹਿਰਾਂ ਰਾਹੀਂ ਭੇਜਦਾ ਹੈ ਤੇ ਆਪ ਜਲ ਯਾ ਈਥਰ ਵਾਂਗ ਉਥੇ ਦਾ ਉਥੇ ਅਬਚਲ ਅਵਸਥਾ ਵਿੱਚ ਰਹਿੰਦਾ ਹੈ।

ਜਦ ਕਿਸੇ ਕੇਂਦਰ (Centre) ਨੂੰ ਤੋੜਨ ਦੀ ਲੋੜ ਭਾਸਦੀ ਹੈ ਤਾਂ ਉਸ ਕੇਂਦਰ ਦਾ ਉਹ ਉਪ-ਕੇਂਦਰ (Inner-Centre) ਬਣ ਕੇ ਉਸ ਵਿੱਚ ਇਕ ਝੱਖੜ, ਹਨੇਰੀ ਭੌਜਲ ਜਿਹੀ ਲਰਜ਼ ਲਿਆਉਂਦਾ ਹੈ, ਜਿਸ ਨਾਲ ਉਹ ਕੇਂਦਰ ਟੁੱਟ ਕੇ ਫੀਤੇ-ਫੀਤੇ, ਜ਼ੱਰੇ-ਜ਼ੱਰੇ, ਅਣੂ-ਅਣੂ ਹੋ ਜਾਂਦਾ ਹੈ, ਜੀਕਣ ਕੋਈ ਸਿਲ, ਪੱਥਰ ਬਾਰੂਦ (T.N.T) ਦੀ ਸੁਰੰਗ ਯਾ ਡਿਨੈਮਾਈਟ ਦੀ ਫਟਾਸ ਨਾਲ। ਇਸ ਮਰਣ-ਥਰਕੰਬਣੇ (Death Agony) ਵੇਲੇ ਉਸ ਕੇਂਦਰ ਦੇ ਨਵੇਂ ਨਿਕੇ-ਨਿਕੇ ਛੋਟੇ ਕਿਣਕੇ ਇੰਞ ਹੋ ਜਾਂਦੇ ਹਨ ਜੀਕਣ ਸੂਰਜ ਦੇ ਫਟਣ ਨਾਲ ਅਨੇਕ ਹੀ ਭਖਦੇ ਹੋਏ ਤਾਰੇ, ਯਾ ਜੀਕਣ ਕਿਸੇ ਅਣੂ ਦੇ ਫਟਣ ਨਾਲ ਨਵੇਂ ਬਿਜਲੈਣੂ (Electrons) ਯਾ ਨਿਕੇ-ਨਿਕੇ ਸ਼ਕਤੀ ਦੇ ਟੋਟੇ 'ਸ਼ਕਤੇਣੂ' (Quantums of Energy)।

ਮੇਰਾ ਭਾਵ ਹੈ ਜੁ ਸੰਸਾਰ ਵਿੱਚ ਕਿਸੇ ਥਾਂ ਖ਼ਾਲੀ ਖੱਪਾ (Vacuum) ਨਹੀਂ, ਹਰ ਥਾਂ ਉਹ 'ਆਪ' ਹੈ। ਇਸ ਬੇਅੰਤ ਫੈਲਾਉ ਵਿਚ ਉਹ ਈਥਰ ਵਾਂਗ ਪਰ

ਚੇਤਨ 'ਜਗ ਜੀਵਨ' ਰੂਪ ਵਿੱਚ ਫੈਲਿਆ ਹੋਇਆ ਹੈ। ਇਸ ਜਗ-ਜੀਵਨ-ਈਥਰ ਵਿੱਚ ਅਗੇ ਅਣਗਿਣਤ ਬੇਓੜਕ ਕੇਂਦਰ (Foci) ਹਨ—ਨਿੱਕੇ, ਵੱਡੇ, ਮੋਟੇ। ਜਦ ਇਹ ਕੇਂਦਰ ਬਹੁੰ ਸੂਖਮ ਹੁੰਦੇ ਹਨ ਤਾਂ ਇਨ੍ਹਾਂ ਵਿੱਚ ਹਉਮੈਂ ਦਾ ਪ੍ਰਕਾਸ਼ ਹੁੰਦਾ ਹੈ, ਜਦ ਹੋਰ ਠੁੱਲੇ ਹੋ ਜਾਂਦੇ ਹਨ ਤਾਂ ਪ੍ਰਾਕਿਰਤੀ ਯਾ ਜੜ੍ਹ ਹੋ ਜਾਂਦੇ ਹਨ। ਜਿਉਂ-ਜਿਉਂ ਸੂਖਮਤਾ ਘਟਦੀ ਹੈ, ਤਿਉਂ-ਤਿਉਂ ਚੇਤਨਤਾ ਘਟਦੀ ਹੈ ਤੇ ਕੇਂਦਰ ਠੁੱਲ੍ਹਾ-ਠੁੱਲ੍ਹਾ ਹੋਈ ਜਾਂਦਾ ਹੈ। ਮਾਨੋ ਦੁੱਧ ਜਮ ਕੇ ਦਹੀ ਬਣ ਰਿਹਾ ਹੈ। ਹੁਣ ਭਾਵੇਂ ਜਗਤ ਦੀ ਕੋਈ ਸ਼ਕਲ ਹੋਵੇ—ਪਤਲੀ, ਠੁਲ੍ਹੀ ਯਾ ਵਿਚਕਾਰਲੀ, ਪਰ ਉਸ ਦੇ ਹਿਰਦੇ ਵਿੱਚ ਰਮਈਆ-ਰਾਮ ਈਥਰ ਵਾਂਗ, ਪਉਣ ਵਾਂਗ ਫੈਲਿਆ ਹੋਇਆ ਹੈ ਤੇ ਥਾਂ-ਥਾਂ ਵਿੱਚ ਉਸ ਨੇ ਆਪਣਾ ਚੇਤਨਤਾ ਦਾ ਕੇਂਦਰ ਤਾਰ ਘਰ ਵਾਂਗ ਰੱਖਿਆ ਹੋਇਆ ਹੈ, ਜੋ 'ਹਉਮੈਂ' ਅਖਵਾਉਂਦੀ ਹੈ। ਹਉਮੈਂ ਇਸ ਕਰਕੇ ਚੇਤਨਤਾ ਦਾ ਤਾਰ-ਘਰ ਹੈ। ਪਰ ਇਨ੍ਹਾਂ ਸਾਰੀਆਂ ਤਾਰਾਂ ਦਾ ਵੱਡਾ ਤਾਰ ਘਰ (General Telegraph Office) ਉਹ ਆਪ ਹੈ ਜਿਥੇ ਹਰ ਘੜੀ, ਹਰ ਮਿੰਟ ਦੀਆਂ ਤਾਰਾਂ ਖੜਕਦੀਆਂ ਰਹਿੰਦੀਆਂ ਹਨ।

ਜੀਕਣ ਤਾਰ ਘਰਾਂ ਵਿੱਚ ਤਾਂ ਤਾਰ ਨਾਲ ਕੰਮ ਚਲਦਾ ਹੈ ਤੇ ਇਸ ਕਰਕੇ ਹੌਲੀ-ਹੌਲੀ ਤਾਰ ਜਾਂਦੀ ਹੈ, ਪਰ ਇਸ ਤੋਂ ਵਧ ਚੜ੍ਹ ਕੇ ਤਾਰ (Vireless) ਹੈ, ਤੀਕਣ ਹੀ ਹਉਮੈਂ ਦੇ ਤਾਰ-ਘਰਾਂ ਦੇ ਪਿੱਛੇ 'ਨਾਮ' ਦੀ ਬੇਤਾਰ ਤਾਰ ਕੰਮ ਕਰਦੀ ਹੈ। 'ਹੁਕਮ' ਪਹਿਲੋਂ ਇਸ ਬੇਤਾਰ ਤਾਰ ਰਾਹੀਂ ਹੇਠਾਂ ਆਂਦਾ ਹੈ ਤੇ ਫਿਰ ਹਰ ਇਕ ਹਉਮੈਂ ਰੂਪੀ ਤਾਰ ਘਰ ਵਿੱਚ ਜਾਂਦਾ ਹੈ। ਹੁਣ ਕਈ ਦੁਰਾਡੀਆਂ ਜਗ੍ਹਾਂ (Out-post) ਅਜਿਹੀਆਂ ਹੁੰਦੀਆਂ ਹਨ ਜਿਥੇ ਤਾਰ ਘਰ ਨਹੀਂ, ਸਿਰਫ਼ ਕਾਰਖ਼ਾਨੇ ਹਨ, ਯਾ ਉਹ ਵੀ ਨਹੀਂ। ਉਸ ਜੜ੍ਹ ਜਗਤ ਵਿੱਚ 'ਹੁਕਮ' ਵੀ ਮੱਠਾ ਹੀ ਪ੍ਰਤੀਤ ਹੁੰਦਾ ਹੈ। ਪਰ ਬੇਤਾਰ ਰਾਹੀਂ ਉਥੇ ਭੀ ਝੱਟ ਅੱਪੜ ਜਾਂਦਾ ਹੈ। ਸੋ ਇਸ ਤਰ੍ਹਾਂ ਸਾਰਾ ਜਗਤ ਇਕ ਤਾਰਾਂ ਦਾ ਤਾਣਾ ਬਾਣਾ ਹੈ ਤੇ ਕੋਈ ਥਾਂ ਇਸ ਗੁਪਤ ਤਾਰ-ਘਰ ਤੋਂ ਖ਼ਾਲੀ ਨਹੀਂ, ਤੇ ਪਿਛੋਂ ਤਾਰ ਖੜਕਾਉਣ ਵਾਲਾ ਉਹ ਜਗਜੀਵਨ ਆਪ ਹੈ! ਜੇ ਉਹ ਜਗਜੀਵਨ ਆਪਣੀ ਖਿਲਰੀ ਹੋਈ ਸੱਤਾ ਨੂੰ ਰਤਾ ਕੁ ਸੁੰਗੇੜ ਲਏ ਤਾਂ ਸਾਰੇ ਪਾਸੇ ਮੱਸਿਆ ਦਾ ਵਰਤਾਰਾ ਹੀ ਨਹੀਂ, ਸਗੋਂ ਪਰਲੋ ਤੋਂ ਪਰੇ ਪਰੇਡੀ 'ਸੁੰਨ ਸਮਾਧੀ' ਦੀ ਘੜੀ ਆ ਜਾਏ ..... ਪਰ ਇਹ ਤਾਂ ਤਦ ਹੋਵੇ ਜੋ ਅਗਾਹਾਂ ਪਿਛਾਂਹ ਕੋਈ ਸੋਚਣ ਵਾਲਾ ਨਾ ਹੋਏ, ਕੋਈ ਹਿਸਾਬਦਾਨ ਲੇਖਾ ਕਰਨ ਵਿੱਚ ਕੋਈ ਸਿਫ਼ਰ ਵੱਧ ਘੱਟ ਲਾ ਜਾਵੇ। ਪਰ ਉਹ ਮੈਂਡਾ ਅਨੰਦੀ ਮਾਹੀ ਦਾਨਾ ਬੀਨਾ ਹੈ, ਉਹ ਅਭੁੱਲ, ਨਾ ਭੁੱਲਣਹਾਰਾ ਹੈ, ਓਹ ਨਿਤ-ਨਿਤ ਸਾਵਧਾਨ ਅਡੋਲ, ਪ੍ਰਬੀਨ ਦਾਤਾ ਹੈ—

ਤੂੰ ਦਾਨਾ ਤੂੰ ਅਬਿਚਲੁ ਤੂਹੀ
ਤੂ ਜਾਤਿ ਮੇਰੀ ਪਾਤੀ॥

ਤੂ ਅਡੋਲੁ ਕਦੇ ਡੋਲਹਿ ਨਾਹੀ
ਤਾ ਹਮ ਕੈਸੀ ਤਾਤੀ॥੧॥

... .... ....

ਏਕੈ ਏਕੈ ਏਕ ਤੂਹੀ। ਏਕੈ ਏਕੈ ਤੂ ਰਾਇਆ॥
ਤਉ ਕਿਰਪਾ ਤੇ ਸੁਖੁ ਪਾਇਆ॥ ੧॥ ਰਹਾਉ॥

.... ..... .....

ਤੂ ਸਾਗਰੁ ਹਮ ਹੰਸ ਤੁਮਾਰੇ,
ਤੁਮ ਮਹਿ ਮਾਣਕ ਲਾਲਾ॥
ਤੁਮ ਦੇਵਹੁ ਤਿਲੁ ਸੰਕ ਨ ਮਾਨਹੁ,
ਹਮ ਭੁੰਚਹ ਸਦਾ ਨਿਹਾਲਾ॥ ੨॥
ਹਮ ਬਾਰਿਕ ਤੁਮ ਪਿਤਾ ਹਮਾਰੇ
ਤੁਮ ਮੁਖਿ ਦੇਵਹੁ ਖੀਰਾ॥
ਹਮ ਖੇਲਹ ਸਭਿ ਲਾਡ ਲਡਾਵਹ
ਤੁਮ ਸਦ ਗੁਣੀ ਗਹੀਰਾ॥ ੩॥
ਤੁਮ ਪੂਰਨ ਪੂਰਿ ਰਹੇ ਸੰਪੂਰਨ
ਹਮ ਭੀ ਸੰਗਿ ਅਘਾਏ॥
ਮਿਲਤ ਮਿਲਤ ਮਿਲਤ ਮਿਲਿ ਰਹਿਆ
ਨਾਨਕ ਕਹਣੁ ਨ ਜਾਏ॥ ੪॥

(ਰਾਮਕਲੀ ਮ: ੫, ਅੰਗ ੮੮੪)

ਸੋ ਐਸਾ ਗੁਣੀ ਗਹੀਰ, ਗਹਿਰ ਗੰਭੀਰ ਮੈਂਡਾ ਜਗਜੀਵਨ ਪਿਤਾ ਹੈ।

ਉਸ ਦੀ ਅਭੁੱਲ ਕਲਾ ਨਾਲ ਸਾਰਾ ਸੰਸਾਰ ਜੀਅ ਰਿਹਾ ਹੈ, ਟੁਰ ਰਿਹਾ ਹੈ, ਕੰਮ ਕਰ ਰਿਹਾ ਹੈ, ਹਰ ਰੋਜ਼, ਹਰ ਰਾਤ, ਨਹੀਂ ਨਹੀਂ, ਹਰ ਖਿਨ, ਹਰ ਛਿਨ ਨਵਾਂ ਚੋਲਾ ਬਦਲ ਰਿਹਾ ਹੈ ਤੇ ਉਹ ਮੈਂਡਾ ਪਿਤਾ 'ਸਦ-ਨਵ-ਰੰਗੀਆ' ਆਪਣੇ ਲਈ ਨਵੀਂ ਤੋਂ ਨਵੀਂ ਦਸਤਾਰ ਬਣਾ ਕੇ ਨਵੇਂ ਤੋਂ ਨਵੇਂ ਜੋਬਨ ਵਿੱਚ ਬੇਅੰਤ ਕਾਲ ਲਈ ਵਰਤ ਰਿਹਾ ਹੈ। ਇਸ ਆਪ ਸੰਭਾਲੀ (Self Adjusting Machine) ਮਸ਼ੀਨ ਵਿੱਚ ਮਿਸਤ੍ਰੀ ਦੀ ਲੋੜ ਨਹੀਂ, ਇਸ ਆਪ-ਜਾਚੀ (Self-knowing Machine) ਵਿੱਚ ਇੰਨਜੀਨੀਅਰ ਦੀ ਲੋੜ ਨਹੀਂ, ਇਸ ਆਪ-ਚਲਾਈ (Selfed Machine) ਵਿੱਚ ਕਿਸੇ ਈਂਧਨ ਦੀ ਲੋੜ ਨਹੀਂ, ਕਿਉਂਕਿ ਉਹ 'ਆਪਾ' ਆਪਣੇ ਵਿਲੱਖਣ ਰੂਪਾਂ ਦੇ ਬਦਲਣ ਨਾਲ ਹੀ ਆਪਣੇ ਆਪ ਨੂੰ ਸਦ-ਚਿਰੰਜੀਵ ਰੱਖਦਾ ਹੈ। ਚੇਤਨ-ਆਪਾ (Subjective Self) ਜਦ ਆਪਣੀ ਚਾਦਰ ਲੰਮੀ ਪਸਾਰਦਾ ਹੈ ਤਦ ਇਸ ਸਥੂਲ ਜਗਤ ਤਕ ਆ ਅੱਪੜਦਾ ਹੈ, ਫਿਰ ਚਾਦਰ ਸਿਮੇਟਣ 'ਤੇ ਸਥੂਲ ਤੋਂ ਫਿਰ ਸੂਖਮ ਵਿੱਚ ਲੀਨ ਹੋ ਜਾਂਦਾ ਹੈ, ਜੀਕਣ ਲੋਹੇ ਦੀ ਮਸ਼ੀਨ ਗਰਮ

ਲੋਹੇ ਵਿੱਚ ਪਿਘਲ ਕੇ ਫਿਰ ਲਾਲ ਲੋਹਾ ਬਣ ਜਾਂਦੀ ਹੈ। ਗੇੜੂ ਖੂਹ ਵਾਂਗ ਹਰਟ ਚੱਲਦਾ ਹੈ, ਪਰ ਇਹ ਹਰਟ ਸਥੂਲ ਦੇਸ ਵਾਲਾ ਹੀ ਨਹੀਂ, ਇਸ ਦੀਆਂ ਅੱਧੀਆਂ ਟਿੰਡਾ ਸੂਖਮ ਤੇ ਅੱਧੀਆਂ ਸਥੂਲ ਦੇਸ ਵਿੱਚ ਹਨ ਤੇ ਦੋਵੇਂ ਵਾਰੀ-ਵਾਰੀ ਅੱਗੇ-ਪਿੱਛੇ ਹੁੰਦੇ ਹਨ। ਇਸ ਗੇੜੂ ਖੂਹ ਨੂੰ ਚੇਤੰਨ ਵਾਹਿਗੁਰੂ ਜੀ ਦੇ ਤਰਦੇ ਖ਼ਿਆਲ (Floating Ideas) ਹਰਕਤ ਦੇਂਦੇ ਹਨ, ਤੇ ਇਹੋ ਗੁਪਤ ਖ਼ਿਆਲ ਜਦ ਸੂਖਮ ਦੇਸ਼ ਵਿੱਚ ਹੁੰਦੇ ਹਨ ਤਦ *'ਅਨਹਦ ਬਾਣੀ' ਅਖਵਾਉਂਦੇ ਹਨ, ਪ੍ਰਗਟ ਹੋ ਕੇ ਫਿਰ ਗੁਰ-ਉਪਦੇਸ਼ ਬਣ ਜਾਂਦੇ ਹਨ। ਇਨ੍ਹਾਂ ਗੁਪਤ ਪ੍ਰਗਟ ਟਿੰਡਾਂ, ਸੂਖਮ ਖ਼ਿਆਲਾਂ ਨੂੰ ਜੋੜਨ ਵਾਲੀ ਮਾਲ੍ਹ 'ਨਾਮ' ਅਨਹਦ ਸ਼ਬਦ ਹੈ, ਜਿਸ ਵਿੱਚ ਇਹ ਪ੍ਰੋਏ ਹੋਏ ਹਨ।

ਇਸ ਜਗ ਜੀਵਨ-ਮੰਡਲ ਦੀ ਬਣਤਰ ਇਉਂ ਹੈ—




ਇਸ ਦੇ ਵਿਚਕਾਰ ਨਾਮ ਮਹਾਂ-ਸੂਰਜ ਹੈ ਤੇ ਇਰਦ-ਗਿਰਦ ਕੋਟਾਨ ਕੋਟ ਤਾਰੇ ਸਿਆਰੇ ਚੱਕਰ ਲਾ ਰਹੇ ਹਨ। ਪਰ ਇਸ ਮਿਸਾਲ ਵਿਚ ਵੀ ਅਜੇ ਰਤਾ ਕੁ ਭਿੰਨ ਭੇਦ ਹੈ, ਕਿਉਂਕਿ ਸੂਰਜ ਭਾਵੇਂ ਇਸ ਜਗਤ ਦਾ ਕੇਂਦਰ ਜ਼ਰੂਰ ਹੈ, ਪਰ ਉਹ ਮਹਿਦੂਦ, ਇਕ-ਥਾਂ ਹੈ ਤੇ ਇਸ ਕਰ ਕੇ ਉਸ ਦੀ ਹੱਦ ਹੈ, ਪਰ 'ਨਾਮ' ਕਿਸੇ ਹੋਰ ਤਰ੍ਹਾਂ ਦਾ ਕੇਂਦਰ ਹੈ। ਉਹ ਇੰਵ ਹੈ, ਜੀਕੁਣ ਆਕਾਸ਼ ਸਭ ਘਟ-ਘਟ ਦਾ ਕੇਂਦਰ ਹੈ, ਭਾਵ ਸਥੂਲਤਾ ਵਿੱਚ ਸੂਖਮਤਾ ਦੀ ਪਰੀਪੂਰਣ-ਜੜ੍ਹ ਹੈ। ਹੁਣ ਜਿਤਨੀ ਹੀ ਵਧੇਰੀ ਸੂਖਮਤਾ (Subtlety) ਉਤਨੀ ਹੀ ਵਧੇਰੀ ਉਘਰ ਥ੍ਰਾਟ (High Frequency)। ਸੂਖਮਤਾ ਦੇ ਲਿਹਾਜ਼ ਨਾਲ ਭਾਵੇਂ 'ਨਾਮ' ਪਤਲਾ ਹੈ, ਪਰ ਇਸ ਉਘਰ ਥ੍ਰਾਟ ਕਰ ਕੇ ਉਹ ਡਾਢਾ ਪ੍ਰਬਲ ਹੈ। ਹੁਣ ਜੇ ਉਘਰ-ਥ੍ਰਾਟ ਦੇ ਦਰਜੇ ਲਈਏ ਤਾਂ 'ਨਾਮ ਕੇਂਦਰ' ਬੇਅੰਤ ਦਰਜੇ ਦਾ ਹੈ, ਉਸ ਦੀ ਸੱਤਾ ਧੁਰ ਅੰਦਰ ਹੈ—

ਅੱਗੇ ਆਕਾਸ਼, ਫਿਰ ਪਵਨ, ਅਗਨੀ, ਜਲ, ਪ੍ਰਿਥਵੀ ਹਨ।

---

*'ਅਨਹਦ-ਬਾਣੀ' ਵਿੱਚ ਗੁਪਤ ਖ਼ਿਆਲ ਹਨ, 'ਅਨਹਦ ਸ਼ਬਦ' ਵਿੱਚ ਜੋੜਨ ਵਾਲੀ ਅਟੁੱਟ-ਸੱਤਾ ਹੈ। ਇਹ ਦੋਵੇਂ ਭਗਤ ਦੀ ਸੁਰਤੀ ਵਿੱਚ ਅਪਣੇ ਆਪ ਸਿਮਰਨ ਦੁਆਰਾ ਆਉਂਦੇ ਹਨ, ਕਿਸੇ ਅਨੋਖੇ ਹੜ੍ਹ ਵਾਂਗ।

ਸਤਹ ਨਾਮ
ਤੱਤ

੧. ਆਕਾਸ਼
੨. ਪੌਣ
੩. ਅਗਨੀ
੪. ਜਲ
੫. ਪ੍ਰਿਥਵੀ

ਦੁਆਲੇ ਤੱਤਾਂ ਦੇ ਵਧਦੇ ਗਲੇਫ* ਹਨ। ਜੇ ਸਥੂਲਤਾ ਨੂੰ ਲਈਏ ਤਾਂ ਇਨ੍ਹਾਂ ਦੀ ਸਥੂਲਤਾ ਵਧਦੀ ਜਾਂਦੀ ਹੈ, ਜੀਕਣ ਨਿੱਘ ਦੇ ਘਟਣ ਨਾਲ ਭਾਪ ਤੋਂ ਜਲ, ਤੇ ਜਲ ਤੋਂ ਬਰਫ਼ ਬਣ ਕੇ ਪਾਣੀ ਸਥਿਰ ਹੋ ਜਾਂਦਾ ਹੈ। ਇਨ੍ਹਾਂ ਪੰਜਾਂ ਤੱਤਾਂ ਦੇ ਅੰਦਰ ਸੂਖਮਤਾ ਦੀ ਸੱਤਾ ਨਾਮ ਹੈ ਤੇ ਹੋਰ ਸਾਰੇ ਤੱਤ ਇਸ ਮੁੱਢਲੇ ਤੱਤ ਨਾਲ ਇੰਜ ਸੰਮਿਲਤ ਹਨ ਜੀਕਣ ਬੂਟਾ ਤੇ ਉਸ ਦੀਆਂ ਟਾਹਣੀਆਂ।

ਧੁਰ ਅੰਦਰ ਸੁਖਮਾਂਤਰ ਤੱਤ ਨਾਮ ਹੈ। ਇਥੇ ਥ੍ਰਾਟ ( Frequency) ਸਭ ਤੋਂ ਵਧ ਹੈ, ਉਪਰ ਘੱਟ, ਹੋਰ ਘੱਟ ਤੇ ਫਿਰ ਜੜ੍ਹਤਾ। ਸੁਚੇਤ ਤੇ ਅਚੇਤ ਦੋਹਾਂ ਸ਼ੈਆਂ ਦੇ ਅੰਦਰ ਓਹੋ 'ਨਾਮ' ਦਾ ਸਰਬ-ਵਿਆਪੀ ਕੇਂਦਰ ਹੈ, ਸੂਖਮਤਾ ਵਾਲਾ, ਪਰ ਅਚੇਤ ਚੀਜ਼ਾਂ ਵਿੱਚ ਗਾੜ੍ਹਾ-ਲੇਪ (Opaque Curtain) ਹੈ, ਜਿਸ ਪੜਦੇ ਕਰਕੇ ਨਾਮ ਕਣੀ ਢਕੀ ਹੁੰਦੀ ਹੈ। ਸੁਚੇਤ-ਸ਼ੈਆਂ ਸ਼ੀਸ਼ੇ ਵਾਂਗ ਸਾਫ਼ ਹੋਣ ਕਰਕੇ ਉਸ ਅੰਦਰਲੇ-ਤੱਤ ਨੂੰ ਬਾਹਰ ਪ੍ਰਗਟ ਕਰ ਦਸਦੀਆਂ ਹਨ, ਜੀਕਣ ਬਲੌਰੀ-ਖਿਡੌਣੇ ਵਿਚੋਂ ਬਿਜਲੀ ਮੂਰਤੀ ਬਾਹਰ ਨਜ਼ਰ ਪਈ ਆਉਂਦੀ ਹੈ। ਪਰ ਭਾਵੇਂ ਉਪਰੋਂ ਅੰਦਰਲੀ ਨਾਮ-ਕਣੀ ਨਜ਼ਰ ਆਵੇ ਯਾ ਨਾ ਆਵੇ, ਅੰਦਰ ਉਹ ਜ਼ਰੂਰ ਹੈ ਤੇ ਉਸ ਦੇ ਆਸਰੇ ਉਹ ਸਭ ਸ਼ੈਆਂ ਖੜੋਤੀਆਂ ਹੋਈਆਂ ਹਨ।

ਵਾਹਿਗੁਰੂ ਜੀ ਦੀ ਹਸਤੀ ਦਾ ਸਭ ਤੋਂ ਵੱਡਾ ਪ੍ਰਾਕਿਰਤਕ ਸਬੂਤ ਮੈਂਡੀਆਂ ਅੱਖਾਂ ਅਗੇ ਇਕ ਇਹ ਵੀ ਹੈ ਜੁ ਮਿਕਨਾਤੀਸੀ-ਸੂਈ, ਚੁੰਬਕ-ਸੂਈ ( Magnetic Needle) ਮੁੜ-ਤੁੜ ਕੇ ਫਿਰ ਉੱਤਰ ਦੱਖਣ ਵਲ ਹੀ ਆਪਣਾ ਮੂੰਹ ਕਰ ਲੈਂਦੀ ਹੈ। ਇਸ ਦਾ ਕਾਰਨ ਕੀ ਹੈ ? ਸਾਇੰਸ ਵਾਲੇ ਇਹ ਆਖਿਆ ਕਰਦੇ ਹਨ ਕਿ ਇਸ ਦਾ ਕਾਰਨ ਇਹ ਹੈ ਜੁ ਪ੍ਰਿਥਵੀ ਵੀ ਆਪਣੇ ਆਪ ਇਕ ਵੱਡਾ

*ਵੇਖੋ ਜਿਤਨਾ ਸਥੂਲ ਤੱਤ ਉਤਨੇ ਵਧੇਰੇ ਗਲੇਫ, ਸਭ ਦੇ ਅੰਦਰ 'ਨਾਮ' ਤੱਤ ਹੈ ਜੋ ਸਭ ਦਾ ਸਾਂਝਾ ਘਰ ਹੈ।

ਮਿਕਨਾਤੀਸੀ ਆਲਾ ਹੈ ਤੇ ਉਸ ਨੂੰ ਵੇਖ ਕੇ ਸੂਈ ਵੀ ਉਂਵ ਹੀ ਪਰਸਪਰ ਸੰਬੰਧ ਨਾਲ ਹੋ ਜਾਂਦੀ ਹੈ। ਪਰ ਅੱਗੋਂ ਹੁਣ ਪੁੱਛਣਾ ਹੈ ਜੁ ਪ੍ਰਿਥਵੀ ਕਿਉਂ ਅਟੱਲ, ਇਕ-ਰੁਖੀ ਮਿਕਨਾਤੀਸੀ ਸ਼ਕਤੀ ਹੈ ? ਇਸ ਦਾ ਉੱਤਰ ਸਾਇੰਸ ਦੇ ਨਹੀਂ ਸਕਦੀ ਤੇ ਨਾ ਹੀ ਕਿਸੇ ਸਾਇੰਸ ਦੀ ਕਿਤਾਬ ਵਿੱਚ ਲਿਖਿਆ ਹੋਇਆ ਹੈ (ਜਿਹਾ ਕਿ ਸਾਡੇ ਵੱਡੇ ਉਸਤਾਦ Dr. Simonsen D.Sc. Imperial Chemist ਡੇਹਰਾਦੂਨ ਵਾਲੇ ਆਖਿਆ ਕਰਦੇ ਸਨ) ਪਰ ਜੇ ਇਸੇ ਗੱਲ ਨੂੰ ਅਸੀਂ ਬ੍ਰਹਮ-ਵਿਚਾਰ ਦੀਆਂ ਅੱਖਾਂ ਰਾਹੀਂ ਵੇਖੀਏ ਤਾਂ ਇਹੋ ਗੱਲ ਹੀ ਵਾਹਿਗੁਰੂ ਜੀ ਦੀ ਹਸਤੀ ਦਾ ਵੱਡੇ ਤੋਂ ਵੱਡਾ ਸਬੂਤ ਬਣ ਜਾਂਦਾ ਹੈ। ਕਿਉਂ ? ਜਿਨ੍ਹਾਂ ਗੁਰਮੁਖਾਂ ਨੂੰ ਇਸ ਭੇਦ ਦੀ ਸੋਝੀ ਹੋ ਗਈ ਹੈ ਉਹ ਗੇੜਾਂ ਤੇ ਚੱਕਰਾਂ ਨੂੰ ਛੱਡ ਉਸ ਸਰਬ ਏਕੇ ਵਲ ਵੇਖਦੇ ਹਨ, ਜਿਸ ਵਲ ਪ੍ਰਿਥਵੀ ਵੇਖਦੀ ਹੈ, ਤੇ ਪ੍ਰਕਰਮਾ ਕਰਦੀ ਹੈ ਤੇ ਜਿਸ ਵਲ ਸੂਰਜ ਧ੍ਰੂ ਆਦਿ ਵੇਖਦੇ ਹਨ। ਯਥਾ ਸ੍ਰੀ ਗੁਰੂ ਵਾਕ—

> ਪਰਪੰਚਿ ਵਿਆਪਿ ਰਹਿਆ ਮਨੁ ਦੋਇ॥
> ਥਿਰੁ ਨਾਰਾਇਣੁ ਕਰੇ ਸੁ ਹੋਇ॥ ੩॥...
> ਸਚੁ ਸਾਲਾਹੀ ਧੰਨੁ ਗੁਰਦੁਆਰੁ।
> ਨਾਨਕ ਦਰਿ ਘਰਿ 'ਏਕੰਕਾਰੁ'॥ ੪॥

(ਗਉੜੀ ਮ: ੧, ਅੰਗ ੧੫੩)

ਮੈਨੂੰ ਇਹ ਚੁੰਬਕ ਸੂਈਆਂ ਵਾਲੀ ਮਿਸਾਲ ਸਰਬ-ਹਉਮੈਂ ਤੇ ਭਿੰਨ-ਭਿੰਨ ਹਉਮੈ ਵਾਲੀ ਇਸ ਕਰ ਕੇ ਚੰਗੀ ਲੱਗਦੀ ਹੈ ਜੁ ਇੰਨ੍ਹਾਂ ਸੂਈਆਂ ਨੂੰ ਵੇਖ ਕੇ ਸਾਨੂੰ ਨਿਸਚਾ ਹੋ ਜਾਂਦਾ ਹੈ ਜੁ ਅੰਤ ਨੂੰ ਇਨ੍ਹਾਂ ਨੇ ਅਵੱਸ਼ ਉਤਰ-ਦੱਖਣ ਦਿਸ਼ਾ ਵਿੱਚ ਠਹਿਰਨਾ ਹੈ, ਤੇ ਹੋਰ ਮਿਸਲਾਂ ਵਿੱਚ ਰਤਾ ਕੁ ਮੁਗ਼ਾਲਤਾ ਟਿਕਿਆ ਹੀ ਰਹਿੰਦਾ ਹੈ। ਵੇਖੋ, ਜੇ ਅਸੀਂ ਆਖੀਏ ਜੁ ਵਾਹਿਗੁਰੂ ਤੇ ਸਾਡੇ ਵਿੱਚ ਜਲ ਤੇ ਮੱਛੀ ਵਾਲਾ ਸੰਬੰਧ ਹੈ ਤਾਂ ਫਿਰ ਵੀ ਮੱਛੀਆਂ ਇਧਰ-ਉਧਰ ਭਟਕਦੀਆਂ ਅਤੇ ਕਈ ਦਰਿਆ ਤੋਂ ਬਾਹਰ ਵੀ ਹੋ ਨਿਕਲਦੀਆਂ ਹਨ। ਇਸ ਕਰ ਕੇ ਇਹ ਉਦਾਹਰਨ ਸਾਨੂੰ ਠੀਕ ਤਰ੍ਹਾਂ ਪ੍ਰਸਪਰ ਸੰਬੰਧਤ ਨਹੀਂ ਕਰਦੀ। ਫਿਰ ਜੇ ਅਸੀਂ ਬੁਦਬਦੇ ਤੇ ਜਲ ਵਾਲਾ ਸੰਬੰਧ ਲਈਏ ਤਾਂ ਬੁਦਬੁਦਾ ਵਾਸਤਵ ਵਿੱਚ ਜਲ ਦਾ ਪੁੱਤਰ ਨਹੀਂ, ਜਲ ਤੇ ਵਾਯੂ ਦਾ ਸੰਬੰਧ ਹੈ। ਇਸੇ ਕਰਕੇ ਓਹ ਬੁਦਬੁਦਾ ਜਲ, ਤੇ ਪਵਣ ਦੋਹਾਂ ਵਿੱਚ ਟੁਟ ਕੇ ਲੀਨ ਹੋ ਜਾਂਦਾ ਹੈ। ਫਿਰ ਜੇ ਅਸੀਂ ਮਿਸਾਲ ਸਮੁੰਦਰ ਅਤੇ ਨਦੀਆਂ ਵਾਲੀ ਲਈਏ ਤਾਂ ਵੀ ਸਮੁੰਦਰ ਨਦੀਆਂ ਤੋਂ ਦੂਰ ਹੈ ਤੇ ਨਦੀਆਂ ਦੇ ਓਥੇ ਅੱਪੜਨ ਤੋੜੀ ਗੱਲ ਅੱਖਾਂ ਦੇ ਓਹਲੇ ਜੇਹੀ ਹੋ ਜਾਂਦੀ ਹੈ। ਪਰ ਔਹ ਵੇਖੋ ਮਿਕਨਾਤੀਸੀ ਸੂਈਆਂ ਆਪਣੇ ਹਉਮੈਂ ਰੂਪੀ ਕੇਂਦਰ ਦੇ ਇਰਦ-ਗਿਰਦ ਦੋ ਤਿੰਨ ਚੱਕਰ ਲਾ ਕੇ ਫਿਰ ਓਥੇ ਦੀਆਂ ਓਥੇ ਹੀ—ਸਰਬ ਹਉਮੈਂ ਦੀ ਇਕ-ਟਿਕਵੀਂ ਸੇਧ ਉਤਰ-ਦੱਖਣ ਵੱਲ! ਇਸੇ ਕਰ ਕੇ ਇਸ ਸੂਈ ਨੂੰ ਲੋਕੀਂ ਜੇਬਾਂ ਵਿੱਚ ਪਾ ਕੇ ਟੁਰਦੇ ਹਨ, ਸਮੁੰਦਰ ਜਾਣ ਵੇਲੇਂ ਲੋਕ

ਇਸ ਨੂੰ ਜਹਾਜ਼ਾਂ ਦੀ ਰਹਿਨੁਮਾਈ ਲਈ ਲੈ ਟੁਰਦੇ ਹਨ। ਬਸ ਇਹ ਹੈ ਸਰਬ ਆਪੇ ਤੇ ਹਉਮੀ-ਆਪਿਆਂ ਵਿੱਚ ਸੰਬੰਧ, ਇੰਝ ਹੈ ਵੱਡੇ (Power House) ਬਿਜਲੀ ਘਰ ਦਾ ਨਿਕੇ ਅਨੇਕ ਲਾਟੂਆਂ ਨਾਲ ਸੰਬੰਧ।

ਓਹੋ ਜਗਜੀਵਨ-ਪੁਰਖ ਹੀ ਤਾਂ 'ਅੰਤਰਜਾਮੀ' ਹੈ। ਉਹ ਅੰਦਰ ਵਸਣ ਵਾਲੀ 'ਜੋਤ', ਯਾ ਸੱਤਾ ਹੈ। ਓਹ ਹੈ ਤਾਂ ਹੋਰ ਕੁਝ ਹੈ, ਓਹ ਹੇਠਾਂ ਪਰੀਪੂਰਨ ਸੱਤਾ ਹੈ ਤੇ ਉਸ ਦੇ ਉਪਰ ਭਿੰਨ-ਭਿੰਨ ਤੱਤਾਂ ਦੇ ਭਿੰਨ-ਭਿੰਨ ਗਿਲਾਫ਼ ਹਨ—ਇਕ ਦੋ ਜਾਂ ਅਨੇਕ। ਵਾਸਤਵ ਵਿੱਚ ਓਹੋ 'ਰੂਹ' ਸਾਡੀ 'ਜੋਤ' ਯਾ 'ਨੂਰ' ਹੈ ਤੇ ਓਹੋ ਸਾਡਾ ਤਾਣ ਪ੍ਰਾਣ ਹੈ। ਉਸੇ ਦਾ ਸੁੱਚਾ ਹੁਕਮ ਤੇ ਸੱਚਾ-ਦੀਬਾਣ ਹੈ। ਜੋ 'ਹੁਕਮ' ਓਥੋਂ ਆਉਂਦਾ ਹੈ, ਓਹੋ ਜਗਤ ਵਿੱਚ ਹੋ ਵਰਤੀਂਦਾ ਹੈ। ਆਪ ਆਪਣੀ ਥਾਂ ਅਸੀਂ ਆਪਣੀਆਂ ਦਿਲ ਸੂਈਆਂ ਨੂੰ ਰਤਾ ਕੁ ਹਿਲਾਂਦੇ ਹਾਂ ਜੁ ਅਸੀਂ ਵੀ ਕੁਝ ਹਾਂ, ਪਰ ਇਹ ਨਹੀਂ ਪਤਾ ਜੁ ਸਾਡੀ ਹਿਰਦੇ ਸੂਈ ਦੇ ਢਿੱਡ ਵਿੱਚ ਉਸੇ ਦੀ ਹੀ 'ਦਮ' (ਰੱਸੀ) ਹੈ, ਜਿਸ ਕਰਕੇ ਉਸ ਵਾਹਿਗੁਰੂ ਨੂੰ 'ਦਮੋਦਰ' (ਦਮ+ਉਦਰ=ਢਿੱਡ ਵਿਚ Inertia ਦੀ ਰੱਸੀ) ਵੀ ਆਖਦੇ ਹਨ। ਤੇ ਦੂਜਾ ਉਸੇ ਵਾਹਿਗੁਰੂ ਦੀ ਤ੍ਰਾਣ-ਸਤਾ ਹੈ ਜਿਸ ਨਾਲ ਸਾਡੀ ਹਿਰਦੇ ਚੁੰਬਕ ਸੂਈ ਫਿਰ ਹੁਕਮ ਰੂਪੀ ਉੱਤਰ ਦੱਖਣ ਸੇਧ ਵਿਚ ਆ ਜਾਂਦੀ ਹੈ। ਤਾਂ ਹੀ ਤੇ ਉਸ ਨੂੰ 'ਸੂਤਰਧਾਰੀ' ਵੀ ਆਖਦੇ ਹਨ। ਚੇਤੰਨਤਾ ਦੀ ਗੁਪਤ-ਰੱਸੀ ਕਰ ਕੇ ਮਾਨੋ ਅਸੀਂ ਸਿਰ ਪੈਰ ਦੋਹਾਂ ਰਾਹੀਂ ਬੱਧੇ ਹੋਏ ਹਾਂ।

ਆਓ ਹੁਣ ਅਸੀਂ ਧਰਤੀ ਦੇ ਚੁੰਬਕ ਰਸ ਦਾ ਕਾਰਨ ਲਭੀਏ। (Why Earth is Amagnet?) ਇਸ ਦਾ ਉੱਤਰ ਹੈ ਜੁ ਇਸ ਕਰਕੇ ਸ੍ਰੀ ਵਾਹਿਗੁਰੂ ਜੀ (੧) ਏਕੰਕਾਰ ਹਨ। ਇਨ੍ਹਾਂ ਤੋਂ ਫਿਰ ਹਰ ਇਕ ਬ੍ਰਹਿਮੰਡ ਵਿੱਚ ਇਕ 'ਧ੍ਰੂ' ਹੈ। ਏਕੰਕਾਰ ਦਾ ਇਕ ਤਾਰਾ ਹੀ ਬ੍ਰਹਿਮੰਡ ਨੂੰ ਇਕ ਥਾਂ ਬੰਨ੍ਹ ਰਖਦਾ ਹੈ, ਜਿਸ ਦੇ ਇਰਦ-ਗਿਰਦ ਸਭ ਰਿਸ਼ੀ ਚੱਕਰ ਲਾਉਂਦੇ ਹਨ। ਇਸੇ ਧ੍ਰੂ ਦੀ ਏਕਤਾ ਦੇ ਨਾਲ ਸੇਧ ਲੈ ਕੇ, ਸ਼ਿਸਤ ਲੈ ਕੇ ਧਰਤੀ ਵੀ ਮਿਕਨਾਤੀਸ ਬਣ ਜਾਂਦੀ ਹੈ, ਕਿਉਂਕਿ ਸਾਰਾ ਬ੍ਰਹਿਮੰਡ ਵਾਸਤਵ ਵਿੱਚ ਤ੍ਰਾਣ (Force) ਦਾ ਖਿੱਚਿਆ ਹੋਇਆ ਇਕ ਅਦਭੁੱਤ ਨਵਾਰੀ ਪਲੰਘ ਹੈ, ਫਿਰ ਉਸ ਪ੍ਰਿਥਵੀ ਨੂੰ ਹੀ ਵੇਖ ਕੇ ਸਭ ਮਿਕਨਾਤੀਸੀ ਸੂਈਆਂ ਉਤਰ ਵਲ ਸਦਾ ਲਈ ਵੇਖਦੀਆਂ ਹਨ! ਸੁਖਮਤਾ ਦੇ ਦੇਸ਼ ਤੋਂ ਹੇਠਾਂ ਉਤਰ ਕੇ ਇਹ ਦਰਜੇ ਹੌਲੀ-ਹੌਲੀ ਏਕਤਾ ਨੂੰ ਬੰਨ੍ਹ ਰਖਦੇ ਹਨ।

ਉਹ ਏਕੰਕਾਰ ਅੱਖਾਂ ਤੋਂ ਉਹਲੇ ਛਿਪ ਕੇ ਆਪਣੇ ਵਾਤਿਸਰਾਏ ਧ੍ਰੂ ਨੂੰ ਥਾਪਦਾ ਹੈ ਜੋ ਉੱਪਰ ਵਲ ਸਥਿਤ ਬੈਠਾ ਹੈ। ਉਸ ਨੂੰ ਤਕ ਕੇ ਪ੍ਰਿਥਵੀ ਸਾਰੀ ਦੀ ਸਾਰੀ ਭਾਵੇਂ ਅਨੇਕਾਂ ਚੱਕਰ ਸੂਰਜ ਦੇ ਇਰਦ-ਗਿਰਦ ਲਾਉਂਦੀ ਹੈ ਪਰ ਆਪਣੀ ਸਿਰੀ ਉੱਤਰੀ ਸਿਰੇ (North Pole) ਨੂੰ ਧ੍ਰੂ ਦੇ ਚਰਨ-ਕਮਲਾਂ ਵੱਲ ਹੀ ਰੱਖਦੀ ਹੈ ਤੇ ਉਸ ਨੂੰ ਹੀ ਵੇਖ ਹੋਰ ਦੁਨੀਆਂ ਦੀਆਂ ਸਾਰੀਆਂ ਮਿਕਨਾਤੀਸੀ ਸੂਈਆਂ ਆਪਣਾ ਰੁੱਖ਼ ਵੀ ਉਧਰ ਹੀ ਰੱਖਦੀਆਂ ਹਨ। ਤਾਂ ਪਤਾ ਲਗਾ ਜੁ ਧਰਤੀ ਇਸ

ਕਰਕੇ ਮਿਕਨਾਤੀਸ (ਚੁੰਬਕ-ਰਸ) ਭਰੀ ਹੈ ਕਿਉਂਕਿ ਉਹ ਧ੍ਰ ਨਾਲ ਸੰਬੰਧਤ ਹੈ ਤੇ ਧ੍ਰ ਅੱਗੋਂ ਏਕੰਕਾਰ ਨਾਲ।

ਹੁਣ ਅਸਾਂ ਵੇਖਣਾ ਹੈ ਜੋ ਕਿ ਇਸ ਪ੍ਰਿਥਵੀ ਦਾ ਅੱਗੋਂ ਇਸ ਦੇ ਉਪਰ ਟੁਰਨ ਵਾਲੇ ਤੇ ਚਮੜਿੱਤੂ (Fixed) ਪ੍ਰਾਣੀਆਂ ਨਾਲ ਵੀ ਸੰਬੰਧ ਹੈ। ਇਸ ਦਾ ਉੱਤਰ ਸਾਨੂੰ ਪ੍ਰਿਥਵੀ ਰੂਪੀ ਚੁੰਬਕ ਤੇ ਮਿਕਨਾਤੀਸੀ ਸੂਈਆਂ ਤੋਂ ਮਿਲੇਗਾ।

ਵੇਖੋ ਭਾਵੇਂ ਪ੍ਰਿਥਵੀ ਚੁੰਬਕ ਨੂੰ ਵੇਖ ਕੇ ਸਭ ਸੂਈਆਂ ਉੱਤਰ ਦੱਖਣ ਦਿਸ਼ਾ ਵਿੱਚ ਸਿਧੀਆਂ ਹੋ ਜਾਂਦੀਆਂ ਹਨ ਪਰ ਫਿਰ ਵੀ ਉਹਨਾਂ ਨੂੰ ਰਤਾ ਕੁ ਆਪਣੇ ਕੇਂਦਰ ਦੇ ਇਰਦ-ਗਿਰਦ ਚੱਕਰ ਮਾਰਨ ਦੀ ਖੁਲ੍ਹ ਹੈ। ਪਰ ਸੋਚਣ ਵਾਲੀ ਗੱਲ ਤਾਂ ਇਹ ਹੈ ਕਿ ਇਨ੍ਹਾਂ ਸੂਈਆਂ ਦਾ ਢਿੱਡ (ਸੈਂਟਰ) ਇਕ ਪਾਸੇ ਬੱਝਾ ਹੈ, ਦੂਜੇ ਪਾਸੇ ਪ੍ਰਿਥਵੀ-ਖਿੱਚ ਨਾਲ ਉਨ੍ਹਾਂ ਦੀ ਅੰਤਮ-ਅਵਸਥਾ ਉੱਤਰ-ਦੱਖਣ ਵਾਲੀ ਬੱਝੀ ਹੋਈ ਹੈ, ਇਸ ਕਰਕੇ ਥੋੜ੍ਹੀ ਦੇਰ ਮੁੜ ਤੁੜ ਕੇ ਉਨ੍ਹਾਂ ਨੇ ਫਿਰ ਉਥੇ ਦਾ ਉਥੇ ਹੀ ਆਉਣਾ ਹੈ। ਇਸ ਤਰ੍ਹਾਂ ਸਭ ਸੰਸਾਰ ਦੇ ਜੀਵਾਂ ਦਾ ਅੰਤ ਤਾਂ ਵਾਹਿਗੁਰੂ ਦੇ 'ਹੁਕਮ' ਨਾਲ ਜੁੜਨਾ ਹੈ, ਪਰ ਕੁਝ ਥੋੜ੍ਹੀ ਦੇਰ ਲਈ ਹਉਮੈਂ ਦੇ ਕੇਂਦਰ ਦੇ ਇਰਦ-ਗਿਰਦ ਅਸੀਂ ਚੱਕਰ ਲਗਾਣ ਦੇ ਸਮਰੱਥ ਹਾਂ, ਜੀਕਣ ਮਿਕਨਾਤੀਸੀ ਸੂਈਆਂ। ਪਰ ਮੁੜ-ਤੁੜ ਕੇ ਅਸਾਂ ਫਿਰ ਉਥੇ ਹੀ ਆਉਣਾ ਹੈ, ਠੋਕਰਾਂ ਖਾ ਕੇ, ਭੰਬਲਭੂਸੇ ਖਾ ਕੇ, ਹੇਰ-ਫੇਰ ਮਾਰ ਕੇ, ਆਵਾਗਵਣ ਦਾ ਚੱਕਰ ਚਲਾ ਕੇ। ਤੇ ਇਹ ਭਵਾਟੀਆਂ ਕੌਣ ਦੇਂਦਾ ਹੈ ? ਉਹ ਆਪ—

੧. ਸਰਬ ਨਿਰੰਤਰਿ ਏਕੋ ਜਾਗੈ॥
ਜਿਤੁ ਜਿਤੁ ਲਾਇਆ ਤਿਤੁ ਤਿਤੁ ਕੋ ਲਾਗੈ॥

(ਸੂਹੀ ਮ: ੫, ਅੰਗ ੭੪੩)

੨. ਇਕੋ ਹੁਕਮੁ ਵਰਤਦਾ ਏਕਾ ਸਿਰਿ ਕਾਰਾ॥
ਆਪਿ ਭਵਾਲੀ ਦਿਤੀਅਨੁ ਅੰਤਰਿ ਲੋਭੁ ਵਿਕਾਰਾ॥ (ਅੰਗ ੪੨੫)

ਅਸਾਂ ਇਸ ਝਾਂਕੀ ਵਿੱਚ ਵਾਹਿਗੁਰੂ ਜੀ ਦੇ 'ਜਗ ਜੀਵਨ' ਰੂਪ ਨੂੰ ਨਿਰੂਪਨ ਕਰਨ ਦੀ ਕੋਸ਼ਿਸ਼ ਕੀਤੀ ਹੈ—

(੧) ਸੰਸਾਰ ਇਸ ਕਰਕੇ ਜੀਂਦਾ ਹੈ ਜੁ ਉਸ ਵਿੱਚ ਇਕ ਖਿਲਰੀ ਹੋਈ ਪਰੀਪੂਰਨ 'ਜੋਤ' ਹੈ, ਜੋ ਜਗਤ ਨੂੰ ਜਿਵਾਲ ਰੱਖਦੀ ਹੈ, ਤਾਂ ਹੀ ਤੇ ਉਹ 'ਜਗ ਜੀਵਨ ਜੋਤ' ਹੈ।

(੨) ਇਹ 'ਜਗ ਜੀਵਨ ਜੋਤ' ਸਾਰੇ ਸੰਸਾਰ ਅੰਦਰ ਇੰਞ ਕੰਮ ਕਰਦੀ ਹੈ ਜੀਕਣ ਸਾਡੇ ਅੰਦਰ ਸਾਡੀ। ਇਸ ਕਰ ਕੇ ਸਾਰਾ ਸੰਸਾਰ ਵਾਸਤਵ ਵਿੱਚ 'ਇਕ' ਹੈ। ਓਹੋ 'ਏਕੰਕਾਰ' ਹੈ, ਜੋ ਅੰਦਰ-ਬਾਹਰ ਰਲ ਕੇ ਇਕ ਸਮੁੱਚੀ-ਸੱਤਾ ਹੈ, ਜੋ ਆਪਣੇ ਆਪ ਨੂੰ ਸੰਭਾਲਦੀ, ਵਿਚਾਰਦੀ ਤੇ ਸਦਾ ਸਦਾ ਸਾਵਧਾਨ ਰੱਖਦੀ ਹੈ।

(੩) ਅਲਪਗ-ਜੀਵ ਆਪਣੇ ਆਪ ਨੂੰ ਸੰਭਾਲ ਨਹੀਂ ਸਕਦੇ, ਆਪਣੇ

ਆਪ ਨੂੰ ਚਿਰੰਜੀਵ ਨਹੀਂ ਰੱਖ ਸਕਦੇ। ਜਗਜੀਵਨ ਪੁਰਖ ਜੀ ਨਿੱਤ ਨਵੇਂ ਰੰਗ ਬਦਲਦੇ ਹਨ ਤੇ ਸਦਾ ਸਦਾ ਹੀ ਸਾਵਧਾਨ ਹਨ। ਇਸੇ ਕਰ ਕੇ ਉਹ 'ਅਕਾਲ' ਪੁਰਖ ਹਨ। ਕਾਲ ਅਕਾਲ-ਪਿਤਾ ਦੀ ਨਿਤ-ਨਵੀਂ ਬਰਦੀ ਹੈ।

(੪) ਅਕਾਲ ਰੌ ਵਿੱਚ ਅਨੇਕਾਂ ਤਰਦੀਆਂ ਚੇਸ਼ਟਾਵਾਂ (Floating Ideas) ਮੌਜੂਦ ਹਨ। ਜਦ ਤਕ ਉਹ ਵਾਸ਼ਨਾਵਾਂ ਗੁਪਤ ਹਨ, ਤਦ ਤਕ 'ਬਾਣੀ' ਰੂਪ ਹਨ, 'ਗੁਰ-ਉਪਦੇਸ਼' ਬਣ ਪ੍ਰਗਟ ਹੋ ਜਾਂਦੀਆਂ ਹਨ। ਸਾਰਾ ਸੰਸਾਰ ਹੀ ਵਾਸਤਵ ਵਿੱਚ ਵਾਹਿਗੁਰੂ ਜੀ ਦੀ ਪ੍ਰਗਟ ਹੋਈ (ਬੇਖਰੀ) 'ਬਾਣੀ' ਹੈ ਤੇ ਉਹ ਆਪ ਨਿਰਾਮਲ ਚੇਸ਼ਟਾ ਹਨ ਜੋ ਲਿਖਣ, ਪੜ੍ਹਨ, ਚਿਤਰਣ ਤੋਂ ਬਾਹਰ ਹਨ।

(੫) ਅਲਪੱਗ-ਜੀਵ ਇਸ ਸਰਬੱਗ-ਸੱਤਾ ਨਾਲ ਉਹੋ ਸੰਬੰਧ ਰੱਖਦੇ ਹਨ ਜਿਹੜਾ ਕਿ (Power House) ਬਿਜਲੀ ਘਰ ਦਾ ਨਿੱਕੀਆਂ ਚੁੰਬਕ-ਸੂਈਆਂ ਨਾਲ ਹੈ, ਜੋ ਭਾਵੇਂ ਰਤਾ ਕੁ ਇਧਰ-ਉਧਰ ਫਿਰਦੀਆਂ ਹਨ, ਪਰ ਅੰਤ ਨੂੰ ਮੁੜ-ਤੁੜ ਕੇ ਉੱਤਰ-ਦੱਖਣ ਦਿਸ਼ਾ ਵਿੱਚ ਤੱਤਪਰ ਹੋ ਜਾਂਦੀਆਂ ਹਨ, ਕਿਉਂਕਿ ਅਲਪੱਗ ਜੀਵ 'ਦਮੋਦਰ-ਪੁਰਖ ਦੀ ਕਾਲ-ਰੱਸੀ' (ਦਮ) ਨਾਲ ਇਕ ਪਾਸਿਓਂ ਬੱਝੇ ਹੋਏ ਹਨ ਤੇ ਦੂਜੇ ਪਾਸੇ ਅਕਾਲੀ-ਹੁਕਮ ਨਾਲ।

(੬) ਵਾਹਿਗੁਰੂ ਜੀ ਦਾ 'ਹੁਕਮ' ਅੰਦਰੋ ਅੰਦਰ ਹਰ ਪ੍ਰਾਣੀ ਨੂੰ ਇੰਞ ਪਹੁੰਚਦਾ ਹੈ ਜੀਕਣ ਵੱਡੇ ਤਾਰ-ਘਰ ਦੀ ਘਲੀ ਹੋਈ ਤਾਰ ਅੱਗੋਂ ਅਨੇਕਾਂ ਛੋਟਿਆਂ ਤਾਰ-ਘਰਾਂ ਵਿੱਚ ਅੰਦਰੋ-ਅੰਦਰ ਪਹੁੰਚਦੀ ਹੈ। ਸਭ ਹਿਰਦੇ ਰੂਪੀ ਤਾਰ-ਘਰਾਂ ਨੂੰ ਜੋੜਨ ਵਾਲੀ ਬੇਤਾਰ ਤਾਰ 'ਨਾਮ' ਹੈ।

(੭) ਪ੍ਰਿਥਵੀ ਮੋਈ ਹੋਈ ਨਹੀਂ ਸਗੋਂ ਚੇਤੰਨ ਹੈ (ਜੀਕਣ ਕਿ ਚੁੰਬਕ ਵਿੱਦਿਆ ਦੱਸਦੀ ਹੈ)। ਉਸ ਦਾ ਇਕ ਸਿਰਾ ਸਦਾ ਸਦਾ ਧ੍ਰੂ ਦੇ ਚਰਨ ਕਮਲਾਂ ਵੱਲ ਤੱਤਪਰ ਹੈ। ਕਿਉਂ ? ਇਸ ਕਰ ਕੇ ਜੁ ਉਹ 'ਜਗ ਜੀਵਨ ਸੱਤਾ' ਇਸੇ ਅੰਦਰ ਵੜ ਕੇ 'ਏਕੰਕਾਰ' ਦੀ ਚੇਤਾਵਨੀ ਕਰਾ ਰਹੀ ਹੈ।

(੮) ਕਾਲ ਕੀ ਹੈ ? ਇਹ ਸਿਨਮਾ ਵਾਂਗ ਚੇਤਨਤਾ-ਪੁੰਜ, ਚੇਸ਼ਟਾ-ਸਰੰਨ, ਹੁਕਮ-ਨਿਪੁੰਨ ਫ਼ਿਲਮ ਹੈ। 'ਨਾਮ' ਇਸ ਫ਼ਿਲਮ ਨੂੰ ਫਿਰਾਣ ਵਾਲੀ ਚਰੱਖੜੀ ਹੈ ਤੇ ਪਰਪੰਚ ਉਹ ਪੰਚ ਭੂਤਕੀ ਚਾਦਰ ਹੈ ਜਿਸ ਉਪਰ ਰੰਗ ਬਰੰਗੇ ਚਿੱਤਰ ਪੈਂਦੇ ਹਨ। ਇਸ ਕਰ ਕੇ ਅਕਾਲ ਪੁਰਖ ਦੀ 'ਕਾਲ' ਇਕ ਵਚਿੱਤਰ ਰੰਗ ਬਰੰਗੀ ਫ਼ਿਲਮ ਹੈ।

(੯) ਇਹ ਸਿਨਮਾ ਆਪਣੇ ਆਪ ਚਲਦਾ ਹੈ, ਕਿਉਂਕਿ ਇਸ ਵਿੱਚ ਆਪ ਸੰਭਾਲਣ ਦੀ ਸੱਤਾ ਹੈ।

(੧੦) ਉਸ ਅਗੰਮਵੀਂ 'ਹੁਕਮ' ਨੂੰ ਮੰਨਣਾ ਤੇ ਆਪਣੀਆਂ ਹਿਰਦੇ ਦੀਆਂ ਸੂਈਆਂ ਨੂੰ ਅਟੱਲ 'ਧਰੂ'-ਸੂਈ ਵਲ ਲਗਾਈ ਰੱਖਣਾ ਹੀ ਮੁਕਤੀ ਦੀ ਜੁਗਤੀ ਅਰ ਗੁਰਮਤ ਦੀ ਕੁੰਜੀ ਹੈ।

# ਕਾਵਿ ਅੰਕ

# ਸਰਬ-ਸਾਂਝੀ ਝਾਕੀ

## ੳ ਸੋਹਣਿਆ !

### O BEAUTY OF BEAUTIES !!

### ਤੈਂਡੀ ਤਾਂਘ ਤੇ ਮਾਂਗ

ੳ ਸੋਹਣਿਆ, ਮੋਹਣਿਆ, ਜਗਮੋਹਣਿਆ, ਤੈਂਡੀ ਗਾਥਾ ਅਕੱਥ, ਪਰ ਫਿਰ ਵੀ ਆਈ ਅੱਜ ਮੇਰੇ ਹੱਥ! ਮੈਂ ਨਹੀਂ ਜਾਣਦਾ ਤੇ ਨਹੀਂ ਚਾਂਹਦਾ ਜੇ ਇਸ ਅਣਡਿਠੜੇ ਨੂੰ ਅੱਖਾਂ ਅੱਗੇ ਲਿਆਵਾਂ ਪਰ ਅੱਜ ਅੱਖ ਵਿੱਚ ਕੋਈ ਹੋਰ ਅੱਖ ਏ, ਕੰਨ ਵਿੱਚ ਕੋਈ ਬਿਅੰਨੜਾ ਕੰਨ ਏ, ਤੇ 'ਆਪਣਾ ਆਪ' ਤੈਨੂੰ ਵੇਂਹਦਾ, ਚਖਦਾ, ਤਾੜਦਾ, ਤੇ ਤੈਨੂੰ ਸਲਾਂਹਦਾ ਏ, ਹਾਂ ਆਪਣੇ ਆਪ, ਬਿਨ ਆਖੇ, ਬਿਨ ਹਿਲਾਏ, ਬਿਨ ਫੁਰਮਾਏ ! ਅੰਦਰ ਕੋਈ ਧ੍ਰੂ ਏ ਤੇ ਬਿਨ ਦੇਖੇ ਰਹਿ ਨਹੀਂ ਸਕਦਾ! ੳ ਜਗ-ਚਿਤਰਾ ਵਚਿਤ੍ਰਾ ਆ ਵੜ, ਆ ਵੜ ਮੈਂਡੀ ਦਾਨੀ-ਨਿਦਾਨੀ ਅੰਦਰ, ਤਾਂ ਜੋ ਮੈਂ ਤੈਂਡੇ ਵਡਾਨੜੇ ਦੇ ਗੁਣ ਗਾਵਾਂ... ਗਾਵਾਂ ਹੀ ਗਾਵਾਂ ਤੇ ਕਦੇ ਨਾ ਥਕਾਵਾਂ! ... ਆ ਆ ਆ... ਢਿਲ ਨਾ ਲਾ... ਇਉਂ ਅਰਜ਼ੋਈਆਂ ਕਰੇਂਦਿਆਂ ਭਾਵੇਂ ਕਈ ਸਾਲ (ਸ਼ਾਇਦ ਕਈ ਯੁਗ) ਬੀਤ ਗਏ ਹੋਣਗੇ, ਪਰ ਇਕ ਸੁਹਾਵਣੇ ਸਮੇਂ ਤੇ ਸੁਭਾਗਣੇ ਦਿਨ ਅੱਖਾਂ ਵਿੱਚ ਸਰੂਰ ਆਇਆ ਤੇ ਫਿਰ ਕਾਨੀ ਵਿੱਚ ਨੂਰ ਆਇਆ—ਫਿਰ, ਪਤਾ ਨਹੀਂ ਕੀ ਫ਼ਤੂਰ ਆਇਆ, ਮੈਂ ਬਸ ਕਾਨੀ ਹੀ ਕਾਨੀ ਸਾਂ, ਤੇ ਲਿਖਣ ਵਾਲਾ ਪਤਾ ਨਹੀਂ ਕੀ ਜਿੰਦ ਜਾਵਦਾਨੀ ਸੀ। ੳ ਦਿਨੋ, ੳ ਰਾਤੋ, ੳ ਘੜੀਓ, ੳ ਮਿੱਟੋ, ਤੁਸੀਂ ਮਿਠੇ ਹੋ, ਤੁਸਾਂ ਰਲ-ਮਿਲ ਕੇ ਉਹ ਚਾਖ ਚਖੀ ਤੇ ਉਸ ਚਾਖ ਨੂੰ ਇਹਨਾਂ ਪੇਤਲੇ ਅੱਖਰਾਂ ਵਿੱਚ ਵਰੋਲਿਆ ਤੇ ਅਮਿਉ-ਝਕੋਲਿਆ! ੳ ਜਿੰਦੇ-ਥਿੰਦੀਏ, ਤੂੰ ਧੰਨ ਧੰਨ ਏਂ, ਜਿਸ ਮੈਂਡਾ ਲਾਲਣ ਡਿਠਾ—ਹੁਣ, ਰਾਤੇ ਵੀ ਦਿਨ ਏ, ਤੇ ਦਿਨੇ ਵੀ ਈਦ ਏ ਤੇ ਹਰ ਘੜੀ ਰਾਗ-ਰਤਨ ਪ੍ਰਵਾਰ ਪਰੀਆਂ ਨਚਦੀਆਂ ਜਾਪਦੀਆਂ ਹਨ, ਨਹੀਂ ਓਹਨਾਂ ਦੇ ਹੀ ਗਾਏ ਹੋਏ ਸੋਹਿਲੇ ਹੀ ਹਨ ਇਹ ਨਵ-ਜੰਮੇ ਦਿਲ-ਤਰੰਗ, ਇਹ ਰਸ-ਭਿਨੜੇ ਲਿਸ਼ਕਾਰੇ ਤੇ ਪ੍ਰੇਮ-ਦੀਦਾਰੇ!

### ਮੈਂ ਕੀ ਵੇਹਨਾ ਹਾਂ ?

### ਚਾਨਣ ਹੀ ਚਾਨਣ ! ਤੇ ਸਭ ਬੂਹੇ ਖੁਲ੍ਹੇ !

ਮੈਂ ਕੀ ਵੇਹਨਾ ਹਾਂ ? ਮੈਂ ਇਹ ਵੇਹਨਾ ਹਾਂ, ਜੁ ਪਵਨ ਅਤੇ ਤਿੰਨ ਭਵਨ ਮੇਰੇ ਅੰਗ ਸੰਗੀ ਹਨ। ਮੈਂ ਘਰ-ਘਰ ਜਾਵਾਂ, ਪਵਣ ਮੈਨੂੰ ਆਪਣਾ ਹੀਆ ਫਰੋਲ ਕੇ ਦੱਸਦੀ ਏ ਤੇ ਮੈਨੂੰ ਅਮਿਉ ਝਕੋਲੇ ਦੇਂਵਦੀ ਏ, ਸੰਤਰੰਗੀ ਪੀਂਘ ਮੇਰਾ ਹਿੰਡੋਲਾ ਵੇ

ਜਿਸ ਵਿੱਚ ਲੇਟ ਕੇ ਹੂਟੇ ਹੂਟਦਾ ਹਾਂ, ਸੂਰਜ ਮੈਨੂੰ ਗਰਮਾਂਵਦਾ, ਫਿਰ ਮੈਨੂੰ ਨੂਰ ਨੁਹਾਂਵਦਾ ਏ, ਚੰਨ ਮੇਰੇ ਮਨ ਨੂੰ ਬੰਨ੍ਹਦਾ ਤੇ ਪੁੱਟਦਾ ਏ, ਜਲਾਂ ਵਿਚ ਥਲ ਤੇ ਥਲਾਂ ਵਿੱਚ ਹਰਿਆਵਲ ਟੈਹ ਟੈਹ ਕਰਦੀ ਦਿੱਸਦੀ ਏ, ਭੱਖਦੀ ਰੇਤ ਵਿੱਚ ਵੀ ਮੇਰੇ ਵਾਸਤੇ ਅਨੂਠੜੇ ਜਹੇ ਰੇਡੀਉ-ਸੁਨੇਹੜੇ ਹਨ, ਰੁੱਤਾਂ ਮੈਨੂੰ ਦਾਅਵਤਾਂ ਆਖਦੀਆਂ ਤੇ ਇਤਰਾਂ ਨਾਲ ਨੁਹਾਂਦੀਆਂ ਹਨ—

ਕਵਨ ਕੋ ਕਲੰਕ ਰਹਿਓ ਰਾਮ ਨਾਮ ਲੇਤ ਹੀ॥

ਓ ਮੇਰੇ ਸਤਿਗੁਰਾ, ਮੈਂ ਤੇਰੇ ਕੇਹੜੇ ਕੇਹੜੇ ਗੁਣ ਗਾਵਾਂ, ਹੁਣ ਰੋਮ-ਰੋਮ ਇਹੋ ਹੀ ਗਾਵਾਂ, ਨਿਤ ਧਿਆਵਾਂ—

**ਬਾਹਰ ਢੂੰਡਨ ਤੇ ਛੂਟ ਪਰੇ ਅਬ !**

ਬਾਹਰ ਢੂੰਡਨ ਤੇ ਛੂਟ ਪਰੇ ਅਬ,
ਸ੍ਰੀ ਸਤਿਗੁਰ ਸ਼ਬਦ ਸੁਣਾਇਆ ਥਾ।
ਖੰਡ ਬ੍ਰਹਮੰਡ, ਇਸ ਪਿੰਡ, ਇਕ-ਲੋਈ,
ਘਟਿ ਘਟਿ ਨਾਦ ਬਜਾਇਆ ਥਾ।
ਦੀਨ ਦਇਆਲ ਭਰੋਸੇ ਤੇਰੇ,
ਸਭ ਪ੍ਰਵਾਰ ਲੇ ਸਿਧਾਇਆ ਥਾ।
ਤੀਨ ਭਵਨ ਮੇਂ ਤੇਰੇ ਹੀ ਤਾਨਾ,
ਪੇਖ ਪੇਖ ਬਿਗਸਾਇਆ ਥਾ। ੧
ਜਗ ਮਗ, ਜਗ ਮਗ, ਰਗ ਰਗ ਵਿਚ ਸਭ,
ਹਰਨ-ਭਰਨ ਹੋਇ ਆਇਆ ਥਾ
ਦੁਖ ਨਾਠੇ, ਸੁਖ ਆਏ ਸਮਾਏ,
ਅਨੰਦ ਅਨੰਦ ਗੁਨ ਗਾਇਆ ਥਾ।
ਗਹਿ ਭੁਜਾ ਗੁਰ ਦੂਪ ਤੇ ਕਾਢਿਉ,
ਦਹਿਦਿਸ-ਜੋਤ ਜਗਾਇਆ ਥਾ।
ਮੈਂ ਬਲਿਹਾਰੀ ਸ੍ਰੀ ਸਤਿਗੁਰ ਅਪਨੇ,
ਨਖ ਸਿਖ 'ਨਾਮ' ਚੁਖਾਇਆ ਥਾ।੨
'ਨਾਮ' ਕੀ ਨਈਆ ਜਬ ਸੇ ਪਾਈ,
ਭਵ ਸਾਗਰ ਪਾਰ ਕਰਾਇਆ ਥਾ।
ਅਰਸ਼ ਫ਼ਰਸ਼ ਮੇਂ ਤਾਨਾ ਸਾ ਤਨਿਆ,
ਉਹਾਂ ਹੀ ਸੇਜ ਬਿਛਾਇਆ ਥਾ।
ਅਬ ਰਾਤ ਨਹੀ ਵਾਰੀ, ਦਿਨ ਨਹੀਂ ਵਾਰਾ
ਬਿਸਮੋ ਬਿਸਮ ਸਮਾਇਆ ਥਾ।
ਧੰਨ ਗੁਰਦੇਵ ਮੁਕਤ ਕੇ ਦਾਤੇ,
ਰੋਮ ਰੋਮ ਸੋਮ ਪਾਇਆ ਥਾ। ੩

ਸੁਰਿਨਰ, ਮੁਨਿਜਨ, ਕੋਟ ਤੇਤੀਸਾ,
ਡੇਰਾ ਤੋ ਘਟ ਮੇਂ ਆ ਜਮਾਇਆ ਥਾ।
ਅੰਤਰ ਏਕੋ ਬਾਹਰ ਭੀ ਏਕੋ,
ਤੋਹਿ ਬਿਨ ਅਵਰ ਨਾ ਪੇਖਾਇਆ ਥਾ।
ਸਰਬ-ਘਟਾਂ ਮੇਂ ਏਕੋ ਹੀ ਧਾਗਾ,
ਨੂਰ-ਬੂਰ ਓਹਾਂ ਚੋਆਇਆ ਥਾ।
ਓ ਗੁਣਨਿਧ, ਬਖਸ਼ਿੰਦ ਗੁਰੁ ਮੇਰੇ,
ਪਰਸ ਸਰਸ ਸਹਜ ਸਮਾਇਆ ਥਾ। ੪

ਔਗਣ ਮੇਰੇ ਕੋਇ ਨਾ ਚਿਤਾਰੇ,
ਰੰਗ ਮਹਿਲੀਂ ਲੈ ਧਾਇਆ ਥਾ।

ਲਾਲ ਰੰਗੀਲਾ ਲਾਲਣ ਮੈਂਡਾ,
ਮੋਹਿ ਪਕੜ ਘਰੁ ਲਾਇਆ ਥਾ।
'ਸੋਦਰੁ' ਅਗੇ 'ਸੋਦਰੁ' ਪਾਛੇ,
ਸੁਵਰਨ-ਵਰਨ ਇਹ ਕਾਇਆ ਥਾ।
'ਨਾਮੁ' ਬਿਨਾ ਅਵਰ ਨਾ ਲਾਗੋ ਠੀਕੋ,
'ਨਾਮੀ ਨਾਮੁ' ਜਪਾਇਆ ਥਾ। ੫

ਓ ਸੋਮ ਨਾਲ ਰੋਮ-ਰੋਮ ਧੋਵਦੀਆਂ ਜਾਪਦੀਆਂ ਹਨ। ਮੈਂ ਪੱਥਰਾਂ ਵਿੱਚ ਮੋਮ ਤੇ ਮੋਮ ਵਿੱਚ ਸੋਮ। ਨਦੀਆਂ ਛਲਾਂਗਾਂ ਮਾਰਦੀਆਂ ਵੇਂਹਦਾ ਹਾਂ ਨਿਮਖ ਨਿਮਖ ਵਿੱਚ ਕੋਈ ਗੁੜ੍ਹੜੇ ਪ੍ਰਨਾਲੇ ਹਨ ਤੇ ਉਹਨਾਂ ਵਿੱਚ ਡੁਬਕੀਆਂ ਮਾਰਦਾ ਤੇ ਨਖਸ਼ਿਖ ਡੁਬਿਆ ਜਾਵਨਾ ਹਾਂ। ਕੋਈ ਘੜੀ ਨਹੀਂ, ਕੋਈ ਮਿੰਟ ਨਹੀਂ, ਕੋਈ ਸਕਿੰਟ ਨਹੀਂ ਜੋ ਮੇਰੇ ਵਾਸਤੇ ਰਸ-ਗੁਧੀ ਚੂਰੀ ਯਾ ਕੜਾਹ ਪ੍ਰਸਾਦ ਨਾ ਲਿਆਵੇ! ਓ ਮਿੰਟੋ! ਤੁਸੀਂ ਕਦੀ ਕਖ-ਹੌਲੇ, ਪਰ ਅਜ ਕੇਹੇ ਸੁਖ ਹੋਏ ਭਰੋਲੇ ਬਣ ਗਏ ਹੋ, ਮੈਂ ਤੁਸਾਂ ਵਿੱਚ ਤੇ ਤੁਸੀਂ ਮੇਰੇ ਵਿੱਚ ਡੁਬ ਜਾਂਵਦੇ ਹੋ—ਤੁਸੀਂ ਤੇ ਮੈਂ ਅੱਜ ਘਿਉ-ਖਿਚੜੀ! ਓ ਚੰਨਾ! ਤੇਰੇ ਅਮਿਓ-ਛੰਨੇ ਹੁਣ ਮੈਂ ਨਿਤ-ਨਿਤ ਪੀਵਨਾ ਹਾਂ, ਤਾਹੀਓਂ ਤਾਂ ਸਦੀਵ ਸੀਤਲ ਥੀਵਨਾ ਹਾਂ—ਤੇ ਤੈਂ ਵਾਂਙ ਉਤੇ ਥਲੇ ਮੇਰੀਆਂ ਹੀ ਹਨ ਸਭ ਛਾਵਣੀਆਂ : ਨਿਘੇ-ਨਖੱਤਰ ਜਿਥੇ ਮੈਂ ਇਹਨਾਂ ਪਟਰਾਣੀਆਂ ਨਾਲ ਨਿੱਠ ਬਹਿਨਾ ਹਾਂ ਤੇ ਤੁਸਾਂ ਨਾਲ ਛੋਪੇ ਪਾਵਨਾ ਹਾਂ! ਓ ਮਿਠ ਮਿਠੀਓ ਰਾਤੋ, ਤੁਸੀਂ ਮਾਖਿਓਂ ਮਿਠੀਆਂ ਹੋ, ਤੁਸਾਂ ਤੇ ਮੈਂ ਰਲ ਮਿਲ ਕੇ ਲਾਲਣ ਦੀ ਖੀਰ ਖਾਧੀ ਏ ਤੇ ਉਹ ਖੀਰ ਹੁਣ ਸਦਾ ਲਈ ਸਾਡੀਆਂ ਤੁਹਾਡੀਆਂ ਮੁੱਛਾਂ ਨਾਲ ਲਿਬੜੀ ਹੋਈ ਏ—ਤੁਹਾਡੀਆਂ ਸਾਡੀਆਂ ਪੰਜੇ ਉਂਗਲਾਂ ਹੁਣ ਘਿਓ ਵਿਚ! ਓ ਰਸਭਿਨੜੇ ਹੂਟਿਓ, ਅਖੂਟਿਓ, ਹੁਣ ਤੁਸੀਂ ਕਿਰਨ ਮਕਿਰਨੀ ਕਰਦੇ ਆਵੋ, ਤੇ ਮੈਂ ਨਾਲ ਇਉਂ ਚਿੰਬੜ ਜਾਵੋ ਜਿਓਂ

ਮਾਖਿਓਂ-ਲਿਬੜੇ ਸਰੀਰ ਲਗਣ! ਓ ਜਗ ਮਗ ਕਰਦੀਓ ਰਾਤੋ! ਤੁਸਾਂ ਨਾਲ ਮੈਂ ਗਾਵਾਂ ਤੇ ਹਰੀਆਂ ਭਰੀਆਂ ਬੋਤਲਾਂ ਵੰਡਾਵਾਂ! ਓ ਤ੍ਰੇਲ ਤੁਪਕਿਓ! ਓ ਰਸ-ਫੜੂਕਿਓ! ਮੈਂ ਤੁਸਾਂ ਵਿੱਚ ਤੇ ਤੁਸੀਂ ਮੈਂ ਵਿੱਚ—ਮੇਰੇ ਸ਼ੀਸ਼ੇ ਤੁਸੀਂ ਤੇ ਤੁਸਾਂ ਦੇ ਹੱਥ ਆਰਤੀ ਮੈਂ—ਅਸਾਂ ਤੁਸਾਂ ਵਿੱਚ ਇਕੋ ਨੂਰ-ਬੂਰ ਕਿਰ ਕਿਰ ਪਵੇ ਤੇ ਰਹਵੇ! ਓ ਛਾਨਣਿ-ਛੋਕੀਏ, ਓ ਅੰਗ ਸੰਗੀ ਵਿਵੇਕੀਏ, ਤੂੰ ਤੇ ਮੈਂ ਦੋਵੇਂ ਅੱਜ ਭਰੇ-ਭਕੁੰਨੇ, ਮੋਰਾਂ ਵਿੱਚ ਤੁਨੇ ਹੋਏ ਨੂਰ-ਬੂਰਾਂ ਤੇ ਮੋਹਰਾਂ! ਓ ਮਸਿਆ, ਤੂੰ ਵੀ ਮਿਠੜੀ, ਦੁੱਧ-ਪੁੱਤ-ਚਿੱਤਰੀ, ਤੈਂ ਵਿੱਚ ਮੈਂ ਖਿੰਡ ਫੁੰਡ ਜਾਵਾਂ ਤੇ ਵੀਟ-ਵਟਾਵਾਂ—ਪਰ ਪੁੰਨਿਆ ਆਈ ਤਾਂ ਫਿਰ ਓਹੋ ਜੋਤ-ਸਬਾਈ, ਪਰ ਹੁਣ ਮੱਸਿਆ ਵਿੱਚ ਧਸੀ ਹੋਈ ਪੁੰਨਿਆ ਤੇ ਹਰ ਪੁੰਨਿਆ ਵਿੱਚ ਮਸਿਆ! ਓ ਪਰਲੋ, ਤੂੰ ਮੇਰੇ ਹੀ ਮਨ ਦਾ ਇਕ ਝਰਲੂ! ਓ ਉਤਪਤ-ਚਕਰੋ, ਤੁਸੀਂ ਮੇਰੇ ਹੀ ਉਭਰੇ ਹੋਏ ਰਸਗੁਧੇ ਹੋ ਅਖਰੋ! ਸੁਣ ਨੀ ਪਵਨ-ਫੁਆਰੇ, ਤੈਂ ਵਿੱਚ ਮੈਂਡਾ ਲਾਲਨ ਲਾਹ ਬੈਠਾ ਬਰਦੀ! ਕੋਈ ਦਿਨ ਨਹੀਂ, ਕੋਈ ਰਾਤ ਨਹੀਂ, ਕੋਈ ਮਿੰਟ ਨਹੀਂ, ਕੋਈ ਸਕਿੰਟ ਨਹੀਂ, ਅੱਖ ਦਾ ਝਲਕਾਰਾ ਨਹੀਂ, ਪਵਣ ਦਾ ਬੁਲਾਰਾ ਨਹੀਂ..... ਜਿਤ ਵੇਲੇ ਖਿੜਿਆ-ਦੀਦਾਰਾ ਨਹੀਂ!

## ਇਥੇ, ਉਥੇ, ਹਰ ਥਾਂ, ਹਰ ਜਾ!

ਓ ਤਾਰਿਆ, ਤੇਰੀ ਝਿਲਮਿਲ, ਮੇਰੇ ਲਾਲਨ ਨਾਲ ਸਦਾ ਏ ਰਲ ਮਿਲਿ! ਤੈਂ ਵਿੱਚ ਬੈਠਾ ਉਹ ਕਰਦਾ ਅੱਖਮਚੋਲੀ... ਮੈਂ ਘੋਲੀ, ਮੈਂ ਘੋਲ ਮਘੋਲੀ!...... ਓ ਸਿੰਧ-ਸਾਗਰਾ, ਤੇਰਾ ਜੰਵਾਰ-ਭਾਟੜਾ ਮੈਂਡੇ ਹਿਰਦੜੇ ਦਾ ਹੀ ਰਤਾ ਪਰ ਰਤਾ-ਉਬਾਲੜਾ-ਚੜ੍ਹਦੀਆਂ ਕਲਾਂ ਵਿੱਚ ਅਸੀਂ ਦੋਵੇਂ ਅਗ੍ਹਾਂ ਵਧਦੇ ਉਭਰਦੇ ਉਫ਼ਰਦੇ ਅਸਮਾਨਾਂ ਨੂੰ ਚੁੰਮਦੇ—ਫਿਰ ਰਤੀ ਜਹੇ ਹਟਦੇ, ਤਾਂ ਜੇ ਹਟ ਕੇ ਵੱਡ-ਵੱਡੀਆਂ ਟਪੋਸੀਆਂ ਮਾਰੀਏ, ਹੋਰ ਹੋਰ, ਤੇ ਨਿਤ-ਪ੍ਰਤੀ! ਓ ਬਸੰਤ ਰਿਤੂ, ਤੇ ਫੁੱਲਾਂ ਫਲਾਂ ਦੀ ਰਾਣੀ, ਤੂੰ ਏਂ ਚੰਬੇਲੀ ਪਰ ਚੰਬੇਲੀ ਮੇਰੀ ਹੀ ਅਠਖੇਲੀ, ਤੂੰਹੇਂ ਹੀ ਚੰਬਾ, ਪਰ ਗੁਲਦੂਦੀ ਮੇਰੇ ਮਨ ਦੀ ਵੇਗ-ਊਦੀ; ਤੂੰਏਂ ਕੰਵਲ ਫੁੱਲ ਪ੍ਰਧਾਨਾ, ਪਰ ਕੰਵਲ-ਫੁੱਲ ਮੇਰੇ ਹੀ ਮਨ-ਉਨਮਾਨਾ! ਓ ਰਾਤੇ ਕਾਲੀਏ; ਤੂੰ ਤਾਂ ਮੇਰੇ ਹੀ ਘੁੰਡ ਅਤੇ ਘਣੀ ਜਹੀ ਸਾੜ੍ਹੀ ਏਂ—ਤੂੰ ਲੁਕ-ਲੁਕਾਵੇਂ, ਤੂੰ ਛਪਣ-ਛੋਤਾਂ ਖਿਲਾਵੇਂ, ਤੂੰ ਨਖਸ਼ਿਖ ਟੁੰਭ ਜਗਾਵੇਂ, ਤੂੰ ਬ੍ਰਿਹੋਂ-ਕਾਤੀ ਜਿਸ ਲਾਈ ਚੁਆਤੀ, ਹੁਣ ਮੈਂ ਨਿਤ-ਨਿਤ ਭਖਾਂ, ਵੇਖੋ ਵੇਖੋ ਮੇਰੀਆਂ ਸੂਹੀਆਂ ਅੱਜ ਖਾਖਾਂ! .....ਓ ਹਿਲਦਿਓ ਪਵਣ ਝੁਲਾਰੋ, ਤੂੰ ਹੱਥ ਲੈ ਆਵੈ ਬਹਾਰੋ, ਪਤਝੜ ਹੋਂਦੀ, ਗਲੀ ਭਰੀਂਦੀ, ਤੂੰ ਕਰਦਾ ਪੂੰਝ-ਲਿਸ਼ਕਾਰੋ... ਤੂੰਹੀਏਂ ਹੀ ਫੂਕਣੀ ਸਵਾਸਾਂ ਦੀ ਡੋਰੀ, ਤੂੰਹੀਏਂ ਬਣ ਬੈਠੀ ਅਮਿਓਂ ਝਕੋਰੀ... ਤੂੰ ਤਾਣ, ਤੂੰ ਪ੍ਰਾਣ, ਤੂੰ ਨਿਤਾਣਿਆਂ ਤਾਣ... ਮੇਰੇ ਲਾਲਣ ਦੀ ਤੂੰ ਉੱਡਣ-ਗਠੋਲੀ, ਮੈਂ ਘੋਲੀ, ਘੋਲੀ, ਨਿਤ ਘੋਲੀ!.... ਓ ਸੁਰਿਨਰ ਵੀਰੋ, ਤੁਸਾਂ ਰਲ-ਮਿਲ ਖਲਾਈਆਂ ਮੈਨੂੰ ਮਿਠੀਆਂ ਖੀਰੋ, ਹੁਣ ਮੈਂ ਵਧਦੀ ਜਾਵਾਂ, ਉਭਰ ਉਭਰ ਛਤ

ਨਾਲ ਢਿਡ ਲਾਵਾਂ.... ਓ ਦੇਵੀ-ਦੇਵੋ, ਤੁਸੀਂ ਹੋ ਮੇਰੇ ਲਾਲਨ ਦੇ ਮੇਵੇ ਗਰਮੇਵੇ.... ਉਹਦੇ ਗਰੀ ਛੁਹਾਰੇ ਜਾਂ ਨਾਲ ਭਰੇ ਮੇਰੇ ਚਿਤ-ਬਗਨਾਰੇ... ਮੇਰੇ ਲਾਲ ਦੇ ਤੁਸੀਂ ਅਖੁਟ ਭੰਡਾਰੇ!... ਓ ਗੰਗਾ ਮਾਈ, ਤੂੰ ਹੁਣ ਘਟ-ਘਟ ਉਤਰ ਆਈ, ਨਦੀ ਨਾਲੇ ਅਤੇ ਸਾਰੇ ਪ੍ਰਨਾਲੇ ਤੋਂ ਨਾਲ ਰਜੇ ਪੁਜੇ ਤੇ ਨਖਸਿਖ-ਨਿਹਾਲੇ! ਓਹ ਉਡੀਆਂ ਚਿੜੀਆਂ ਕਹੀ ਅੱਜ ਝੁਰਮਟ ਪਾਈ, ਮੇਰੇ ਗਾਟੇ ਚੜ੍ਹਨ ਨਿਸੰਗ ਉਡ-ਉਡ ਆਈ!.... ਤੇ ਤਿਤਰ-ਬਟੇਰੇ, ਇਹ ਅੱਜ ਸਾਰੇ ਮੈਂ ਵਾਂਗ ਰੰਗੋ, ਰੰਗ-ਬਰੰਗੇ ਤੇ ਮੁੜ-ਮੁੜ ਆਖਣ : ਜੈਕਾਰੇ! ਜਿਤ ਵਲ ਵੇਖਾਂ, ਤਿਤੇ ਹੀ ਮਿਠੀਆਂ ਵੇਖਾਂ... ਓ ਸੂਹਾ ਲਾੜਾ, ਆ ਵੜਿਆ ਅੱਜ ਮੈਂਡੇ ਵੇਹੜੇ, ਮੈਂ ਘੋਲੀ ਘੋਲੀ, ਮੈਂ ਉਲਟੇ ਤੇਲ ਦੇ ਢੇਲੇ... ਆਸੀਂ ਪਾਸੀਂ ਤੂੰਏਂ ਓ ਨਿਜ.... ਵਾਸੀ.... ਪਾਰਸ-ਪਰਸ ਤਾਹੀਓਂ ਅੱਜ ਹਭ ਕਿਛ ਸਰਸ... ਚੌਖਨੀਏ, ਸੌਖਨੀਏ, ਧੰਨ ਧੰਨੀਏ।

## ਤੂੰ ਏਂ ਹੁਣ, ਓ ਸੋਹਣਿਆਂ ਲਾਲਣਾ

ਤੂੰ ਵੱਖ ਨਹੀਂ, ਮੈਂ ਹੁਣ ਵੱਖ ਨਹੀਂ, ਅਰਸ਼ੋਂ ਉਤਰੀ ਅੱਖ ਕਹੀ ? ਇਸ ਅੱਖ ਵਿੱਚ ਲੱਖ, ਲੱਖ ਵਿੱਚ ਕੱਖ, ਕੱਖ ਪੱਖ ਤਾਂ ਅਮਿਓ ਦਾ ਪੱਖ! ਹੁਣ ਮੇਰ ਮੌਲਾ, ਵੰਵਣ ਨਾ ਦੇਸਾਂ, ਤੈਨੂੰ ਘੁਟ-ਘੁਟ ਰਖਸਾਂ, ਬੂਹਾ ਮਰੇਸਾਂ! ਓ ਸੋਹਣਿਆ ਬਾਂਕਿਆ—ਠਾਂਕਿਆ, ਅੱਖ ਨਾਲ ਅੱਖ ਮਿਲਾ ਕੇ ਹੁਣ ਜਾਵੇ ਕੁਥਾਂ ? ਤੇਰੀ ਪੱਗ ਸੁਨਹਿਰੀ, ਤੇਰੀ ਰਗ ਰਗ ਰੁਪਹਿਰੀ! ਤੂੰ ਵਡ-ਉਚੜਾ ਹਾਥੀ ਦਾ ਸਾਥੀ, ਤੂੰ ਵਡ ਨਿਕੜਾ ਬੌਣੇ ਦਾ ਪਾਹੁਣਾ! ਤੂੰ ਜੰਮਿਆ ਈਕਣ ਜਿਉਂ ਦਹੀਂ ਦਾ ਕੂੰਡਾ, ਪਰ ਮਖਣ ਦੇਂਦਾ ਹਭ-ਰਸ-ਢੂੰਢਾਂ! ਤੇਰੇ ਬੰਕੇ-ਲੋਇਣ, ਤੇਰੇ ਕੰਠ ਪਿਘਲਿਆ ਹੋਇਆ ਸੋਇਨ! ਤੇਰਾ ਲੰਮੜਾ ਦਾੜਾ ਜਿਉਂ ਅਰਸ਼ੀ-ਮੁਨਾਰਾ! ਤੇਰੀ ਚੋ ਚੋ ਪੈਂਦੀ ਲਾਲੀ, ਜਿਉਂ ਉਸ਼ਾ ਦੀ ਆਈ ਦੀਵਾਲੀ! ਤੇਰਾ ਅੰਗੂਠਾ ਨਿਰਾਲਾ, ਘਿਉ ਗੁੜ ਲਿਬੜਿਆ ਜਿਉਂ ਕੋਈ ਤਾਲਾ! ਤੇਰੀ ਚੀਚੀ—ਨੂਟੀ ਅਜਬ ਅਨੂਠੀ—ਇਹ ਗਿਰ ਸਭ ਚੁਕਦੀ ਜਿਓਂ ਕਦੂ ਦੀ ਜਾਦੂ-ਤੰਦੜੀ! ਤੇਰਾ ਕਲਗਾ ਜਗ-ਮੋਹਣਾ, ਕਈ ਕੋਟ-ਸੂਰ ਤਿਸ ਕਰੇਂ ਸਲਾਮੋਣਾ! ਤੇਰੀ ਅੱਖ ਮਤਵਾਲੀ ਜਿਓਂ ਸਤਰੰਗੀ ਪੀਂਘ ਨਿਰਾਲੀ! ਓ ਚੰਨ ਦਿਆ ਚੰਨਾ! ਓ ਸੀਤਲਤਾ ਦੇ ਢੰਨਾਂ! ਓ ਤਤਿਆ ਸੂਰਾ, ਤੂੰ ਨਿਤ-ਨਿਤ ਝਰਦਾ, ਫਿਰ ਵੀ ਪੂਰੇ ਦਾ ਪੂਰਾ! ਓ ਰਸਿ ਦੇ ਖਾਣੂ, ਘਲ-ਘੁਮਾਈਆਂ ਤੈਂਡੇ ਅਣੂ-ਪ੍ਰਮਾਣੂ ਜਿਸ ਵਿੱਚ ਦਬੜੇ ਕਈ ਰਾਜ ਕਾਰੂੰ! ਓ ਈਦ ਦਿਆ ਚੰਨਾ, ਮਿੰਨਤਾ ਮੰਗ ਮੰਗ ਤੈਨੂੰ ਘਿਨਾਂ! ਓ ਬਤੀ-ਸੁਲਖਣੇ, ਓ ਨਖਸਿਖ ਅਮਿਓ-ਚਖਣੇ! ਓ ਨਾਚ-ਨਚਊਆ, ਮਧੁਰ ਮਧੁਰ ਤੇਰਾ 'ਨਾਮ' ਅਨਭਵੂਆ!......

'ਨਾਮ' ਤੇਰੋ ਨਿਸ਼ਾਨੀ, ਜੋ ਹਨੂਮਾਨ ਦਿੱਤੀ ਸੀਤਾ ਰਾਣੀ! 'ਨਾਮ' ਤੇਰੋ ਚੰਦਨ, ਜੋ ਘਸ ਘਸ ਲਾਵੇ ਇੰਦ੍ਰ ਵਿੱਚ ਨੰਦਨ! ਨਾਮ ਤੇਰੋ ਉਰਸਾ, ਜਿਥੇ ਕੋਹਿਨੂਰ ਵੀ ਘੁਲਸਾਂ! 'ਨਾਮ' ਤੇਰੋ ਦੀਪਕ ਜਿਤ ਹਰ ਘਟ ਊਂਘ ਨਿਤ-ਨੀਤਕ!

'ਨਾਮ' ਤੇਰੇ ਲਾਲੀ, ਜਿਤ ਬਣੀ ਉਸ਼ੀ-ਦੁਸ਼ਾਲੀ! 'ਨਾਮ' ਤੇਰੋ ਤੀਰਥ, ਜਿਥੇ ਅਠ ਸਠ ਬੈਠੇ ਭਗੀਰਥ! 'ਨਾਮ' ਤੇਰੋ ਜੋਤਿ-ਨਿਰੰਤਰ, ਅਇਓ ਅਇਓ ਮੈਂ ਘਟ ਕੇ ਅੰਤਰ! 'ਨਾਮ' ਤੇਰੋ ਦੀਵਾ-ਸਦੀਵਾ, ਟੁਰਦੀ ਵਾਰ ਮੈਂ ਇਉਂ ਰਸ-ਲੀਵਾ! 'ਨਾਮ' ਤੇਰੋ ਨਈਆ, ਜਿਤ ਮੋਹਿ ਭਵ ਸਾਗਰ ਪਾਰ ਲੰਘਈਆ! 'ਨਾਮ' ਤੇਰੋ ਪੁੰਨਿਆ, ਜਿਤ ਚਾਨਣ ਕੀਤੀ ਦੁਨੀਆ—ਇਸ ਨਾਮ-ਅਨਾਮੜੇ ਨੇ ਘੁੰਡ ਸਭ ਲਾਹੇ, ਫਿਰ ਕੀ ਸੀ ? ਜਿਤ ਵਲ ਵੇਖਾਂ ਤਿਤ ਤੂਏਂ, ਓ ਅਨੂਪਾਏ !

ਸਾਵਣ ਦੀਆਂ ਪਵਣ-ਬੂੰਦਾਂ ਵਿੱਚ ਤੂੰ ਏਂ! ਬਸੰਤ ਦੀ ਖਿੜਤ ਵਿੱਚ ਵੀ ਤੂੰ ਏਂ! ਪਤਝੜ ਤੇਰੀ ਬੁਹਾਰੀ-ਗੁਲਨਾਰੀ। ਮੋਰ ਦੀ ਟੋਰ ਵਿੱਚ, ਚਕੋਰ ਦੀ ਘਨਘੋਰ ਵਿੱਚ ਵੀ ਤੂੰ ਏਂ, ਤੂੰ ਏਂ! ਬਦਲ ਦੀ ਗਰਜ ਵਿੱਚ, ਅਰਜ਼ੋਈਏ ਦੀ ਅਰਜ਼ ਵਿੱਚ ਤੂੰ ਹੀ ਤੂੰ ਏਂ! ਹਿਰਣਾਖੀ ਦੀ ਅੱਖ ਵਿੱਚ, ਕ੍ਰਿਪਨ ਦੇ ਲੱਖ ਵਿੱਚ, ਤੇ ਹਮਾਤੜ ਦੇ ਕੱਖ ਵਿੱਚ ਤੂੰ ਏਂ, ਤੂੰ ਹੀ ਤੂੰ ਏਂ! ਕਾਨੀ ਦੀ ਰਵਾਨੀ ਵਿੱਚ, ਜਲ ਦੀ ਦੂਵਾਨੀ ਵਿੱਚ, ਜੋਤ ਉਮਡਾਨੀ ਵਿੱਚ ਤੂੰ ਹੀ ਤੂੰ ਏਂ—ਸਪ ਦੀ ਫੁੰਕਾਰ ਵਿੱਚ, ਹਾਥੀ ਦੀ ਟੰਘਾੜ ਵਿੱਚ; ਸ਼ੇਰ ਦੀ ਚੰਘਾੜ ਵਿੱਚ ਤੂੰ ਹੀ ਤੂੰ ਏਂ, ਤੂੰ ਹੀ ਤੂੰ ਏਂ! ਪੱਥਰ ਵਿੱਚ ਕਰੜਾ ਜਿਹਾ ਹੋਇਆ, ਮੋਮ ਵਿੱਚ ਨਰਮ ਪਰ ਰਬਾ ਸਿਥਲੋਇਆ! ਅੱਗ ਵਿੱਚ ਜਗਿਆ, ਪਵਣ ਵਿੱਚ ਉਡਿਆ, ਗਗਨ ਵਿੱਚ ਲੁਕਿਆ; ਸ੍ਰੀ ਸਚ ਖੰਡ ਨੂਰ ਜੋ ਉਨਵ ਝੁਕਿਆ ਇਤ ਉਤ ਤੂੰ ਹੀ ਤੂੰ ਏਂ, ਤੂੰ ਹੀ ਤੂੰ ਏਂ! ਮਸਤ ਜਵਾਨੀ ਵਿੱਚ ਤੇ ਦਿਲ ਦੀ ਗਲਤਾਨੀ ਵਿੱਚ, ਮਸਿਆ ਦੀ ਮਸਿਆਨੀ ਵਿੱਚ ਤੇ ਪੁਨਿਆਂ ਦੀ ਨੂਰਾਨੀ ਵਿੱਚ ਤੂੰ ਹੀ ਤੂੰ ਏਂ—ਹਾਂ; ਤੂੰ ਹੀ ਤੂੰ ਏਂ! ਸੋਨੇ ਦੀ ਝਲਕ ਵਿੱਚ, ਨੂਰ ਦੀ ਚਮਕ ਵਿੱਚ; ਬਿਜਲੀ ਦੀ ਕੜਕ ਵਿੱਚ, ਸਿਰ-ਖੁਥੇ ਪੰਛੀ ਦੀ ਫੜਕ ਵਿੱਚ; ਤੂੰ ਹੀ ਤੂੰ ਏਂ—ਹਾਂ ਹਾਂ ਹਾਂ, ਤੂੰ ਹੀ ਤੂੰ ਏਂ!...... ਸਾਂਵਲੇ ਵਿੱਚ, ਨਾਲੇ ਗੋਰੇ ਵਿਚ; ਫਿਰ ਰੇਤ-ਲੱਦੇ ਬੋਰੇ ਵਿੱਚ, ਤੂੰ ਹੀ ਤੂੰ ਏਂ! ਕਦੀ ਬੈਠਾ ਤਖ਼ਤ ਤਊਸੇ, ਕਦੀ ਬੈਠਾ ਨੰਗ-ਮਨੂਸੇ; ਕਦੀ ਜਾ ਉੜਾਂਦਾ ਤੋਤੇ ਫ਼ਨੂਸੇ! ਤੇ ਛਿਨ ਵਿੱਚ, ਤੂੰ ਰਾਤ ਵਿੱਚ, ਤੂੰ ਰਸ-ਭਿੰਨੀ ਪ੍ਰਭਾਤ ਵਿੱਚ! ਤੇਰੇ ਹੀ ਚਿੰਗਾਰੇ, ਤੇਰੇ ਹੀ ਹੰਕਾਰੇ, ਤੇਰੇ ਹੀ ਦੀਦਾਰੇ, ਤੇਰੇ ਹੀ ਅਮਿਉ ਝੁਨਕਾਰੇ! ਚਿੜੀ ਦੀ ਚੂੰ-ਚੂੰ, ਭੇਡ ਦੀ ਮੈਂ-ਮੂੰ, ਤੂਹੀ ਦੀ ਤੂੰ-ਤੂੰ, ਇਹਨਾਂ ਵਿੱਚ, ਓਹਨਾਂ ਵਿੱਚ, ਹਰ ਕਾਸੇ ਵਿਚ!

ਕਿਧਰੇ ਤਾਂ ਬਣਿਆ ਰਾਜਾ! ਕਿਧਰੇ ਬਣਿਆ ਅਤੀ ਮੁਹਤਾਜਾ! ਕਿਧਰੇ ਖੇਲੋਂ ਰਾਸ ਅਖਾੜੇ, ਕਿਧਰੇ ਰੁਝਾ ਪਏ ਪਵਾੜੇ! ਕਿਧਰੇ ਬੈਠਾ ਲਾ ਕੇ ਤਾੜੀ, ਕਿਧਰੇ ਟਪਦਾ ਵਾਂਙ ਨਚਦੇ ਮਦਾਰੀ। ਕਿਧਰੇ ਮਿੱਠਾ, ਕਿਦਰੇ ਖੱਟਾ, ਕਿਧਰੇ ਰਲਮਿਲਿਆ ਖਟ ਪਟਾ! ਕਿਧਰੇ ਤੀਬਰ, ਕਿਧਰੇ ਮਧਮ, ਕਿਧਰੇ ਜਾਬਰ, ਕਿਧਰੇ ਅਜਬਰ! ਕਿਧਰੇ ਚਮਰੇਟਾ-ਰੰਗੇਟਾ, ਕਿਧਰੇ ਗੁਰੂ ਦਾ ਬੇਟਾ! ਕਿਧਰੇ ਸੂਰਜ-ਬੰਸੀ, ! ਕਿਧਰੇ ਚੰਦਰ ਬੰਸੀ! ਕਿਧਰੇ ਉਤਰਾਇਨ ਧਾਇਆ, ਕਿਧਰੇ ਦਖਨਾਇਆ ਆਇਆ! ਸੋਹਣਿਆਂ ਦਾ ਸੁਲਤਾਨ ਤੂੰ, ਕੋੜਿਆਂ ਦਾ ਵੀ ਪ੍ਰਧਾਨ ਤੂੰ! ਕਿਧਰੇ ਤੂੰ ਅਸਟਾਵਕਰ

ਨੁਬੜ੍ਹਾਇਆ, ਕਿਧਰੇ ਜਨਕ ਸੰਘਾਸਨ ਸਜਾਇਆ! ਦਿਨ ਦੇ ਚਾਨਣ ਵਿੱਚ, ਰਾਤ ਦੀ ਅੰਧਾਵਣ ਵਿਚ! ਸੁੱਤੇ ਦੀ ਜੜ੍ਹਤਾ ਵਿੱਚ, ਜਾਗਦੇ ਦੀ ਚੇਤਨਤਾ ਵਿੱਚ! ਅੱਖ ਦੀ ਧੀਰੀ ਵਿੱਚ ਤੇ ਥੰਸੂਆਂ ਦੀ ਨਫ਼ੀਰੀ ਵਿੱਚ! ਅਲਤਾ ਵਿੱਚ ਨਾਲ ਲਲਤਾ ਵਿਚ! ਸੋਧਨ ਵਿੱਚ ਨਾਲੇ ਦਿਨ ਰੋਸ਼ਨ ਵਿੱਚ! ਚੰਬੇ ਵਿੱਚ, ਚੰਬੇਲੀ ਵਿੱਚ ਨਾਲੇ ਹੱਥ ਦੀ ਹਥੇਲੀ ਵਿੱਚ, ਤੇ ਅੱਖ ਨਖਰੀਲੀ ਵਿੱਚ!

## 'ਨਾਮ ਦੀ ਕਿਰਨ ਕਿ ਖਿਰਨ ? ਦੇਹਰਾ-ਫਿਰਨ ?

ਜਦ ਤਕ ਤੈਂਡਾ ਭੇਦ ਨਹੀਂ ਸੀ ਪਾਇਆ, ਤਦ ਤਕ ਸੜੀ-ਭੁਜੀ ਸੀ ਇਹ ਕਾਇਆ। ਭਾਵੇਂ ਚੰਦਨ ਵਿੱਚ, ਭਾਵੇਂ ਪਟ ਵਿਚ, ਭਾਵੇਂ ਮਖ਼ਮਲ ਵਿੱਚ ਭਾਵੇਂ ਅਤਲਸ ਤੇ ਜਰਬਫ਼ਤ ਵਿੱਚ, ਭਾਵੇਂ ਘਰ ਯਾ ਘਾਟ, ਭਾਵੇਂ ਤਖ਼ਤ ਤੇ ਯਾ ਤਖਤੇ ਤੇ... ਹਰ ਥਾਂ, ਹਰ ਥਾਂ ਕੋਝੀ ਸੀ; ਕੁੱਬੀ ਸੀ; ਵਿੰਗੀ ਸੀ, ਡਿੰਗੀ ਸੀ ਅੰਨ੍ਹੀ ਸੀ ਯਾ ਕਾਣੀ ਸੀ, ਇਹਨੂੰ ਗਿਲੜ ਸੀ ਯਾ ਮੋਤੀਆ-ਬਿੰਦ ਸੀ.... ਪਰ, ਓ ਮਿਠਿਆ ਲਾਲਣਾ, ਤੂੰ ਦਿਸਿਆ ਤਾਂ ਸਭ ਕੁਝ ਪੂਰੇ ਦਾ ਪੂਰਾ, ਸੋਹਣ-ਮੋਹਣ, ਤੇ ਰਸ-ਗੁਧਾ! ਹੁਣ ਨਾ ਵਿੰਗ ਰਿਹਾ ਨਾ ਟਿੰਗ ਰਿਹਾ, ਨਾ ਕੁਬ ਨਾ ਕੋਝ, ਨਾ ਗੁਠ ਨਾ ਚੂਕ, ਨਾ ਖੂੰਜ ਨਾ ਖੜਵੰਜਾ-ਤੂੰ ਤੂੰ ਜੇ ਬੈਠਾ ਸਰਬ-ਸਮੰਝਾ! ਤੇਰੀ ਇਕ ਨਿਕੀ ਜਿਹੀ ਕਿਰਨ ਆਈ—ਨਾਮ-ਨੂਰ-ਦੀ-ਬੂਰ, ਫਿਰ ਕੀ ਸੀ, ਫਿਰ ਸੋਝੀ ਸੀ, ਫਿਰ ਤੇਰੀ ਅਗਮ ਅਗੰਬੜੇ ਦੀ ਗੁਥੀ ਸੀ, ਫਿਰ ਤੈਂ ਹੱਥ ਲਿਖੀ ਚੀਰੀ ਸੀ... ਜਿਸ ਨੂੰ ਪੜ੍ਹ ਕੇ ਨਿਤ-ਨਵੀਂ ਅਮੀਰੀ ਸੀ! ਓ ਸੂਝ-ਬੂਝ ਦੇ ਵਿਗਿਆਤਾ, ਓ ਹਰਨ-ਭਰਨੇ ਨਾਮ-ਅਨਾਮ, ਤੇਰੇ ਕੀ ਕੀ ਗੁਣ ਗਾਵਾਂ ? ਤੂੰ ਪਤਲਾ, ਨਿਕੀ ਅਤੀ ਨਿਕੀ ਤੰਦ ਵਾਂਗ ਓਸ ਤੋਂ ਵੀ ਨਿਕਾ ਜਿਸ ਨਾਲ ਮਕੜੀ ਤਾਣਾ-ਬਾਣਾ ਬੁਣਦੀ, ਪਰ ਜਦ ਤੂੰ ਚੌਂਕੇ ਅੰਦਰ ਵੜਦਾ, ਤਾਂ ਜਿਤ ਵਲ ਵੰਝੇ ਉਹੋ ਉਹੋ ਅੰਗ ਪਿਆ ਠਰਦਾ : ਫਿਰ ਬੁਧੀ ਵਿੱਚ ਸੁਧੀ, ਰਸ ਨਾਲ ਗੁਧੀ, ਚਿਤ ਵਿੱਚ ਚੇਤਾ ਅਮਿਉ-ਝਰਨੇਟਾ, ਮਨ ਵਿੱਚ ਮਨੂਆ ਅਤੀ ਚੇਤਨੂਆ-ਹਾਂ ਅੰਗ ਅੰਗ ਵਿਚ ਅੰਗ ਸੰਗੀ, ਜਬਰਜੰਗੀ! ਓ ਨਾਮ ਕਿਰਨੇ, ਤੂੰ ਕਿਰਨ ਏਂ, ਪਰ ਫਿਰ ਕੋਈ ਅਕਹ ਖਿਰਨ ਏਂ, ਜੋ ਘਟ ਘਟਾਂ ਵਿੱਚ ਰਾਗ ਅਲਾਪਦੀ, ਤੇ ਸੁਗੰਧ ਖਿਲਆਰਦੀ, ਭੂਰਾਂ ਉਡਾਂਵਦੀ ਚਲੀ ਆਂਵਦੀ ਏ! ਤੂੰ ਕਿਰਨ, ਫਿਰ ਖਿਰਨ, ਹੋਰ ਤੂੰ ਤਾਰਨ-ਤਰਨ, ਆਪ ਨਿਤਰੀ ਹੋਈ, ਹੋਰ ਹੋਰਾਂ ਨੂੰ ਨਿਤਾਰਦੀ, ਆਪ ਪੁਨਿਆ ਹੋਇਆ ਇਤਰ, ਹੋਰਾਂ ਨੂੰ ਇਤਰ ਨਵ੍ਹਾਂਦੀ ਤੇ ਗੁਲਾਬੀ ਗੁਲਾਬੀ ਭਾ ਬਣਾਂਵਦੀ, ਕੰਘੀ ਕਰਦੀ ਪਟੀ ਕਰਦੀ ਵਿੱਚ ਕਿੜੀਆਂ ਤੇ ਕਿੜੇ ਬਣਾਂਵਦੀ, ਤੂੰ ਚੁੰਮਦੀ ਤੂੰ ਚਟਦੀ, ਤੂੰ ਅੰਗ ਅੰਗ ਉਭਾਰਦੀ... ਓ ਤਾਰਨ-ਤਰਨ ਖਿਰਨੀ-ਕਿਰਨੇ ।

ਓ 'ਨਾਮ' ਤੂੰ 'ਨਾਮੀਂ ਨਹੀਂ, ਪਰ ਤੂੰ ਵਾਹਿਗੁਰੂ ਜੀ ਤੋਂ ਭਿੰਨ ਵੀ ਨਹੀਂ, ਭਿੰਨਤਾ ਤਦ ਤਕ ਜਦ ਤਕ ਸੋਝੀ ਨਹੀਂ, ਜਦ ਤਕ ਬੁੱਧੀ ਵਿੱਚ ਰਸ-ਫੁਹਾਰ ਨਹੀਂ, ਜਦ ਤਕ ਬੁੱਧੀ ਵਿੱਚ ਸੁੱਧੀ ਨਹੀਂ, ਬੁੱਧੀ ਆਈ ਤਾਂ ਸੋਝੀ ਵੀ ਆਈ, ਫਿਰ

ਦਹਦਿਸ ਇਕੋ ਹੀ ਰੌਸ਼ਨਾਈ! ਓ ਸਿਖੀ ਬੁਧੀਏ, ਤੇਰੇ ਹੀ ਨਾਂ ਏ 'ਗਿਆਨ', ਉਨਮਨ-ਜਗਮਗਾਨ, ਏਕਤਾ ਦੀ ਕੁੰਜੀ ਤੂੰ ਏਂ, ਏਕੰਕਾਰ ਦੀ ਚਾਬੀ ਤੂੰ ਏਂ, ਤੂੰ ਘੜੇਂ-ਅਘੱੜ, ਤੂੰਹੇਂ ਜਰੇਂ-ਅਜੱਰ, ਤੂੰਏਂ ਨਿਝਰ ਝਰ!....

## 'ਨਾਮ' ਦੀ ਫ਼ੋਟੋ

ਓ ਨਾਮ—ਅਲਾਪ ਕੀਕਣ ਦੱਸਾਂ ? ਕੀਕਣ ਹੌਲੀਆਂ ਖਿੱਚਾਂ ?..... ਅਖਰ ਥੋੜ੍ਹੇ ਗਾਥਾ ਡੂੰਘੀ!.... ਹੇ 'ਨਾਮ' ਤੂੰ ਕੋਈ ਰੱਬ-ਦਿੱਤਾ ਕਾਰੂੰ ਦਾ ਖ਼ਜ਼ਾਨਾ ਏਂ, ਚਿਹਲਗੰਜ ਤੇਰੇ, ਅਲਾਦੀਨ ਦਾ ਸਿਮ ਸਿਮ ਕਰਦਾ ਲੈਂਪ ਤੇਰਾ, ਤੂੰ ਖੋਲ੍ਹੇਂ ਬੂਹੇ ਤੇ ਬਖੀਏ, ਤੂੰ ਜੋੜੇਂ ਤੇ ਤੋੜੇਂ, ਫਿਰ ਆ ਜੋੜੇਂ, ਤੂੰ ਨਿਚੋੜੇਂ ਮਰੋੜੇਂ, ਤੇ ਫਿਰ ਸੰਜੋੜੇਂ, ਤੈਂਡੇ ਹੱਥ ਵਿੱਚ ਸੂਈ ਸੀੜਨ ਵਾਲੀ, ਖੰਦੂਈ ਡੰਗਣ ਵਾਲੀ, ਤੈਂਡੇ ਹਥ ਵਿੱਚ ਸੂਈ ਸੀੜਨ ਵਾਲੀ, ਖੰਦੂਈ ਡੰਗਣ ਵਾਲੀ, ਤੈਂਡੇ ਹੱਥ ਵਿੱਚ ਤਰਕਲਾ ਕਤਣ ਵਾਲਾ, ਤੈਂਡੇ ਹੱਥ ਵਿੱਚ ਮਧਾਣੀ ਮੱਖਣ ਕਢਾਣ ਦੀ, ਤੈਂਡੇ ਹੱਥ ਵਿਚ ਨਿੱਕੇ ਵੱਡੇ ਤੇ ਹਭ ਵੇਗ-ਚੱਕਰ...... ਤੇ ਨਾਲੇ ਕਾਲ ਦਾ ਅਠਲ੍ਵਾਂ ਚੱਕਰ ਜੋ ਹੋਰਾਂ ਨੂੰ ਨਿਤ-ਨਿਤ ਲਾਏ ਰਕਰ! ਓ ਘੜੇ ਜਿਡੇ ਵੱਡੇ-ਵੱਡੇ ਸਸਤਾਨੇ-ਮੋਤੀਆ! ਓ ਅੰਬੀ—ਛਾਵੜਿਆ! ਓ ਮਾਖਿਓਂ ਦਿਆ ਮਿਠਿਆ ਛਹਿਆ! ਓ ਉਡਦੀ ਹਵਾਈਏ, ਜੀਆ ਵਿਗਸਾਈਏ! ਓ ਚਵਗਣ-ਵੰਨੇ ਤਰਾਨੇ, ਓ ਨਿਤ-ਨਵੇਂ ਖ਼ਜ਼ਾਨੇ! ਓ ਸੀਤਲ ਹਿਮਕਰ ਰੁਤੇ! ਓ ਸਦ-ਬਸੰਤੀ-ਬਹਾਰੇ! ਓ ਠੰਡੀਏ-ਨਿਘੇ! ਓ ਅਜਬ ਤਰਾਨੇ ਮਨ-ਭਾਨੇ! ਓ ਝਿਲਮਿਲ ਜੋਤੇ ਓਤਪੋਤੇ! ਓ ਮਸਤ-ਉਲ-ਮਸਤੀਏ! ਓ ਮਿਠੀਏ ਖੀਰੇ! ਓ ਹੰਸ-ਚੋਗੇ! ਓ ਚਿਟੜੇ ਚੋਗੇ! ਓ ਨਿਤ-ਫੁਆਰੇ! ਓ ਓ ਖਿੜੀ ਗੁਲਜ਼ਾਰੇ! ਓ ਚਾਨਣੀ ਰਾਤੇ! ਓ ਪ੍ਰਭਾਤੇ! ਓ ਕਿਰਨਮਕਿਰਨੀ ਖੇਡੇ। ਓ ਛਪਣ ਛੋਤ ਅਛੋਤੇ! ਓ ਗਿਰਮਿਟ ਬੋਲੀ! ਤੁਰੰਗ-ਅਮੋਲੀ! ਓ ਸੂਹੀ-ਸਿਆਹੀ! ਓ ਸੁਨਹਿਰੀ ਪੀਂਘ! ਓ ਉਨਮਨ ਵੇਗੇ। ਓ ਮਨ ਵਡ-ਵੇਖੇ! ਓ ਬੁਢੜੇ ਨਢੜੇ! ਓ ਸਦਾ-ਸਨਾਤਨ! ਓ ਪੁਰਖੋਤਮ! ਓ ਨੂਰ-ਨੂਰ-ਬੂਰੇ! ਓ ਨੂਰ ਫੁਆਰੇ! ਓ ਚੜ੍ਹਦੀ ਜਵਾਨੀ! ਓ ਜਿਦੇ-ਮਸਤਾਨੀ! ਓ ਭੁਜਰੀਆਂ ਚਿਤ-ਉਪਰੀਆਂ! ਓ ਮੈਂਹਦੀ-ਘੋਲੀ! ਓ ਮਜੀਠੜ-ਰੰਗੇ! ਓ ਅੱਖਮਚੋਲੋ! ਓ ਪਵਨ-ਝਕੋਲੇ! ਓ ਨਖਰਾ-ਟਖਰਾ! ਓ ਦਹ ਦਿਸੀ ਘਘਰਾ! ਓ ਉਡਦੀ ਮਤਾਬੀ! ਓ ਨਿਤ-ਭਾ ਗੁਲਾਬੀ! ਓ ਜ਼ਰਕ-ਬਰਨ! ਓ ਕੜਕ-ਫੜਕ! ਓ ਵਗਦੇ-ਗਜਦੇ! ਓ ਰਿਧ-ਬੁਧੇ! ਨਉ-ਨਿਧੇ! ਓ ਹਰਵੇ-ਕਰਵੇ! ਓ ਕੂਲੇ ਖਿਰਵੇ! ਓ ਗਗਨ ਲਗਨੇ! ਓ ਜੁਗਨੂੰ-ਜਗਨੇ! ਓ ਤਾਰੇ-ਬੋਦੀ! ਓ ਗੰਗਾ ਚੋਂਦੀ! ਓ ਨਖਸਿਖ ਲਾਲੀ! ਓ ਜਲਾਲ-ਜਮਾਲੀ! ਓ ਤਾਰਾ ਟੁਟਿਆ! ਓ ਕਿਲ੍ਹਾ ਲੁਟਿਆ! ਓ ਰੀਠ-ਮਿਠੇ। ਓ ਬੌਣੇ ਅਣਡਿਠੇ! ਓ ਪਵਨ-ਪਰੀਏ! ਓ ਦੇਗ-ਉਭਰੀਏ! ਓ ਜੋਤ ਵਗਨਾਰੀ! ਓ ਭਰੀ ਪਿਚਕਾਰੀ! ਓ ਪਾਵਨ ਪੋਖਾਂ! ਓ ਰਸ ਅਨੋਖਾ! ਓ ਜਿੰਦੇ ਖਿੰਦੀਏ! ਓ ਮਹੂਰਤ ਗੁੰਦੀਏ! ਓ ਅਭੀਚ

ਨਖਤਮ! ਓ ਹਿਮਾਲਾ ਟਕਰਾਅ! ਓ ਸਚ-ਖੰਡ ਉਚੇ! ਓ ਥਰ-ਥਰ ਕੰਬ ਅਗਹੂਚੇ! ਓ ਪੁੰਨਿਆ ਮੂਰੀ! ਓ ਨਿਤ-ਖਮੂਰੀ! ਓ ਸਾਵਣ ਪੀਂਘਾਂ। ਓ ਮਿਠੀਆਂ ਰੀਝਾਂ! ਓ ਪਾਨ-ਸੁਪਾਰੀ! ਓ ਘਿਓ ਗੁੜ ਤਾਰੀ! ਓ ਦੁੱਧ ਮਲਾਈਆਂ! ਓ ਸਧਰਾਂ ਪਾਈਆਂ। ਓ ਤਿਲਕ ਮਾਥੇ! ਓ ਗੁਝਮ-ਜਾਥੇ! ਓ ਰੋਟੀ-ਬੇਟੀ! ਓ ਚੋਪ ਵਲੇਟੀ! ਓ ਮੋਤੀ ਹੀਰੇ! ਓ ਅਮਿਓ ਖੀਰੇ! ਓ ਲੇਫ-ਤਲਾਈ! ਓ ਚਾਦਰ ਛਾਈ! ਓ ਰੁਣ-ਝੁਣ ਕਾਰੇ! ਓ ਖਿੜੇ ਦਿਦਾਰੇ! ਓ ਹਰਨ-ਭਰਨੇ! ਓ ਸੁਭਰ ਭਰਨੇ! ਓ ਅੱਖ ਮਮੀਰੇ! ਓ ਗੁਝੇ ਹੀਰੇ! ਓ ਕੋਹਿਨੂਰਾਂ! ਓ ਕੋਹਿਤੂਰਾ! ਓ ਸੁਮੇਰ! ਓ ਊਸ਼ੇਰ! ਓ ਸਪਤ ਸ੍ਰਿੰਘੀ! ਓ ਸਰਬਨ ਵਹਿੰਗੀ! ਓ ਸਬਦ ਸਰਸਬਜ਼! ਓ ਵਾਕ ਅਵਾਕ! ਓ ਧੁਨੀ ਅਣਸੁਣੀ.....

## ਅੱਖਰ ਮਧਮ!

ਹਾਂ ਅੱਖਰ ਤਾਂ ਬੇਅੰਤ, ਪਰ ਓ ਮਿਠਿਆ ਲਾਲਣਾ, ਤੂੰ ਹਰ ਇਕ ਦੀ ਪਕੜ-ਧਕੜ ਵਿਚੋਂ ਵਗ ਵੈਂਦਾ। ਕੋਈ ਅੱਖਰ ਨਹੀਂ ਜੋ ਤੈਨੂੰ ਪੂਰਾ ਪਕੜੇ ਤੇ ਜਕੜੇ—ਪਰ, ਫਿਰ ਵੀ ਕੋਈ ਅੱਖਰ ਨਹੀਂ ਜੋ ਤੈਂ ਤੋਂ ਖ਼ਾਲੀ ਹੋਵੇ, ਤੂੰ ਏਂ 'ਅੱਖਰ' ਜੋ ਨਾ ਖੁਰੇ, ਨਾ ਗੁਮੇ ਭੁਲ੍ਹੇ ਯਾ ਭੁਰੇ, ਤਾਹੀਓਂ ਤੂੰ 'ਅ-ਕਸ਼ਰ।' ਤਾਹੀਓਂ ਤੂ ਸ਼ਬਦ ਬ੍ਰਹਮ। ਹਰ ਇਕ ਅੱਖਰ ਤੇਰੀ ਜੋਤ ਜਵਾਲਾ ਵਿਚੋਂ ਨਿਕਲਦਾ ਜੀਕਣ ਕੋਈ ਮਖਿਆ ਹੋਇਆ ਅੰਗਾਰਾ ਯਾ ਚਿੰਗਾਰਾ—ਰਤੀ ਕੁ ਸਾਨੂੰ ਟੁੰਭਦਾ, ਰਤੀ ਕੁ ਸਾਨੂੰ ਜੋਤ ਜਗਾਂਵਦਾ, ਫਿਰ ਜੁਗਨੂੰ-ਬੀਂਡ ਵਾਂਗ ਮਧਮ ਜਿਹਾ ਪੈ ਜਾਂਵਦਾ। ਓ ਅੱਖਰੋ! ਤੁਸੀਂ ਮੈਂ ਨਾਲ ਛਪਣ ਛੋਤਾਂ ਖੇਲਦਾ, ਮੈਂ ਤੁਹਾਨੂੰ ਪਕੜਦਾ, ਤੁਸੀਂ ਮੈਨੂੰ ਜਕੜਦੇ, ਮੈਂ ਆਖਾਂ ਮੈਂ ਜਿਤਿਆ, ਤੁਸੀਂ ਆਖੋ ਤੁਸੀ ਜਿਤੇ, ਪਰ ਢੈ ਪਈਆਂ, ਢੈ ਪਈਆਂ ਅੱਜ ਅੱਖਰਾਂ ਦੀਆਂ ਵੀ ਢੇਰੀਆਂ। ਓ ਅੱਖਰੋ। ਓ ਵਡ-ਮਕਰੋ, ਤੁਸੀ ਰਤਾ ਕੁ ਦੂਰ ਜਾ ਕੇ ਫਿਰ ਅੱਖ ਨਾਲ ਅੱਖ ਨਹੀਂ ਮਿਲਾਂਦੇ, ਫਿਰ ਕੁਝ ਨਹੀਂ ਦਸਦੇ ਤੇ ਦਸਾਂਵਦੇ, ਫਿਰ ਨਹੀਂ ਕੂੰਦੇ ਤੇ ਨਾ ਹੀ ਰੋਂਦੇ.......

## 'ਸਮ' ਯਾ ਅਕਾਲ-ਟੰਗ

ਪਰ ਅੱਜ ਮੈਂ ਅੱਖਰਾਂ ਨੂੰ ਛੱਡ ਕੇ ਇਕ ਹੋਰ ਗੁੜ੍ਹਤੀ ਪਾਈ ਏ, ਕੀ ? ਮੈਂ 'ਨਾਮ' ਦੀ ਗੁਣਗੁਣੀ-ਧੁਨੀ ਵਜਾਈ ਏ, ਜਿਸ ਵਿੱਚ ਨਾਦ ਤੇ ਜਿਸ ਵਿੱਚ ਕਾਵਿ-ਪਸਾਦ ਏ! ਹੁਣ ਅੱਖਰ ਟੁੱਟਦੇ ਹਨ, ਪਰ ਰਲ-ਮਿਲ ਕੇ ਪਿੜ ਬੰਨ੍ਹ ਕੇ! ਕੀ ਹੋਇਆ ਭਾਵੇਂ ਵਿਸਾਖੀ ਦੀ ਗਾਈ ਹੋਈ ਰਾਗਣੀ ਨਾ ਸੁਣੀਵੇ, ਪਰ ਦੂਰ ਬੈਠੇ ਵੀ ਗਿੱਧੇ ਦੀ ਆਵਾਜ਼ ਸੁਣਦੇ ਤੇ ਉਸ ਸੁਰ ਤਾਲ ਤੇ ਲੈ ਨਾਲ ਨਚਦੇ ਯਾ ਝੁਮ-ਝੁਮਾਂਦੇ, ਯਾ ਸਿਰ ਹਿਲਾਂਦੇ! ਓ ਗੁਣ ਗੁਣੀਏ ਧੁਨੀਏ, ਤੇਰੀ ਲੈ ਵਿੱਚ ਰਸ ਏ, ਤੇਰੀ ਲੈ ਵਿੱਚ ਲਿਵਲੀਨਤਾ ਏ, ਤੂੰ ਚਰਖੇ ਕਤਦੀ, ਤੂੰ ਨਿੱਕੇ ਵੱਡੇ ਚੱਕਰ ਬਣਾਂਦੀ, ਤੂੰ ਗਿੜ ਮਿੜ ਕਰਦੀ ਪਇਲਾਂ ਪਾਂਵਦੀ—ਕਦੀ ਤੇਰੇ ਚੱਕਰ ਵੱਡੇ, ਕਦੀ ਨਿੱਕੇ, ਮੇਰੀ ਚੀਚੀ ਜਿਡੇ, ਪਰ ਹਰ ਇਕ ਰਮਾਣ-ਵਜਾਣ ਸੁਰ ਪਿਛੋਂ ਇਕ

ਠਿਕਾਣਾ ਆਂਵਦਾ, ਜਿਸ ਨੂੰ 'ਸਮ' ਆਖਦੇ ਹਨ, ਇਥੇ ਆ ਕੇ ਸਾਡਾ ਸਿਰ ਆਪਣੇ ਆਪ ਹਿਲ ਜਾਂਵਦਾ, ਤੇ ਅਸੀਂ ਥੋੜ੍ਹੀ ਦੇਰ ਲਈ ਨਿਮਘਨ ਜਹੇ ਹੋ ਜਾਂਵਦੇ! ਓ ਗੁਣ ਗੁਣਈ ਧੁਨੀਏ! ਤੇਰੇ ਨਿੱਕ ਵਡੜੇ ਅਲਾਪ ਮੈਂ ਖਿਚ ਬੱਧੇ ਹਨ ਇਸ ਚਿਤਰੀ ਵਚਿਤ੍ਰ ਕਾਵ ਬਾਣੀ ਵਿੱਚ! ਇਸ ਦੇ ਇਥੇ ਉਥੇ ਇਕ ਨਹੀਂ, ਦੋ ਨਹੀਂ, ਤਿੰਨ ਟੰਗਾਂ—ਪਰ ਇਹ ਸਬ ਕਾਲ ਟੰਗੀਆਂ, ਤਿੰਨ ਵਡੀਆਂ ਵਿੱਚ ਭੂਤ, ਭਵਿਖਤ, ਵਰਤਮਾਨ : ਰਜ ਸਤ ਤਮ ਵਲ੍ਹੇਟੀਆਂ—ਪਰ ਜਦ ਚੌਥੀ ਟੰਗ ਉਪਰ 'ਸਮ' ਆਂਵਦਾ ਤਾਂ ਸਾਡਾ ਸਿਰ ਹਿਲ ਜਾਂਵਦਾ! ਇਹਨਾਂ ਚੌਪਾਈਆਂ ਦਾ ਚੌਥਾ ਅੰਗ : ਅਕਾਲ-ਟੰਗ! ਓ ਰਸ-ਚੂਸਿਉ, ਓ ਜਗਆਸੀਉ, ਓ ਮੇਰੇ ਖਾਸਲ ਖਾਸੀਓ, ਗਾਵੋ ਗਾਵੋ ਗਾਵੋ—ਪਰ ਜਿਸ ਵੇਲੇ ਚੌਥੀ ਅਕਾਲ-ਟੰਗ ਆਵੇ, ਉਥੇ ਆ ਕੇ ਜ਼ਰਾ ਬਹਿ ਜਾਉ। ਉਥੇ ਤੁਹਾਨੂੰ ਅਜ਼ਲ ਦਾ ਝੂਟਾ ਆਵੇਗਾ ਤੇ ਤੁਹਾਨੂੰ 'ਨਾਮ' ਦਾ ਹਿੰਡੋਲਾ ਪ੍ਰਤੱਖ ਵਡ ਬਾਪੂ ਦਾ ਝਾਂਵਲਾ ਵਿਖਾਏਗਾ! ਅੱਖਰ ਭਾਵੇਂ ਨਾ ਦਸਣ, ਭਾਵੇਂ ਮੂੰਹ ਤੇ ਤਾਲਾ ਲਾ ਲੈਣ, ਪਰ ਜਦ ਚੌਥੀ-ਚੌਕੀ ਤੁਰੀਆ-ਠੋਕੀ ਆਵੇ, ਉਥੇ ਅਪੜ ਕੇ ਨਿਮਗਨ ਹੋ ਜਾਉ ਤੇ ਗਾਉ ਗਾਉ ਇਉਂ :

ਮੈਂ ਢੂੰਡਣ ਆਇਆ! ੧
੧ਓ ਕਾਲ ਟੰਗਾਂ
ਮੈਂ ਨਿਤ ਸਧਰਾਇਆ! ੨
ਮੈਂ ਛਾਨਣੀ-ਛੇਕਾਇਆ ੩
ਪਰ ਘਟ ਵਿੱਚ ਮਿਲ ਪਿਆ ਤੂੰ ੪
ਅਕਾਲ ਟੰਗ!
.........ਹੁਣ ਤੂੰ ਹੀ ਤੂੰ, ਹੁਣ ਤੂੰ ਹੀ ਤੂੰ!

ਇਹਨਾਂ ਚੌਪਾਈਆਂ ਦੀ ਬਣਤਰ ਇਕੋ ਜੇਹੀ, ਇਕੋ ਢਾਂਚੇ ਵਿੱਚ ਢਲੀ ਹੋਈ, ਹਾਂ ਪਿਘਲੀ ਹੋਈ ਸੋਨੇ ਦੀ ਡਲੀ ਏ! ਪਹਿਲੋਂ ਤਿੰਨ ਕਾਲ ਟੰਗਾਂ, ਪਰ ਚੌਥੀ ਤੁਰੀਆ-ਉਡਾਰੀ! ਮੈਂ ਵਾਰੀ ਹਉਂ ਨਿਤ ਬਲਿਹਾਰੀ! ਕਾਲ ਵੀ ਤੈਂਡਾ.... ਅਕਾਲ ਵੀ ਤੈਂਡਾ, ਹੁਣ ਜੁੜੇ ਦੋਵੇਂ ਜਿਉਂ ਅਸ਼ਵਨ-ਕੁਆਰੀ! ਸੋਹਣੀ ਜੋੜੀ, ਚਾੜ੍ਹੇ ਘੋੜੀ! ਦੋਏ ਜੋੜਾਂ, ਸਹਜ ਵਿੱਚ ਤੋੜਾਂ...... ਕਿਉਂਕਿ ਜਿਥੇ ਸਹਜ ਏ ਉਥੇ ਨਾ ਦਿਨ ਏ, ਨਾ ਰਾਤ ਏ, ਨਾ ਸੰਝ ਏ ਨਾ ਪ੍ਰਭਾਤ ਏ, ਤੇ ਓਥੇ ਕਾਲ ਤੇ ਅਕਾਲ, ਸਤ-ਅਸਤ ਵੀ ਓਸ ਤੋਂ ਬਾਹਰ ਏ, ਓ ਮੇਰੇ ਗੁਲਨਾਰੀ ਮਾਪਿਆ, ਕਦੇ ਤੂੰ ਬਣੇ ਨਿਰੰਕਾਰੀ; ਕਦੇ ਓਅੰਕਾਰੀ, ਪਰ ਦੋਵੇਂ ਪਿਠਾਂ ਰਲੀਆਂ ਤਾਂ ਬਣਾ 'ਵਾਹਿਗੁਰੂ' ਫੁਲਕਾਰੀ! 'ਮੈਂਡੇ ਵਾਹਿਗੁਰੂ ਵਿੱਚ ਇਹ ਵੀ ਤੇ ਓਹ ਵੀ—ਕਾਲ ਵੀ ਤੇ ਅਕਾਲ ਵੀ' ਗੁਥ-ਮਗੁਥਾ, ਲਗੜਾ-ਸਿਥਾ, ਘਿਉ ਗੁੜ ਮਿੱਠਾ! ਓ ਵਾਹਿਗੁਰੂ ਸੋਹਣੇ, ਓ ਬੌਣੇ-ਜਗਬੌਣੇ, ਤੈਂਡੇ ਇਹ ਝਾਂਕੇ ਅਗਿਨਤ-ਬਲੌਣੇ! ਤੂੰ ਹਰ ਇਕ ਵਿੱਚ ਬੈਠਾ ਓਹ ਅਗਮ-ਅਗੱਠਾ! ਮੈਂ ਨਾ ਬੋਲਾਂ, ਮੈਂ ਨਾ ਤੋਲਾਂ, ਤੂੰ ਆਪੇਂ ਘਲੇਂ ਪਵਨ-

ਝਕੋਲੇ! ਉਡਦਾ ਜਾਵਾਂ, ਢਿਲ ਨਾ ਲਾਵਾਂ, ਤੈਂਡੀ ਫ਼ਿਟਨ 'ਤੇ ਚੜ੍ਹਿਆ ਜਾਵਾਂ, ਨਾਲੇ ਤੇਰੀ ਫ਼ੋਟੋ ਖਿਚ-ਲਿਆਵਾਂ ?—ਪਰ ਅੱਖਰ ਪਤਲੇ ਅਤੀ ਹੀ ਪੱਤਲੇ, ਕਾਗਦ ਥੋੜ੍ਹੇ ਅਤੇ ਮੁਰਮੁਰੇ—ਆ ਵੜ ਆ ਵੜ ਤੈਨੂੰ ਹਿਰਦੇ ਵਿੱਚ ਬਠਾਵਾਂ, ਓਥੇ ਕੀਰਤਨ ਤੇਰਾ ਗਾਵਾਂ। ਇਸ ਕੀਰਤਨ ਵਿੱਚ ਤੇਰੀਆਂ ਪੀਂਘਾਂ, ਇਸ ਕੀਰਤਨ ਵਿੱਚ ਇਹ ਲੁਕੀਆਂ ਦਿਲ-ਗੂੰਜਾਂ। ਹੋਰ ਨਾ ਜਾਣਾਂ-ਤੈਥੋਂ ਸਦ-ਕੁਰਬਾਣਾ, ਇਹ ਬਾਲ ਇਆਣਾ, ਪਰ ਤੂੰ ਸਦ-ਮਿਹਰਬਾਨਾ!!

## ਅੱਖਰਾਂ ਵਿੱਚ ਅੱਖਰ : ਵਾਹਿਗੁਰੂ !

ਸੋਹਣਿਆ-ਮੋਹਣਿਆ, ਤੇਰੀ ਫੋਟੋ ਮੈਂ ਕੀਕਣ ਖਿਚਾਂ ? ਤੂੰ ਅੱਖਰਾਂ ਦੀ ਪਕੜ-ਧਕੜ ਤੋਂ ਬਾਹਰ ਏਂ-ਤੇ ਜੇ ਅੱਖਰ ਤੈਨੂੰ ਪਕੜਨ ਦੀ ਵੀ ਕੋਸ਼ਸ਼ ਕਰਨ ਤਾਂ ਵੀ ਤੂੰ ਕੁਝ ਇਉਂ ਉਹਨਾਂ ਵਿਚੋਂ ਵਗ ਜਾਂਦਾ ਏਂ ਜੀਕਣ ਛਾਨਣੀਂ ਵਿੱਚੋਂ ਪਾਣੀ! ਪਰ ਫਿਰ ਵੀ ਅੱਖਰਾਂ ਵਿੱਚ ਤੂੰ ਵਸਨਾ ਏਂ, ਤੇ ਜਦ ਤੇਰਾ ਜਲਵਾ ਉਹਨਾਂ ਵਿੱਚ ਨੂਰਮਨੂਰੀ ਜਿਹਾ ਦਿਸਦਾ ਹੈ ਤਾਂ ਉਹ ਅੱਖਰ ਕੁਝ ਇਉਂ ਚਮਕ ਖਲੋਂਦੇ ਹਨ ਜੀਕਣ ਪੋਹ-ਫੁਟਣ ਵੇਲੇ ਕਾਲੇ-ਬੱਦਲ ਲਾਲ-ਬਰਦੀ ਪਾ ਕੇ ਝਾਤ ਆ ਕਰਦੇ ਹਨ, ਇਸ ਕਰਕੇ ਤੇਰਾ ਇਕ ਸੋਹਣਾ ਨਾਉਂ 'ਅਖਸ਼ਰ' ਹੈ। ਭਾਵ ਜੋ ਖੁਰਦਾ ਨਹੀਂ, ਸਦਾ ਹੀ ਅੱਖੁਰ ਹੈ।

ਓ ਨੂਰ-ਮਨੂਰੀ ਅਖਰੋ, ਮੈਂ ਤੁਹਾਡੇ ਬੁਰਕੇ ਵਿਚੋਂ ਝਾਤ ਪਾ ਕੇ ਡਿੱਠਾ ਵੇ, ਜੋ ਤੁਹਾਡੀ ਚੋ-ਚੋ ਪੈਂਦੀ ਲਾਲੀ ਕਿਥੋਂ ਉਪਜਦੀ ਤੇ ਕਿਥੇ ਸਮਾਂਦੀ ਏ। ਜੀਕਣ ਸਤ-ਰੰਗੀ-ਪੀਂਘ ਅਸਮਾਨ ਉਤੇ ਗੋਲ ਚੱਕਰ ਬਣਾ ਕੇ ਸਾਨੂੰ ਪੁਲ ਜਿਹੀ ਦਿੱਸਦੀ ਹੈ ਤੇ ਅਸੀਂ ਆਪਣੇ ਖ਼ਿਆਲਾਂ ਵਿੱਚ ਇਸ ਉਪਰ ਸਵਾਰ ਹੋ ਕੇ ਉਤਾਂਹ ਵਲ ਨਾਲੇ ਟੁਰਦੇ ਨਾਲੇ ਹੂਟੇ ਹੂਟਦੇ ਹਾਂ, ਤੀਕਣ ਹੀ ਹੇ ਨੂਰ-ਮਨੂਰੀ ਅੱਖਰੋ, ਤੁਹਾਡੇ ਵਿੱਚ ਸੱਚ ਮੁੱਚ ਕੋਈ ਜਾਦੂ ਵਾਲੀ ਖਿਚ ਏ, ਤੇ ਤੁਹਾਡੇ ਪਿਛੇ ਲੱਗ ਕੇ ਅਸੀਂ 'ਸਿਮ ਸਿਮ' ਆਖਦੇ ਕੋਈ ਅਨੋਖੇ ਬੂਹੇ ਜਾ ਖੋਲਦੇ ਹਾਂ। ਇਸ ਵਿੱਚ ਕੋਈ ਸ਼ੱਕ ਨਹੀਂ ਜੇ ਇਸ ਮਾਰਗ ਵਿੱਚ ਇਕ ਨਹੀਂ ਅਨੇਕ ਬੂਹੇ ਹਨ, ਪਰ ਸਾਰਿਆਂ ਦੀ ਕੁੰਜੀ ਤੁਸੀਂ ਹੋ! ਓ ਨੂਰ-ਮਨੂਰ ਅੱਖਰੋ, ਹਾਂ ਓਹ ਅੱਖਰੋ ਜਿਨ੍ਹਾਂ ਵਿੱਚ ਤੁਹਾਡੇ ਦਾਤੇ, 'ਨਾਮ' ਦੀ ਪਾਰਸ-ਪਰਸ ਕੰਮ ਕਰ ਰਹੀ ਹੋਂਦੀ ਏ, ਤੇ ਅੰਤ ਨੂੰ ਇਕ ਨਹੀਂ, ਸਾਰੇ ਹੀ ਦਰਵਾਜ਼ੇ ਖੁਲ੍ਹ ਕੇ 'ਸੋਦਰ' ਦੇ ਦਰਸ਼ਨ ਆਪ ਸੁਹਾਰੇ ਜਿਹੇ ਹੋਣ ਲਗ ਪੈਂਦੇ ਹੋ! ਤਾਂ ਤੇ ਅੱਖਰੋ, ਮੈਂ ਤੁਹਾਡਾ ਹੀ ਪੱਲਾ ਫੜਾਂਗਾ, ਜੀਕਣ ਸ਼ਹਿਦ ਦੀਆਂ ਮਖੀਆਂ ਫੁੱਲਾਂ ਨੂੰ ਵੇਖਦੀਆਂ ਹਨ, ਹੋਰਾਂ ਪਤਰਾਂ ਨੂੰ ਨਹੀਂ, ਸਿਰਫ਼ ਫੁੱਲ-ਪੰਖੜੀਆਂ ਨੂੰ, ਤੇ ਇਹਨਾਂ ਵਿਚੋਂ ਆਪਣੀਆਂ ਮੁੱਛਾਂ-ਪਿਚਕਾਰੀਆਂ ਨਾਲ ਮਾਖਿਓਂ ਚੂਸ ਲੈਂਦੀਆਂ ਹਨ ।

## ਬਾਣੀ !

ਓਹ ਅੱਖਰ ਜਿਨ੍ਹਾਂ ਵਿਚੋਂ ਨੂਰ ਚੋ-ਚੋ ਪੈਂਦਾ ਹੈ, ਜਿਨ੍ਹਾਂ ਵਿੱਚ ਨਵ ਜੀਵਨ

ਦੀ ਰਸ-ਫੁਹਾਰ ਫੁਹਾਰੇ ਵਾਂਗ ਫੁੱਟ-ਫੁੱਟ ਕੇ ਨਿਕਲਦੀ ਹੈ। ਜੋ ਅਨੰਦ ਦੇ ਮੰਗਲ ਸੋਮੇ ਹਨ, ਜੋ ਮੋਏ ਮੋਏ ਨਹੀਂ ਜ਼ਿੰਦਾ ਹਨ, ਓਹਨਾਂ ਨੂੰ 'ਬਾਣੀ' ਆਖਦੇ ਹਨ। ਇਹ ਮੇਰੇ ਬਾਪੂ, ਮੇਰੇ ਪਿਆਰੇ ਸਤਿਗੁਰ ਜੀ ਦੀ ਸੱਚੀ, ਮੁੱਚੀ ਤੇ ਪਾਰਸ-ਪਰਸਣੀ ਬਣੀ ਏ, ਜਿਸ ਦਾ ਸੰਗ੍ਰਹਿ ਸ੍ਰੀ ਗੁਰੂ ਗਰੰਥ ਜੀਓ ਹਨ। ਇਹ ਬਾਣੀ ਪੜ੍ਹਿਆਂ, ਇਸ ਨੈਂ ਵਿੱਚ ਰੁੜ੍ਹਿਆਂ, ਇਸ ਵਿੱਚ ਗੋਤੇ ਲਗਾਇਆਂ ਕੋਈ ਅਕਹਿ ਜਿਹਾ ਖੇੜਾ ਉਪਜਦਾ ਹੈ—ਪਰ 'ਕਦੀ ਓਹ ਵੀ ਸੁਭਾਗਾ ਦਿਨ ਆਂਵਦਾ ਹੈ ਜਦ ਲੂੰ ਲੂੰ ਵਿਚੋਂ ਸੋਮਾ ਝਰ-ਝਰ ਪੈਂਦਾ ਹੈ' ਜਿਸ ਨਾਲ ਤਨ ਮਨ ਤੇ ਸਾਰੇ ਇੰਦ੍ਰੇ ਹਰੇ-ਭਰੇ ਹੋ ਜਾਂਦੇ ਹਨ—ਅਖਾਂ ਵਿੱਚ ਮਾਨੋ ਕੋਈ ਨੂਰਾਨੀ ਅੱਖ ਖੁਲ੍ਹ ਗਈ ਹੈ, ਤੇ ਜੋ ਕੁਝ ਦੀਂਹਦਾ ਹੈ, ਉਹ ਮਾਨੋ ਨਵਾਂ ਸੂਟ-ਬੂਟ ਯਾ ਨਖਰੇਲੀ ਪੋਸ਼ਾਕ ਪਹਿਨ ਆਇਆ ਹੈ। ਇਹ ਨਵੀਂ ਚਾਉ, ਰੰਗ-ਰਤੀ-ਕਵਾਉ, ਕਾਬਾ-ਸ਼ਕਤੀ।

## 'ਨਾਮ'

ਕੀ ਏ ? ਇਹ ਨਾਮ ਦੀ ਵਿਕਾਸ ਲੈ ਨੂਰ-ਮਨੂਰ ਕਿਰਨਾਂ, ਜੋਤ ਜਵਾਲਾ ਜੋ ਸਾਡੀਆਂ ਅੱਖਾਂ ਤੋਂ ਉਹਲੇ ਸੀ, ਪਰ ਜਿਸ ਨੂੰ ਸਿਮਰਣ ਅਤੇ ਬਾਣੀ ਨੇ ਸਾਡੀਆਂ ਅੱਖਾਂ ਅੱਗੇ ਲਿਆਂਦਾ : ਓ 'ਨਾਮ' ਤੇਰੀ ਪ੍ਰਭਤਾ ਮੈਂ ਕੀਕਨ ਵਰਨਣ ਕਰਾਂ ? ਤੂੰ ਚੰਨ ਏਂ ਕਤਕ ਦੀ ਪੂਰਨਮਾਸ਼ੀ ਵਰਗਾ ਜਦ ਬਾਬਾ ਸਾਡੇ ਮਨਾਂ ਅੰਦਰ ਆਪ ਜਨਮਦਾ ਏ—ਪਰ ਉਹ ਚੰਨ ਜੋ ਚੜ੍ਹ ਕੇ ਫਿਰ ਨਹੀਂ ਲਹਿੰਦਾ। ਤੂੰ ਸੂਰਜ ਏਂ, ਸੁਭਾਇਮਾਨ, ਪੁਰਜਵੱਲ੍ਹਤ, ਪ੍ਰਚੰਡ-ਨੂਰ, ਪਰ ਉਹ ਜੋ ਸੜਦਾ ਨਹੀਂ, ਠਾਰਦਾ ਏ! ਹੋਰ, ਤੂੰ ਹਨੇਰੀਆਂ ਰਾਤਾਂ ਤੇ ਹਨੇਰੇ ਦਿਨਾਂ ਵਿੱਚ ਵੀ ਨਾਲੋ ਨਾਲ, ਤੂੰ ਅੱਗੇ ਤੂੰ ਪਿਛੇ ਤੂੰ ਅੰਤਰ ਤੂੰ ਬਾਹਰ, ਤੂੰ ਅੰਗ ਸੰਗੀ, ਤੂੰ ਪਾਵਨ ਪਵਿੱਤਰ-ਮਿੱਤਰ, ਤੂੰ ਖਾੜ੍ਹੀ ਜੋ ਦੇਵੇਂ ਸਵਾਰੀ ਤੂੰ ਪ੍ਰਿਤਪਾਲਕ ਜੋ ਦੇਵੇਂ ਆਲਾਂ ਬਾਲਕਾਂ ਨੂੰ ਨਵ-ਦੁੱਧ ਤੇ ਕਰੇਂ ਮਾਲਕ! ਓ ਨਾਮ ਜਿਤਨਾ ਮੈਂ ਤੇਰੀ ਵਡੀਆਈ ਕਰਾਂ ਓਤਨੀ ਘਟ ਹੈ, ਪਰ—ਇਕ ਗੱਲ ਜ਼ਰੂਰ ਆਖਾਂਗਾ : ਜੇ ਅੱਖਰ ਖੁਰਦੇ ਹਨ ਤਾਂ ਅ-ਖੱਰ, ਅਖੁਰ : ਨਿਤ-ਨਵਾਂ ਨੂਰ ਏਂ!

## ਸਿਮਰਣ

ਸਿਮਰਣ ਕੀ ਏ ? ਇਹ ਉਹ ਸਾਣ ਏ ਜਿਸ 'ਤੇ ਚਾਕੂ ਯਾ ਹਿਰਦੇ ਦੀ ਕਿਰਪਾਨ ਨੂੰ ਰਗੜ ਕੇ ਆਪਣੇ ਅਣਖੀਲੇ ਰੂਪ ਵਿੱਚ ਲਿਆਈਦਾ ਹੈ। ਜਦ ਅਸੀਂ ਅੰਦਰੋਂ ਬਾਹਰੋਂ ਥੋਥੇ ਹੋ ਜਾਂਦੇ ਹਾਂ, ਜੀਕਣ ਕੋਈ ਬੈਟਰੀ ਮੁਕ ਜਾਵੇ ਤੇ ਨਿਕੰਮੀ ਹੋ ਜਾਵੇ, ਤਾਂ ਸਿਮਰਣ ਉਸ ਬੈਟਰੀ ਵਾਸਤੇ ਡੈਨਮੋ ਦਾ ਕੰਮ ਕਰਦੀ ਹੈ ਤੇ ਉਸ ਬੈਟਰੀ ਨੂੰ ਫਿਰ ਚਾਰਜ ਕਰ ਦੇਂਦੀ ਏ। ਓ ਸਿਮਰਣਾ! ਔਖਿਆ, ਪਰ ਸੌਖਿਆ ਤਰੀਕਿਆ—ਤੂੰ ਇਤਨਾ ਸੌਖਾ ਏਂ ਜੇ ਨਾ ਹਿੰਗ ਲਗੇ ਨਾ ਫਟਕੜੀ, ਨਾ ਮਾਲਾ ਦੀ ਲੋੜ ਦਾ ਸਿਮਰਣੇ ਦੀ ਲੋੜ, ਤੂੰ ਸਵਾਸਾਂ ਦੇ ਨਾਲ ਬਧਾ ਹੋਇਆ, ਸਾਡੇ

ਅਚੇਤ ਮਨ ਦਾ ਆਸਰਾ ਤੇ ਧੁਰਾ ਏਂ........ ਪਾਣ ਲਾਣ ਵਾਲਾ ਤੂੰ, ਸੁਤਿਆਂ ਨੂੰ ਜਗਾਣ ਵਾਲਾ ਤੂੰ, ਲਿਲਕਦਿਆਂ ਨੂੰ ਰਜਾਣ ਵਾਲਾ ਤੂੰ, ਅੰਨ੍ਹਿਆਂ ਨੂੰ ਲੋ ਦਸਣ ਵਾਲਾ ਤੂੰ, ਕੁਬਿਆਂ ਨੂੰ ਘੋੜੀ ਚਾੜ੍ਹਨ ਵਾਲਾ ਤੇ ਸਿਰ ਤਿਲਕ ਲਾਵਣ ਵਾਲਾ ਵੀ ਤੂੰ.... ਤੇਰੀ ਕੇਸਰ-ਕਿਆਰੀ ਦਾ ਸਿੱਟਾ ਏ : 'ਨਾਮ'—ਤੇਰੀ ਚੰਦਨਵਾੜੀ ਦੀ ਵਾੜ ਏ 'ਬਾਣੀ' ਹਰਮਨ ਭਾਣੀ—ਹਾਂ ਤੂੰ ਏਂ ਬੀਜ ਤੇ ਹੋਰ ਸਭ ਗੁਣ ਨੇ ਫਲ ਫੁੱਲ ਤੇ ਤੈਂਡਾ ਨਿਚੋੜ!..... ਤੈਂਡੇ ਨੇੜੇ ਤੇੜੇ ਹੀ ਹਨ ਵਾਹਿਗੁਰੂ ਦਰਸ਼ਨ!

## ਵਾਹਿਗੁਰੂ ਦਰਸ਼ਨ

ਵਾਹਿਗੁਰੂ ਦਰਸ਼ਨ! ਵਾਹਿਗੁਰੂ ਦਰਸ਼ਨ!!.......... ਵਾਹਵਾ! ਵਾਹਵਾ!! ਓ ਬਾਪੂਆ, ਓ ਨਦਰ-ਨਿਹਾਲਿਆ, ਕੀ ਦਸਾਂ ? ਜਿਹਵਾ ਥਥਲਾਂਦੀ ਏ, ਅੱਖ ਚੁੰਧਿਆਂਦੀ ਏ, ਬੁੱਧੀ ਕਤਰਾਂਦੀ ਏ—ਪਰ ਓ ਸੋਹਣਿਆ, ਤੂੰ ਅਕੜ-ਬਕੜ ਅੱਖਰਾਂ ਵਿਚੋਂ ਵੀ ਚੋ-ਚੋ ਪੈਂਦਾ ਏਂ, ਜਦ ਤੂੰ ਰਿਮ-ਝਿਮ ਕਰਦਾ ਆ ਜਾਵੇਂ ਤੇ ਆਪਣੀ ਅਮਿਉ ਬਰਖਾ ਅੰਦਰ ਆ ਵਸਾਵੇਂ!..... ਮੈਂ ਕੀ ਵੇਹਨਾ ਹਾਂ ? ਸਭ ਕੁਝ ਜੋ ਕੁਝ ਹੈ ਤੈਂ ਵਿੱਚ ਪ੍ਰੋਤਾ ਹੋਇਆ ਹੈ; ਤੈਂ ਵਿੱਚ ਨ੍ਹਾਤਾ, ਧੋਤਾ ਤੇ ਗੋਤੇ-ਗੋਤ ਏ: ਓ ਪੱਥਰੋ, ਤੁਸੀਂ ਅੱਜ ਪੱਥਰ ਨਹੀਂ ਮੋਮ ਹੋ, ਕਿਉਂਕਿ ਤੁਹਾਡੇ ਵਿੱਚ ਕੋਈ ਅਕਹਿ ਨੂਰ ਏ, ਤੇ ਉਹ ਸਿੰਧ-ਸਾਗਰੋ ਤੁਸੀਂ ਹੁਣ ਖਾਰੇ ਨਹੀਂ, ਤੁਸੀਂ ਮਿਠੇ ਹੋ, ਮਾਖਿਉਂ ਮਿਠੇ, ਕਿਉਂਕਿ ਤੁਹਾਡੇ ਵਿੱਚ ਮੇਰਾ ਪਿਆਰਾ ਵਸਦਾ ਰਸਦਾ ਤੇ ਹਸਦਾ ਏ: ਓ ਮਸਿਆ ਦੀ ਰਾਤਰੀ, ਤੂੰ ਮਸਿਆ ਨਹੀਂ, ਸਮੱਸਿਆ ਏਂ, ਤੇਰੀ ਸਮੱਸਿਆ ਤੇ ਇਹ ਸਭ ਕਾਵ-ਛੰਦ ਨਿਰਭਰ ਹਨ, ਚਿੱਟੇ ਸੰਸਾਰ ਦੀ ਕਾਲੀ-ਮਗ਼ਜ਼ੀ ਤੂੰ ਏਂ : ਓ ਪਵਣੋ, ਪਾਣੀਓ, ਤੇ ਪ੍ਰਾਨੋ, ਤੁਸੀ ਇਕੋ ਹੋ, ਤ੍ਰੈਲੜੇ ਦੇ ਤਿੰਨ ਹਾਰ ਹੋ, ਮੈਂ ਤੁਹਾਡੇ ਚਮਕੀਲੇ ਮੋਤੀਆਂ ਨੂੰ ਹਨੂਮਾਨ ਵਾਂਗ ਦੰਦਾਂ ਨਾਲ ਚਿਥਦਾ ਹਾਂ, ਤੇ ਵੇਖੋ ਨਾਂ ਵਿਚੋਂ ਰਾਮ-ਨਾਮ ਹੀ ਨਿਕਲਦਾ ਹੈ, ਹਾਂ, ਹਰ ਇਕ ਅਣੂ ਪ੍ਰਮਾਣੂ ਵਿਚੋਂ; ਓ ਦਿਸਾਓ ਅਤੇ ਵਿਸਾਓ, ਤੁਸਾਂ ਸਭ ਵਿੱਚ ਮੇਰੇ ਬਾਪੂ ਦੀ ਹੀ ਜੋਤ ਪ੍ਰਜਵਲਤ ਏ, ਤੁਸੀਂ ਸਾਰੇ ਸੁਰਗ-ਦਾਨ ਹੋ, ਜਿਸ ਵਿੱਚ ਮੈਂਡਾ ਸੁਲਤਾਨ ਵਸਦਾ ਏ ਤੇ ਜਾਗਦਾ ਏ; ਖੀਰ ਵਿੱਚ ਤੇ ਨੀਰ ਵਿਚ; ਅੱਕ ਵਿੱਚ ਤੇ ਅੰਬ ਵਿਚ; ਦਿਨ ਵਿੱਚ ਤੇ ਰਾਤ ਵਿੱਚ, ਉਤਪਤ ਵਿੱਚ ਤੇ ਪਰਲੋ ਵਿੱਚ, ਆਵਣ ਵਿੱਚ ਤੇ ਜਾਵਣ ਵਿੱਚ, ਮਨ ਵਿੱਚ ਤੇ ਉਨਮਨ ਵਿੱਚ, ਓਅੰਕਾਰ ਵਿੱਚ ਤੇ ਨਿਰੰਕਾਰ ਵਿੱਚ, ਸਭਨਾਂ ਵਿੱਚ ਤੂੰ ਏ; ਤੂੰ ਏਂ, ਓ ਮੇਰਿਆ ਮਾਲਕਾ!.......

ਕਦੀ ਭਾਵੇਂ ਤੂੰ ਅਖੋਂ ਉਹਲੇ ਸੈਂ, ਪਰ ਹੁਣ ਨਹੀਂ, ਕਲਿਤਣ ਵਿੱਚ ਵੀ ਹੁਣ ਤੈਂਡੀ ਸੁਨਹਿਰੀ ਪੀਲੱਤਣ, ਕੋੜੱਤਨ ਵਿੱਚ ਵੀ ਤੈਂਡੀ ਮਿਠੱਤਣ, ਸੌੜਤਣ ਵਿੱਚ ਵੀ ਤੈਂਡੀ ਖੁਲੱਤਣ.... ਹਾਂ ਹਾਂ ਹਾਂ, ਮੈਂ ਤੈਂ ਵਾਂਗ ਉੱਚਾ ਵਾਂ ਹਿਮਾਲਾ ਤੋਂ ਵੀ ਉੱਚੜਾ, ਤੈਂ ਵਾਂਗ ਚੌੜਾ ਵਾਂ ਸਤਾਂ ਅਕਾਸ਼ਾਂ ਤੋਂ ਵੀ ਚੌੜਾ, ਤੈਂ ਵਾਂਗ ਡੂੰਘਾ ਵਾਂ,

ਸਤਾਂ ਸਮੁੰਦਰਾਂ ਤੋਂ ਵੀ ਡੂੰਘਾ ਵਾਂ!...... ਓ ਸੋਹਣਿਆਂ, ਤੈਂਡੀ ਸੰਝ ਮੈਂ ਵਿੱਚ, ਤੈਂਡੀ ਬੂਝ, ਤੈਂਡੀ ਔਜ! ਤੈਂਡੀ ਖੋਜ ਆ ਮੁਕੀ ਤੈਂ ਤੇ!...... ਤੂੰ ਤੂੰ ਤੂੰ ਭੂਤ ਭਵਿਖ ਵਰਤਮਾਨ ਵਿੱਚ, ਤੂੰ ਤੂੰ ਤੂੰ ਆਦਿ ਅੰਤ ਤੇ ਮਧ ਵਿਚ, ਤੂੰ ਤੂੰ ਤੂੰ ਹਰਨ ਭਰਨ ਤੇ ਠਰਨ ਵਿੱਚ, ਤੂੰ ਤੂੰ ਤੂੰ ਇਕ ਲੱਖ, ਤੇ ਸਵਾ ਲੱਖ ਵਿੱਚ!

ਓ ਅਗਿਣਤਿਆ, ਓ ਅਮਿਣਤਿਆ, ਤੈਂਡਾ ਗਜ਼ ਤੇ ਤੈਂਡਾ ਤਰੱਕੜ ਤੂੰ ਆਪ ਹੀ ਏਂ : ਤੈਂਡਾ 'ਨਾਮ'! ਤੂੰ ਆਪੇ ਰਤੀ, ਆਪੇ ਮਾਸ਼ਾ, ਆਪੇ ਤੋਲਾ—ਓ ਅਣਮੋਲਿਆ, ਅਣਤੋਲਿਆ, ਤੈਂਡਾ ਤੁਲਾ ਤੇ ਤੋਲਹਾਰਾ ਤੈਂਡਾ ਆਪਣਾ 'ਨਾਮ' ਏ!

ਦਹਿਦਿਸ਼ਾਂ ਵਿੱਚ ਤੇਰਾ ਹੀ ਨੂਰ ਏ, ਤੇਰਾ ਹੀ ਖਲਿਆਰ ਏ, ਤੇਰਾ ਹੀ ਖੇੜਾ ਏ! ਜਿਧਰ ਹੀ ਵੇਖਦਾ ਹਾਂ ਤੈਂਡਾ ਹੀ ਜਲਵਾ ਜਗ ਮਗ ਕਰਦਾ ਏ, ਓ ਮਿਠਿਆ ਚੰਨਾ! ਜਿਥੇ ਹੀ ਸੁੰਘਨਾ ਹਾਂ, ਤੈਂਡੀ ਹੀ ਸੁਗੰਧ ਲਪਟਾਂ ਮਾਰਦੀ ਮਿਲਦੀ ਏ, ਓ ਸੁਗੰਧ-ਗਜ ਚੰਦਣਾ! ਤੇ ਜੋ ਕੁਝ ਹੀ ਸੁਣਦਾ ਹਾਂ, ਤੈਨੂੰ ਤੈਨੂੰ ਤੈਨੂੰ ਹੀ ਅਲਾਂਵਦਾ ਏ, ਵਾਯੂ ਫੱਰਰ ਫੱਰਰ ਵਿਚ, ਜਲ ਸੱਰਰ ਸੱਰਰ ਵਿਚ, ਤੇ ਰਾਵੀ ਦੀ ਬਾਂਕੀ ਥੱਰਰ ਥੱਰਰ ਵਿਚ—ਤੇ ਕਾਂ ਕੋਇਲਾਂ ਤੇ ਬੁਲਬੁਲਾਂ ਤੈਨੂੰ ਹੀ ਨਿਤ ਬੁਲਾਂਵਦੇ ਹਨ : ਕੀ ਹਾਥੀ ਦੀ ਪੁਕਾਰ ਤੇ ਕੀ ਮਖੀ ਦੀ ਭੂੰ ਭੂੰ, ਇਹਨਾਂ ਸਭ ਵਿੱਚ ਤੇਰੀ ਹੀ ਝੀਣੀ ਬਾਣੀ ਏ, ਇਹ ਮੈਂ ਸੁਣੀ ਤੇ ਨਿਤ-ਨਿਤ ਪੁਣੀ ਏ!...... ਥਰਾਟਾਂ, ਫੁਆਰੇ, ਜਵਾਰ-ਭਾਟੇ, ਇਹ ਤੇਰੀ ਦਿਲ-ਧੜਕਣ ਹਨ, ਤੇਰੀ ਓ ਸਦ-ਜੀਵੰਦਿਆ!

ਤੂੰ ਨਿਰੰਕਾਰ ਏਂ, ਪਰ ਅੱਜ ਤੈਂਡਾ ਰੂਪ ਵੇਖ-ਵੇਖ ਕੇ ਬਿਮੋਹਿਆ ਹਾਂ, ਓ ਘੁੰਘਰਿਆਲੇ ਵਾਲਾਂ ਵਾਲਿਆ ਘਨੀਸਿਆਮਾ! ਤੈਨੂੰ ਮੈਂ ਨਿਤ-ਨਿਤ ਚੁੰਮਾਂ! ਤੂੰ ਪੀਲੇ ਨੀਲੇ, ਹਰੇ-ਭਰੇ ਕਪੜੇ ਪਹਿਨ ਕੇ ਆਵਨਾ ਏਂ, ਓ ਬਹੁਰੂਪੀਆ, ਮੈਂ ਤੈਨੂੰ ਤਾੜਦਾ ਹਾਂ, ਤੇ ਤੈਨੂੰ ਘੁਟ ਗਲੇ ਨਾਲ ਪੰਘਾਰਦਾ ਹਾਂ—ਓ ਸੋਤਲਾ, ਤੂੰ ਸਰਦੀਆਂ ਵਿੱਚ ਘੁਰਾੜੇ ਮਾਰਦਾ ਏਂ ਤੇ ਸਤੇਸਤਾਂਬਰੀ ਵਰਨ ਨਾਲ ਮੈਨੂੰ ਠਾਰਦਾ ਏਂ, ਤਾਂ ਮੈਂ ਤੈਨੂੰ ਆਪਣੀ ਨਿਘ ਨਾਲ ਪਿਆਰਦਾ ਤੇ ਪੁਚਕਾਰਦਾ ਹਾਂ!...... ਤੂੰ ਮੈਨੂੰ ਘੁਟਦਾ ਤੇ ਮੈਂ ਤੈਨੂੰ ਘੁਟਦਾ, ਤੇ ਮੈਂਡੀ ਜੁਗਾਂ ਦੀ ਥਾਕਵਟ ਲਾਂਹਵਦਾ! ਓ ਕੁਤਕਤਾੜੀਆਂ ਕੱਢਣ ਵਾਲਿਆ ਮਿਠਿਆ ਚੰਨਾ! ਓ ਚੂੰਢੀਆਂ ਵੱਢਣ ਵਾਲਿਆ ਵਡ ਨਖਣਿਆ! ਓ ਗਰੀ ਛੁਹਾਰੇ ਖਿਲਾਵਣ ਵਾਲਿਆ ਗਰਮਾਲੂਆ! ਓ ਨੂਰੀ-ਗੰਦਲਾਂ ਚੜ੍ਹਾਣ ਵਾਲਿਆ ਔਲੀਆ! ਓ ਪੀਂਘਾਂ ਝੁਟਾਣ ਵਾਲਿਆ ਹਰਮਨ-ਖੋਇਆ! ਓ ਇਛਾ-ਖੋਇਆ! ਓ ਇਛਾ-ਪੂਰਨਿਆ, ਵੇ ਕਾਮ-ਧੇਨੂੰ-ਚੋਇਆ! ਓ ਹਰਨ-ਭਰਨਿਆ, ਤੂੰ ਨਿਤ ਸੁਭਰ-ਭਰੋਇਆ!

ਤੇਰੇ 'ਸੋਦਰ' ਆਇਆ, ਕੀ ਨਹੀਂ ਪਾਇਆ ? ਸਭ ਕੁਝ ਮੈਂਡਾ, ਜੋ ਕੁਝ ਤੈਂਡਾ! ਤੂੰ ਦੁੱਧ-ਮਲਾਈਆਂ ਦਏਂ ਖਿਜ਼ਾਣੇ, ਤੂੰ ਮੂੰਹ ਵਿੱਚ ਪਾਏਂ ਨਿਤ ਮਖਾਣੇ, ਤੂੰ ਸਭ ਕੁਝ ਲਭਾਏਂ, ਓ ਜਾਣੀ ਜਾਣੇ! ਛਾਤੀ ਤੇ ਤੈਨੂੰ ਚੁੱਕ ਬਹਲਾਏਂ, ਓਥੇ ਹੀ ਮੈਨੂੰ

ਥਪਕ ਸੁਲਾਏਂ। ਮੈਂ ਹੁਣ ਨਾ ਨਸਾਂ, ਹੁਣ ਨਾ ਭਜਾਂ—ਨਕ ਨਕ ਭਰਿਆ ਸਦ ਹੀ ਰਜ ਰਜ ਵੰਜਾਂ! ਤੂੰ ਕੋਲਿਆਂ ਦੀ ਖਾਣ, ਮੈਨੂੰ ਤੈਂਡਾ ਹੀ ਮਾਣ! ਤੂੰ ਦਾਤਾ-ਦਾਤਾਰ, ਮੈਨੂੰ ਤੈਂਡਾ ਹੀ ਬਿਰਧ-ਅਪਾਰ! ਚੌਂ-ਚੁਗ ਵਸਾਂ! ਦਹਦਿਸ ਆਵਾਂ, ਦਹਦਿਸ ਜਾਵਾਂ-ਅਗੇ ਪਿਛੇ ਠੰਢੀਆਂ ਹੀ ਛਾਵਾਂ! ਤੂੰ ਮੈਂਡਾ ਪਿਤਾ, ਤੂੰ ਮੈਂਡਾ ਮਾਤਾ—ਤੂੰ ਮੈਂਡਾ ਮਾਤਾ-ਤੂੰ ਮੈਂਡਾ ਭਾਪਾ, ਨਹੀਂ ਨੂਰੀ ਤੂੰ, ਮੈਂਡਾ ਆਪਾ! ਆਪਾ ਇਥੇ ਉਥੇ, ਜਿਥੇ-ਕਿਥੇ!

ਹੂਟੇ ਹੂਟਾਂ, ਮੈਂਡਾ ਚਾਉ-ਨਿਖੁਟਾ! ਮੈਂ ਘੋੜੇ ਚੜ੍ਹਿਆ ਅਰਸ਼ ਜਾ ਵੜਿਆ! ਮੈਂ ਤੈਂਡਾ ਵਣਜਾਰਾ, ਵਣਜਾਂ ਮੈਂ ਖੇਪ-ਅਪਾਰਾ ਮੈਂਡੇ ਬੋਝੇ ਭਰੋਏ, ਮੈਂਡੇ ਖੀਸੇ ਜੁਗ-ਸਭੋਏ! ਹੁਣ ਕਿਉਂ ਰੋਵਾਂ, ਡਾਢੀਆਂ ਮਿਠੀਆਂ ਲੋਵਾਂ! ਮਨ ਨੂੰ ਠਮ੍ਹੀਰਾਂ, ਓ ਰੱਬਾ! ਘਰ ਵਿੱਚ ਸੋ ਘਰ, ਤੈਂਡਾ ਢਾਡੀ ਬੈਠਾ ਗਾਵੇ ਸੋਦੁਰ! ਓ ਨਹੀਂ ਹਟਦਾ, ਉਹ ਨਹੀਂ ਘਟਦਾ...... ਉਹਦਾ ਚਾਉ ਘਨੇਰਾ! ਭੂਤ-ਭਵਿਖ ਦੋਵੇਂ ਸਮ-ਕੇਰਾ! ਨਿਤ ਨਿਤ ਗਾਵੇ ਉਹ ਸਹਜ ਸਭਾਵੇ!

ਸੌ ਵਰ੍ਹਿਆਂ ਦਾ ਭੁੱਲਾ, ਆ ਲੱਥਾ, ਤੇਰਾ ਸੋਦਰ ਖੁੱਲ੍ਹਾ! ਹੁਣ ਕੀ ਕਾਹੜੇ, ਹੁਣ ਕੀ ਪਵਾੜੇ? ਸੁਖ ਦੁਖ ਕਹਾਂ? ਨਹੀਂ ਭੁਖ-ਕੂਕ! ਤ੍ਰਿਪਤ ਅਘਾਇਆ, ਸਦਾ ਵਿਗਸਾਇਆ! ਰੱਜਾ-ਪੁੱਜਾ ਸੱਜਾ-ਗੁੱਝਾ!

ਆਖ ਨ ਸਕਾਂ, ਰਹਿ ਵੀ ਨਾ ਸਕਾਂ! ਨਿਤ ਨਿਤ, ਨਿਤ ਨਿਤ, ਪਿਆ ਮੈਂ ਕੁਸਕਾਂ! ਦਬੀ-ਜ਼ਬਾਨੇ ਕੁਝ ਕੁਝ ਆਖਾਂ ਤੂੰਹੇਂ ਸਮਝੇਂ ਗੂੰਗੇ ਦੀਆਂ ਝਾਖਾਂ! ਮੈਂ ਬੜ ਬੜ ਕਰਦਾ, ਕਰ ਕਰ ਨਹੀਂ ਸੰਗਦਾ! ਤੂੰਹੇਂ ਹੀ ਜਾਣੇਂ, ਮੈਂਡੇ ਚਾਉ-ਅਣ-ਮੁਕਲਾਣੇ! ਗੂੰਗੇ ਦੀ ਮਾਂ-ਭੈਣ ਜਾਣੇ, ਗੂੰਗੇ ਦੇ ਬੋਲ ਨਿਮਾਣੇ!

ਏਕੋ ਹੀ ਏਕੋ ਪਸਰਿਆ, ਹਭਿ ਪਾਸੇ! ਏਕੋ ਆਗੇ, ਏਕੋ ਪਾਛੇ..-ਅਗਮ-ਨਿਗਮ ਘਰ ਬਾਛੈ! ਤੂੰ ਲੁਕ ਲੁਕ ਆਵੇਂ, ਮੋਹਿ ਟੁੰਭ ਜਗਾਵੇਂ—ਮੈਂ ਨਿਤ ਨਿਤ ਜਾਗਾਂ, ਚਰਨੀ ਲਾਗਾਂ! ਓ ਅੱਖ ਦੇ ਤਾਰੇ, ਕਿਉਂ ਜਾ ਚੜ੍ਹਿਆ ਮੁਨਾਰੇ—ਪੂਛਲ-ਬਧਾ ਗੁੰਜਾਵੇ ਜੈਕਾਰੇ!

ਤੂੰ ਅਗਮ-ਅਗੋਚਰ, ਮੈਂ ਤੈਂਡਾ ਕੂਕਰ—ਕੀ ਜਾਣਾਂ ਤੈਂਡਾ ਭਾਣਾ-ਸਤਾਣਾ! ਇਕੋ ਹੀ ਜਾਣਾ, ਹਉ ਸਦ-ਕੁਰਬਾਣਾ—ਗੀਤ ਮਿਤ ਤੇਰੀ ਹੁਣ ਨਾ ਬਖਾਣਾਂ! ਆਪੇ ਦਸੇਂ, ਆਪੇ ਵਿਗਸੇਂ, ਮੈਂ ਤਾਂ ਬਾਲ-ਇਆਣਾ!

ਸੋਦਰ-ਵੜਿਆ, ਦੁੱਧ-ਬੁੱਧ ਚੜ੍ਹਿਆ—ਛਾਤੀ ਮੇਰੀ 'ਚ ਜਾਉ ਅਣ-ਠਲ੍ਹਿਆ! ਅਨੰਦ-ਫੁਹਾਰਾਂ ਵਗਣ ਦੁਧ-ਧਾਰਾਂ—ਖਿੜ ਗਈਆਂ, ਖਿੜ ਗਈਆਂ ਜੂਹਾਂ ਵੀ ਗੁਲਜ਼ਾਰਾਂ! ਰਸਿਕ ਰਸਕ ਗੁਨ ਗਾਵਾਂ ਮੈਂ ਥਾਰੇ—ਅੱਜ ਕੱਲ੍ਹ, ਨਿਤ ਨਿਤ, ਚੌਜੁਗ ਸਾਰੇ...! ਚਾਉ-ਅਮੁੱਕਾ ਫੱਪ ਫੱਪ ਕਰਦਾ...ਬੰਬਾ-ਮੇਲ ਵਾਂਗੂੰ ਰਸਤੇ ਕਟਦਾ! ਕੋਟ-ਕੋਟਾਨ ਜੁਗ ਗ਼ਲਤਾਨ! ਮੈਂ ਤਾਂ ਗੁਣ ਨਾ ਵੇਖਾਂ, ਤੈਨੂੰ ਹੀ ਪੇਖਾਂ! ਤੂੰ ਏਕੋ ਏਕਾ, ਅਖੰਡ-ਬਿਸਮੇਕਾ! ਬਿਸਮੋ-ਬਿਸਮ ਨਿਤ ਹਉ ਗੁਧੀ...ਬੁਧੀ ਉਲਟਿ ਭਈ

ਸਭ ਸਿਧੀ! ਏਕੋ ਹੀ ਏਕੋ—ਏਕਾ ਹੀ ਏਕਾ...ਏਕਮ ਏਕਾ ਮੈਂ ਤੋਹਿ ਪਹਿਛਾਨਾ...ਓ ਏਕੰਕਾਰ ਹਉ ਸਦਾ ਕੁਰਬਾਨਾ :

ਏਕੋ ਏਕੁ ਬਖਾਨੀਐ, ਬਿਰਲਾ ਜਾਣੈ ਸ੍ਵਾਦ॥
ਗੁਣ ਗੋਬਿੰਦ ਨ ਜਾਣੀਐ, ਨਾਨਕ ਸਭੁ ਬਿਸਮਾਦੁ॥" (ਅੰਗ ੨੯੯)

ਪਿਆਰੇ ਅੰਗ-ਸੰਗੀਓ! ਕੀ ਕੋਈ ਰੌਸ਼ਨੀ ਮੈਂ ਉਪਰਲੇ ਅੱਖਰਾਂ ਦਵਾਰਾ ਇਸ ਗੂੜ ਵਿਸ਼ੇ 'ਤੇ ਪਾ ਸਕਿਆ ਹਾਂ? ਤੁਸੀਂ ਹੀ ਜਾਣੋ—ਜਿਤਨਾ ਦਸੋ ਉਤਨਾ ਹੀ ਥੋੜ੍ਹਾ ਹੈ, ਪਰ ਕੋਈ ਕੋਈ ਅਖਰ ਸਾਨੂੰ ਇਉਂ ਚੁਭਦਾ ਹੈ, ਜੀਕਣ ਵੱਡੇ ਦਿਨਾਂ ਦੇ ਸੁਨਹਿਰੀ ਲਿਫ਼ਾਫ਼ੇ 'ਤੇ ਚਿਠੇ ਦੂਰ ਹੀ ਦਸਦੇ ਹਨ ਅਸੀਂ ਸੋਹਣਾ-ਸੁਨੇਹਾ ਲੈ ਕੇ ਆਏ ਹਾਂ। ਇਹ ਸੁਨੇਹਾ ਕੀ ਏ? ਥੋੜਿਆਂ ਅੱਖਰਾਂ ਵਿਚ ਇਹ ਸੁਨੇਹਿਆ ਇਹ ਵੇ:

(੧) ਦਹਦਿਸਾਂ ਤੇ ਚਹੁ-ਜੁਗਾਂ ਵਿਚ ਇਕੋ ਹੀ ਰਮਿਆ ਹੋਇਆ ਪ੍ਰਤੱਖ ਭਾਸਦਾ ਏ!

(੨) ਉਸ ਨੂੰ ਵੇਖ ਵੇਖ ਕੇ ਅਣਠਲਿਆ ਚਾਉ ਆਪ-ਮੁਹਾਰੇ ਇਉਂ ਉਮ੍ਹਲਦਾ ਏ, ਜੀਕਣ ਨਵ-ਜੰਮੇ ਬੱਚੇ ਨੂੰ ਵੇਖ ਕੇ ਮਾਂ ਦੇ ਥਣਾਂ ਵਿਚੋਂ ਦੁਧ-ਦੁਧ-ਅਣ-ਮੁਕਿਆ, ਚਾਉ-ਨਿਖੁਟਿਆ, ਨਿਤ-ਹਰਿਆ-ਭਰਿਆ, ਅਰਸ਼ੀਂ-ਚੜ੍ਹਿਆ!

(੬) ਇਸ ਚਾਉ ਦੀ ਜਿੰਦ-ਜਾਨ ਤੇ ਖਾਣਿ ਕੀ ਏ? 'ਨਾਮ'-ਅਨਾਮ!

'ਨਾਮ' ਓਹਦੀ ਅਬਚਲੀ ਕਿਰਨ ਏ, ਜੋ ਸਾਡੇ ਅੱਧ-ਪੰਧ ਵਿਚ ਆ ਕੇ ਸਾਨੂੰ ਸਚਖੰਡ ਦਾ ਰਾਹ ਦਸਦੀ ਏ—ਇਹ ਕਾਲ ਵਿਚ ਹੀ ਸਾਨੂੰ ਅਕਾਲ ਦੀ ਮਿਠੀ ਲੋਅ ਬਖਸ਼ਦੀ ਏ, ਤਾਂ ਫਿਰ ਪੋਹ ਫੁਟਾਲੇ ਵਾਂਗ ਇਹੋ ਬਨ-ਖੰਡ ਸੱਚਖੰਡ ਵਾਂਗ ਸਜਿਆ-ਧਜਿਆ ਹੋਇਆ ਜਾਪਦਾ ਏ! 'ਨਾਮ' ਦੀ ਮਹਿਮਾ ਤਾਂ ਤੇ ਅਕਹਿ ਤੇ ਨਿਰਮੋਲਕ ਹੈ, ਪਰ ਜਿਨ੍ਹਾਂ ਨੂੰ ਇਸ ਅਗੰਮਵੀ ਦਾਤ ਦੀ ਹਾਲਾਂ ਸੋਝੀ ਨਹੀਂ, ਓਹਨਾਂ ਨੂੰ 'ਬਾਣੀ' ਹੀ ਹਰਾ-ਭਰਾ ਕਰ ਸਕਦੀ ਹੈ। ਕਿਉਂ ? ਇਸ ਕਰਕੇ ਜੋ 'ਬਾਣੀ' 'ਨਾਮ-ਮੰਡਲ' ਤੋਂ ਆਂਵਦੀ ਹੈ, ਉਸ ਦੇ ਨਾਲ 'ਨਾਮ ਦੀ ਜੋਤ' ਇਉਂ ਲੱਗੀ ਹੋਂਦੀ ਹੈ, ਜੀਕਣ ਬੋਦੀ ਵਾਲੇ ਤਾਰੇ ਨਾਲ ਨੂਰ-ਗੁਥੀ! ਹਰ ਇਕ ਨਾਮ-ਗੁੱਧਾ ਵਾਕ ਯਾ ਸ਼ਬਦ ਮਾਨੋ ਪਾਰਸ ਦੀ ਡਲੀ ਹੈ, ਤੇ ਇਸ ਦੇ ਨਾਲ ਆਪਾ ਰਗੜਨ ਨਾਲ ਗੁੱਝੀ ਬਿਜਲੀ ਪ੍ਰਗਟ ਹੋ ਜਾਂਦੀ ਹੈ। ਸਿਮਰਨ ਇਸ ਮੰਜ਼ਿਲ ਨੂੰ ਛੇਤੀ ਤੈ ਕਰਦਾ ਹੈ, ਪਰ 'ਬਾਣੀ' ਦੋਵਾਂ ਢੰਗਾਂ ਉਪਰ ਹੀ ਉਡਾਰੀ ਮਾਰ ਸਕੀਦਾ ਹੈ!.....ਓ ਬਾਣੀਏ, ਨਾਮ-ਸਮਾਣੀਏ, ਗਰੁੜ ਤੂੰ ਏਂ, ਤੈਂ 'ਤੇ ਬਹਿ ਕੇ ਮੈਂਡਾ ਭਗਵਾਨ ਹੇਠਾਂ ਵੱਲ ਆਂਵਦਾ ਤੇ ਅਜਾਮਲ ਸੰਵਾਰਦਾ ਤੇ ਬੈਕੁੰਠ ਲੈ ਜਾਂਵਦਾ ਏ! ਸੀੜ੍ਹੀ ਨੂੰ ਉਤਾਂਹ ਚੜ੍ਹਨ ਲਈ! ਪੀੜ੍ਹੀ ਨੂੰ ਨਵ-ਵਿਆਹੀ ਦੇ ਬੈਠਣ-ਬਿਠਾਣ ਲਈ! ਇੰਦ੍ਰ ਦਾ ਸਿੰਘਾਸਣ ਤੂੰ-ਸੋਨੇ ਦਾ ਸਚੜਾ ਆਸਣ ਨਿਰਬਾਸਣ ਤੂੰ! ਓ ਬਾਣੀਏ, ਨਾਮ-ਮਧਾਣੀਏਂ, ਤੂੰ ਸਭ ਜਗ ਨੂੰ ਰਿੜਕੇਂ, ਵਿਚੋਂ ਨੂਰ-ਬੂਰ ਕੱਢੇਂ ਕਿਣਕੇਂ! ਸਤਜੁਗ ਦਾ ਮਿਠਾ-ਮਾਖਣ ਤੂੰ ਖਾ ਲੈ, ਖਾ ਲੈ ਓ ਵੀਰ, ਇਹ ਇਹ ਭੋਜਨ ਅਗੰਮੂ!....ਬਾਣੀ ਅਰਸ਼ੀ ਜਿਸ ਸਪਰਸ਼ੀ, ਬਾਣੀ 'ਨਾਮ'-ਖਾਣੀ ਜਿਸ

ਬਖਿਆਣੀ....ਕਹਤੇ-ਸੁਨਤੇ ਦੋਵੇਂ ਫਲਤੇ-ਪਹੁ-ਫੁਟਾਲ ਆ ਹਿਰਦੇ ਕੋ ਜਿਉ ਮਲਤੇ! ਪਾਰਸ-ਕਲਾ ਕੋਈ ਕਿੰਕੂ ਪਖਾਨੇ ?

ਬਾਦਲ ਕਾਲੇ ਵਾਹ! ਹਰੇ-ਭਰੋਏ!
ਸੂਹੇ-ਲਾਲ ਤੇਜੁ ਸਦ ਸਦ ਚੋਏ,
ਤਪਤ ਬੁਝੇ, ਸੀਤਲ ਜੋ ਭਰਮੋਏ,
'ਨਾਮ'-ਨਹਾਏ ਤੋ ਚੌ-ਜੁਗ ਸੋਏ!

ਬਾਣੀ ਏ ਸਿਰਫ ਇਕ ਨਿਮ੍ਰੀ ਮਧਾਣੀ, ਪਰ ਹਰ ਇਕ ਨੇ ਆਪਣੇ ਅੰਦਰੋਂ ਇਸ ਬਾਣੀ ਨਾਲ ਆਪਣਾ ਨਾਮ-ਬੂਰ ਖਿਚ ਕੇ ਕੱਢਣਾ ਹੈ। ਬਾਣੀ ਵਿਚ ਸਮ੍ਰਥਾ ਹੈ, ਪਰ ਜੇ ਅਸੀਂ ਆਪਣੇ ਹਿਰਦੇ ਵਿਚ ਇਸ ਨੂੰ ਚੱਕਰ ਲਾਣ ਦੀ ਖੁਲ੍ਹ ਦਈਏ। ਨਹੀਂ ਤਾਂ ਅੰਨ੍ਹੇ ਵਾਸਤੇ ਸੂਰਜ ਚੜ੍ਹਿਆ ਨਾ ਚੜ੍ਹਿਆ ਇਕ ਬਰਾਬਰ ਏ!

ਪਰ....ਜਦ ਨਦਰੀ ਦੀ ਨਦਰ ਨਾਲ ਓਹ 'ਨਾਮ-ਸੂਰਜ' ਅੰਦਰ ਆ ਚੜ੍ਹੇ ਤਾਂ ਫਿਰ ਕੀ ਗੱਲਾਂ ? ਚਾਰੇ-ਚਕ ਫਿਰ ਆਪਣੀਆਂ ਜਗੀਰਾਂ! ਫਿਰ ਆਵਾਗਵਣ ਕਿਥੇ, ਸਦਾ ਹੀ ਥਿਰ-ਥੀਵਣ! ਸੁਖ ਦੁਖ ਕਿਥੇ ਸਦਾ ਹੀ ਅਨੰਦ! ਫਿਰ ਕਾਲ ਕੀ ਤੇ ਅਕਾਲ ਕੀ, ਦੋਵੇਂ ਹੀ ਇਕੋ : ਏਕੰਕਾਰ:-

ਏਕੰਕਾਰ ਦਹਦਿਸ ਤੂਏਂ ਹੀ ਛਾਇਆ।
ਏਕੰਕਾਰ ਚੰਹੁ ਜੁਗੁ ਏਕੋ ਹੀ ਸਮਾਇਆ।
ਏਕੰਕਾਰ ਕਾਲ-ਅਕਾਲ ਮਧ-ਮਿਆਨੇ।
ਏਕੰਕਾਰ ਆ ਭਰੇ ਊਣੇ ਜੋ ਖ਼ਜ਼ਾਨੇ।
ਏਕੰਕਾਰ ਤਉ ਫਿਰ ਕਵਣ ਗਰਬ-ਗਹੇਲੀ।
ਏਕੰਕਾਰ ਤਾਂ ਜਾਂ ਸਦ ਸਦ ਹੁਰਿਆ।
ਏਕੰਕਾਰ ਤਾਂ ਜਾਂ 'ਨਾਮ' ਮੁਖ ਕੁਖ ਭਰਿਆ।
ਏਕੰਕਾਰ ਦੀਸੇ ਤੇ ਵਾਹ! ਵਾਹ! ਭਾਈ।
ਏਕੰਕਾਰ ਅਰਥ ਨਾ ਕਥਿਆ ਜਾਈ।
ਸ੍ਰੀ ਵਾਹਿਗੁਰੂ ਤਬ ਹੀ ਜਾਨੀਏ,
ਏਕੰਕਾਰ ਜਬ ਆਏ।
ਗੁਣ ਬੇਅੰਤ ਜੋ ਅਨੰਤ ਹੈ,
ਗੋਲ ਮੋਲ ਬਸ 'ਏਕੁ' ਰਹਿ ਜਾਏ।
ਏਕ ਗੋਲ ਮੋਲ ਕਿਸ ਕੋ ਕਹੋ,
ਯਿਹ ਬਤਾਵੋ ਮੋਹਿ ਓ ਭਾਈ!
ਏਕੁ ਤਉ ਜਉ ਦੀਸੇ ਨਾ?....
ਆਦ ਅੰਤ ਗਿਣ ਮਿਣ, ਨਾ ਛਾਈ-ਮਾਈ!

ਵਾਹ ਵਾ, ਵਾਹ ਵਾ, ਵਾਹ ਤੂੰ,
ਵਾਹਿਗੁਰੂ ਤੇਰਾ ਨਾਉਂ।
'ਨਾਮ' 'ਅਨਾਮ' ਦਿਖਲਾਇਆ,
ਹਉ ਬਲਿ ਬਲ ਸਦ ਜਾਉ।
'ਨਾਮ' 'ਨਾਮੀ' ਦੋਏ ਏਕ ਹੈ,
ਭਿਨ ਭੇਦ ਨਾਹੀਂ ਕੋਇ।
'ਨਾਮ' ਰੁਣ ਝੁਣ ਸਦ ਕਰੇ,
'ਨਾਮੀ' ਤੋ ਸਚਦਾ ਨੰਦ ਹੋਏ!

ਹੇ ਵਾਹਿਗੁਰੂ ਤੇਰੇ ਬੇਅੰਤ ਗੁਣ ਹਨ—ਤਾਂ ਤੇ ਤੇਰੀਆਂ ਬੇਅੰਤ ਝਾਕੀਆਂ ਹਨ: ਕਦੀ ਤੂੰ ਅਨੰਦੀ ਬਣ ਕੇ ਆਵਨਾ ਏਂ, ਕਦੀ ਨਗਨੰਦੀ, ਕਦੀ ਸਤ, ਕਦੀ ਸਚ, ਕਦੀ ਚੇਤੰਨ ਖਾਣ, ਕਦੀ ਸਰਬ ਜਿੰਦ ਜਾਨ—ਤੂੰ 'ਓਅੰਕਾਰ' ਬਣ ਕੇ ਸਭ ਜਗਤ ਬਣਾਂਦਾ ਤੇ ਖਿੜਾਂਦਾ, ਪਰ ਫਿਰ ਵੀ ਜਗਤ ਤੋਂ ਓਹਲੇ, ਕਿਉਂਕਿ ਤੇਰਾ ਰੂਪ ਰੇਖ ਰੰਗ ਕੋਈ ਨਹੀਂ ਹੋਇਆ, ਜੇ ਤੂੰ ਨਿਰੰਕਾਰ, ਪਰ ਕੀ ਫਿਰ 'ਓਅੰਕਾਰ' ਤੇ 'ਨਿਰੰਕਾਰ' ਦੋ ਹਨ, ਜਿਕਣ ਦਿਨ ਰਾਤ ਭਿਨ ਹੋਂਦੇ ਹਨ, ਯਾ ਚਰਖੇ ਦੇ ਦੋ ਮੁੰਨੇ ? ਨਹੀਂ, ਇਨ੍ਹਾਂ ਦੋਹਾਂ ਨੂੰ ਜੋੜਨ ਵਾਲਾ 'ਏਕੰਕਾਰ' ਏ, ਜਿਸ ਵਿਚ ਕਾਲ ਤੇ ਅਕਾਲ, ਓਅੰਕਾਰ ਤੇ ਨਿਰੰਕਾਰ ਦੋਵੇਂ ਜੁੜ ਜਾਂਦੇ ਹਨ, ਨਿਰਗੁਣ ਤੇ ਸਰਗੁਣ ਜਿਸ ਵਿਚ ਜਾ ਸਮਾਂਦੇ! ਏਹਨਾਂ ਸਭ ਦਾ ਸਮੁੱਚਾ ਦਰਸ਼ਨ ਵਾਹਿਗੁਰੂ-ਦਰਸ਼ਨ ਅਖਵਾਂਦਾ—ਸਭ ਦਾ ਸਾਂਝਾ, ਫਿਰ ਵੀ ਇਕਲਵਾਂਜਾ। 'ਏਕੰਕਾਰ' ਤੇ ਵਾਹਿਗੁਰੂ ਜੀ ਵਾਸਤਵ ਵਿਚ ਇਕ ਹਨ, ਪਰ ਏਕੰਕਾਰ ਦੀ ਅੱਖ ਸਿਰਫ਼ ਏਕਤਾ ਵਲ ਹੈ, ਤੇ 'ਵਾਹਿਗੁਰੂ' ਜੀ ਵਿਚ ਜਿਥੇ ਏਕਤਾ ਹੈ, ਉਥੇ ਲੂੰ ਲੂੰ ਵਿਚ ਖੇੜਾ ਖਿੜਾਣ ਵਾਲੀ ਵਾਹ! ਵਾਹ! ਸਤਾ ਹੈ—ਬਸ ਇਸ ਵਲਵਲੇ-ਮੰਡਲ ਵਿਚ ਵਾਹਿਗੁਰੂ ਜੀ ਦੇ ਭਗਤ ਵਸਦੇ ਰਸਦੇ ਖੇਡਦੇ ਹਸਦੇ ਹਨ।

ਵਾਹਿਗੁਰੂ....ਵਾਹਵਾ....ਵਾਹ ਹੈ...ਕਥੇ ਨਾ ਵੇਦ-ਪੁਰਾਨ!
ਵਾਹਿਗੁਰੂ....ਜਿਨ ਦੇਖਿਆ...ਰੋਮ ਰੋਮ ਸੋਮਿ ਗ਼ਲਤਾਨੁ!
ਵਾਹਿਗੁਰੂ ....ਵਾਹਵਾ ਵਾਹ ਹੈ.....ਹਰਨ ਭਰਨ ਕਰੇ ਆਪੁ!
ਵਾਹਿਗੁਰੂ ਅੰਗ ਸੰਗ ਹੈ...ਫਿਰ ਕੈਸੇ ਸੰਤਾਪੁ?
ਵਾਹਿਗੁਰੂ ਨਿਤ ਨਿਤ ਲਵੇ....ਕੂਲੇ ਕੂਲੇ ਬਾਂਕੇ ਕੇਸ!
ਵਾਹਿਗੁਰੂ ਪੇਖਿ, ਮਿਲਿਓ ਬਿਬੇਕ, ਅਬ ਚਹੁ ਜੁਗ ਮੇਰੋ ਦੇਸ!
ਵਾਹਿਗੁਰੂ ਵਾਹਿਗੁਰੂ ਨਿਤ ਕਹੋ....ਰਸਨਾ ਚਾਖੋ ਚਾਖੁ!
ਵਾਹਿਗੁਰੂ ਬਿਨ ਕਿਨਕ ਨਾ ਜੀਵਣਾ...ਇਹੀ ਲਗਾਵੇ ਮੋਹਿ ਲਾਖੁ!
ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ....
ਬਾਰੰਬਾਰ ਚਿਤਾਰੁ, ਵਾਹਿਗੁਰੂ ਜਿਸ ਪੇਖਿਆ ਹਉ
ਸਦਕੇ ਸਦਵਾਰੁ।
ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ,
ਤੂੰ ਹੀ ਤੂੰ, ਤੂੰ ਹੀ ਤੂੰ, ਤੂੰ ਹੀ ਤੂੰ, ਤੂੰ ਹੀ ਤੂੰ,!!

## ਸਭ ਕੁਝ ਸੋਹਣਾ

### ALL TRAINS FIGURED

ਓ ਕੂਲਿਆ, ਓ ਗੋਰਿਆ, ਓ ਨੂਰ-ਬੂਰਾ, ਜਦ ਦਾ ਤੂੰ ਡਿਠਾ ਤਦ ਦੀ ਕੋਈ ਸ਼ੈ ਕੁੱਬੀ ਨਾ, ਕੋਝੀ ਨਾ, ਕਾਣੀ ਨਾ! ਤੈਂਡੀ ਲਾਲੀ ਹਭ ਵਿਚੋਂ ਚੋ ਚੋ ਪੈਂਦੀ ਰਾਤੀਂ ਤੇ ਦਿਨੇ, ਖਿਣ ਖਿਣ, ਦਿਸਾਵਿਸਾ ਹਭ ਯੁੱਗ! ਓ ਸੋਹਣਿਆ, ਜੀ ਕਰਦਾ ਏ ਜੋ ਹਭ ਕੁਝ ਚੁੰਮਾਂ, ਚੁੰਮਾਂ, ਚੁੰਮ ਕੇ ਆਪਣੇ ਹਿਰਦੇ ਆਙਣ ਵਿਚ ਸਵਾਰ ਸਵਾਰ ਕੇ ਰੱਖਾਂ-ਪਰ ਜਿਥੇ ਜੋ ਕੁਝ ਹੈ ਉਥੇ ਹੀ ਰਾਸ ਹੈ: ਹਰ ਚੀਜ਼ ਤੈਂਡੇ ਆਵਣ ਨਾਲ ਲਿਸ਼ਕੀ ਪੁਸ਼ਕੀ ਹੋਈ ਤੇ ਆਪ ਸਵਾਰੀ ਹੋਈ ਹੈ। ਨਾ ਹੁਣ ਰੋਗਨ ਲਾਣ ਦੀ ਲੋੜ, ਨਾ ਚਮਕਾਣ ਦੀ ਲੋੜ! ਹੇ ਸੰਸਾਰ, ਤੂੰ ਆ ਜਾ ਸਾਰਾ ਇਕ ਵੱਡਾ ਸ਼ੀਸ਼ਾ ਏਂ ਮੈਂਡੇ ਹਥ ਪਈ ਆਰਸੀ ਤੇ ਤੈਂ ਵਿਚੋਂ ਮੈਂ ਆਪਣਾ ਪਿਆਰਾ ਟੋਹ ਟੋਹ ਕਰਦਾ ਨਿਸੰਗ ਵੇਖਦਾ ਹਾਂ। ਤੂੰ ਤੇ ਮੈਂ ਜਿਥੇ ਜਾਈਏ ਨਾਲੋ ਨਾਲ ਉਚਾਣਾਂ ਤੇ ਚਟਿਆਣਾਂ ਤੇ ਡਿਗਿਆਣਾਂ ਤੇ --ਅੱਜ, ਕੱਲ, ਪਰਸੋਂ--ਹਰ ਥਾਂ ਹਰ ਜਾ-- ਸਮੇਂ-ਸਮੇਂ--ਨਿਤ ਨਿਤ!

ਓ ਸੋਹਣਿਆ, ਤੈਂ ਕੀ ਤਕ ਕੇ ਹੋਰ ਸੁੰਦਰਤਾ ਕੀ ਕੀ ਭਾਲਦਾ--ਤੈਂ ਜਿਹਾ ਹੋਰ ਸੋਹਣਾ ਕੁਝ ਨਾ---ਤੈਂ ਤੋਂ ਵੱਖ ਵੀ ਹੋਰ ਕੁਝ ਨਾ । ਊਦੇ ਸਾਵੇ, ਨੀਲੇ ਪੀਲੇ ਸਭ ਮੋਹਣੇ ਨੇ ਜੇ ਉਨ੍ਹਾਂ ਦੇ ਹੱਥ ਵਿਚ, ਓ ਸੋਹਣਿਆ, ਤੈਂਡੀ ਨਾਮ-ਮੁੰਦਰੀ ਏ, ਨਹੀਂ ਤਾਂ ਨਹੀਂ--ਪਰ ਕੀ ਏ ਜਿਸ ਨੇ ਇਸ ਨਾਮ-ਮੁੰਦਰੀ ਨੂੰ ਹਿਰਦੇ ਵਿਚ ਸੰਭਾਲ ਨਹੀਂ ਰੱਖਿਆ। ਓ ਸੋਹਣਿਆ, ਹੁਣ ਉਲੀ, ਗੁਲੀ, ਜੁਲੀ, ਕੁਲੀ ਸਾਰੇ ਮਿੱਠੇ ਲਗਦੇ ਹਨ--ਉਲੀ ਤੂੰ ਇਸ ਵਾਸਤੇ ਬਣਾਈ ਏ ਜੇ ਸਾਵਣ ਦਾ ਤੇਜ ਤੇ ਜਲਾਲ ਮੁਰਦਿਆਂ ਨੂੰ ਵੀ ਜ਼ਿੰਦਾ ਜਿਹਾ ਕਰ ਵਿਖਾਏਂ ਤੇ ਕੁਲੀਆਂ ਵਿਚ ਵੀ ਤੂੰ ਵਸੇਂ ਜੁਲੇ ਓੜ੍ਹ ਕੇ, ਤੇ ਬਾਜਰੇ ਦੇ ਸਿਟੇ ਤੇ ਗੁਲੀਆਂ ਖਾ ਕੇ ਵੀ ਤੂੰ ਗੁਜ਼ਾਰਾ ਕਰੇਂ! ਓ ਬਹੁਰੂਪੀਆ, ਮੈਂ ਤੈਨੂੰ ਹੁਣ ਖੂਬ ਸਿਆਣਦਾ ਹਾਂ-ਤੈਂਡੇ ਵੇਸ-ਭੇਸ ਮੈਨੂੰ ਭੁੱਲ ਨਹੀਂ ਸਕਦੇ। ਮੈਂ ਹੁਣ ਨੀਝ ਲਾ ਕੇ ਤੈਨੂੰ ਵੇਖਦਾ ਹਾਂ, ਸੁਪਨੇ ਵਿਚ ਵੀ, ਬੜਬੜਾ ਕੇ ਵੀ ਤੈਂਡੇ ਨਾਲ ਹੀ ਗੱਲਾਂ ਕਰਦਾ ਹਾਂ।

## ਤੌਖਲੇ ਹੁਣ ਕੇਹੇ?

### No More Heartoches

ਓ ਜਾਣੀ ਜਾਣ ਚੰਨਾ! ਜੋ ਕੁਝ ਕਰਨਾ ਏਂ, ਉਹ ਜਦ ਤੂੰ ਕਰਨਾ ਏਂ ਫਿਰ

ਤੌਂਖਲਾ ਤੇ ਤਸੀਹਾ ਕਿਹਾ ? ਜਿਸ ਗੱਲ ਨੇ ਜਿਸ ਵਕਤ ਹੋਣਾ ਹੈ, ਉਸੇ ਵੇਲੇ ਹੋਣਾ ਹੈ, ਨਾ ਇਕ ਖਿਣ ਅੱਗੇ, ਨਾ ਇਕ ਖਿਣ ਪਿਛੇ, ਮੈਨੂੰ ਕੋਈ ਛੇਤੀ ਨਹੀਂ, ਨਾ ਮੈਨੂੰ ਕੋਈ ਸੁਸਤੀ ਏ, ਮੈਂ ਤਿਆਰ-ਬਰ-ਤਿਆਰ ਹਾਂ, ਜਿਥੇ ਭੇਜੇਂ ਜਿਥੇ ਜਾਵਾਂ, ਜੋ ਦੇਵੇਂ ਸੋ ਖਾਵਾਂ, ਜੋ ਆਖੇਂ ਸੋ ਕਾਰ ਕਮਾਵਾਂ....ਆਵਾਂ ਜੇ ਆਖੇਂ ਤੇ, ਜਾਵਾਂ ਜੇ ਸਦ ਘਲੇਂ ਤਾਂ, ਆਵਾਗਵਨ ਹੁਣ ਕੋਈ ਨਹੀਂ, ਜੀਕਣ ਕਵਲ-ਫੁਲ ਵਾਸਤੇ ਚਿਕੜ ਤੇ ਖੋਭਾ ਕੋਈ ਨਹੀਂ!

ਤੂੰ ਹਰ ਥਾਂ, ਹਰ ਜਾ, ਰਾਤ ਦਿਨ ਮੈਨੂੰ ਛਾਤੀ ਲਗਾ ਕੇ ਰੱਖਦਾ—ਘਾਹ ਦੀ ਹਰਿਆਵਲ ਵਿਚ, ਚੰਬੇ ਦੀ ਚਿਟੀ ਭਾ ਵਿਚ, ਗੁਲਾਬ ਦੀ ਗੁਲਾਬੀ-ਖੇੜੇ ਸਭ ਵਿਚ ਤੂੰ ਏਂ—ਤੇ ਮੋਈ ਹੋਈ ਨਿਮ੍ਹੀ ਮਿਟੀ ਵਿਚ ਵੀ ਤੂੰ ਆਪੇ ਵਸਨਾ ਏਂ—ਤੇ ਰੂੜੀ ਅਤੇ ਖਾਦ ਵਿਚ ਵੀ ਤੇਰਾ ਸਵਾਦ ਏ, ਜੋ ਮੈਂ ਚਖ ਡਿਠਾ ਏ।

ਅੱਗਾਂ ਲਗਦੀਆਂ ਨੇ, ਬੰਬ ਚਲਦੇ ਨੇ, ਸ਼ਹਿਰਾਂ ਦੇ ਸ਼ਹਿਰ ਤਬਾਹ ਹੋਂਦੇ ਨੇ-ਹੋਂਦੇ ਨੇ ਤਾਂ ਪਏ ਹੋਵਣ—ਕੀ ਰਾਵਣ ਦੀ ਸੋਨੇ-ਲੰਕਾ ਸੜਨ 'ਤੇ ਵੀ ਕਿਸੇ ਨੂੰ ਕਾਹੜਾ ਯਾ ਸਾੜਾ ਏ ? ਓ ਬਾਪੂਆ, ਜੋ ਕੁਝ ਤੂੰ ਕਰਨਾ ਏਂ ਤੇ ਜਿਸ ਵੇਲੇ ਕਰਨਾ ਏਂ ਓਹੋ ਸੋਹਣਾ ਤੇ ਸੁਭਾਇਮਾਨ ਏਂ! ਜਦ ਬੂਟਿਆਂ 'ਤੇ ਪਤਝੜ ਦੀ ਬਹਾਰ ਆਂਵਦੀ ਹੈ ਤੇ ਸੋਹਣੇ ਪਤਰ ਤੇ ਫਲ ਫੁੱਲ ਗਿਰ ਜਾਂਦੇ ਹਨ, ਤਾਂ ਕੀ ਹੋਇਆ ਜੇ ਤੇਰੇ ਪਲਸੇਟੇ ਵਿਚ ਕੋਈ ਕੋਇਟਾ ਜਿਹਾ ਆ ਜਾਵੇ! ਤੇ ਇਕ ਖਿਣ ਵਿਚ ਨੇਸਤ-ਨਾਬੂਦ ਹੋ ਜਾਵੇ! ਨਦੀਆਂ ਵਿਚ ਟਿਬੇ ਤੂੰ ਵਿਖਾਵੇਂ—ਤੇ ਜਲਾਂ ਥਲਾਂ ਵਿਚ ਤੂੰ ਰਸੇਂ, ਵਸੇਂ ਤੇ ਹਸੇਂ, ਓ ਮਾਲਕਾ! ਤੂੰ ਬੇਪਰਵਾਹ, ਓ ਕਰੇਂ ਜੋ ਤੈਨੂੰ ਭਾਵੇ ਤੇ ਜੋ ਕੁਝ ਤੂੰ ਕਰੇਂ ਮੈਨੂੰ ਸੋਹਣਾ ਲੱਗੇ!

ਆਫ਼ਤਾਂ, ਮੁਸੀਬਤਾਂ ਤੇ ਤਾਊਨਾਂ ਵੀ ਆਵਣ—ਇਹ ਤੈਂਡੀਆਂ ਗਰਮ ਹਵਾਵਾਂ ਜੀਕਣ ਰੇਤਲੇ ਸਹਰਾਵਾਂ ਵਿਚ ਸਿਮੂਮਾਂ ਪਰ ਜਿਥੇ ਚੰਦਨਵਾੜੀ ਵਿਚੋਂ ਬੁਲੇ ਸੀਤਲ ਆਵਣ, ਤਿਥੇ ਤਿਥੇ ਇਹ ਧੁਪ ਦੇ ਨਾਲ ਨਾਲ ਛਾਂ ਵੀ ਆਵੇ—ਜਿਥੇ ਜਿਥੇ ਕੋਈ ਗੁਲਾਬ ਲਭੇ, ਉਥੇ ਉਥੇ ਨਾਲ ਕੋਈ ਕੰਡਾ ਵੀ ਆਵੇ ਤੇ ਚੁਭੇ—ਫਿਰ ਮੈਂ ਕਿਉਂ ਰੋਵਾਂ ਤੇ ਕੁਸਕਾਂ, ਤੇ ਚੁਸਕਾਂ? ਓ ਜਾਣੀ-ਜਾਣ ਮੋਹਰਨਾਂ, ਤੂੰਏਂ ਜਾਣੋਂ ਜੋ ਚੰਗਾ ਏ, ਜੋ ਹੋਣਾ ਏਂ, ਜੋ ਕਰੇ, ਸੋਈ ਵਾਹ-ਵਾਹ-ਸਦ ਵਾਹ ਵਾਹ! ਉਤਪਤ ਪਰਲੋ ਇਹ ਤੇਰੇ ਦੋ ਝਾਂਵਲੇ-ਮੈਂ ਤਾਂ ਉਸਨੂੰ ਜੱਫੀ ਪਾਵਾਂ ਜੋ ਇਨ੍ਹਾਂ ਦੋਹਾਂ ਵਿਚ ਸਾਂਝਾ : ਤੈਂਡਾ ਨਾਮ!

## ਤੈਂਡਾ ਭਾਣਾ

### THEY WILL I WILL

ਓ ਵੇਪ੍ਰਵਾਹ ਵਡ-ਬਾਪੂਆ! ਮੈਂ ਹੁਣ ਹੋਰ ਕੁਝ ਨਾ ਜਾਣਾਂ, ਬਸ ਇਕੋ ਹੀ ਗਲ ਜਾਣਾਂ: ਤੈਂਡੇ ਤੱਤ ਤੇ ਜੀਂਵਦੇ ਥੰਮ੍ਹ: 'ਨਾਮ' ਨਾਲ ਚਿਮਟਣਾ ਜਾਣਾਂ

ਪ੍ਰਹਲਾਦ ਵਾਂਙ---ਜੇ ਇਹ ਤੱਤਾ ਏ, ਤਾਂ ਹੋਵੇ: ਜੇ ਇਹ ਠੰਡਾ ਵੇ ਬਰਫ ਵਰਗਾ ਤਾਂ ਹੋਵੇ , ਜੇ ਇਹ ਭਖਦੀ ਲਾਟ ਏ ਸਾੜਨ ਵਾਲੀ ਤਾਂ ਹੋਵੇ, ਮੈਂ ਇਸ ਨੂੰ ਛੱਡ ਕੇ ਕਿਧਰ ਜਾਵਾਂ ? ਇਹ ਥੰਮ੍ਹ ਦੇ ਸਥਿਰ ਇਹ ਨਾਮ-ਨਾਭਿ ਤੇ ਹੋਰ ਸਭ ਸੰਸਾਰ ਗੇੜਾਂ ਵਿਚ ਏ, ਕਦੀ ਉਤੇ ਕਦੀ ਥਲੇ ਗੇੜੂ ਖੂਹ ਵਾਂਙ, ਇਸ ਨੂੰ ਛੱਡ ਕੇ ਫਿਰ ਹੋਰ ਫੜਾਂ ਤੇ ਕੀ ਫੜਾਂ ? ਓ ਵਡ-ਬਾਵਾ, ਹੁਣ ਉਹੋ ਕਰਾਂ ਜੋ ਤੂੰ ਦਸੇਂ, ਜੋ ਤੂੰ ਅੱਖਾਂ ਅੱਗੇ ਲਿਆ ਰਖੇਂ ? ਪਾਣੀ ਹੇਠਾਂ ਵਲ ਟੁਰਦਾ ਏ, ਭਜਦਾ ਏ--ਇਸ ਨੂੰ ਕੌਣ ਖਿਚਦਾ ਏ ? ਤੂੰ ਆਪ! ਈਕਣ ਹੀ, ਮੈਂ ਵੀ ਤੈਂਡੀ ਗੋਦੀ ਵਿਚ ਵਗ ਵਗ ਪਵਾਂ, ਹੁਣ ਹਾਉਮੈ ਦੇ ਭੰਵਰ ਚਕਰ ਯਾ ਗਰਕਾਬ ਨਹੀਂ! ਸੂਰਜ ਦੀਆਂ ਕਿਰਣਾਂ ਵਿਚ ਸਦਾ ਸਦੇ ਲੋ ਏ--ਤੀਕਣ ਹੀ ਓ ਪਿਆਰਿਆ, ਮੈਨੂੰ ਹਰ ਮਿੰਟ-ਸਕਿੰਟ ਤੇਰੀ ਕੋਈ ਲੋ ਏ--ਤੈਂਡਾ ਮਿਠਾ ਚਾਨਣ ਜੋ ਮੈਨੂੰ ਟੋਇਆਂ ਵਿਚੋਂ ਕੱਢਦਾ, ਤੇ ਆਪਣੀ ਫੁੱਲਾਂ ਦੀ ਨੂਰੀ-ਕਿਰਨਾਂ ਤੇ ਬਿਮਾਨ ਨਿਆਈਂ ਚੜ੍ਹਾ ਕੇ ਫਿਰਾਂਦਾ! ਓ ਸੋਹਣਿਆਂ, ਤੂੰ ਆਪੇ ਰਾਹ ਦਸੇਂ, ਆਪੇ ਹਰ ਪਾਸੇ—ਚੌ ਜੁਗ ਵਿਚ ਤੇਰੇ ਹੀ ਚਾਰ ਚੌਰਾਹੇ, ਤੇ ਤੇਰੀਆਂ ਹੀ ਛਤਰ-ਛਾਵਾਂ!

ਹੁਣ ਸੋਚ ਨਹੀਂ, ਅਸੋਚ ਦੇ ਘਰ ਵਸਨਾ ਹਾਂ--ਜੋ ਸੋਚਾਂ ਉਹ ਨਹੀਂ ਲਿਖਦਾ, ਪੜ੍ਹਦਾ ਤੇ ਕਰਦਾ ਸਿਰਫ ਓਹ ਕਰਦਾ ਹਾਂ ਜੋ ਤੂੰ ਅਣਸੋਚਿਆ ਕਰਾਏਂ! ਓ ਜਾਣੀ-ਜਾਣ ਚੰਨਾ! ਕੀ ਨਦੀ-ਨਾਲੇ ਸੋਚ ਕੇ ਵਗਦੇ ਹਨ, ਯਾ ਪਵਨ ਵਿਚ ਫਰਾਟੇ ਸੋਚ ਕੇ ਆਂਵਦੇ ਹਨ ? ਨਹੀਂ, ਜੋ ਕੁਝ ਤੇਰੀ ਕੁਦਰਤ ਵਿਚ ਹੋਂਦਾ ਏ ਓਹ ਸਹਜ ਸੁਭਾ, ਤਾਂ ਫਿਰ ਮੈਂ ਕਿਉਂ ਸੋਚਾਂ ਦੀਆਂ ਵਹਿਣਾਂ ਵਿਚ ਨਿਮੋਝੂਣ ਹੋ ਖਸਾਂ-ਕਿਉਂ ਨਾ ਮੈਂ ਵੀ ਉਪਰ ਉਪਰ ਤਰਾਂ ? ਹਾਂ ਮੈਨੂੰ ਵੀ ਤੈਂਡੇ ਭਾਣੇ ਦੇ ਖੰਭ ਹਨ-ਜਿਉਂ ਜਿਉਂ ਤੂੰ ਪਿਛੋਂ ਫੂਕ ਭਰੇਂ, ਤਿਉਂ ਤਿਉਂ ਮੈਂ ਟੁਰ ਪਲਸੇਟੇ ਲਾਵਾਂ, ਉਡਾਰੀਆਂ ਮਾਰਾਂ, ਕਦੇ ਗਗਨ ਵਲ ਜਾ ਚੜ੍ਹਾਂ, ਕਦੇ ਹੇਠਾਂ ਆਪਣੇ ਆਲ੍ਹਣੇਂ ਨੂੰ ਧਾਵਾਂ-ਕੀ ਮੇਰਾ ਆਲ੍ਹਣਾ ਹੁਣ ਹਭ, ਤ੍ਰਿਭਵਨ ਨਹੀਂ ? ਅਟਾਰੀਆਂ, ਕਿੰਗਰੀਆਂ ਤੇ ਮੁਨਰੇ ਯਾ ਤਾਰੇ ਹੀ ਸੋਹਣੇ ਨਹੀਂ ਭਾਵੇਂ ਇਹ ਕੇਡੇ ਵੱਡੇ ਤੇ ਕੇਡੇ ਉੱਚੇ ਹਨ : ਟੋਇ, ਤਲਾ ਤੇ ਖੋਭੇ ਇਨ੍ਹਾਂ ਸਭਨਾਂ ਵਿਚ ਤੂੰ ਤੇ ਮੈਂ ਸਾਂਝੇ ਵਸੀਏ—ਤੈਂ ਬਿਨਾਂ ਹੋਇਆ ਜੇ ਹੋਰ ਕੁਝ ਨਾ।

ਜਦ ਤੋੜੀ ਤੈਂ ਤੋਂ ਮੈਂ ਭਿੰਨ ਸਾਂ, ਤਾਂ ਉਤਾਂਹ ਚੜ੍ਹਨ ਦਾ ਚਾਉ ਸੀ, ਹਾਂ ਕੁਰਸੀਆਂ ਤੇ ਬਹਿਣ ਦਾ, ਲੋਕਾਂ ਦੀ ਗਰਦਨ ਤੇ ਸਵਾਰ ਹੋਣ ਦਾ, ਹਾਥੀਆਂ ਦੀ ਆਂਬਾਰੀ ਕਰਨ ਦਾ, ਤੇ ਇੰਦ੍ਰ ਦੇ ਸਿੰਘਾਸਣ ਖੋਹਣ ਦਾ ਪਰ, ਜਦ ਦਾ ਤੂੰ ਨਫਰੀ ਆਇਆ ਤਦ ਦਾ ਇਹ ਤੋਖਲਾ ਵੀ ਗਿਆ-ਉਤਾਂਹ ਤਾਂ ਚੜ੍ਹਾਂ ਜੇ ਤੂੰ ਹੇਠਾਂ ਨਾ ਹੋਵੇਂ! ਓ ਲਾਲਣਾ, ਜੇ ਤੂੰ ਬਲਿਰਾਜ ਵਾਂਙ ਮੈਂਡੀ ਡਿਊਟੀ ਹੇਠਾਂ ਨਰਕ ਦੇਸ ਵਿਚ ਲਾਵੇਂ ਤਾਂ ਸਗੋਂ ਬਥੇਰਾ ਖ਼ੁਸ਼-ਉਏ ਤੈਂਡਾ ਸਵਾਰਿਆ ਹੁਣ ਨਾ ਡੇਗਾਂ-ਇਕੋ ਹੀ ਸਮਝਦਾ!

# ਕਰਮਾਂ ਤੋਂ ਛੁਟਕਾਰਾ

## NO MORE KARMA TRAP

ਇਹ ਵੀ ਖ਼ਤਰਾ ਗਿਆ ਕਿ ਕਧਰੇ ਇਹ ਸਰੀਰ-ਚਰਖਾ ਢਿੱਲਾ ਪੈ ਕੇ ਬੰਦ ਨਾ ਹੋ ਜਾਵੇ! ਓ ਪਿਆਰਿਆ, ਜਦ ਤੂੰ ਗਿਣ ਕੇ ਸਵਾਸ ਦਿੱਤੇ ਹਨ, ਤੇ ਇਕ ਸਵਾਸ ਵੀ ਵੱਧ ਘੱਟ ਨਹੀਂ ਸਕਦਾ, ਤਾਂ ਫਿਰ ਓਹੋ ਹੋਣਾ ਜਿਹਾ ਕਿ ਤੈਨੂੰ ਭਾਣਾ—ਟੁਟੀ ਹੋਈ ਠੀਕਰੀ ਦਾ ਮੁੱਲ ਕੀ ? ਇਸ ਕੱਚੇ ਘੜੇ ਨੇ ਤਾਂ ਅੱਜ ਵੀ ਟੁੱਟਣਾ ਤੇ ਕਲ੍ਹ ਵੀ ਟੁੱਟਣਾ, ਫਿਰ ਟੁੱਟ ਕੇ ਬਣਨਾ ਤੇ ਨਿਤ ਬਣਨਾ। ਮੈਂ ਕੋਈ ਮਿਟੀ ਨਹੀਂ, ਮੈਂ ਸੁਸਰੀ ਨਹੀਂ ਜ਼ਿਸ ਨੇ ਢੈਹ-ਢੇਰੀ ਹੋ ਕੇ ਸੈਂ ਜਾਣਾ ਏਂ—ਮੈਂ ਤਾਂ ਘਾੜਾ ਹਾਂ ਸਭ ਕੁਝ ਘੜਨ ਵਾਲਾ ਘੁਮਿਆਰ, ਮੈਂ ਮਿਟੀ ਦਾ ਥੱਬਾ ਲੱਕੜੀ ਦਾ ਠੱਪਾ, ਮੈਂ ਆਪਣੇ ਆਪ ਨੂੰ ਆਪੇ ਮੁੜ ਬਣਾਣ ਵਾਲਾ! ਜੀਕਣ ਮਧੁਕਰ ਰਾਜਾ (Queen of Bees) ਜਿਥੇ ਜਾਵੇ ਓਥੇ ਓਥੇ ਨਵ-ਛੱਤੇ ਬਣਨੇ ਸ਼ੁਰੂ ਹੋ ਜਾਂਦੇ ਹਨ—ਤੀਂਕਣ ਹੀ ਮੈਂਡੀ ਜਿੰਦ-ਰਾਣੀ ਜਿਥੇ ਜਿਥੇ ਜਾਏ, ਉਥੇ ਉਥੇ ਨਏ ਰੂਪ, ਰੇਖ ਤੇ ਰੰਗ!

ਓ ਮਨ, ਤੂੰ ਹੁਣ ਚੇਤੰਨ ਏਂ, ਕੋਈ ਹੀਰਾ, ਕੋਈ ਪੰਨਾ, ਕੋਈ ਚੂਨੀ, ਤੂੰ ਹੋਇਆ ਜੋ 'ਨਾਮ' ਵਿਚ ਗੁੱਧਾ ਤੇ ਚਰਨ ਕਮਲ ਛੱਤਾ! ਓ ਵੱਡ-ਬਾਬਾ, ਹੁਣ ਮੈਂ ਓਹੋ ਕਰਾਂ ਜੋ ਤੂੰ ਕਰਾਏਂ, ਤਿਵ ਨਚਾਂ ਜਿਵ ਤੂੰ ਤਾਰ ਹਿਲਾਏਂ—ਮੈਂ ਆਪਣੇ ਆਪ ਵਿਚ ਇਸਥਿਤ : ਮੈਂ ਰੂੜਾ ਗੂੜਾ ਇਸ ਕਰਕੇ ਜੋ ਤੈਂ ਵਿਚ ਸੀ ਝੂੜਾ!

ਹੇ ਮੌਤ, ਤੂੰ ਮੈਨੂੰ ਬੰਨ੍ਹ ਨਹੀਂ ਸਕਦੀ? ਹੇ ਅਗਨੀ, ਤੂੰ ਮੈਨੂੰ ਜਲਾ ਨਹੀਂ ਸਕਦੀ! ਹੇ ਸਿੰਧ-ਸਾਗਰੋ, ਤੁਸੀਂ ਮੈਨੂੰ ਡੋਬ ਨਹੀਂ ਸਕਦੇ! ਓ ਕਰਦੋ, ਕ੍ਰਿਪਾਨੋ ਤੇ ਖੰਡਿਓ, ਤੁਸੀਂ ਮੈਨੂੰ ਕਟ ਵਢ ਤੇ ਟੁੱਕ ਨਹੀਂ ਸਕਦੇ—ਹੋਇਆ ਜੇ ਮੈਂ ਅਖੰਡ ਜੋਤਿ ਨਾਮ! ਹਾਂ, ਮੈਂ ਸਦ-ਜੀਂਵਦਾ, ਸਦ ਸਦ ਸਥਿਰ 'ਨਾਮ' ਹਾਂ, ਜੋਤੀ ਜੋਤਿ, ਓਤ-ਪੋਤਿ, ਨਿਤ-ਗੁਲਾਲ, ਨਿਤ-ਨਿਹਾਲ, ਸੈਭ ਸੱਤਾ! ਮੈਨੂੰ ਕੌਣ ਬੰਨ੍ਹ ਸਕਦਾ ਏ? -ਓ ਧਰਮਰਾਜ, ਤੂੰ ਪਿਛੇ ਹਟ ਜਾ! ਤੂੰ ਤਕ ਡਗਵੰਦਾ ਸੈਂ ਤੇ ਆਪਣੇ ਕਰੜੇ ਸੰਗਲ ਖੜਕਾਂਵਦਾ ਸੈਂ, ਤਦ ਤਕ ਮੈਂ ਕਰਮਾਂ ਦੀ ਚਾਰ-ਦੀਵਾਰੀ ਵਿਚ ਘਿਰਿਆ ਹੋਇਆ ਪਿਆ ਸਾਂ। ਹੁਣ ਕਰਮਾਂ ਦਾ ਕਾਹੜਾ ਨਹੀਂ, ਮੈਂ ਕਰਮਾਂ ਦਾ ਕੀਤਾ ਨਹੀਂ ਖਾਂਦਾ, ਮੈਂ ਤਾਂ ਆਪਣੀ 'ਨਾਮ-ਮੌਜ' ਵਿਚ ਉਠਦਾ, ਬੈਠਦਾ, ਖੇਡਦਾ, ਭੱਜਦਾ ਤੇ ਟੁਰਦਾ ਹਾਂ, ਕਰਮ ਕਰਦਾ ਹਾਂ, ਪਰ ਨਿਰ-ਬੀਜੇ ਜਿਹਾ ਕਿ ਬੇਦਾਨਾ ਅੰਗੂਰ ਯਾ ਜੀਕਨ ਕੇਲਾ ਫਲੀ ਬਿਨਾਂ ਬੀਜ ਦੇ ਹੋਂਦੇ ਹਨ! ਮੇਰੀ ਅਮਰ-ਵੇਲ ਹੁਣ ਬੀ ਤੋਂ ਨਹੀਂ, ਆਪਣੇ ਆਪ ਸਹਜ ਸੁਭਾ ਵਧਦੀ ਏ, ਇਸ ਦਾ ਨਾ ਕੋਈ ਆਦ ਏ ਨਾ ਅੰਤ ਏ! ਇਹ 'ਨਾਮ' ਦੀ ਚੰਦਨਵਾੜੀ ਏ! ਓ ਕਰਮੋਂ, ਤੁਸੀਂ ਕੁਝ ਇਉਂ ਝੜ ਗਏ ਜੀਕਣ ਪੱਤਝੜ ਵੇਲੇ ਪੱਤਰ ਬ੍ਰਿਛਾਂ ਤੋਂ ਝੜ ਜਾਂਦੇ ਹਨ, ਪਰ ਓਹ ਤਾਂ ਟੁੰਡ ਮੁੰਡੇ

ਹੋ ਜਾਂਦੇ ਹਨ! ਮੈਂ ਤਾਂ ਕੰਮ ਕਰਦਾ ਫਿਰ ਕੀਕਣ ਕਰਮਾਂ ਤੋਂ ਛੁੱਟ ਗਿਆ ? ਭਾਈ, ਇਉਂ ਜੀਕਣ ਕਮਲ ਫੁੱਲ ਯਾ ਮੁਰਗਾਬੀ ਪਾਣੀ ਵਿਚ ਰਹਿ ਕੇ ਪਾਣੀ ਤੋਂ ਨਿਰ-ਲੇਪ ਏ—ਨਹੀਂ ਨਹੀਂ, ਜੀਕਣ ਮੇਰੇ ਫੇਫੜੇ ਵਾਯੂ ਤੋਂ ਨਿਰਲੇਪ, ਵਾਯੂ ਨਾਲ ਭਾਵੇਂ ਫੂਲਦੇ ਹਨ, ਪਰ ਵਾਯੂ ਦੀ ਪਕੜ-ਧਕੜ ਤੋਂ ਪਰੇ ਤੇ ਅਗੋਚਰ ਹਨ, ਮੈ ਨਹਿੰਗ ਹਾਂ—ਕਰਮਾਂ ਤੋਂ ਉਪਰ ਉਡਦਾਂ—ਤੀਕਣ ਜੀਕਣ ਸਤਰੰਗੀ ਪੀਂਘ ਅਸਮਾਨ ਅੱਧ-ਮੱਧ ਵਿਚ ਟੰਗੀ ਹੋਈ ਹੋਂਦੀ ਹੈ, ਜਿਸ ਨੂੰ ਨਾ ਹੇਠੋਂ ਕੋਈ ਥੰਮ੍ਹ, ਨਾ ਉਪਰੋਂ ਕੋਈ ਲਟਕਾਣ ਵਾਲੀ ਡੋਰੀ! ਤੀਕਣ ਹੀ ਮੈਂ ਆਪਣੇ ਪੈਰਾਂ ਤੋਂ ਆਂਵਦਾ ਜਾਂਵਦਾ ਤੇ ਹੂਟੇ ਹੂਟਦਾ ਹਾਂ! ਝੱਝਣ ਝੂ! —ਓ ਕਰਮੋਂ, ਤੁਸੀਂ ਹੁਣ ਸਹਜ ਸੁਭਾ ਦਾ ਚੱਕਰ-ਜਲਿਆ! ਸੂਰਜ ਗਰਮ ਏ ਕਿਉਂਕਿ ਉਹ ਨੂਰ ਦੀ ਪੁੰਜ ਏ, ਓਹਦੀਆਂ ਕਿਰਣਾਂ ਅਣ-ਖੇਚਲੀਆਂ ਵਗਦੀਆਂ ਨੇ, ਹਾਂ ਸਹਜ-ਸੁਭਾ!

## ਸਹਜ-ਸੁਭਾ

### SPONT ANEITY SUBLIME

ਓ ਸਹਜ-ਅਵਸਥਾ, ਤੇਰਾ ਵਰਣਨ ਕੀਕਣ ਕਰਾਂ ? ਤੂੰ ਆਪੇ ਹੀ ਦਸ, ਕਿਤਨੀ ਕੂਲੀ, ਮੁਲਾਇਮ, ਪਟਦਾਰ, ਤਿਲਕਵੀਂ ਜਿਹੀ ਅਵਸਥਾ ਏਂ—ਕੁਝ ਈਕਣ ਜੀਕਣ ਨੱਚਣ ਵਾਲੇ ਆਪਣੇ ਪੈਰਾਂ ਨਾਲ ਪਹੀਏ ਬੰਨ੍ਹ ਕੇ ਨੱਚਦੇ ਹਨ, ਤੇ ਪਹੀਏ ਉਹਨਾਂ ਨੂੰ ਆਪੇ ਰੇੜ੍ਹ ਕੇ ਲੈ ਜਾਂਦੇ ਹਨ, ਜਿਧਰ ਧਰਤੀ ਦੀ ਢਲਵਾਨ ਹੋਵੇ! ਓਏ ਮੈਂ ਵਗਦੇ ਦਰਿਆਵਾਂ ਵਾਂਙ ਲਗਦਾ ਹਾਂ, ਅਣਖੇਚਲਾ, ਅਣਖਿਚਿਆ, ਅਣਰੁਕਿਆ! ਮੈਂ ਮਚਲਾ, ਮੈਂ ਮਗਨ, ਮੈਨੂੰ ਕੋਈ ਲਗਨ, ਜੋ ਮੈਂਡੇ ਪੈਰਾਂ ਦੇ ਪਹੀਏ ਆਪ-ਮੁਹਾਰੇ ਖਿਚੇ! ਸੂਰਜਾਂ ਵਾਂਭ ਮੈਂ ਜੋਤੀ ਜੋਤਿ, ਰਾਤੀ ਦਿਨੇ ਭਖਾਂ, ਮੇਰਾ ਚਾਓ-ਕੁਵਾਉ ਨਿਤ ਨਿਤ ਉਮ੍ਹਲਦੇ, ਮੈਂ ਹਵਾਵਾਂ ਵਾਂਙ ਫਰਾਟੀਆਂ ਮਾਰਦਾ, ਬਿਨਾਂ ਪੈਰਾਂ, ਬਿਨਾਂ ਸਟੀਮ, ਬਿਨਾਂ ਪੈਟਰੋਲ, ਬਿਨਾਂ ਕਾਸੇ ਉਡਾਰੂ ਗੈਸ ਦੇ ਯਾ ਕਿਸੇ ਚਾਬੀ ਦੇ! ਓ ਸਹਜ, ਤੇਰੇ ਆਵੇਸ਼ ਨਾਲ ਮੇਰਾ ਫੁੱਟਬਾਲ ਬਲੈਡਰ ਨਿੱਤ ਭਰਿਆ, ਮੈਂ ਓਹ ਹਵਾਈ ਜਹਾਜ਼ ਜੋ ਬਿਨਾਂ ਉਡਾਰੂ-ਗੈਸਾਂ ਦੇ ਆਪਣੇ ਆਪ ਉਡੇ! ਓ ਚੰਨਾ! ਤੇਰੇ ਵਰਗੀ ਸੀਤਲ-ਚਿਟਅਤ ਇਸ ਜਿੰਦ ਵਿਚ ਤੂੰ ਜੋ ਹੋਇਆ ਮੈਂਡੀ ਇਕ ਕਹਾਣੀ! ਓ ਸੂਰਜਾ, ਤੈਂਡੀ ਓਜ-ਮੌਜ ਮੇਰੇ ਵਿਚ ਤੂੰ ਜੋ ਹੋਇਆ ਮੈਂਡਾ ਹੀ ਇਕ ਕਿਣਕਾ! ਓ ਗਗਨ! ਤੈਂਡੇ ਜਿਡੀ ਡੂੰਘੀ ਲਗਨ ਮੈਂ ਵਿਚ ਤੂੰ ਜੇ ਹੋਇਆ ਮੈਂਡਾ ਹੀ ਪੁਲਾੜ! ਓ ਬ੍ਰਿਖੋ, ਬਨਖੰਡੋ ਤੇ ਸਾਵੇ-ਕਚੂਰ ਘਾਵੋ, ਤੁਹਾਡੀ ਹਰਿਆਵਲ ਮੈਂ ਵਿਚ, ਤੁਸੀਂ ਹੋਇਓ ਜੇ ਮੇਰਾ ਹੀ ਸਾਦਾ-ਪਰਛਾਵਾਂ! ਤੇ ਉਹ ਖੰਡੋ-ਖੀਰੋ, ਫਲੋ ਮਿਠਿਓ, ਸ਼ਹਦ-ਲੱਦਿਓ ਖਜ਼ਾਨਿਓ, ਤੁਹਾਡੀ ਮਿਠਤ ਆਪਣੇ ਆਪ ਮੈਂ ਵਿਚ, ਤੁਸੀਂ ਜੋ ਹੋਇਓ ਨਾਮ-ਫੁਹਾਰ ਦੀ ਇਕ ਨਿੱਕੀ ਜਿਹੀ ਬੂੰਦ, ਹਾਂ ਸ਼ੇਰ ਵਰਗੀ ਗਰਜ ਹੁਣ ਇਸ ਨਿਕੀ ਜਿਹੀ ਜਿੰਦ, ਇਸ ਗਾਗਰ ਵਿਚ ਜੇ ਹੋਇਆ

ਨਾਮ-ਸਾਗਰ! ਓਏ ਮੈਂ ਵੱਡਾ ਹਾਂ, ਹਿਮਾਲਾ ਤੋਂ ਵੀ ਵੱਡਾ ਹਾਂ, ਮੇਰੀ ਗਿੱਚੀ ਸੱਤਾਂ ਅਸਮਾਨਾਂ ਤੋਂ ਵੀ ਉੱਚੀ—ਹੋਇਆ ਜੇ ਮੈਂ ਊਚਮ-ਊਚ ਨਾਮ ਅਸਥਾਨ! ਮੈਂ ਸਿੰਧ-ਸਾਗਰਾਂ ਤੋਂ ਵੀ ਡੂੰਘਾ ਹਾਂ, ਮੇਰੀ ਹਿਕ ਵਿਚ ਅਨੰਤ-ਰਤਨਾਗਰ ਨੇ, ਜੋ ਮੈਂ ਸਾਰੀ ਉਮਰ ਦੋਵਾਂ-ਮੁਠਾਂ ਹੀ ਨਹੀਂ, ਸਹੰਸਰ ਮੁਠਾਂ ਭਰ ਭਰ ਕੇ ਵੀ ਸੁਟਾਂ ਤਾਂ ਵੀ ਕੋਈ ਤੋਟ ਨਹੀਂ, ਮੈਂ ਜੇ ਹੋਇਆ ਅਮੁਕ ਨਾਮ-ਤੋਸ਼ੇ ਖਾਨਾ! ਮੈਂ ਵਿਚ ਲਮਿਅੱਤ ਏ, ਉਚਿਅਤ ਏ, ਡੂੰਘਿਅਤ ਏ-ਓਏ ਮੈਂਡੀ ਨਿਕੀ ਜਿੰਦ ਕੀੜੀ ਨੂੰ ਅੱਜ ਪਰ ਲੱਗੇ ਹੋਏ ਨੇ, ਮੈਂ ਉਡਨੀ ਹਾਂ, ਮੈਂ ਢੁੰਡਨੀ ਹਾਂ, ਮੈਂ ਉਤਾਂ ਉਤਾਂ ਟੁਰਨੀ ਹਾਂ-ਕੋਈ ਅਕਾਸ਼ ਨਹੀਂ, ਕੋਈ ਸਵਰਗ ਨਹੀਂ, ਜੋ ਮੈਂ ਤੋਂ ਗੁਝਾਵੇ--ਕਿਉਂਕਿ ਸਵਰਗ ਵੀ ਸਭ ਆਵਣ ਜਾਣੇ ਨੇ, ਪਰ ਮੈਂ ਬੇਅੰਤਕੀ, ਬੇਓੜਕੀ, ਬੇਬਹਾਂਦੀ ਮੌਜ-ਓਜ ਹਾਂ! ਓਏ ਮੈਨੂੰ ਸਰੂਰ ਫੁੱਟ ਫੁੱਟ ਪੈਂਦਾ, ਡੁਲ੍ਹ ਡੁਲ੍ਹ ਪੈਂਦਾ, ਮੈਂ ਗੁਰੂ-ਘਰ ਦਾ ਲਾਲਾ-ਗੋਲਾ, ਮੈਂ ਗੁਰੂ ਘਰ ਦਾ ਕੀਟਕ! ਓ ਗੁਰੂ ਬਖਸ਼ਿਆ, ਗੁਰੂ-ਗਰਮੋਇਆ, ਗੁਰੂ-ਦੋਇਆ, ਇਹ ਜਿੰਦ-ਪ੍ਰਨਾਲਾ! ਇਹ ਫਰ ਫਰ, ਸ਼ਰ ਸ਼ਰ ਕਰਦਾ ਵਗਦਾ! ਇਸ ਜਿੰਦ ਵਿਚ ਕੋਈ ਨਵ-ਜੰਮੀ ਤੁਗਿਆਨੀ, ਕੋਈ ਖੇੜਾ, ਕੋਈ ਜਵਾਰ-ਭਾਟਾ ਆਪੇ ਆਵੇ, ਆਪੇ ਜਾਵੇ-ਮੈਂ ਨਿੱਠ ਕੇ ਬੌਂਹਦਾ, ਮੇਰੇ ਇਹ ਚਮਤਕਾਰੇ, ਇਹ ਸ਼ਰਾਰੇ, ਇਹ ਜੋਤ-ਦੀਦਾਰੇ, ਸਦਾ ਸਦਾ ਆਪੇ ਵਿਚ, ਸਦਾ ਚੇਤੰਨ, ਪਰ ਅਣਖੇਚਲੇ ਸਹਜ-ਸੁਭਾ।

## ਅਨੰਤ ਦੀ ਛੋਹ

ਓਏ ਖਿਣੋ, ਤੁਸੀਂ ਹੁਣ ਖਿਣ ਨਹੀਂ, ਤੁਹਾਡੇ ਵਿਚ ਅਮਿਣਤ ਜਹੀ ਡੂੰਘ ਏ-ਹਰ ਇਕ ਗੱਲ, ਹਰ ਇਕ ਖਿਣ ਵਿਚ ਕੋਈ ਅਣੋਖੀ ਜਿਹੀ ਡੂੰਘ ਏ! ਹਾਂ, ਤੁਹਾਡਾ ਕੜ ਪਾਟਾ ਹੋਇਆ ਏ ਤੇ ਨਾ ਤੁਹਾਡਾ ਕੋ ਆਰ ਏ ਨਾ ਪਾਰ! ਇਕ ਇਕ ਖਿਣ ਹੁਣ ਅਨੰਤ ਵਿਚ ਡੁਬਾ ਇਉਂ ਭਾਸਦਾ ਏ! ਓਏ ਖਿਣੇ ਪਲੋ, ਦਿਸੋ-ਵਸੋ, ਤੁਸਾਂ ਸਭ ਨਾਲ ਕੋਈ ਅਨੋਖਾ-ਟਲ ਲਟਕਿਆ ਹੋਇਆ ਵੇ; ਤੇ ਮੈਂ ਹਰ ਥਾਂ, ਹਰ ਜਾ, ਉਸੇ ਅਨੰਤ ਦਾ ਜੈਕਾਰਾ ਸੁਣਦਾ ਹਾਂ। ਓ ਸਤਿਜੁਗਾ, ਤੂੰ ਤਾਂ ਅੱਗੇ ਹੀ ਚਿਟਾ ਸੈਂ ਪਰ ਅਜ ਕਲਜੁਗ ਵੀ ਕਿਹਾ ਮਿਠਾ ਵੇ—ਇਸ ਵਿਚ ਜੇ ਨਿਰੰਜਨੀ-ਝੰਡਾ ਝੂਲਦਾ ਏ ਤੇ ਨਿਰੰਜਨੀ ਘੰਟਾ ਵਜਦਾ ਵੇ ਨਿਤ ਨਿਤ!

ਓ ਪਾਰਸ-ਪਰਸਿਓ ਘੜੀਓ ਤੁਸੀਂ ਸਾਰੀਆਂ ਸੋਹਣੀਆਂ ਹੋ, ਬੀਰ-ਬਹੁਟੀਆਂ ਹੋ, ਤੁਹਾਡੀ ਲਾਲੀ ਵਿਚ ਆਪ ਜੋ ਬੈਠਾ ਹੋਇਆ ਏ ਗੁਲਾਲ-ਲਾਲਣੀ, ਓ ਕਾਲੇ ਕੇਲਿਓ, ਅੱਜ ਤੁਹਾਡਾ ਢਿਡ ਪਾੜ ਕੇ ਮੈਂ ਡਿੱਠਾ ਵੇ, ਤੁਹਾਡੇ ਵਿਚ ਹੀ ਹੀਰਾ-ਕਣੀ ਦੀ ਖਾਨ ਏ! ਤੂੰ ਮਸਿਆ ਹੁਣ ਅੰਧਿਆਰੀ ਨਹੀਂ-ਉੱਲੂ ਅੱਖ ਬਣ ਕੇ ਮੈਂ ਡਿਠਾ ਵੇ, ਜੇ ਤੈਂ ਵਿਚ ਵੀ ਝੀਨੀ ਜਹੀ ਲੌਂ ਏ! ਓ ਦਿਨਾਂ, ਤੂੰ ਹੋਰ ਚਿੱਟਾ ਭਾਸਦਾ ਵੇਂ, ਕਿਉਂਕਿ ਤੇਰੇ ਵਿਚ ਮੈਂਡਾ ਨੂਰ ਆਪਣੀ ਚਾਦਰ ਲਾਹ ਕੇ ਦਰਸ਼ਨ ਦੇਂਦਾ ਵੇ। ਜਿਧਰ ਦੇਖਨਾ ਹਾਂ ਓਧਰ ਹੀ ਲਾਲਾਂ ਦੇ ਭਰੇ ਹੋਏ ਥਾਲ ਪਏ ਹੋਏ ਹਨ, ਰੇਤਾਂ ਵਿਚ

ਕੋਈ ਨਿਰਾਲੀ, ਅੰਬਰੇਸ਼ਮੀ ਜਿਹੀ, ਜਗਮਗੀ-ਜੋਤ ਏ ਤੇ ਮੈਂ ਇਸ ਰੇਤ ਨੂੰ ਆਪਣੀਆਂ ਅੱਖਾਂ ਵਿਚ ਬਰੂਰ ਕੇ ਨਿਹਾਲ ਜਿਹਾ ਹੋਇਆ ਜਾਪਦਾ ਹਾਂ! ਓਏ! ਮੈਂ ਹਲਕਾ-ਫੁੱਲ ਹਾਂ। ਚੰਬਾ ਆਖੋ, ਚੰਬੇਲੀ ਆਖੋ, ਨਰਗਸ ਆਖੋ; ਮਾਲਤੀ ਆਖੋ, ਕੇਸਰ ਆਖੋ, ਕੁਝ ਆਖੋ; ਮੈਂ ਉਹ ਫੁੱਲ ਹਾਂ ਜਿਸ ਦੀ ਸੁਗੰਧ ਨਾਲ ਸਾਰਾ ਜਗ ਮੁਅੱਤਰ ਏ, ਜਿਸ ਦੀ ਭਾ ਨਾਲ ਸੂਰਜ ਭਖਦੇ ਤੇ ਕੋਹਿ-ਕੋਠੜੀ ਪੈਂਡਾ, ਅਣਥੱਕੇ ਉਹ ਕੱਟਦੇ! ਮੈਨੂੰ ਅਣਹੱਦਾ, ਅਣਬੱਧਾ ਯਾਰ ਜਦ ਦਾ ਮਿਲਿਆ, ਤਦ ਦੀਆਂ ਚਾਰਦੀਵਾਰਾਂ, ਕੁਰਾਟੈਨਾਂ ਤੇ ਵਾੜਾਂ ਕਿੱਥੇ! ਮੈਂ ਇਉਂ ਨਚਦਾ ਹਾਂ ਜੀਕਣ ਮਾਂ ਨੂੰ ਵੇਖ ਕੇ ਦੁੱਧ-ਚੁੰਘਣਾ ਵੱਡਾ ਨਚਦਾ ਨਚਦਾ ਮਾਂ ਦੇ ਮੰਮਿਆਂ ਨਾਲ ਆ ਲਗਦਾ ਏ! ਮੈਨੂੰ ਕਈ ਅਣਤੁੱਟਾ, ਅਣਲੱਥਾ, ਨਸ਼ਾ ਵੇ-ਦਿਨ ਦੂਣ, ਰਾਤ ਚੌਣ, ਸੂਦ-ਦਰ-ਸੂਦ ਤੋਂ ਵੀ ਵਧੇਰਾ ਚੋ ਚੋ ਪੈਂਦਾ! ਓਏ! ਮੈਂ ਮਿਲ ਗਿਆ ਅਮਿਓ-ਬਰਖਾ ਨਾਲ, ਹੁਣ ਨਕ ਨਕ ਡੁੱਬਾ, ਹੁਣ ਤਰ ਪਿਆ, ਹੁਣ ਟੁਬੀਆਂ ਮਾਰਦਾ...।

## ਘਿਉ-ਖਿਚੜੀ ਤੂੰ ਤੇ ਮੈਂ

ਓਏ ਕੋਈ ਅਨੋਖੀ ਥਿੰਦ ਮੈਂਡੇ ਹੱਡਾਂ ਵਿਚ, ਮੈਂਡੇ ਰਗ ਰਗ ਵਿਚ, ਮੈਂਡੇ ਰੰਗ ਰਸ ਵਿਚ ਤੇ ਤੂੰ ਤੇ ਮੈਂ ਘਿਉ-ਖਿਚੜੀ ਨੀ ਮਿੱਠੀਏ-ਜਿੰਦੇ! ਤੂੰ ਮੇਰੇ ਕੱਪੜੇ ਨਹੀਂ ਘਿਓ ਨਾਲ ਥਿੰਦਦੀ--ਤੈਂਡਾ ਘਿਓ ਓਹ ਜੋ ਇਤਰ ਵਾਂਗ ਉਡਾਰੀਆਂ ਮਾਰੇ, ਲਗੇ ਆਣੂ-ਮਾਣ ਤੇ ਪ੍ਰਮਾਣੂਆਂ ਨੂੰ, ਪਰ ਫਿਰ ਵੀ ਉਡਰ-ਪੁਡਦਾ, ਫੁੰਡਦਾ ਤੇ ਗੁੰਨ੍ਹਦਾ! ਓ ਸੂਰਜਾ, ਕੀ ਤੂੰ ਵੀ ਇਸੇ ਥਿੰਦ ਨਾਲ ਮਖ਼ਮੂਰ ਏਂ ? ਹਾਂ, ਇਸੇ ਲਾਲੀ ਨਾਲ ਤੂੰ ਗੁਲਾਲ ਤੇ ਨੂਰ-ਬੂਰਿਆ ਹੋਇਆ ਵੇਂ, ਕਿਉਂਕਿ ਤੈਂਡੀ ਰੌਸ਼ਨੀ ਵੀ ਇਤਰ ਵਾਂਙ ਆਂਵਦੀ-ਜਾਂਵਦੀ ਤੇ ਥਿੰਦੇ ਨਹੀਂ ਲਾਂਵਦੀ—ਤੇ ਓ ਚੰਨਾ, ਤੈਂਡੀ ਸੀਤਲਤਾ ਦੀ ਕੁੰਜੀ ਇਹ!

ਮੈਂਡੇ ਕੇਸਾਂ ਨਾਲ ਕੋਈ ਅਨੋਖੀ ਹੋਰ ਕੇਸਰੀ-ਜੇਵੜੀ ਬੱਧੀ ਹੋਈ ਏ, ਤੇ ਮੈਂ ਇਸ ਨਾਲ ਇਉਂ ਲਟਕਿਆ ਹੋਇਆ ਹਾਂ, ਜੀਕਣ ਬੋਦੀ ਵਾਲਾ ਤਾਰਾ ਆਪਣੀ ਨੂਰੀ-ਬੋਦੀ ਨਾਲ! ਓ ਨਾਮ-ਬੂਰੀਏ ਬੋਦੀਏ, ਮੈਨੂੰ ਹੁਣ ਤੂੰ ਖਿਚ ਕੇ ਜਿਧਰ ਮਰਜ਼ੀ ਏ ਲੈ ਜਾ, ਮੈਂ ਤੈਂਡੇ ਹੱਥ ਵਿਚ ਕੁਝ ਈਕਣ ਜੀਕਣ ਦੁਰਗਾ-ਦੇਵੀ ਦੇ ਹੱਥ ਵਿਚ ਹਜ਼ਾਰਾਂ ਹੀ ਬ੍ਰਹਮ ਦੇ ਸੀਸ-ਈਸ! ਓਇ ਮੈਂ ਆਪਣੇ ਬਾਪੂ ਨਾਲ ਗੁਥਮਗੁੱਥਾ, ਉਹਦੀ ਛਾਤੀ 'ਤੇ ਮੈਂ ਲੇਟਿਆ, ਓ ਮੈਂਡੀ ਛਾਤੀ 'ਤੇ—ਉਹ ਮੇਰਾ ਦਸਤਾਨਾ, ਮੈਂ ਓਹਦਾ ਦਸਤਾਨਾ—ਓਹ ਮੇਰਾ ਦੀਵਾਨਾ ਮੈਂ ਓਹਦਾ ਦੀਵਾਨਾ—ਓਹ ਤੇ ਮੈਂ ਅੰਗ ਸੰਗੀ—ਮੈਂ ਉਹਦੀ ਚਗਲੀ ਹੋਈ ਗਰਾਹੀ ਖਾਂਦਾ, ਉਹ ਮੇਰੀ! ਮੈਂ ਤੇ ਓਹ ਜਿੰਦ-ਜਾਨ-ਤਾਣਾ ਉਹ ਪੇਟਾ ਮੈਂ, ਪੇਟਾ ਉਹ ਤੇ ਤਾਣਾ ਮੈਂ! ਓ ਰੱਬਾ, ਤੂੰ ਐਡਾ ਮੈਂ ਵਿਚ ਖੁਭਿਆ, ਮੈਂ ਨੱਕ ਨੱਕ, ਮੈਂ ਅੱਖ ਅੱਖ, ਮੈਂ ਕੇਸ ਕੇਸ ਤੈਂ ਵਿਚ ਪ੍ਰਵੇਸ਼ਿਆ! ਤੂੰ ਅੰਤਰ, ਤੂੰ ਏਂ ਬਾਹਰ-ਤੂੰ ਏਂ ਗੁਪਤ, ਤੂੰ ਏਂ ਜ਼ਾਹਰ-ਤੂੰ ਤੇ ਮੈਂ ਕੁਝ ਇਉਂ

ਜੀਕਣ ਨੱਥੇ ਹੋਏ ਜੋਟੜੇ—ਪਰ ਜੋਟੜੇ ਤਾਂ ਭਿੰਨ ਹਨ, ਓਹਨਾਂ ਵਿਚ ਬੂਈ-ਮੂਈ ਏ-ਤੂੰ ਤੇ ਮੈਂ ਤਾਂ ਇਕੋ ਇਕ, ਇਕ-ਮਿਕ!

## ਕਵਾਉ-ਚਾਉ। ਕੀ ਇਹ ਇਲਹਾਮ ਏ ?

### Inspirator or What ?

ਓਏ ਮੈਂਡੇ ਵਿਚ ਤੈਂ ਵਰਗਾ ਮਿੱਠਾ-ਕਵਾਉ-ਕੋਈ ਅਣਮੁੱਕਾ, ਅਣਉੱਕਾ, ਅਣਸੁੱਕਾ ਵੇਗ, ਆਵੇਗ, ਪ੍ਰਵੇਸ਼! ਮੈਨੂੰ ਇਹ ਟੋਂਹਦਾ, ਮੈਨੂੰ ਇਹ ਚੁੰਮਦਾ ਚੱਟਦਾ-ਮੈਨੂੰ ਜੁਗਨੂੰ ਵਾਂਙ ਭਖਾਂਦਾ, ਪਰ ਨਹੀਂ ਸਾੜਦਾ—ਹਰ ਰਾਤੀ, ਮੈਂਡੇ ਨਾਲ ਇਹ ਕੱਤਕ ਦੀ ਪੁੰਨਿਆ! ਓਇ ਸੂਰਜਾਂ ਦਿਆ ਸੂਰਜਾ ਤੂੰ ਮੈਂਡੇ ਨਹੁੰਆਂ ਵਿਚ, ਤੂੰ ਮੈਂਡੇ ਅਣੂ ਅਣੂ ਪ੍ਰਮਾਣੂਆਂ ਵਿਚ! ਚੁੱਪ ਕਰਾਂ, ਤਾਂ ਹੁਣ ਚੁੱਪ ਕੀਕਣ ਹੋਵਾਂ? ਹੋਇਆ ਜੋ ਮੈਂ ਤੈਂਡਾ ਢਾਡੀ! ਮੈਂ ਹੱਥ ਰਬਾਬ ਦੇ ਤਾਂ ਜੇ ਮੈਂ ਤੈਂਡੇ ਕੀਰਤਨ ਸਹਿਲ ਨਿਤ ਨਿਤ ਗਾਵਾਂ! ਮੈਨੂੰ ਸਿਰਦੰਗ ਦੇ, ਮੈਨੂੰ ਤੰਬੂਰ ਦੇ ਪਰ ਕੀ ਇਹ ਅਰਸ਼ ਫਰਸ਼ ਵਾਲਾ ਸਾਰਾ ਜਗ ਮੈਂਡੀ ਦੋ-ਮੂੰਹੀ ਢੋਲਕੀ ਨਹੀਂ-ਹਾਂ, ਇਸ ਨੂੰ ਹੀ ਮੈਂ ਵਜਾਂਦਾ! ਓਇ ਮੈਂਡਾ ਸਰੂਰਵਾਂ ਪਿਆਲਾ ਨਿਤ ਭਰਿਆ, ਅਰਸ਼ ਉਹ ਸੁਰਾਹੀ ਤੇ ਸੂਰਤ, ਓਹਦੀ ਗਰਦਨ ਤੇ ਮੈਂਡੀ ਜਿੰਦ, ਉਹ ਰਸਨਾ ਜੋ ਨਿਤ ਨਿਤ ਪੀਵੇ ਇਹ ਅਗਲ-ਗੂਣਾ ਘੜਾ! ਓਹ ਅਮਿਓ ਲਦਿਓ ਮਿੱਟੋ-ਸੈਕਿੰਟੋ, ਤੁਸੀਂ ਆਪਣੇ ਊਠਾਂ ਦੇ ਕਾਰਵਾਨ ਲੱਦ ਕੇ ਮੇਰੇ ਬੂਹੇ 'ਤੇ ਆ ਕੇ ਬੈਠੋ।

ਮੈਂ ਜਾਣਦਾ ਹਾਂ ਜੇ ਤੁਹਾਡੇ ਹਰ ਇਕ 'ਤੇ ਲਾਲਾਂ ਤੇ ਯਾਕੂਤਾਂ ਦੇ ਅੰਬਾਰ ਲੱਦੇ ਹੋਏ ਨੇ ਪਰ ਮੈਨੂੰ ਅਜੇ ਫੁਰਸਤ ਨਹੀਂ ਜੇ ਇਕ ਇਕ ਗੁਣ ਖੋਲ੍ਹਾਂ ਤੇ ਉਨ੍ਹਾਂ ਨੂੰ ਫਰੋਲਾਂ! ਮੈਂ ਹੋਇਆ ਜੇ ਮੂਲਾ ਚੌਧਰੀ! ਮੈਂ ਰਤਨਾਂ ਦਾ ਪਾਰਖੂ ਸਾਲਸਰਾਏ ਜਵਾਹਰੀ! ਓਏ ਮੈਂਡੀ ਗੋਗੜ ਵਿਚ ਬੇਓੜਕ ਰਤਨਾਗਰ! ਮੈਂਡੀ ਨੀਝ ਵਿਚ ਅਣਡਿਠੀਆਂ ਖਾਣਾਂ! ਮੈਂ ਚੌਧਰੀ, ਮੈਂ ਸਰਦਾਰ, ਮੈਂ ਸਿੰਘ, ਮੈਂ ਬਾਬੇ ਦਾ ਬਖ਼ਸ਼ਿਆ ਗੁਨਹਾਗਾਰ-ਪਰ ਅੱਜ ਅਰਸ਼ੀ ਘੋੜੇ ਸਵਾਰ! ਓਹ ਘੋੜਾ ਮੇਰਾ ਜਿਸ ਦੇ ਚਾਰ ਜੁਗ, ਚਾਰ ਪੈਰ, ਤੇ ਜਿਸ ਦੇ ਸੁਮ ਬਿਜਲੀ ਨੂੰ ਸ਼ਰਮਾਂਵਦੇ ਤੇ ਸੂਰਜ ਨੂੰ ਚੁੰਧਿਆਂਵਦੇ! ਦੇਵੀ ਦੇ ਹੱਥ ਵਿਚ ਹਜ਼ਾਰਾਂ ਹੀ ਬ੍ਰਹਮ ਦੇ ਸੀਸ- ! ਓਇ ਮੈਂ ਆਪਣੇ ਬਾਪੂ ਨਾਲ ਗੁਥ-ਮਗੁੱਥਾ, ਉਹਦੀ ਛਾਤੀ 'ਤੇ ਮੈਂ ਲੇਟਿਆ, ਓ ਮੈਂਡੀ ਛਾਤੀ 'ਤੇ, ਓਹ ਮੇਰਾ ਦਸਤਾਨਾ, ਮੈਂ ਓਏ ਕਾਲੀਦਾਸ, ਤੂੰ ਆਪਣੇ ਆਪ ਨੂੰ ਸ਼ੈਕਸਪੀਅਰ ਅਖਵਾਨਾ ਏਂ-ਪਰ ਤੂੰ ਤਾਂ ਸਿਰਫ ਕਾਲੀ ਦਾ ਦਾਸ ਏਂ-ਮੈਂ ਉਹ ਅਕਾਲੀ ਬਾਬੇ ਦਾ ਦਾਸ ਹਾਂ, ਜਿਸ ਵਿਚ ਦੂਈ ਮੂਈ ਕਾਲਖ-ਸ਼ਾਲਖ ਨਹੀਂ! ਓਏ ਮੈਂ ਨ੍ਹਾਤਾ-ਧੋਤਾ, ਮੈਂ ਅੰਮ੍ਰਿਤਸਰ ਵੜਿਆ, ਦੁਖ-ਭੰਜਨੀ-ਹਰਿਆ ਕਾਗ! ਓਹ ਕਾਗ ਜੋ ਅਮਰਨਾਥ ਦੀ ਗੁਫਾ 'ਤੇ ਬੈਠ ਕੇ ਸ਼ਿਵਜੀ ਕੋਲੋਂ ਅਮਰ-ਕਥਾ ਸੁਣੇ ਤੇ ਭੋਲਾ ਸ਼ਿਵ ਨਾ ਜਾਣੇ ਪਾਰਬਤੀ ਸੁਣਦੀ ਏ ਕਿ ਕੋਈ ਅਨੋਖਾ ਪੰਛੀ! ਓਏ ਗਰੁੜ ਮੈਂ ਅਰਸ਼-ਫ਼ਰਸ਼ 'ਤੇ

ਭੌਣ ਵਾਲਾ! ਤੇ ਸਰਸਵਤੀ ਦੀ ਹੱਥ ਦੀ ਕਾਨੀ ਮੈਂ, ਮੇਰੀ ਕਾਨੀ ਵਿਚ ਜਿੰਦੇ-ਜਾਵਦਾਨੀ, ਇਸ ਨੂੰ ਲੱਗੇ ਨੌਂ ਲੱਖੇ ਪਰ ਇਸ ਨੂੰ ਲਧੀ ਨੌਂ ਲੱਖੀ ਸਪਰਸ਼! ਇਹ ਉਡਦੀ, ਢੂੰਡਦੀ ਅਰਸ਼ ਤਰੁੰਡਦੀ-ਇਹ ਕਾਨੀ ਵਿਡਾਣੀ! ਇਸ ਵਿਚ 'ਨਾਮ' ਦਾ ਅਕਹਿ-ਝਰਲੂ, ਸੁਦਰਸ਼ਨ ਚੱਕਰ, ਕੋਈ ਅਣਠੌਲਿਆ ਵਾ-ਵਿਰੋਲਾ!

ਨੀ ਜਿੰਦੇ, ਜੀ ਪਿਆਰੀਏ ਜਿੰਦੇ, ਤੂੰ ਦਸ ਤੈਨੂੰ ਕੌਣ ਦਸਦਾ, ਤੈਨੂੰ ਕੌਣ ਪੜ੍ਹਾਂਦਾ, ਕੌਣ ਸਿਖਾਂਦਾ! ਤੂੰ ਆਪੇ ਉਮਲ ਉਮਲ, ਉਗਲ ਉਗਲ ਪਵੇਂ, ਓਏ ਅਣਖੀਏ ਨੂਰ ਖਾਣੇ ? ਕੀ ਤੈਨੂੰ ਇਲਹਾਮ ਹੋਂਦਾ ? ਪਰ ਜੇ ਹੋਂਦਾ ਤਾਂ ਕੋਈ ਜਬਰਾਈਲ ਫਰਿਸ਼ਤਾ ਨਹੀਂ ਆਂਵਦਾ--ਕਿਉਂਕਿ ਜੇ ਆਵੇ ਤਾਂ ਤੇ ਉਹ ਤੈਂ ਤੋਂ ਭਿੰਨ ਹੋਇਆ-ਪਰ ਤੂੰ ਆਪੇ ਹੀ ਆਪ ਵਿਚ ਪੂਰ-ਸੰਪੂਰੀ, ਤੂੰ ਆਪਣੇ ਆਪ ਵਿਚ ਇਸਥਿਤ ਤੇ ਅਰੂੜੀ ਦੇਵੀ-ਦੇਵਤਿਆਂ ਦੀ ਥੰਮਣੀ ਤੋਂ ਵੀ ਉਚੀ, ਤੈਨੂੰ ਹੋਰ ਕਾਸੇ ਥੰਮ੍ਹ ਦੀ ਕੀ ਲੋੜ ? ਓ ਨਾਮ ਬੂਰੀ ਜਿੰਦੇ! ਬਸ ਤੈਂਡੇ ਵਿਚ ਇਕੋ ਆਵੇਸ਼ ਯਾ ਪ੍ਰਵੇਸ਼ : ਇਹ ਨਾਮ ਜਦ ਜੀਂਵਦਾ, ਸਦ ਜਾਗਦਾ, ਪ੍ਰਵਾਹ-ਅਖੁਟ, ਜੋਤ ਅਮੁੱਕ, ਚੇਤਨਤਾ ਸਰਬ ਉੱਚ! ਮੇਰੀ ਜਿੰਦ ਦੀ ਜਿੰਦ ਵਿਚ ਇਹ, ਮੇਰੀ ਥਿੰਦੇ ਦੀ ਥਿੰਦ ਇਹ। ਕਿ ਅੱਖ ਦੀ ਅੱਖ, ਕੰਨ ਵਿਚ ਬਿਆਨ ਕੰਨ! ਓ ਓ ਓ ਆ ਕੇ ਆਖਾਂ, ਕੀ ਦਸਾਂ? ਕੁਝ ਨਹੀਂ ਦਸੀਂਦਾ, ਕੁਝ ਨਹੀਂ ਵਖੀਂਦਾ, ਦਸਣਾ ਹੋਵੇ ਮਣ ਤੇ ਉਸ ਵਿਚ ਇਕ ਮਣ--ਨਹੀਂ ਨਿਕੀ ਕਣੀ-ਇਹ ਤੈਂਡੀ ਪੋਥੀ ਏ! ਹਾਏ! ਹਭ ਕੁਝ ਮਹਿੰਗਾ, ਛਾਪੇ ਮਹਿੰਗੇ, ਡਾਕਾਂ ਮਹਿੰਗੀਆਂ-ਪਰ ਤੂੰ ਐਡਾ ਸਸਤਾ, ਤੂੰ ਅਣਮੁੱਲਾ, ਤੂੰ ਭੁਲ ਭੁਲ੍ਹ ਪੈਂਦਾ, ਓਏ ਮੇਰਿਆ ਅਣਭੁਲਿਆ, ਅਣਤੋਲਿਆ ਖ਼ਜ਼ਾਨਿਆ! ਕੀਕਣ ਫਿਰ ਤੈਨੂੰ ਸਾਰਾ ਦਸਾਂ ?...ਉ ਉ ਕਰਦਾ ਤਾਂ ਵੀ ਤੂੰਏਂ ਹੀ ਅੱਗੇ ਆਂਵਦਾ, ਓ ਓ ਕਰਦਾ ਤਾਂ ਵੀ... ਓ ਜਾਦੂ-ਨਿਆਰਾ, ਤੂੰ ਆਪੇ ਦਸ—ਜੇ ਇਲਹਾਮ ਏ ਤਾਂ ਵੀ ਤੈਨੂੰ ਗਿਆਨ ਏ ਤਾਂ ਵੀ ਤੈਨੂੰ ਮੈਂ ਕੀ ਜਾਣਾਂ ? ਜਦ ਕੋਕਲੇ ਯਾ ਲੋਗਾਂ ਦਾ ਭਾਵ! ਓ ਅਖਰੋ, ਐਡੇ ਐਡੇ ਵੱਡੇ ਹੋ ਜਾਵੋ ਜਿਤਨਾ ਕਿ ਤੁਹਾਡਾ ਚੀਰਾ ਵੇ, ਕੀ ਹੋਇਆ ਜੇ ਇਹ ਪੋਥੀ ਛੋਟੀ ਏ-ਪਾਣੀ ਵਿਚ ਸਾਗੂਦਾਣਾ ਪਾਵੋ ਉਹ ਫੁੰਡਦਾ ਏ ਤੀਕਣ ਹੀ ਵੰਡੇਗਾ, ਥੋੜ੍ਹੇ ਵਿਚ ਬਹੁਤਾ ਹੋ ਕੇ ਭਾਸੇਗਾ। ਇਹ ਫੁਲਵਾੜੀ ਨਿਸਰੇਗੀ, ਜਪੇਗੀ, ਉਧਰੇਗੀ, ਇਹ ਝੁਝਣ-ਝੂ ਫਲੀ ਭੂਤ ਹੋਵੇਗੀ! ਤਾਂ ਕੀ ਹੋਇਆ ਜੇ ਇਹਦਾ ਹੁਜਮ ਛੋਟਾ ਹੈ, ਪਰ ਇਸ ਵਿਚ ਲਚਕ ਤਾਂ ਬਹੁਤੀ ਏ...ਵੇਖੋ ਵੇਖੋ...ਮੈਂ ਕੀ ਵੇਹਨਾ ਹਾਂ ਇਕ ਇਕ ਅਖਰ ਕੁਝ ਇਉਂ ਵਧਦਾ ਜਾਪਦਾ ਏ, ਜੀਕਣ ਤਲਾ ਦੇ ਜਲ 'ਚ ਵਟਾ ਸੁਟਣ 'ਤੇ ਚੱਕਰ ਵਧਦੇ ਤੇ ਫੈਲਦੇ ਹਨ, ਇਕ ਘੇਰੇ ਪਿਛੋਂ ਇਕ ਹੋਰ ਵੱਡਾ ਘੇਰਾ...ਹੱਤਾ ਕਿ ਤਲਾ ਦੇ ਪਥਰਾਂ ਨਾਲ ਜਾ ਇਹ ਚੱਕਰ ਠਹਿਕਰਦੇ ਹਨ-ਤੀਕਣ ਹੀ ਮੇਰੇ ਅੱਖਰਾਂ ਦਾ ਘਘਰਾ ਵਧਦਾ ਵਧਦਾ-ਦ੍ਰੋਪਦੀ ਦੀ ਸਾੜ੍ਹੀ ਵਾਂਗ ਨਿਤ ਵਧਦਾ, ਹਰ ਇਕ ਦੇ ਦਿਲ ਨਾਲ ਜਾ ਠਹਿਕਦਾ ਏ, ਤੇ ਉਹਨਾਂ ਨੂੰ ਵੀ ਇਸ ਨਿਰਤਕਾਰੀ ਵਿਚ ਹਿੱਸਾ ਲੈਣ ਲਈ ਮਜਬੂਰ ਕਰਦਾ

ਏ!..ਓਏ ਮੈਂਡਿਆ 'ਊੜਿਆ': ੧ ਓ...ਤੈਂਡਾ ਵਿਸਥਾਰ ਇਹ ਜਗ ਏ, ਤੈਂਡਾ ਟੋਪ ਸੁਨਹਿਰੀ ਸਾਰੇ ਜਗ ਦੀ ਛਤਰ-ਛਾਇਆ। ਜੇ ਤੂੰ ਨਹੀਂ ਮੁਕਦਾ, ਤਾਂ ਤੈਂਡਾ ਜਨਕ-ਪਿਤਾ : 'ਨਾਮ' ਕੀਕਣ ਮੁੱਕੇ! ਓ ਪੁਸਤਕੋ, ਓ ਪੋਥੀਓ, ਓ ਗੀਤਾਵੋ, ਓ ਗ੍ਰੰਥੋ, ਓ ਪੁਲਾੜੋ, ਓ ਜਗ-ਖਲਾੜੋ, ਤੁਸਾਂ ਸਭ ਵਿਚ ਮੈਂਡਾ ਜਾਦੂ-ਝਰਲੂ : 'ਨਾਮ' ਵਿਦਮਾਨ ਏ : ਨਾਮ! ਨਾਮ!!!

## ਪੰਜ ਗੀਟੜਾ!

ਓ ਲਾਲਣ! ਜਦ ਮੈਂ ਨਿੱਕੀ ਸਾਂ, ਤਾਂ ਪੰਜ-ਗੀਟੜਾ ਖੇਡਦੀ ਸਾਂ—ਹੁਣ ਕਿਉਂ ਪੰਜ-ਗੀਟੜਾ ਖੇਡਾਂ, ਹੁਣ ਤੈਂਡੇ ਚਰਨਾਂ ਕਮਲਾਂ ਨਾਲ, ਨਹੀਂ ਨਹੀਂ, ਛਾਤੀ ਨਾਲ ਜੇ ਲਿਪਟੀ ਹਾਂ—ਹੁਣ ਤੈਂਡੇ ਨਾਮ ਨਾਲ ਹੀ ਖੇਡਦੀ...ਪਰ, ਇਹ ਪੰਜ-ਗੀਟੜਾ ਰਵੀ ਮੈਂਡਾ ਖੈਹੜਾ ਨਹੀਂ ਛੱਡਦਾ, ਤੈਂਡੀ ਪਾਰਸ-ਪਰਸ ਨਾਲ ਇਹ ਵੀ ਕਿਹਾ ਮਿੱਠੜਾ ਵੇ ਅੱਜ! ਓਹ ਆਖੇ ਕੀ ਤੁਸੀਂ ਵੀ ਇਸ ਖੇਡ ਵਿਚ ਗ਼ਲਤਾਨ ਹੋ : ਵੇਖੋ ਨਾ ਅੱਖਾਂ ਦਾ ਜੋ ਉਪਰਲਾ ਛੋੜ ਏ, ਇਹ ਅਰਸ਼ ਏ, ਹੇਠਲਾ ਫਰਸ਼, ਮੰਝਲਾ ਚਿਟਆਨਾ ਇਹ ਪ੍ਰਕਾਸ਼ਵਾਨ ਨੂਰੀ-ਤੱਤ, ਕਾਲੀ ਧੀਰੀ ਵਿਚ ਪ੍ਰਿਥਵੀ ਤੱਤ, ਤੇ ਵਿਚ ਸੁਨ ਦੀ ਮੋਰੀ ਜਿਸ ਰਾਹੀਂ ਅਸੀਂ ਨੀਝ ਲਾ ਕੇ ਵੇਹਨੇ ਹਾਂ! ਓ ਸਰਬ ਸੰਸਾਰ, ਤੂੰ ਵੀ ਮੇਰਾ ਵੱਡਾ ਆਨਾ ਵੇਂ, ਤੈਂ ਵਿਚ ਪੰਜੇ ਤੱਤ ਫਰ ਫਰ ਕਰਦੇ ਤੇ ਸੁਰ ਸੁਰ ਕਰਦੇ ਸੁਣਾਈ ਦੇਂਦੇ ਨੇ। ਜਿਧਰ ਦੇਖਨਾ ਹਾਂ, ਇਹਨਾਂ ਪੰਜਾਂ ਤੱਤਾਂ ਦਾ ਹੀ ਵਾਸ ਹੈ। ਕੀ ਜਲ ਵਿਚ ਪੰਜ ਤੱਤ ਨਹੀਂ ? ਹਨ ਜਲ-ਤੱਤ ਵਿਦਮਾਨ ਤੇ ਹੋਰ ਤੱਤ ਬੀਜਾਂ ਵਾਂਙ! ਹਾਂ, ਹਰ ਇਕ ਸ਼ੈ ਵਿਚ ਇਹੋ ਪੰਜ ਜਾਦੂਗਰ ਆਪਣਾ ਠਿਕਾਣਾ ਲਾ ਕੇ ਬੈਠੇ ਹਨ—ਇਹ ਪੰਚ ਦੂਤ ਬਣ ਕੇ, ਸ੍ਰਾਪ ਕ੍ਰੋਧ ਆਦੀ ਬਣ ਕੇ ਸਾਡੇ ਅੰਦਰ ਪ੍ਰਵੇਸ਼ ਕਰ ਜਾਂਦੇ ਹਨ, ਤੇ ਇਸ ਦੇਹੀ ਨੂੰ ਭਰਮ ਗੜ ਯਾ ਮਿਰਤਕ ਮੜੇ ਵਿਚ ਬਦਲ ਦੇਂਦੇ ਹਨ! ਪਰ ਓ ਗੁਮਨਾਮ-ਨਾਮ, ਜਿਉਂ ਹੀ ਤੂੰ ਲੱਭਾ ਤਿਉਂ ਹੀ ਭਰਮ ਗੜ ਬਦਲ ਕੇ ਚੇਤਨਤਾ ਦਾ ਚਿਤੌੜਗੜ੍ਹ ਹੋ ਗਿਆ, ਸੋਹਣਾ ਇਹ ਬਾਂਕਾ-ਠੇਲਾ, ਫੱਬਿਆ-ਸਜਿਆ, ਛੈਲ-ਛਬੀਲਾ, ਅਤੀ ਫੁਰਤੀਲਾ! ਓ 'ਕਾਮ', ਫਿਰ ਤੈਂਡੀ ਚੇਸ਼ਟਾ ਵੀ ਕਹੀ ਨਿਰਮਲ ਏ, ਕਿਉਂਕਿ ਜੇ ਇਹ ਨਹੀਂ ਤਾਂ ਕਰਤਾ ਕਰਤਾ ਨਹੀਂ-ਮੋਹ, ਤੂੰ ਨਿਰਮੋਹ ਜਦ ਬਣਿਆ ਤਾਂ ਕਾਨੂੰਨ-ਕੁਦਰਤ ਦੇ ਰੂਪ ਵਿਚ ਅਵਤਰਿਆ, ਜਿਸ ਨਾਲ ਸੰਸਾਰ ਦੀ ਤਾਣੀ-ਬਾਣੀ ਬੁਣੀ ਪਈ ਏ! ਲੋਭ! ਹਾਂ ਫਿਰ ਲੋਭ ਯਾ ਕਾਂਖਿਆ ਇਕੋ ਏ ਤੇਰੀ ਚਾ-ਅਖੁੱਟੀ, ਅਣਮੁਕੀ। ਹੰਕਾਰ! ਹਾਂ, ਹੰਕਾਰ ਬਸ ਇਤਨਾ ਹੀ ਏ, ਜੇ ਤੂੰ ਮੈਂ ਵਾਂ-ਇਹ ਮੈਂ, 'ਮੈਂ' ਨਹੀਂ 'ਅ-ਮੈਂ ਵੇ', ਨਿਰਮਲ, ਸੁਗੰਧੀ, ਧੋਤੀ-ਧਾਤੀ, ਸਦਾ ਲਿਵਲੀਨ, ਜਣਾ-ਪ੍ਰਬੀਨ ਸਣਾ-ਪ੍ਰਬੀਨ, ਸ੍ਵੈਇਸਥਿਤ! ਓ ਪੰਜ ਗੀਟੜੀਓ! ਨਿਕੀ ਵੱਡੀ ਤੁਸਾਂ ਨਾਲ ਨਿਤ ਖੇਡਾਂ, ਪਰ ਵੇਖੋ ਨਾ ਅੱਖ-ਦ੍ਰਿਸ਼ਟੀ ਵਿਚ ਕਿਤਨਾ ਕੁ ਫਰਕ ਏ, ਕਦੀ ਤੁਸੀਂ ਮਾਇਆ ਦੇ ਪੁੱਤ,

ਹੁਣ ਮੇਰੇ ਬਾਪੂ ਦੇ ਸਪੁੱਤ੍ਰ! ਓ ਨਾਮ-ਗਲੇਫੇ ਪੰਜ ਗੀਟੜਿਓ, ਤੁਸੀਂ ਮੈਂ ਨਾਲ ਇਥੇ ਓਥੇ ਜਿਥੇ ਕਿਥੇ!

## ਅੰਤਮ ਜਾਚਨਾ!

ਓ ਸਵਰਗੋ! ਤੁਹਾਡੀ ਹੁਣ ਲੋੜ ਨਹੀਂ, ਕਿਉਂਕਿ ਮੈਂ ਜਿਥੇ ਵਸਨਾ ਹਾਂ, ਓਥੇ ਹੀ ਮੈਂਡਾ ਲਾਲਨ ਮੈਂਡੇ ਨਾਲ ਏ, ਫਿਰ ਦੂਰ ਕਿਥੇ ਵੰਞਾਂ! ਓ ਨਰਕੋ, ਮੈਂ ਤੁਹਾਡੇ ਤੋਂ ਡਰਦਾ ਨਹੀਂ, ਤੁਸੀਂ ਮੇਰਾ ਅਰਕ ਬੇਸ਼ਕ ਨਿਚੋੜ ਕੇ ਕੱਢ ਲਵੋ—ਜਿਤਨਾ ਵਧੇਰਾ ਨਿਚੋੜੋਗੇ ਤਿਤਨਾ ਵਧੇਰੇ ਅੰਦਰੋਂ ਰਾਮ-ਰਹਸਯ ਉਪਜੇਗਾ...ਕੀ ਕੋਲੇ ਨੂੰ ਵਧੇਰੇ ਕੁਚਲਣ ਨਾਲ ਹੀ ਹੀਰੇ ਪੰਨੇ ਨਹੀਂ ਬਣਦੇ ? ਤੀਕਣ ਹੀ ਮੈਂ ਵੀ ਦੁੱਖ ਵਿਚ ਵਧੇਰਾ ਹੀਰੇ ਵਤ, ਸਫਿਟਕ-ਮਣੀ ਵਾਂਙ ਤੈਂਡਾ ਹੀ ਸ਼ੀਸ਼ਾ ਬਣਦਾ! ਓ ਰੁੱਤੋ, ਨੀ ਨੀਲੀ-ਪੀਲੀ ਪਰੀਓ, ਠਹਿਰਨਾ, ਮੈਂ ਵੀ ਘੁੰਘਰੂ ਬੰਨ੍ਹ ਕੇ ਤੁਸਾਂ ਨਾਲ ਨੱਚਾਂਗਾ, ਮੈਂਡੀ ਖਾੜ ਖਾੜ ਸਾਰਾ ਕਾਲ, ਮੈਂਡੀ ਛਣ ਛਣ ਨਾਮ-ਰੁਣ ਝੁਨਿ, ਮੈਂਡੀ ਨ੍ਰਿਤਕਾਰੀ ਇਹ ਸਾਰਾ ਖੇੜਾ ਜਿਸ ਦਾ ਸਭ ਜਗ ਮਾਨੋ ਨੱਚਣ ਵਾਲਾ ਵਿਹੜਾ! ਓ ਓ ਓ...ਵਾਹ ਵਾਹ ਵਾਹ! ਮੈਂ ਨੱਚਦਾ, ਮੈਂ ਹੱਸਦਾ, ਮੈਂ ਕਿਲਕਲੀਆਂ ਪਾਂਵਦਾ, ਦਰੱਖ਼ਤਾਂ ਨਾਲ, ਵਟਿਆਂ ਨਾਲ, ਬ੍ਰਿਛ ਕੀ ਤੇਰਾ ਮੁਕਦੈਮਾਂ ਰੂਪ ਨਹੀਂ ? ਓ ਨਾਮ ਤੂੰ ਘੁੰਡ ਲਾਹਿਆ...ਜਿਤ ਵੱਲ ਵੇਖਾਂ ਹੁਣ ਤੂੰ ਏਂ, ਤੂੰ ਏਂ, ਮੈਂ ਨਾ, ਨਾ, ਹਉ ਨਾ..ਤੂੰ ਤੂੰ ਤੂੰ ਵਾਹ ਵਾਹ ਵਾਹ!

## ਇਹ ਨਿਤ ਨਿਤ ਜਾਗਦਾ

ਮੈਂ ਸੌਂਦਾ, ਇਹ ਨਿਤ ਨਿਤ ਜਾਗਦਾ, ਮੈਂ ਆਵਾਗਵਨ ਦੇ ਚੱਕਰ ਲਾਂਵਦਾ, ਪਰ ਇਹ ਸਦਾ ਨਿਰਲੇਪ, ਅਲਿਪਤ ਅਣ-ਮੈਲਾ! ਪਰ ਅੱਜ ਤੈਂ ਵਾਂਙ ਮੈਂਡੀ ਮੈਂ!! ਸੌਂਨਾ ਹਾਂ ਤਾਂ ਤੈਂ ਵਿਚ ਲੱਤਾਂ ਪਸਾਰ ਕੇ ਆਵਨਾ ਹਾਂ ਤੇ ਤੈਂਡਾ ਹੱਥ ਫੜ ਕੇ, ਜਾਨਾ ਹਾਂ ਤੈਂਡਾ ਦੀਪਕ ਲੈ ਕੇ। ਇਹ ਮੈਨੂੰ ਰਾਹ ਦਸਦਾ; ਚਾਰੇ ਪਾਸੇ ਮੇਰੇ ਸ਼ਮ੍ਹਾਦਾਨ : ਨਾਮ-ਨਿਧਾਨ! ਹਾਂ ਚਹੁ-ਚੱਕੀ ਮੇਰੀਆਂ ਖੁੱਲ੍ਹੀਆਂ ਜਗੀਰਾਂ ? ਕੌਣ ਮਰਦਾ ਏ ? ਕੌਣ ਮਾਰਦਾ ਏ ? ਮੈਂ ਤਾਂ ਸਦਾ ਸਦਾ ਜ਼ਿੰਦਾ, ਜੀਵਨ-ਸ਼ਰਾਰਾ, ਜੀਵਣ ਗੁਬਾਰਾ, ਜੀਵਣ-ਚੋਬਾਰਾ! ਮੈਂ ਵਸਾਂ, ਇਥੇ ਓਥੇ, ਹੱਸਾਂ ਖਿੜ ਖਿੜ, ਨਚਾਂ-ਭਜਾਂ ਨਿਤ ਨਿਤ ਨਵੇਂ ਆਲ੍ਹਣੇ ਬਣਾਂਦਾ, ਫਿਰ ਢਾਂਦਾ, ਮੈਂ ਅਨਲ-ਮਨਲ ਮੈਂ ਗਰੜ, ਮੈਂ...ਮੈਂ...ਮੈਂ.. ਨਹੀਂ ਤੂੰ ਤੂੰ ਤੂੰ! ਓ ਵੱਡ-ਖਿਲਰਿਆ-ਆਪਿਆ (Self) ਤੂੰ ਹੱਦਾਂ ਟੱਪਦਾ, ਤੂੰ ਚਹੁ ਜੁਗਾਂ, ਚਹੁ ਕੂੰਟਾਂ ਵਿਚ ਇਕੋ ਇਕ ਵਿਸਥੀਤਤ! ਮੈਂ ਤੈਂਡੇ ਕੁੱਛੜ, ਤੂੰ ਮੈਂਡੇ! ਓਏ, ਤੈਂਡੀ-ਮੈਂਡੀ ਨਿਤ ਦੀ ਜੋੜੀ! ਜੇ ਤੂੰ 'ਰਾਮ' ਤਾਂ ਮੈਂ ਤੈਂਡਾ ਜਗੇ ਭਸੁੰਡ : ਜਲ ਵੇਖਣ ਨੂੰ ਜਲ ਬਣਦਾ, ਥਲ-ਪਰਲੋ ਵੇਲੇ ਥਲ, ਅਗਨੀ ਵਿਚ ਅਗਨੀ, ਗਲਾਸ ਵਿਚ ਅਕਾਸ਼! ਪਰ ਕਾਗ-ਭਸੁੰਡ ਤਾਂ ਅਜੇ ਕਾਲਾ ਵੇ, ਓ ਪੰਜ-ਭੂਤਾਂ ਦਾ ਅੱਡਾ ਵੇ..ਓਸ ਦੀਆਂ ਅੱਖਾਂ ਤੇਰੇ 'ਪੰਜ-ਗੀਟੜੇ'

ਵਲ ਲਗੀਆਂ ਹੋਈਆਂ ਨੇ, ਮੈਂ ਤੈਨੂੰ ਵੇਖਨਾ ਹਾਂ ਚੰਨਾ! ਨਹੀਂ ਓ ਮਿਠਿਆ ਭਾਨਾ! ਹੋਈ ਪ੍ਰਭਾਤ, ਤੜਕਾ, ਫਜਰੀ ਦਾ ਵੇਲਾ, ਮੈਂ ਬਨ-ਕੋਇਲ, ਤੈਂਡੇ ਤਰਾਨੇ ਮਨ-ਭਾਣੇ, ਕਿਉਂ ਨਾ ਮੁੜ ਮੁੜ ਅਲਾਵਾਂ ? ਮੇਰੀ ਨੀਝ ਤੈਂ ਵਿਚ ਤੈਂਡੀ ਮੈਂ ਵਿਚ-ਅੱਖਾਂ ਦੋ ਚਾਰ ਜਾ ਆਈਆਂ! ਓਏ ਤੈਂਡੀ ਦੋ ਨਹੀਂ ਸਹੰਸਰ ਅਖਾਂ, ਮੈਂ ਵੀ ਸਵਾ ਲੱਖ ਅੱਖਾਂ! ਓਏ ਤੈਂਡੀਆਂ ਸਹੰਸਰ ਭੁਜਾਂ, ਮੈਂ ਵੀ ਅੱਜ ਸਵਾ ਲੱਖ ਭੁਜਾਂ! ਓਏ ਤੈਂਡੀਆਂ ਸਹੰਸਰ ਨੂਰੀ-ਜੋਤੀ, ਮੈਂ ਵੀ ਅੱਜ ਸਵਾ ਲੱਖ ਸੂਰਮਾ! ਤੈਨੂੰ ਵੇਹਣ ਵਾਲਾ, ਤੈਂਡੀ ਕ੍ਰਿਪਾਨ ਚੁੰਮਣ ਵਾਲਾ, ਤੈਂਡਾ ਦੋ-ਧਾਰਾ ਖੰਡਾ ਖੜਕਾਣ ਵਾਲਾ, ਤੈਂਡੇ ਓਜ ਨਾਲ ਸਜਿਆ ਹੋਇਆ ਪਰੀ-ਪੂਰਨ ਸੰਪੂਰਨ ਖ਼ਾਲਸਾ!!

ਅਬ ਦੁਖ ਨਹੀਂ, ਸਭ ਸੁਖ ਸਦਾ,
ਦੂਖ ਦਰਦ ਉਠ ਜਾਵਤ ਹੈ।
ਘਟ ਘਾਟ ਬਸੇ ਮੇਰੋ ਸ਼ਿਵ ਨਾਭਿ,
ਕਾਹੜਾ ਕਿਸੇ ਬਿਆਪਤ ਹੈ ?
ਦੀਨਨ ਕੇ ਦਿਆਲ ਲਾਲ, ਆਏ
ਉਦਰ-ਪਾਲ, ਅੰਗ ਅੰਗ ਸੁਹਾਵਤ ਹੈ।
ਛੰਮਾ ਛੰਮ ਅਮਿਓ ਨਿਤ ਬਰਸੇ,
ਨੂਰ ਬੂਰ ਬੂਰ ਬਿਸਮਾਵਤ ਹੈ। ੧।
ਆਪਨ-ਆਪ, ਆਪ ਹੀ ਆਪੇ,
ਫਿਰ ਦੂਸਰ ਕੌਨ ਬੁਝਾਵਤ ਹੈ ?
ਤੀਨ-ਭਵਨ ਮੇਂ ਏਕੋ ਤਾਨਾ ਜੂੰਹੀ ਪਛਾਨਾ,
ਰਸਕ ਰਸਕ ਤਬ ਗਾਵਤ ਹੈ।
ਤੂੰ ਦੂਰ ਨਹੀਂ, ਭਰਪੂਰ ਤੂੰ ਹੀ,
ਵਿਸ਼ਵਾਸੇ ਮੋਹਿ ਦੀਪਾਵਤ ਹੈ।
ਸਰਬ ਸੰਧੂਰ! ਜਬ ਪੇਖਿਓ ਹਦੂਰ!
ਅਨਦ ਰੂਪ ਹੁਲਸਾਵਤ ਹੈ। ੨।
ਰਾਖੀ ਪੈਜ ਤੂੰ ਓ ਪੁਰ-ਫੈਜ਼,
ਅੰਗ ਅੰਗ ਮੇਰੋ ਨਹਾਵਤ ਹੈ।
ਕਿੰਕਨੀ ਅਨੂਪ ਵਾਜੈ, ਭਰਮ ਭਉ ਭਾਜੈ,
ਬਨਖੰਡ ਭੀਜ ਥੈਹ ਲਾਵਤ ਹੈ।
ਦੇਖੋ ਦੇਖੋ, ਓ ਸਖੀ ਸਹੇਰੀ :
ਮਨ ਤਨ ਅਨੰਦਮਾਨ ਸਮਾਵਤ ਹੈ।
ਪੇਖ ਪੇਖ ਭਈ ਗ਼ਲਤਾਨ,
ਹੈਰਾਨ ਪ੍ਰੇਸ਼ਾਨਿ ਸਭ ਜਾਵਤ ਹੈ। ੩।

ਅਮਰ-ਅਤੋਲੀ, ਮਓਲੀ,
ਪਾਰਸ ਪਰਸਿ ਰਸੁ ਅਵਤ ਹੈ।
ਆਤਮ ਪੇਖਿਆ, ਨਿਜ-ਨੈਣੀ ਵੇਖਿਆ,
ਹਉ ਪੇਖ ਚਕਰਾਵਤ ਹੈ।
ਨਖ ਸਿਖ ਡੂਬੀ, ਕਾਪੜ ਖੂਬੀ,
ਬੇੜਾ ਆਨ ਤਰਾਵਤ ਹੈ।
ਨਿਜ ਆਸਣ ਬੈਠੀ, ਇੰਦ੍ਰਾਸਣ ਡੀਠੀ,
ਯਿਹੀ 'ਨਾਮ' ਕਹਾਵਤ ਹੈ। ੪।
'ਨਾਮ' ਨਿਰਮੋਲਕ ਜਬ ਸੇ ਪੀਆ,
ਉਮਲ ਉਮਲ ਨਿਝਰ-ਝਰਾਵਤ ਹੈ।
'ਨਾਮ' ਮਹਾਂ ਰਸ, ਵਿਸਰੇ ਰਸਿ ਕਸੁ,
ਕਲਮਲ ਸਰਬ ਹਰਿ ਜਾਵਤ ਹੈ।
'ਨਾਮ' ਤਾਣੇ 'ਨਾਮ' ਹੀ ਪੇਟੇ,
'ਨਾਮ' ਚਰਣ ਕਮਲ ਅਨੂਪਾਵਤ ਹੈ।
'ਨਾਮ...'ਨਾਮ...ਨਾਮ' ਤਮਾਮ!.....
ਨਾਮ ਨਾਮੀ ਮਿਲਾਵਤ ਹੈ। ੫।
ਇਹੋ 'ਖਾਲਸ' ਰੂਪ ਅਖਾਵਤ ਹੈ। ਰਹਾਉ।

## ਸਾਡੇ ਵਾਹਿਗੁਰੁ ਜੀ ਦੇ ਅਨੁਮਾਨੁ

### OUR CONJECTURES

ਮੇਰੇ ਪਿਆਰੇ ਵਾਹਿਗੁਰੂ ਜੀਓ! ਜਿਥੇ ਤੁਸੀਂ ਵਸਦੇ ਹੋ, ਉਥੇ ਸਦਾ ਹੀ ਖੇੜੇ ਹਨ, ਗੁਲਾਬ ਦੀਆਂ ਖਿੜੀਆਂ ਫੁਲਵਾੜੀਆਂ ਤੇ ਇਤਰ-ਲਦੀਆਂ ਪਿਚਕਾਰੀਆਂ। ਇਸ ਇਤਰ ਦੀ ਲਪਟ ਵਿਚ ਲਪੇਟਿਆ ਹੋਇਆ ਹੁਣ ਮੈਂ ਆਦ ਜਾਣਦਾ ਹਾਂ ਨਾ ਅੰਤ, ਪਰ ਕਦੇ ਦਿਨ ਸਨ ਜਦ ਮੈਂ ਤੁਹਾਨੂੰ ਇਉਂ ਅੰਦਰੋਂ ਫਰੋਲ ਕੇ ਤਕਣਾ ਚਾਂਹਦਾ ਸਾਂ, ਜੀਕਣ ਸੰਗਤਰੇ ਵਿਚੋਂ ਕੋਈ ਫਾੜੀ ਫਾੜੀ ਕੱਢ ਕੇ ਖਾਵੇ...ਪਰ ਓਏ ਅਨੰਤਾ, ਜੇ ਇਸ ਹਿਸਾਬ ਨਾਲ ਮੈਂ ਤੈਨੂੰ ਮਿਲਦਾ ਯਾ ਗਿਣਦਾ ਤਾਂ ਕੀ ਓਹ ਅਸੰਭਵ ਗੱਲ ਨਹੀਂ ਸੀ ਜਿਹਾ ਕਿ ਸਮੁੰਦਰ ਦੇ ਕੰਢੇ 'ਤੇ ਰੇਤ ਦੇ ਕਿਣਕੇ ਗਿਣਨੇ, ਜੋ ਇਕ ਦੋ ਯਾ ਸੌ ਨਹੀਂ ਬੇਅੰਤ ਹਨ। ਫਿਰ ਤੂੰ ਸਿੰਧ ਸਾਗਰ ਜੇ ਵੇਂ ਤਾਂ ਮੈਂ ਛੋਕੀਂ ਹੋਈ ਛਾਪਣੀ ਹਾਂ, ਕੀਕਣ ਤੈਨੂੰ ਆਪਣੇ ਅੰਦਰ ਘੁੱਟ ਰੱਖਾਂ? ਜੇ ਕਿਸੇ ਕਾਰਨ ਨਾਲ ਗਾਗਰ ਵਿਚ ਸਾਗਰ ਪਾ ਵੀ ਲਵਾਂ ਤਾਂ ਵੀ ਕੋਈ ਚੰਦ, ਸੂਰਜ ਯਾ ਸੂਝ ਬੂਝ ਦੀ ਲੋੜ ਸੀ ਜਿਸ ਨਾਲ ਇਹ ਪਤਾ ਕਰਾਂ ਜੇ ਢਿੱਡ ਵਿਚ ਮੈਂ ਕੀ ਪਾਇਆ ਵੇ। ਮੈਂ ਸ਼ੇਖ਼ ਚਿਲੀ ਵਾਂਗ ਤੇਰੇ ਅਨੁਮਾਨ ਲਾਂਵਦਾ ਸਾਂ, ਜੇ ਤੂੰ ਇੰਝ ਹੋਵੇਂਗਾ ਇੰਝ,

ਉਂਝ ਕਿੰਝ ? ਪਰ ਮੇਰੀ ਨੀਝ ਕਿਥੇ ਤੱਕ ਅਪੜ ਸਕਦੀ ਸੀ ? ਜੇ ਚੂਹੇ ਨੇ ਵਾਹਿਗੁਰੂ ਜੀ ਦਾ ਅਨੁਮਾਨ ਲਾਣਾ ਹੈ ਜੋ ਕਿਹਾ ਕੁ ਹੈ ਤਾਂ ਓਹ ਉਸ ਨੂੰ ਵੱਧ ਤੋ ਵੱਧ ਵਡ-ਬਿਲਾ ਕਰ ਕੇ ਹੀ ਚਿਤਾਰ ਸਕਦਾ ਹੈ, ਲੂਮੜੀ ਉਸ ਨੂੰ ਸ਼ੇਰ ਵਾਂਗ, ਸ਼ੇਰ ਉਸ ਨੂੰ ਉਸ ਸ਼ਿਕਾਰੀ ਵਾਂਗ ਜੋ ਉਸਨੂੰ ਰਾਈਫਲ ਨਾਲ ਮਾਰ ਛੱਡਦਾ ਹੈ—ਤੀਕਣ ਹੀ ਜੀਵ ਜਿਤਨੇ ਵੀ ਅਲਪਗ ਹਨ ਉਹ ਜੇ ਤੈਨੂੰ ਧਿਆਵਣ ਤੇ ਅਨੁਮਾਨ ਲਾਵਣ ਤਾਂ ਤੈਨੂੰ 'ਕਾਲ' ਯਾ 'ਜਮ' ਕਰ ਕੇ ਹੀ ਚਿਤਾਰਦੇ ਹਨ : ਉਹ ਜਮ ਜੋ ਸਭ ਦੀ ਸੰਘੀ ਘੁਟਦਾ, ਵੱਡੇ ਦੀ, ਛੋਟੀ ਦੀ, ਰਾਉ ਦੀ, ਰੰਕ ਦੀ, ਸਾਹ ਦੀ, ਪਾਤਸ਼ਾਹ ਦੀ....ਕੀ ਇਸੇ ਕਰਕੇ 'ਕਾਲੀ', 'ਮਹਾਂ ਕਾਲੀ' ਤੇ 'ਅਸ਼ਟ-ਭੁਜੀਆਂ' ਦੀ ਪੂਜਾ ਕਈ ਥਾਂ ਪ੍ਰਚਲਤ ਨਹੀਂ ? ਪਰ ਜੇ ਅਸੀਂ ਭੋਰਾ ਸੋਚੀਏ ਤਾਂ ਪਤਾ ਲੱਗਦਾ ਹੈ ਜੇ 'ਕਾਲ' ਨੂੰ ਪੂਜਣਾ ਕੁਝ ਅਜਿਹੀ ਗੱਲ ਹੈ, ਜੀਕਣ ਜੱਜ ਨੂੰ ਛੱਡ ਕੇ ਵਕੀਲ ਨੂੰ ਪੂਜਣਾ। ਜੱਜ ਤਾਂ ਕੋਈ ਹੋਰ ਹੈ, ਜਿਸ ਨੇ ਸਾਡੇ ਕਰਮਾਂ ਦੇ ਫਲ ਦੇਣੇ ਹਨ, ਜਿਸ ਨੂੰ 'ਕਾਲ' ਨੇ ਅੱਗੋਂ ਸਤਕਾਰਨੇ ਹਨ। ਤਾਂ ਤੇ 'ਜਮਰਾਜ' ਤੋਂ ਵੱਡਾ ਕੋਈ ਹੋਰ ਹੈ। 'ਧਰਮਰਾਜ' ਜੋ ਸਚ ਝੂਠ ਦਾ ਤਰੱਕੜ ਤੋਲਦਾ ਹੈ ਤੇ ਕਿਸੇ ਨੂੰ ਸਵਰਗ ਦੇ ਮਾਰਗ ਘਲਦਾ ਹੈ, ਕਿਸੇ ਨੂੰ ਨਰਕ ਵਿਚ ਸੁੱਟਦਾ। 'ਧਰਮਰਾਜ' ਨੂੰ ਸਾਰੀ ਸ੍ਰਿਸ਼ਟੀ ਪੂਜਦੀ ਹੈ ਜੋ ਕਰਮਾਂ ਦੇ ਫ਼ਲਸਫ਼ੇ ਨੂੰ ਮੰਨਦੇ ਤੇ ਮਨਾਂਦੇ ਹਨ ਤੇ ਠੀਕ ਹੈ ਧਰਮਰਾਜ ਸਾਵਾਂ ਤਰੱਕੜ ਤੋਲਦਾ ਹੈ, ਨਾ ਵਢੀ ਲੈਂਦਾ ਹੈ, ਨਾ ਠੂੰਗਾ ਮਾਰਦਾ ਹੈ, ਨਾ ਘਟ ਤੇ ਨਾ ਵਧ ਉਹਦੀ ਤੋਲ ਹੈ-ਉਸਦੀ ਖੁਫੀਆ ਪੁਲਿਸ ਚੌ ਜੁਗ ਹੈ, ਉਹ ਚਿਤਰ ਗੁਪਤ ਜੋ ਛਿਪ ਕੇ ਸਭ ਚਿਠੇ ਲਿਖਦੇ ਤੇ ਆਪਣੀਆਂ ਗੁਝੀਆਂ ਵਹੀਆਂ ਧੁਰ ਦਰਗਾਹ ਵਿਚ ਉਡ ਕੇ ਜਾ ਪੇਸ਼ ਕਰਦੇ।

ਹੇ ਪਿਤਾ, ਤੇਰਾ 'ਧਰਮਰਾਜ' ਰੂਪ ਭਾਵੇਂ ਸੋਹਣਾ ਲਗਦਾ ਹੈ, ਪਰ ਮੈਂ ਇਸ ਤੋਂ ਕਤਰਾਂਦਾ ਹਾਂ, ਕਿਉਂਕਿ ਮੈਂ ਜਾਣਦਾ ਹਾਂ ਜੇ ਮੈਂ ਊਣਾ ਹਾਂ, ਵਿੰਗਾ ਹਾਂ, ਕੋਝਾ ਹਾਂ, ਕੁੱਬਾ ਹਾਂ-ਜੋ ਚਿਤਵਦਾ ਹਾਂ, ਉਸ ਦੇ ਉਲਟ ਕਈ ਵਾਰੀ ਆਪ ਕਰ ਜਾਂਦਾ ਹਾਂ, ਤਾਂ ਫਿਰ ਆਪਣੇ ਕਰਮਾਂ 'ਤੇ ਮਾਣ ਕਿਥੇ ? ਜੇ ਮੇਰੇ ਕਰਮਾਂ ਦੇ ਅਨੁਕੂਲ ਹੀ ਤੈਂ ਮਿਲਣਾ ਹੈ ਤਾਂ ਮੇਰੇ ਲਈ ਚੌਰਾਸੀ ਦੇ ਚੱਕਰ ਕਾਫ਼ੀ ਨਹੀਂ, ਕਈ ਕੋਟਕ-ਫਾਂਸੀਆਂ ਹੋਰ ਤਿਆਰ ਤੈਨੂੰ ਕਰਨੀਆਂ ਪੈਣਗੀਆਂ। ਘਰ ਵਿਚ ਅਸੀਂ ਕੀ ਵੇਖਨੇ ਹਾਂ : ਜੇ ਅਸੀਂ ਭੁੱਲਾਂ ਕਰਦੇ ਹੋਏ ਸ਼ੀਸ਼ੇ ਜਾ ਤੋੜਦੇ ਹਾਂ, ਖਿਡੌਣੇ ਭੰਨ ਬਹਿਨੇ ਹਾਂ, ਤਾਂ ਮਾਪੇ ਸਾਨੂੰ ਡੰਡਾ ਲੈ ਕੇ ਝੰਬਦੇ ਨਹੀਂ, ਉਹ ਝਾੜਦੇ ਜ਼ਰੂਰ ਹਨ, ਪਰ ਤੀਲੇ ਨਾਲ ਤੀਲਾ ਨਹੀਂ ਮਿਣਦੇ, ਉਹ ਅੱਖ ਨਾਲ ਵੇਖ ਕੇ ਕਈ ਵਾਰੀ ਅਣਡਿੱਠ ਕਰ ਛੱਡਦੇ ਹਨ, ਤੇ ਜੇ ਮਾਰਦੇ ਵੀ ਹਨ ਤਾਂ ਵੀ ਛਾਵੇਂ ਹੀ ਸੁੱਟਦੇ ਹਨ! ਓ ਬਾਪੂ, ਤੂੰ ਮੇਰਾ 'ਵੱਡਾ ਬਾਪੂ' ਬਣ ਜਦ ਆਂਵਦਾ ਏਂ, ਤਾਂ ਮੈਂ ਤੋਂ ਡਰਦਾ ਵੀ, ਪਰ ਫਿਰ ਵੀ ਚਰਨ ਲਿਪਟਦਾ, ਤੇਰੇ ਦੂਰ, ਫਿਰ ਵੀ ਨੇੜੇ ਨੇੜੇ ਚੱਕਰ ਲਾਂਵਦਾ, ਤੈਨੂੰ ਮੁੱਠੀਆਂ ਘੁਟਦਾ ਤਾਂ ਜੇ ਚਰਨ-ਕਮਲ ਦੀ ਸਪਰਸ਼ ਨਾਲ ਔਗੁਣ ਆਪੇ ਝੜ ਜਾਣ! ਓ

ਪਿਤਾ, ਮੈਂ ਜਾਣਦਾ ਹਾਂ ਜੇ ਕਰਮਾਂ ਦਾ ਤਰੱਕੜ 'ਧਰਮਰਾਜ' ਨੇ ਪੂਰਾ ਪੂਰਾ ਤੋਲਿਆ ਤਾਂ ਮੇਰਾ ਛੁਟਕਾਰਾ ਨਹੀਂ!

ਪਰ ਪਿਤਾ ਨੂੰ ਵੀ ਖਟਾਊ ਪੁੱਤਾਂ ਦੀ ਲੋੜ ਹੈ, ਸਾਰੇ ਪੁੱਤ ਰਾਮ ਲਛਮਣ ਯਾ ਸਰਵਣ ਜੇਹੇ ਮੰਗਦੇ ਹਨ—ਕੌਣ ਆਖਦਾ ਹੈ ਜੇ ਮੇਰਾ ਪੁੱਤ 'ਅਜਾਮਲ' ਜਿਹਾ ਪਾਪੀ ਹੋਵੇ, ਜੋ ਆਪਣੀ ਸਭ ਪੂੰਜੀ ਵੰਡਾ ਕੇ ਗਨਕਾ ਦੇ ਘਰ ਠੂਠੇ ਮਾਂਜਣ ਤੇ ਜਾ ਬੈਠਾ ਹੋਵੇ ਪਰ ਹੇ ਪਿਤਾ, ਜਦ ਪ੍ਰਭਾਤੀ ਅਜਾਮਲ ਨੂੰ ਵੀ ਸੋਝੀ ਆਂਵਦੀ ਹੈ ਤੇ ਉਹ ਰਤੀ ਕੁ ਕੰਮਪਾਏਮਾਨ ਹੋਂਦਾ ਹੈ, ਤਾਂ ਉਹ ਵੀ ਤੈਂ ਕੋਲੋਂ ਭੁੱਲ ਬਖ਼ਸ਼ਾਵਣ ਵਲੀ ਤਾਂਘਦਾ ਹੈ—ਤੇ ਪਤਾ ਨਹੀਂ ਤੂੰ ਕਿਹੜੇ ਵਜਦ ਵਿਚ ਆ ਕੇ, ਸਰੂਰ ਵਿਚ ਆ ਕੇ, ਉਹਦੇ ਲੱਖ ਵਰਗੇ ਔਗੁਣ ਕੱਖ ਜਹੇ ਹੌਲੇ ਜਹੇ ਸਮਝ ਕੇ ਉਹਨੂੰ ਝੱਟ ਗਲੇ ਲਾ ਲੈਨਾ ਏਂ—ਜੇ ਉਹ ਸਚੇ ਦਿਲੋਂ ਰੁਦਨ ਕਰੇ, ਅੱਗੋਂ ਲਈ ਸਾਫ਼ ਤੇ ਸਿੱਧਾ ਹੋ ਜਾਵੇ! ਤਾਂ ਤੇ ਇਹ ਗੱਲ ਠੀਕ ਏ ਜੇ ਪਹਾੜ ਜਿਡੇ ਵੀ ਸਾਡੇ ਔਗੁਣ ਰੂੰ ਵਾਂਗ ਜਲ ਬਲ ਕੇ ਖਾਦ ਹੋ ਜਾਂਦੇ ਹਨ, ਜਦ ਹਿਰਦਾ ਬੁਰਿਆਈ ਤੋਂ ਮੁੜ ਜਾਏ—ਹਾਂ, ਓ ਦਿਆਲੂਆ, ਉਥੇ ਤੇਰਾ ਕੋਈ ਬਿਰਦ-ਬਾਣਾ ਕੰਮ ਕਰਦਾ ਜਾਪਦਾ ਏ, ਜੋ ਝੂਠ ਹੂੰਝਦਾ, 'ਅਜਾਮਲ' ਦੀ ਮੈਲਾਂ ਲਾਂਹਦਾ, ਬਾਲਮੀਕ-ਬਟਵਾਰਿਆਂ ਨੂੰ ਹਰਦਾ, ਠਗਾਂ ਨੂੰ ਠਗਦਾ ਤੇ 'ਸਜਣ' ਬਣਾਂਦਾ। ਜੇ ਇਹ ਗੱਲ ਠੀਕ ਏ, ਤਾਂ 'ਯਮਰਾਜ' ਕੋਲੋਂ ਜਿਤਨਾ ਧਰਮ ਰਾਜ ਵੱਡਾ ਵੇ, ਤੀਕਣ ਹੀ ਉਸ ਤੋਂ ਦਿਆਲੂ-ਕਿਰਪਾਲੂ ਵੱਡਾ ਵੇ। ਕੀ ਇਸੇ ਕਰਕੇ ਤੈਨੂੰ 'ਭੋਲਾ ਨਾਥ' ਵੀ ਆਖਦੇ ਹਨ, ਜੋ ਲੋਲਾ ਨਹੀਂ ਜਾਨ ਬੁੱਝ ਕੇ ਅਣਡਿਠ ਕਰਦਾ, ਹੋਇਆ ਜੇ ਭੋਲਾ—ਜੇ ਉਹ 'ਲੋਲਾ ਹੋਂਦਾ ਤਾਂ ਅਸੀਂ ਉਸਨੂੰ ਧੋਖਾ ਦੇ ਲੈਂਦੇ, ਪਰ ਉਹ ਜਾਣੀ ਜਾਣ ਏ, ਫਿਰ ਵੀ ਅੰਞਾਣ ਜਿਹਾ ਬਣ ਕੇ ਆਂਵਦਾ ਤੇ ਛਾਤੀ ਨਾਲ ਸਾਨੂੰ ਲਗਾਂਵਦਾ ਤੇ ਸਾਨੂੰ ਬਜਰ-ਹਿਰਦਿਆਂ ਨੂੰ ਮਖਣ ਵਾਂਗ ਆ ਪੰਘਾਰਦਾ!

ਹੇ ਦਾਨ-ਦਾਤਾਰ ਪਿਤਾ ਜੀਉ! ਜਿਉਂ ਜਿਉਂ ਮੈਂ ਤੈਂਡੇ ਦਰ 'ਸੋਦਰ' ਤੇ ਲਿਲਕਦਾ ਵਿਲਕਦਾ ਆਇਆ, ਤਿਉਂ ਤਿਉਂ ਤੈਂ ਮੈਂਡੇ ਮਨ ਦੀਆਂ ਮੁਰਾਦਾਂ ਤੇ ਚਿਤਵਣੀਆਂ ਪੂਰੀਆਂ ਕੀਤੀਆਂ। ਜੀਕਣ ਲੋਕੀਂ ਅਮਰ ਨਾਥ ਯਾਤਰਾ ਕਰਦੇ ਗੁਫਾ 'ਤੇ ਅਪੜ ਕੇ ਮੂੰਹ ਖੋਲ੍ਹਦੇ ਤੇ ਉਤੋਂ ਕਿਸੇ ਚੋਂਦੀ ਬੂੰਦ ਨੂੰ ਮੁੱਖ ਵਿਚ ਪਾ ਕੇ ਨਿਹਲ ਜਿਹੇ ਹੋਂਦੇ, ਤਿਉਂ ਹੀ ਤੂੰ ਮੇਰੇ ਮੁਖ ਵਿਚ ਅਨਿਕ ਬੂੰਦਾਂ ਸੁਟਦਾ ਰਿਹਾ। ਜੋ ਮੰਗਾਂ ਸੋ ਪਾਵਾਂ-ਪਰ, ਹੇ ਦਾਤਾ, ਜੇ ਤੇਰੇ ਮੰਗਣੇ 'ਤੇ ਹੀ ਨਿਰਭਰ ਏ ਤਾਂ ਦਸ ਮੈਂ ਕੀ ਮੰਗਣਾ ਏ ? ਅੱਚ-ਕੱਚ, ਤੇ ਅਲਪਗ! ਓ ਵਡ ਦਾਨਿਆ, ਮੈਂ ਅਲ੍ਹੜ ਕੀ ਜਾਣਾ ਤੇਰੇ ਖ਼ਜ਼ਾਨੇ ਵਿਚ ਕੀ ਕੀ ਵੇ ? ਮੈਂ ਨਿੱਕਾ ਬਾਲਕ ਸਿਰਫ਼ ਪੈਸੇ ਟਕੇ ਤੇ ਦੁਆਨੀਆਂ-ਚੁਆਨੀਆਂ ਹੀ ਵੇਖ ਕੇ ਵੱਡਾ ਹੋਇਆ ਹੋਇਆ, ਤੇ ਇਹੋ ਕੁਝ ਚਿਟੀਆਂ ਤੇ ਪੀਲੀਆਂ ਸੁਨਹਿਰੀ ਚੀਜ਼ਾਂ ਹੀ ਮੰਗਾਂ, ਜੋ ਮੈਂਡੀਆਂ ਖਾਖਾਂ, ਮੈਂਡੀਆਂ ਬੁਗਨੀਆਂ! ਮੈਂਡੇ ਬਟੂਏ, ਮੈਂਡੇ ਬਕਸ ਭਰਨ—ਇਹ ਨਾ ਜਾਣਾ ਜੇ ਸਵਾਦੁ ਸਾਂਭਣ

ਵਿਚ ਨਹੀਂ, ਸੂਝ ਬੂਝ ਵਿਚ ਏ—ਗਿਆਤ ਵਿਚ! ਰਾਜਾ ਆਪਣੇ ਤਖ਼ਤ ਉੱਤੇ ਬੈਠਾ ਹੋਇਆ ਏ, ਸਭ ਕੁਝ ਉਸ ਨੇ ਬੋਝੇ ਵਿਚ ਹੀਂ ਪਾਇਆ ਹੋਇਆ, ਲੜ ਨਾਲ ਨਹੀਂ ਬੱਧਾ ਹੋਇਆ, ਪਰ ਉਸ ਨੂੰ ਪਤਾ ਹੈ ਜੇ ਬੈਂਕ ਵਿਚ ਮੈਂਡਾ ਇਤਨਾ ਰੁਪਿਆ ਵੇ, ਮੈਂਡੀ ਫੌਜ ਇਤਨੀ ਵੇ, ਮੈਂਡੀ ਹਦ-ਬੰਦੀ ਐਡੇ ਦੂਰ ਏ। ਤੀਕਣ ਹੀ ਓ ਗਿਆਨ ਦਾਤਿਆ, ਜਦ ਤਕ ਤੂੰ ਸੂਝ-ਬੂਝ ਨਾ ਦੇਵੇਂ ਤਦ ਤੱਕ ਚੌਧਰਪੁਣਾ, ਵਡਿਆਈ ਯਾ ਬਾਦਸ਼ਾਹੀ ਕਿਹੜੀ ? ਤਮਗ਼ਾ ਤਾਂ ਹੀ ਸੋਹਣਾ ਏ ਜੇ ਪਾਣ ਵਾਲਾ ਜਾਣੇ ਜੇ ਇਸ ਵਿਚ ਵੀ. ਸੀ. (V.C.) ਦੀ ਬਹਾਦਰੀ ਜੜੀ ਗਈ ਏ, ਤੇ ਵੇਖਣ ਵਾਲੇ ਵੀ ਜਾਨਣ ਜੇ ਇਸ ਵਿਚ ਬਹਾਦਰੀ ਦਾ ਉਕਰਿਆ ਹੋਇਆ ਨਿਸ਼ਾਨ ਏ! ਜੇ ਪਾਣ ਵਾਲਾ ਵੀ ਅੰਨ੍ਹਾ ਤੇ ਵੇਖਣ ਵਾਲਾ ਵੀ ਅੰਨ੍ਹਾ ਤਾਂ ਵੀ. ਸੀ. ਦੀ ਸੂਝ ਕਿਨੂੰ ?....ਹੀਰ ਸੋਹਣੀ ਏ, ਪਰ ਤਾਂ ਹੀ ਏ ਜੇ ਕੋਈ ਰਾਂਝਣ-ਅੱਖ ਉਸ ਨੂੰ ਵੇਖੇ! ਲੈਲਾ ਸੋਹਣੀ ਤਾਂ ਹੀ ਏ ਜੇ ਕੋਈ ਮਜਨੂੰ ਉਹਨੂੰ ਧਿਆਵੇ!...ਜਿਧਰ ਵੇਖੋ ਸੂਝ-ਬੂਝ ਵਿਚ ਲਾਭ ਏ, ਸਾਇੰਸਦਾਨ ਜਾਣਦਾ ਏ ਜੇ ਪਵਣ ਕੀ ਏ, ਪਾਣੀ ਕੀ ਏ, ਨੂਰ ਕੀ ਏ, ਸਤਰੰਗੀ-ਪੀਂਘ ਕੀ ਏ ਤੇ ਕੀਕਣ ਇਹ ਬਣਦੇ ਹਨ। ਜਦ ਓਹ ਜਾਣਦੇ ਨੇ ਤਾਂ ਬੂਹੇ ਖੋਲ੍ਹਣ ਦੀ ਕੁੰਜੀ ਉਹਨਾਂ ਦੇ ਹੱਥਾਂ ਵਿਚ ਆ ਜਾਂਦੀ ਏ ਤੇ ਮਾਇਆ ਛਣ ਛਣ ਕਰਦੀ ਉਹਨਾਂ ਦੇ ਘਰਾਂ ਵਿਚ ਆ ਵੜਦੀ ਏ! ਹੇ ਮਾਇਆ! ਕੀ ਤੂੰ ਫਿਰ ਸੋਝੀ ਦੀ ਛਾਇਆ ਨਹੀਂ-ਤੂੰ ਨਾਲੋ ਨਾਲ ਜਿਥੇ ਜਿਥੇ ਸੋਝੀ! ਤੂੰ ਗਿਆਨ ਦਾ ਮਾਨੋ ਪਸੀਨਾ! ਤੂੰ ਅਕਲ ਦੀ ਮਾਦੀ-ਨਕਲ! ਤਾਂ ਤੇ ਹੇ ਗਿਆਨ-ਅੰਜਨ! ਤੈਂਡੀ ਮੈਨੂੰ ਲੋੜ ਏ-ਤੂੰ ਅੰਧ-ਪੰਧ ਵਿਚ ਰਾਹ ਦਸੇਂ, ਤੂੰ ਅੰਨ੍ਹੇ ਦੇ ਹੱਥ ਡੰਗੋਰੀ ਪਕੜ ਕੇ ਆਏਂ! ਓ ਗਿਆਨ-ਅੰਜਨ, ਤੂੰਹੇਂ ਵੇ ਮੇਰੇ ਗੁਰਦੇਵ 'ਸੋਦਰ' ਦਾ ਰਾਖਾ, ਸੋ ਘਰੁ ਪ੍ਰਾਖਾ!

ਜਦ ਤਕ ਗਿਆਨ-ਮਈ ਅੱਖ ਨਹੀਂ, ਤਦ ਤਕ ਕੂਕਰ-ਸੂਕਰ ਜੂਨਾਂ ਹੀ ਭਰਮਾਂ-ਅਚੁਕੁਚ ਧਾਤਾਂ ਹੀ ਮੰਗਦਾ-ਯਾ ਜੇ ਟਪੋਸੀ ਮਾਰਦਾ ਤਾਂ ਖੂਹ ਦੇ ਡਡੂ ਵਾਂਗ ਰਤਾ ਕੁ ਅਗੇ ਵਧ ਕੇ ਆਖਦਾ ਮੈਨੂੰ ਓਹ ਕੁਝ ਦੇ ਜੋ ਮੈਂ ਕਹਾਣੀਆਂ ਵਿਚ ਸੁਣਿਆ ਹੈ : ਕੀ ਤਖ਼ਤ ਦੇ, ਤਾਜ ਦੇ, ਸੈਨਾ ਦੇ, ਐਸ਼ਵਰਜ ਦੇ, ਹਾਥਾ ਦੇ, ਹਿਰਨ-ਅਖੀਆਂ ਰਾਣੀਆਂ ਦੇ, ਦੁੱਧ-ਪੁੱਤ ਦੇ...ਹੋਰ ਮੰਗਾਂ ਤੇ ਕੀ ਮੰਗਾਂ ? ਜੋਬਨ ਦੇ, ਜਵਾਨੀ ਦੇ, ਹੋਰ ਮੰਗਾਂ ਤੇ ਕੀ ਮੰਗਾਂ ?...ਮੌਤ ਤੋਂ ਛੁਟਕਾਰਾ ਦੇ!...

ਪਰ ਜੇ ਇਨ੍ਹਾਂ ਹੀ ਚੀਜ਼ਾਂ 'ਤੇ ਨਿਰਭਰ ਏ, ਤਾਂ ਦੰਦਾਂ ਦੀ ਚਕੀ ਖ਼ਾ ਖਾ ਕੇ ਘਸ ਜਾਂਦੀ ਏ, ਅੱਖਾਂ ਵੇਖ ਵੇਖ ਕੇ ਭਾਵੇਂ ਨਹੀਂ ਰਜਦੀਆਂ ਪਰ ਜੋਤਨਾ ਘਟ ਜਾਂਦੀ ਹੈ, ਕੰਨ ਭਾਵੇਂ ਰੇਡੀਓ ਸੁਣ ਸੁਣ ਕੇ ਨਹੀਂ ਰਜਦੇ, ਪਰ ਦਿਲ ਅਕ ਜਾਂਦਾ ਹੈ ਤੇ ਮੁੰਦ ਜਾਂਦਾ ਏ-ਤਾਂ ਤੇ ਜੋ ਵੀ ਸੋਹਣੀ, ਬਲੌਰੀ ਚੀਜ਼ ਮੰਗਾਂ, ਫਿਰ ਪਿਛੋਂ ਓਸ ਦੀ ਬਲੌਰੀ ਭਾ ਹੀ ਅੱਖਾਂ ਨੂੰ ਤੱਤ-ਭੜੱਥੀ ਜਹੀ ਭਾਸਦੀ ਏ...ਹਾਂ, ਇਹਨਾਂ ਅੰਤਕੀ ਚੀਜ਼ਾਂ ਵਿਚ ਬਸ ਇਤਨਾ ਸਵਾਦ ਏ ਜਿਤਨਾ ਕਿ ਥ੍ਰੈਕੜ ਦੇ ਫੁੱਲ ਵਿਚ

ਮਾਖਿਓਂ ਦੀ ਬੂੰਦ ਏ ਰਤਾ ਕੁ...ਤੇ ਫਿਰ ਫਲ ਫੁੱਲ ਬਕਬਕੇ ਜਿਹੇ ਦਿਸਣ ਲੱਗ ਪੈਂਦੇ ਹਨ! ਓਹ ਪਿਤਾ! ਬਸ ਮੈਂ ਇਹ ਕੁਝ ਮੰਗਨਾ ਹਾਂ....ਅਲਪਗ ਚੀਜ਼ਾਂ, ਜੋ ਮੈਂ ਵਾਂਗ ਹਨ ਗਿਣੀਆਂ ਮਿਣੀਆਂ, ਭਾਵੇਂ ਓਹ ਹੋਵਨ ਲੱਖਾਂ ਦੇ ਦਥਿਆਂ ਵਿਚ ਬਝੇ ਹੋਏ ਨੋਟ : ਪਰ ਇਤਨੇ ਜਿਨ੍ਹਾਂ ਨੂੰ ਮੈਂ ਗਿਣ ਸਕਾਂ, ਇਕ ਇਕ ਕਰਕੇ, ਯਾ ਮੇਰੀ ਤਰੱਕੜੀ ਤੋਲ ਸਕੇ ਭਾਵੇਂ ਹੋਵਣ ਮੋਤੀਆਂ ਦੇ ਅੰਬਾਰ-ਯਾ ਜਿਨ੍ਹਾਂ ਨੂੰ ਮੇਰੇ ਬੈਂਕ ਦੀਆਂ ਕੈਸ਼-ਬੁਕਾਂ ਸੰਭਾਲ ਸਕਣ, ਜਿਨ੍ਹਾਂ 'ਤੇ ਸੂਦ ਚੜ੍ਹ ਸਕੇ...ਓ ਪਿਤਾ! ਸੱਚ ਮੁੱਚ ਮੇਰੀ ਟਪੋਸੀ ਖੂਹ ਦੇ ਡੱਡੂ ਵਾਂਗ ਏ ? ਅਲਪਗ ਦੀ ਮਾਂਗ ਵੀ ਨਿਕੀ : ਚਿੜੀ ਕੀ ਮੰਗਸੀ ਬਸ ਚੋਗ ?

ਤਾਂ ਤੇ ਹੇ ਜਾਣੀ-ਜਾਣ ਮਹਿਰਮਾਂ! ਤੂੰ ਮੈਂਡੀ ਗੱਲ ਨਾ ਮੰਨੀਂ, ਓਹੋ ਕਰੀਂ ਜੋ ਤੈਨੂੰ ਭਾਵੇ, ਤੈਨੂੰ ਪਤਾ ਹੈ ਜੇ ਬੀਮਾਰ ਨੂੰ ਕਿਸ ਔਸ਼ਧੀ ਦੀ ਲੋੜ ਏ, ਤੈਨੂੰ ਪਤਾ ਏ ਜੇ ਇਸ ਦੇ ਟੰਗੇ, ਅਣਪਰੇ, ਪੰਛੀ ਨੂੰ ਕੀ ਲੋੜ ਏ?....ਜਦ ਇਉਂ ਗੋਲਾ ਹੋ ਕੇ ਤੈਂਡੀ ਗੁਲਾਲ-ਗੋਦ ਵਿਚ ਲੇਟ ਗਿਆ—ਤਾਂ ਨੀ ਅਮਿਓ ਅੰਮਾਂ, ਤੂੰ ਮੇਰੇ ਮੁੱਖ ਵਿਚ ਅਨੰਤਕੀ-ਮੰਮਾ ਪਾਇਆ!

## ਅਨੰਤਕੀ-ਮੰਮਾ

### PEEP INTO THE INFINITE

ਓ ਅਨੰਤਕੀ-ਮੰਮਿਆ! ਮੈਂ ਤੈਂਡੇ ਕੇਹੜੇ ਕੇਹੜੇ ਗੁਣ ਗਾਵਾਂ ? ਤੇਰੀ ਇਕ ਚੂਸੀ, ਤੇਰੀ ਇਕ ਧਾਰ ਨੇ ਮੇਰੇ ਜਨਮ-ਜਨਮਾਤਰਾਂ ਦੇ ਚੌਰਾਸੀ ਸੰਗਲ ਕਟੇ—ਮੈਂ ਬੇਪਰੇ ਨੂੰ ਪਰ ਲਾਏ, ਮੈਂ ਫ਼ਰਸ਼ੀ, ਅਰਸ਼ੀ ਬਣ ਕੇ ਉਡਣ ਲੱਗ ਪਿਆ—ਸੂਖਮ-ਮੰਡਲ ਵਲ ਜਿਥੇ ਹਰ ਗੱਲ ਸੁਨਹਿਰੀ ਏ, ਸੰਧੂਰੀ ਏ, ਜਿਥੇ ਸਦ-ਬਸੰਤੀ ਫੁੱਲ ਖਿੜਦੇ ਨੇ, ਜਿਥੇ ਦੁੱਧ-ਦਹੀਂ ਤੇ ਮਾਖਿਓਂ ਦੀਆਂ ਨਦੀਆਂ ਵਗਦੀਆਂ ਨੇ, ਜਿਥੇ ਸਦਾ ਸਦਾ ਦਿਨ ਏ, ਜਿਥੇ ਕਲੱਖਣ ਰਾਈ ਜਿੰਨੀ ਵੀ ਨਹੀਂ, ਜਿਥੇ ਸੂਰਜ ਅੱਖਾਂ ਵਿਚ ਉਤਰ ਆਂਵਦਾ, ਪਰ ਸਾੜਦਾ ਨਹੀਂ, ਜਿਥੇ ਬੇਅੰਤ ਨਖੱਤਰਾਂ ਦੀ ਮਾਲਾ ਨੌ-ਲੱਖੀ ਮੇਰੀ ਅਣੂ ਅਣੂ ਤੇ ਪ੍ਰਮਾਣੂਆਂ ਵਿਚ ਲਪਕ ਪੈਂਦੀ—ਜਿਥੇ ਦੇ ਲੋਕ ਡਾਢੇ ਮਿਠੇ, ਉਤੋਂ ਤਲੋਂ ਇਕ, ਜਿਥੇ ਗਲ ਲਾ, ਛਾਤੀ ਲਾ ਕੇ ਮਿਲਦੇ, ਜਿਥੇ ਕੋਈ ਦੂਜੇ ਦਾ ਨਿੰਦਕ ਨਹੀਂ, ਦੂਜੇ ਨੂੰ ਵੇਖ ਕੇ ਰੱਜਣਾ, ਇਕ ਇਕ ਤੇ ਦੋ ਯਾਰਾਂ ਬਣ ਕੇ ਬਹਿੰਦੇ, ਤੇ ਗੁਲਛੱਰੇ ਉਡਾਂਦੇ, ਐਸ਼ ਬਹਾਰਾਂ ਮੰਨਾਂਦੇ, ਅਲਗੋਜੇ ਗਾਂਵਦੇ, ਗਿਧੇ ਪਾਂਵਦੇ-ਜਿਥੇ ਦੀਆਂ ਕਤਕ-ਪੂਰਨਮਾਸ਼ੀਆਂ ਸਥਿਰ, ਜਿਥੇ ਦੇ ਵਿਸਾਖੀ ਮੇਲੇ ਅਟੱਲ, ਜਿਥੇ ਦੇ ਭੰਗੜੇ ਅਣਮੁਕੜੇ, ਜਿਥੇ ਦੋ ਅਲਤੇ ਨਿਤ ਨਿਤ ਉਡਦੇ, ਜਿਥੇ ਇਤਰ ਦੇ ਫੁਹਾਰੇ ਅਰਸ਼ ਫ਼ਰਸ਼ ਦੋਹਾਂ ਨੂੰ ਨੁਹਾਂਵਦੇ, ਜਿਥੇ ਇਕ ਇਕ ਤ੍ਰੇਲ ਤੁਪਕਾ ਸਤ-ਸਮੁੰਦਰਾਂ ਜਿਹਾ ਵਿਸਥਾਰ, ਜਿਥੇ ਦੇ ਸਮੁੰਦਰ ਐਡੇ ਐਡੇ ਜੁ ਹਿਰਦਾ ਵੀ ਅਨੁਮਾਨ ਨਾ ਲਾ ਸਕੇ, ਪਰ ਫਿਰ ਵੀ ਮੈਂਡੇ ਜਲਵੇ ਵਿਚ!...ਓ ਬੇਅੰਤਾ, ਤੇਰਾ

ਹੂਟਾ ਅਜਬ, ਤੇਰੀ ਲੋਰੀ ਗ਼ਜ਼ਬ, ਤੇਰੀ ਤੁਣਤੁਣੀ ਰੂੜੀ, ਤੇਰੀ ਹਰ ਇਕ ਗੱਲ ਗੂੜ੍ਹੀ! ਓ ਧਰਤੀ, ਤੂੰ ਐਡੀ ਵਿਸ਼ਾਲ ਹੋ ਗਈ ਜਿਤਨੀ ਕਿ ਕੋਈ ਯੋਰਪੀਨ ਭੁੱਖੀ ਫ਼ੌਜ ਮੰਗੇ, ਜਿਥੇ ਉਹ ਆਪਣੇ ਅੰਪਾਇਰ (Emprie) ਰੱਜ ਰੱਜ ਬਣਾਵਣ ਤੇ ਫਿਰ ਵੀ ਵਧ ਪਵੇ! ਓ ਖੂਹੋ! ਤੁਹਾਡੇ ਕੜ ਫਟ ਗਏ, ਓ ਮਨ! ਤੈਂ ਵਿਚ ਅਨੰਤਨ ਡੂੰਘਿਆਈ...ਓ ਚਿਤ-ਗਾਗਰੇ! ਤੈਂ ਵਿਚ ਅਨੰਤਕ-ਸਾਗਰ!...ਕੀ ਆਖਾਂ, ਕੀ ਦਸਾਂ ?....ਵਿਚ ਅਨੰਤਕ-ਸਾਗਰ!....ਕੀ ਆਖਾਂ, ਕੀ ਦਸਾਂ ?...ਲੋ ਲੋ ਲੋ!...ਓ ਓ ਓ!!...ਬਸ ਇਉਂ ਗੁੰਗਾ ਆਏ, ਇਉਂ ਗੁੰਗਾ ਕੁਸਕੇ ? ਦਸੇ ਕੋਈ ਤਾਂ ਜੇ ਦੱਸਣ ਦੀ ਗੱਲ ਹੋਵੇ ? ਇਹ ਅਣਮੁਕੀ, ਇਹ ਅਣਚੁਕੀ, ਇਹ ਅਣਲੁਕੀ ਜਿਹੀ ਕਹਾਣੀ ਕੋਈ ਦਸ ਨਾ ਸਕੇ....ਵਧਦੀ ਜਾਵੇ, ਮੈਂਡੇ ਤਾਣੇ-ਪੇਟੇ, ਓਤ ਪ੍ਰੋਤ, ਸਜੇ-ਖਬੇ, ਉਪਰ ਥਲੇ, ਦਹਿ-ਦਿਸ, ਚਹੁ ਜੁਗ-ਇਕੋ ਇਕ ਅਨੰਤਕੀ-ਖੇੜਾ!

## ਅਨੰਤਨੀ ਖੇੜੀ!

### A DIP INTO THE INFINITE

ਓ ਗੂੜ੍ਹਿਆ, ਓ ਰੂੜ੍ਹਿਆ! ਤੈਂ ਮੈਂ ਤੋਂ ਇਹ ਗੁਝੜੀ ਦਾਤ ਹੁਣ ਤੱਕ ਛੁਪਾ ਰੱਖੀ। ਇਹ ਦਾਤ-ਬਿਸਮਾਤੁ! ਹੁਣ ਤੂੰ ਮੈਂ ਵਿਚ ਮੈਂ ਤੈਂ ਵਿਚ! ਦਿਨ ਰਾਤ ਵਿਚ, ਰਾਤ ਦਿਨ ਵਿਚ, ਸੁੱਖ ਦੁੱਖ ਵਿਚ, ਦੁੱਖ ਸੁੱਖ ਵਿਚ! ਆਸਾ ਨਾਸਾ ਵਿਚ, ਨਾਸਾ ਆਸਾ ਵਿਚ! ਨਰ ਨਾਰੀ ਵਿਚ, ਨਾਰੀ ਨਰ ਵਿਚ! ਉਤਪਤ ਪਰਲੋ ਵਿਚ, ਪਰਲੋ ਉਤਪਤ ਵਿਚ...ਸਭ ਕੁਝ, ਸਭ ਕੁਝ...ਗੁੱਥਮਗੁੱਥਾ! ਅਗੜ ਪਿਛੜ ਦੋਵੇਂ ਦੂਰ ਕਾਫੂਰ ਮੈਂ ਉਡਦੀ ਜਾਵਾਂ, ਦਹਿਦਿਸ ਮੇਰੀਆਂ ਸਗਾਵਾਂ! ਮੈਂ ਸਜੇ, ਮੈਂ ਖਬੇ! ਮੈਂ ਅਰਸ਼ੀ, ਮੈਂ ਫ਼ਰਸ਼ੀ! ਮੈਂ ਸੁਤੀ, ਮੈਂ ਜਾਗੀ! ਮੈਂ ਜੜ੍ਹ, ਮੈਂ ਚੇਤੰਨ! ਮੈਂ ਨੀਲੀ, ਮੈਂ ਸ਼ਰਮੀਲੀ! ਮੈਂ ਇਹ, ਮੈਂ ਉਹ! ਮੈਂ...ਮੈਂ....ਮੈਂ...ਹਭ ਕੁਝ!

ਦੂਰ ਦੂਰ ਤੂੰ ਰਹਿਆ ਭਰਪੂਰ! ਤੂੰ ਭੂਤ ਭਵਿੱਖ ਸਮਾਨ—ਤੂੰ ਸਦਾ ਸਦਾ ਵਰਤਮਾਨ! ਆਦਿ ਅੰਤ ਤੋਂ ਰਹਿਤ—ਤੁਧੇ ਅਨੰਤ ਮੈਂ ਕਹਤ! ਤੂੰ ਅਟੱਲ ਸੁਲਤਾਨ, ਤੂੰ ਨਿਤ ਨਿਤ ਖਿੜਦਾ, ਓ ਅਮਰ ਨਿਝਰਦਾ!...

ਤੁਧ ਹੁਣ ਜਾਣਾ-ਤੁਧੇ ਪੈਹਚਾਣਾ! ਤੂੰ ਮੇਰਾ ਅੰਗੀ, ਮੇਰਾ ਸਤਸੰਗੀ! ਤੂੰ ਹੋਰ ਨਹੀਂ, ਮੈਂ ਹੋਰ ਨਹੀਂ! ਆਪਸ ਕਉ ਆਪੇ ਆਦੇਸ! ਤ੍ਰੈ ਗੁਣ ਕਾ ਈਹਾਂ ਨਹੀਂ ਪ੍ਰਵੇਸ! ਤੂੰ ਬੇਅੰਤ, ਮੈਂ ਤੈਂਡੀ ਸਫਲ ਫੁਲਵਾੜੀ। ਤੂੰ ਅਨੰਤ, ਮੈਂ ਤੈਂਡੀ, ਊਦੀ-ਪਿਚਕਾਰੀ! ਤੂੰ ਸਦ-ਜੀਂਦਾ, ਮੈਂ ਭੀ ਜੀਂਦੀ! ਤੂੰ ਨਿਰਮਾਇਲ, ਮੈਂ ਚੋ ਚੋ ਪੈਂਦੀ!

ਜੋਬਨ ਬਣਿਆ, ਮੈਂਡਾ ਮਨ ਤਨ ਹਰਿਆ! ਗਏ ਪਵਾੜੇ, ਲਥੇ ਚਿਤਾਰੇ! ਅਚਨਚੇਤ ਅੱਜ ਭਈ ਸੁਚੇਤ! ਸਹਜ-ਸੁਭਾ ਮੈਂ ਵਧਦੀ ਜਾਂ, ਨਾ ਕੋਈ ਰੋਕੇ, ਨਾ ਕੋਈ ਟੋਕੇ! ਮੈਂ ਨਿਤ ਨਿਤ ਨਚਾਂ, ਖਿੜ ਖਿੜ ਮਚਾਂ! ਅੱਖਾਂ ਨੂਰੀ ਮਨ-ਮਨੂਰੀ! ਅਬਚਲ ਆਸਣ, ਇੰਦ੍ਰ ਸਿੰਘਾਸਣ! ਚਾਉ ਘਨੇਰੇ, ਕਵਾਉ ਅੰਙਣ ਮੇਰੇ! ਬੇਅੰਤਕੇ

ਹੂਟੇ, ਅਖੁਟ ਅਮੁਕੇ! ਮੇਰੀ ਚਹੁ ਜੁਗ ਵਾੜੀ, ਮੈਂ ਸੋਦਰ-ਲਾੜੀ!...

ਕੀ ਦੱਸਾਂ ? ਕੀ ਨਾ ਦੱਸਾਂ ? ਅਗਿਣਤ ਚਾਉ, ਵਲਵਲੇ ਉਮਲ ਉਮਲਾਉ! ਸਰਗੁਣ ਡਿਠਾ, ਨਿਰਗੁਣ ਮਿਠਾ! ਮੈਂ ਦੋਵਾਂ ਵਿਚ ਸਾਂਝੀ ਇਕਮ-ਇਕਾ! ਕੁਝ ਨਾ ਪੁੱਛੋ, ਆਪੇ ਜਾਣੋ! ਆਪ ਗਹਿਰ-ਗੰਭੀਰ ਗ਼ਲਤਾਨੋ! ਟੁਭੀਆਂ ਲਾਂਦੀ ਮੈਂ ਤੇਰੀ ਬਾਂਦੀ! ਕੋਟਕ ਜੁਗ ਜਿਉਂ ਸ਼ਰਾਰੇ, ਮੈਂਡੇ ਅੱਖ-ਝਲਕਾਰੇ! ਓਏ ਉਡ ਉਡ ਪੈਂਦੀ, ਮੈਂਡੀ ਮੈਂਹਦੀ ਨਾ ਲਹਿੰਦੀ! ਮੈਂ ਰਜੀ-ਪੁੱਜੀ, ਹਉ ਸਭ ਕੁਝ ਸੁੱਝੀ! ਤੂੰ ਪਰਦਾ ਲਾਹਿਆ, ਤਾਂ ਏਕੋ ਆਹਿਆ ? ਹੁਣ ਕੌਣ ਵੇਖੇ ਤੇ ਕੀਨੂੰ ਵੇਖੇ ? ਆਪਾ ਵਿਸਰਿਆ ਆਪਾ ਨਿਤਰਿਆ!

ਆਪੇ ਕਰਤਾ, ਆਪੇ ਭਰਤਾ! ਆਪੋ ਜੋਗੀ, ਆਪੇ ਭੋਗੀ! ਆਪੇ ਹਾੜੀ, ਆਪੇ ਸਾਵਣ-ਵਾੜੀ! ਆਪੇ ਆਦ, ਆਪੇ ਅੰਤਾ! ਆਪੇ ਚੋਜੀ ਆਪੇ ਮੌਜੀ! ਆਪੇ ਲਿਖਦਾ, ਆਪੇ ਪੜ੍ਹਦਾ...

ਬੇਅੰਤਕ ਇਹ ਖੇੜਾ! ਉਡਿਆ ਪੰਛੀ ਜੋ ਦੋ-ਪੈਰਾ!
ਨਿਤ ਨਿਤ ਉਡਦਾ...ਭੂਇਆਂ ਨਹੀਂ ਹੁਣ ਰੁਲਦਾ!!
ਆਸਾ ਗਾਵੇ, ਜੋ ਨਿਤ ਨਿਤ ਵਧਦੀ ਜਾਵੇ!
ਮੈਂਡਾ ਕੀਰਤਨ-ਸੋਹਿਲਾ, ਨਿਤ 'ਨਾਮ' ਹਿੰਡੋਲਾ!!
ਅਕਾਲ ਫੁਲਵਾੜੀ!!
ਅਮਿਓ ਚੰਦਨਵਾੜੀ!!
ਅਮੁੱਕ!!
ਅਚੁੱਕ!!!

## ਸਤਿ ਸ੍ਰੀ ਅਕਾਲ

### HO ! THE TIMELESS ONE !

ਓ ਕਾਲ ਤ੍ਰੈਟੰਗਿਆ! ਤੂੰ ਨਹੀਂ ਮੈਂਡਾ ਇਸ਼ਟ-ਤੈਂਡਾ ਬਾਬੂ 'ਅਕਾਲ' ਏ ਜੋ ਏ ਸਰਬ-ਸਮਿਸ਼ਟ! ਤੈਨੂੰ ਓ ਕਾਲ, ਮੈਂ ਛਿਕੇ ਟੰਗਿਆ-ਅਕਾਲ ਆਣ ਜਦ ਇਹ ਲੂਲ੍ਹਾ ਵੜਿਆ!

'ਅਕਾਲ' 'ਅਕਾਲ' 'ਅਕਾਲ' ਨਿਤ ਗਾਵਾਂ-ਬਨ-ਕੋਇਲ ਬਣ ਤੈਨੂੰ ਧਿਆਵਾਂ! ਕਾਲੀ ਮੈਂ ਤੂੰ ਗਾਵਣ ਦਿਤਾ, ਮਸਿਆ ਨੂੰ ਤੂੰ ਪੁੰਨਿਆ ਕੀਤਾ! ਕੀ ਦੇਖਾਂ ? ਉਤੋਂ ਉਤਰੀ ਕੋਈ ਅਨੋਖੀ ਪੀਂਘ (Rainbow of Nam) ਜੋ ਨਿਤ ਨਿਤ ਝੁਝੇ ਮਨ ਵਿਚ ਉਨਮਨ ਸੀਮ!

ਭੂਤ ਕਹਾਂ? ਭਵਿੱਖ ਕਹਾਂ? ਤੀਨ ਕਾਲੁ ਏਕੋ ਹੀ ਏਕ!
ਆਗੇ-ਪਾਛੇ, ਤੂੰਹੀ ਤੂੰਹੀ; ਪਾਇਓ ਬੁਧ ਬਿਬੇਕ!
ਤੇਰਾ ਅੰਤ ਨਹੀਂ ਤੇਰਾ ਆਦੁ ਨਹੀਂ, ਓ ਬਿਸਮਾਦੁ!

ਹਰਨ-ਭਰਨ! ਊਣੇ ਸਭ ਤਰਨ! ਤੇਰੋ ਬਿਰਧ-ਅਗਾਧੁ!
ਕੁਬੀ ਕੋਝੀ, ਭਈ ਅੱਜ ਸੋਝੀ, ਓ ਸੁਲਤਾਨਾ!
ਲਾਲਨ ਛੂਈ, ਲਾਲੀ ਹੂਈ, ਤੇਰੋ 'ਨਾਮ' ਧਿਆਨਾ!
ਕਾਲ ਕੇ ਜਮਜਾਲ ਹੋ, ਤਾਹੀ ਸਤਿ ਸ੍ਰੀ ਅਕਾਲ ਹੋ!
ਦੀਨਨ ਕੇ ਦਿਆਲ ਹੋ, ਮੇਰੇ ਤੋ ਪ੍ਰਿਤਪਾਲ ਹੋ!
ਤੇਰੀ ਰਿਮਝਿਮ, ਨਿਤ ਨਿਤ ਖਿਣ ਖਿਣ, ਲਾਧਿਓ!
ਓ ਰਸਨਾ! ਗੁਣ ਗਾਓ, ਢਿਲ ਨਾ ਲਾਉ ਜਮ-ਸਾਧਿਓ!
ਆਂਙਣ ਆਏ ਲਾਲੁ, ਸਤਿ ਸ੍ਰੀ ਅਕਾਲ ਗਜਾਏ!
ਆਖੇਂ ਖੁਲ੍ਹ ਗਈ ਤਨ ਮਨ ਸਭ ਹਰਿਆਏ!
ਤਬ ਕੀ ਜਾਗੀ, ਕਭੀ ਨਾ ਮੈਂ ਸੋਊਂ!
'ਨਾਮ' ਧਿਆਊਂ 'ਨਾਮ' ਅਲਾਊਂ 'ਨਾਮ' ਨਿਤ ਗਾਊਂ!

## ਸਰਬੱਗ ਨਾ ਕਿ ਅਲਪੱਗ

### ALL-IN-ALL, YEA ALL

ਓ ਬਿਸਮਾਦੀਆ, ਜਦ ਦਾ ਤੈਂਡਾ ਛਾਂਦਾ ਖਾਇਆ ਏ, 'ਨਾਮ-ਅਨਾਮ' ਤਾਂ ਲਿਖਿਆ ਤੈਂਡਾ ਸੋਦਰ-ਧਾਮੁ! ਹੁਣ ਕੀ ਮੰਗਾਂ-ਸਬ ਜਗ ਮੈਂਡੀਆਂ ਹੀ ਚਾਰ-ਟੰਗਾਂ! ਤੂੰ ਬੇਅੰਤਕ-ਲਾੜ੍ਹਾ, ਮੈਂ ਤੈਂਡਾ ਨਿੱਘਾ ਵਣਜਾਰਾ! ਵਣਜ ਕਰਾਂ ਮੈਂ ਵੰਗਾਂ-ਮਿਠੀਆਂ, ਇੰਦ੍ਰਾਣੀ ਵੀ ਆਈ ਪਈ-ਘਿਧੀਆਂ! ਮੈਂ ਬਾਟੇ ਭਰ ਭਰ ਅਮਿਉ ਪਿਲਾਵਾਂ, ਮੇਰੀ ਸਬੀਲੇ ਆਵਣ ਹਭ ਤਰਿਹਾਈਆਂ ਗਾਵਾਂ! ਮੈਂਡਾ ਲੰਗਰ ਅਣਮੁਕਿਆ, ਓਏ ਮੈਨੂੰ ਬਾਬੇ ਬਖ਼ਸ਼ਿਆ! ਮੈਂ ਗੁਝੜਾ ਭੰਡਾਰੀ, ਖੋਲ੍ਹ ਬੈਠਾ ਅਨੰਤਕ ਸੋਘਰ-ਕਿਵਾੜੀ!

ਭੁਖਿਓ ਨੰਗਿਓ, ਜੰਮ ਜੰਮ ਆਉ..ਖੀਸੇ ਭਰ ਲਉ, ਘੁੰਘਣੀਆਂ ਖਾਵੋ! ਕੋਈ ਨਹੀਂ ਭੁੱਖਾ, ਇਹ ਤਾਂ ਭਰਮ ਦਾ ਚੁਖਾ! ਖੁੱਲ੍ਹਿਆ ਭਰਮ-ਭੀਤ, ਤਾਂ ਜਦ ਚਿਰੰਜੀਤ!

ਕੁਝ ਨਾ ਡੰਗੋ...ਬਸ ਹਿਰਦੇ ਟੰਗੋ 'ਨਾਮ'-ਮਜੀਠਾ...ਘਟ ਘਟ ਉਮਲੀਠਾ! ਜਿਉਂ ਜਿਉਂ ਆਵੇ, ਤਿਉਂ ਤਿਉਂ ਰੰਗ ਲਗਾਵੇ! ਨੂਰ ਬੂਰ ਇਹ ਸਦ-ਭਰਪੂਰ! ਬਨ ਖੰਡ ਹਰਿਆ, ਸਚਖੰਡ ਹਿਰਦੇ ਵੜਿਆ!

ਬਸ ਇਹੋ ਜੀਵਨ! 'ਨਾਮ' ਥਿਰ ਥੀਵਣ!
ਮੈਂਹਡ ਨਹੀਂ, ਮੈਂ ਪਿੰਡ ਨਹੀਂ!
ਮੈਂ ਤਾਂ ਜੋਤਿ ਸਰਬ-ਸਮੱਈ!
ਮੈਂ ਮਾਖਿਓਂ ਰਾਣੀ—ਜਿਤ ਵਲ ਜਾਵਾਂ
ਲਾਵਾਂ ਤਤੇ-ਸਬ੍ਹਾਨੀ!

ਅਚੁਕਚੁ ਨਾ ਲੋੜਾਂ—ਮੈਨੂੰ ਲਭੀਆ 'ਸੋਦਰ'-ਮੋਹਰਾਂ!
ਤ੍ਰਿਪਤ-ਅਘਾਈ, ਰਜੀ ਰਜਾਈ, ਨਿਤ ਨਿਤ-ਗਰਮਾਈ!
ਲਾਲਣ ਆਇਆ! ਲਾਲ ਕਰਾਇਆ!
ਸਰਬੱਗ-ਸਮਾਇਆ!
ਸਭ ਕੁਝ, ਸਭ ਕਿਛ....ਘਰ ਮੇਂ ਘਰ ਮੈਂ
ਲੋੜੀਂਦਾ ਪਾਇਆ।

## ਇਕੋ ਇਕੁ ਏਕੰਕਾਰ

### ONE IN ALL

ਤੈਨੂੰ ਹੁਣ ਫਾੜ ਨਾ ਵੇਖਾਂ, ਓਏ ਸੰਘਣੇ ਸੋਹਣੇ ਏਕੰਮ-ਏਕਾ! ਜਬ ਲਗ ਸਰਗੁਨ ਨਿਰਗੁਨ ਵਧ ਧਿਆਵਾਂ, ਤਬ ਲਗ ਤੇਰਾ ਮਰਮ ਰਤੀ ਨਾ ਪਾਵਾਂ! ਜੋਗੀ ਸੁੰਨ ਧਿਆਵਨ, ਪਰ ਤੈਂਡਾ ਮਰਨ ਨਾ ਜਾਨਣ! ਮੈਂ ਤੈਨੂੰ ਚੂਸੀ ਲਾਵਾਂ, ਇਤ ਉਤ, ਦਹਿਦਿਸ ਚਹੁ ਜੁਗ ਪਾਵਾਂ! ਅੰਤਰ ਤੂੰਹੇਂ, ਬਾਹਰ ਤੂੰਹੇਂ, ਦਿਸਾ-ਵਿਸਾ ਤੇਰੀਆਂ ਹੀ, ਓ ਸੂਹੇ! ਕੁਝ ਨਾ ਵਿੰਗਾ, ਕੁਝ ਨਾ ਟਿੰਗਾ, ਪ੍ਰਭਾਵੀ ਕੀਤਾ ਹਭ ਕਿਛ ਪਹੁ-ਰੰਗਾ! ਅਕਾਸ਼ੀ-ਗੰਗਾ ਆ ਉਤਰੀ ਮਨ-ਮੰਝਾ! ਹੁਣ ਕੀਕਣ ਪਤਿਤ, ਕੌਣ ਹੁਣ ਪਾਵਣ-ਤੂੰ ਮੈਂ ਇਕੋ ਓ ਪਾਵਨ-ਬਾਵਨ! ਮੈਂਡਾ ਆਙਣ ਹਰਿਆ, ਮੈਂਡਾ ਬਤੂਆ ਭਰਿਆ : ਓ ਤ੍ਰਿਪਤ ਅਘਾਵਣ!

ਮੈਂਡੀਆਂ ਮਿਠੀਆਂ ਰੀਝਾਂ : ਅਰਸ਼-ਪਲੰਮਾਂ! ਵਾਹ ਰੀਝਾਂ ਰਜੀਆਂ : ਨਿਘੀਆਂ-ਠੰਡਾਂ! ਸਾਵਣ ਝੜਿਆ ਝਿਮ ਝਿਮ ਪੈਂਦਾ, ਕਾਵ-ਫੁਆਰਾ ਉਮਲ-ਓਮਲੇਂਦਾ! ਬੇਓੜਕ ਪੈਂਡਾ ਕਟਿਆ ਖਿਣ ਮਾਹੀ, ਓ ਬਖਸ਼ਿੰਦ, ਤੋਹਿ ਬਲਿ ਬਲਿ ਨਿਤ ਜਾਈ! ਤੂੰ ਦੂਰ ਨਾ ਸੈਂ-ਮੈਂ ਦੂਰ ਭਰਮੋਈ: ਅੱਖਾਂ ਖੁਲ੍ਹੀਆਂ, ਚਾਨਣ, ਤ੍ਰੇਲੋਈ ਡੁਲ੍ਹ ਡੁਲ੍ਹ ਪੈਂਦੀ ਗਾਗਰ ਭਾਰੀ : ਸਾੜ੍ਹੀ ਭਿੱਜ ਗਈ : ਹਭ-ਮਾਇਆ ਸੁਨੈਹਰੀ! ਸੋਨਾ ਗਲਿਆ ਇਹ ਹਿਮਾਲਾ ਮੈਂਡਾ-ਭੁਖੀ ਨਹੀਂ ਮੈਂ, ਵੀਰ-ਨਾਨਕ ਜਿਡਾ! ਨਾਨਕੀ ਰਜ ਗਈ, ਨਾਨਕ ਰਜਾਈ-ਤ੍ਰੈਲੋਕੀ ਭੁਖੀ, 'ਨਾਮ' ਗਲ ਲਾਈ! ਬੇਅੰਤਕ ਦਿਤ-ਦਾਤ, ਇਹ ਨਾਮ 'ਨਾਮ' ਅਮੁਕਾ, ਜਿਸ ਲਖੜਾ ਨਿਤ ਹਰਿਆ ਓ ਸੂਕਾ!...ਇਕੋ ਇਕ ਦਸੇ ਇਹ ਨਿਜ-ਚਾਨਣ ਗਿਆਨ ਅੰਜਨ ਇਹੋ, ਜੋਤ-ਜੁਗ-ਸਾਰਨ! ਮੈਂ ਇਕੋ ਵੇਖਾਂ, ਗਹੀਆਂ ਵਿਸੇਖਾਂ, ਏਕੰਕਾਰ ਚਹੁ ਜੁਗ ਪੇਖਾਂ! ਇਕ ਇਕ ਕਰਦਾ 'ਸਦਰ' ਜੇ ਵੜਿਆ!

ਲਾਲਣ ਲਾਧਾ! 'ਨਾਮ' ਬਿਬਾਨ ਜਾ ਚੜ੍ਹਿਆ!!

## ਪਰੀ-ਪੂਰਨ-ਆਪਾ!

### THE UNIVERSAL SELF MINE!

ਜਦ ਏਕੰਕਾਰ ਨਦਰੀ ਆਇਆ ਤਾਂ ਚਲਿਤ ਭਇਆ! ਫਿਰ ਇਹ ਨਿਕੜਾ

ਆਪਾ ਛਲਾਂਗ ਮਾਰ ਜਾ ਸਮਾਇਆ ਦਹਦਿਸ, ਜਹੁ ਜੁਗ! ਜਲ ਵਿਚ, ਥਲ ਵਿਚ, ਮਹੀਅਲ ਵਿਚ। ਵਣ ਵਿਚ, ਤਿਣ ਵਿਚ, ਤ੍ਰਿਭਵਣ ਵਿਚ! ਅਗਨ ਵੀ ਮੇਰਾ ਗਲਨ ਵੀ ਮੇਰਾ! ਫਰਸ਼ੀ ਵੀ ਮੈਂ ਬੈਠਾ, ਅਰਸ਼ੀ ਵੀ ਮੈਂ ਤੁਨਿਆ! ਮੈਂ ਸੀਤਲ ਚੰਨ-ਅਣਖੋਤਾ, ਮੈਂ ਤੇਜ-ਔਜ ਸੂਰ ਨੂਰ-ਪ੍ਰੋਤਾ! ਹਵਾੜਾਂ ਮੇਰੀਆਂ ਲਾਵਣ ਨਿਤ-ਦੌਰੇ, ਚੰਦਨ-ਵਾੜੀਆਂ ਕਰਨ ਨਿਤ ਨਿਤ ਚੌਰੇ! ਇੰਦ੍ਰ ਮੇਰਾ ਬੈਠਾ ਬਜਰ ਨਿਤ ਮਾਰੇ, ਕਾਲ-ਕੰਟਕ ਮੈ ਘਲਿਆ ਝੁਰੜੀਆਂ ਸਾੜੇ! ਕਾਲ ਵੀ ਨਹੀਂ ਕਾਲਾ, ਇਹ ਮੇਰਾ ਹੀ ਦੋਸ਼ਾਲਾ! ਇਹ ਮੇਰਾ ਸ਼ਮਲਾ ਜੋ ਨੂਰ ਛੋਇਆ ਪਿਆਲਾ! ਠੰਢ ਹੁਣ ਸੀਨੇ, ਛਾਤੀ ਭਰੀ ਭਰੀਣੇ! ਸਦ-ਬਸੰਤੀ ਖੇੜਾ ਨਿਤ ਨਿਤ ਸਜਿਆ ਆਙਣ-ਵੇਹੜਾ! ਜੋ ਕੁਝ ਬਣਿਆ, ਓਹੋ ਕੁਝ ਮੈਂਡਾ। ਜੋ ਕੁਝ ਬਣਸੀ ਉਹ ਵੀ ਐਂਡਾ? ਅਗੜ ਪਿਛੜ-ਮੰਝ ਮਿਆਨੇ-ਜਿਤ ਵੱਲ ਵੇਖਾਂ ਮੇਰੀਆਂ ਚਰਾਗ਼ਾਂ ਨੇ। ਹੁਣ ਕੈਂ ਨਾਲ ਲੜਸਾਂ, ਕੈਂ ਨਾਲ ਭਿੜਸਾਂ, ਛਾਤੀ ਮੇਰੀ ਬੈਠੀਆਂ ਸਪ-ਕਨਕੁਰਲਾਂ! ਹਾਥੀ ਖੇਲੀ ਦੋਵੇਂ ਇੰਦਰੀਆਂ ਹੀ ਖੇਲਾਂ! ਸ਼ੇਰ ਤੇ ਬਕਰੀ ਹੋਏ ਘਿਓ-ਖਿਚੜੀ! ਕੋਈ ਨਾ ਖੋਰਾ, ਸਭ ਪਤ-ਮਲਾਇਮ, ਕੰਡੇ ਵੀ ਕੂਲੇ ਹੋਏ ਅਰਸ਼ੀ-ਮਲੂਮ! ਚੁੰਮ ਚੁੰਮ ਚੁੰਮਾਂ ਸਾਰੇ ਪੱਥਰ—ਮੇਰੇ ਬਾਪੂ ਦੇ ਇਹ ਸਵਰਨੀ-ਅੱਖਰ! ਇਹ ਮੈਨੂੰ ਦਸਦੇ ਅਰਸ਼ੀ-ਸੁਨੇਹੇ, ਕੰਨ ਧਰ ਸੁਣਦਾ ਮੈਂ ਪਾਵਨ ਸੁਨੇਹੇ! ਬੇਹੀ ਕੁਝ ਨਾ ਚੀਜ਼ ਹੁਣ ਭਾਈ, ਸਜਰੀ ਚੋਪੜੀ-ਚਿਕਨਾਈ! ਆਂਙਣ ਭਰਿਆ, ਹਿਰਦਾ ਠਰਿਆ! ਦੇਹਰਾ ਫਿਰਿਆ, ਸਭ ਜਗ ਅੰਮਿਓ ਭਰਿਆ! ਕਾਲੀ ਮਸਿਆ ਅੱਜ ਮਸਤਾਨੀ, ਸ਼ੰਘਾਰ ਪਟੀ ਮੇਰੀ ਅਰਸ਼-ਰੰਗ-ਨੂਰਾਨੀ! ਕੋਈ ਦੂਆ--ਦੂਆ-ਮੂਆ—ਇਕੋ ਇਕ ਮੇਰਾ ਆਪਾ ਸਭ ਨਊਆ! ਇਹ ਆਪਾ-ਪੂਰਨ ਸਗਲ-ਸਮਾਇਆ: ਠੰਡੜਾ ਮਿਠੜਾ ਹਰਾ-ਭਰਾਇਆ!!

## ਅਵਗਵਨ ਦੂਰ, ਜਬ ਇਛਾ ਪੂਰ !

### NO MORE DESIRES ALL HAD

## ਇੱਛਾ ਪੂਰਨ, ਸਰਬੁ ਸੰਪੂਰਨ !

### TRANSMIGRATION AT END

ਹਭੇ ਇਛ ਪੂਰਨ, ਚਿਤ ਭਰਪੂਰਨ! ਜੇ ਸਭ ਕੁਝ ਮੈਂਡਾ, ਤਾਂ ਹੀ ਰਹਿੰਦਾ ? ਮੰਗਾਂ ਤਾਂ ਜਾਂ ਬਾਹਰ ਕੁਝ ਕੁਝ—ਚਿਤ ਉਲੱਥੜਾ ਟਾਂਡਾ ਉਗਲ-ਗੁਡ! ਤਾਣੇ ਪੇਟੇ ਮੇਰਾ ਸਭ ਖ਼ਜ਼ਾਨਾ, ਫਿਰ ਕਿਉਂ ਬੜ ਬੜ ਕਰਾਂ ਦੀਵਾਨਾ ? ਝੋਲੀ ਮੇਰੀ 'ਚ ਦੁੱਧ-ਪੁੱਤ ਅਣਗਿਣਤੇ, ਮੰਗਾਂ ਕੀ, ਓ ਦਰ ਮੰਗਤੇ! ਆਸਾਂ ਪੂਰ, ਹੁਣ ਭਇਆ ਨਿਰ-ਆਸਾ, ਤਾਣ-ਸਤਾਣਾ ਭਇਆ ਨਿਰ ਜਾਸਾ! ਲਾਲ ਗੁਲਾਲ ਨਿਤ ਮੇਰੇ ਦਰਬਾਰ, ਰਤਨਾਂ ਕਿਉਂ ਢੂੰਢਾਂ ਓ ਨਿਰਗੁਣਿਆਰ! ਪ੍ਰਾਂਦੇ ਬੰਨ੍ਹ ਲਈ ਮੈਂ ਸਗਲੀ

ਸ੍ਰਿਸ਼ਟੀ, ਫਿਰ ਕਿਉਂ ਚੁਕਾਂ ਕੋਝੀ-ਕੁੱਪੀ ? ਦਾਵਣ ਮੇਰੇ ਬਧਿਆ ਜੇ ਜਮ-ਜਾਲਾ, ਫਿਰ ਕਾਹਨੂੰ ਪੂਜੇ ਮ੍ਰਿਤਕ-ਜੁਆਲਾ ? ਸਿੰਧ-ਸਾਗਰ ਭਰਿਆ ਜਦ ਮੇਰੀ ਗਾਗਰ, ਫਿਰ ਕਿਉਂ ਲੱਭਾਂ ਚਿਕੜੇ ਦੀ ਚਾਦਰ ?...ਮਨਸਾ ਦੂਰ, ਅੱਜ 'ਆਸਾ' ਵੀ ਦੂਰ! ਆਸਾ ਤਦ ਤਦ ਜਦ ਤਕ ਨਹੀਂ ਮੰਨਾਂ ਭਾਣਾ! ਭਾਣਾ ਮੰਨਿਆ, ਤਾਂ ਭਰਿਆ ਸਹਜ-ਸੁਭਾਣਾ! ਜੋ ਕੁਝ ਹੋਸੀ, ਚੰਗਾ ਹੀ ਹੋਸੀ-ਲਹਿ ਗਈ ਗਰਮੀ ਅਤੇ ਸ਼ੋਖ਼ੀ! ਟੰਗਾਂ ਲਿਤਾੜ ਜਾ ਸੁੱਤੇ ਚੁਬਾਰੇ ਫੜਾਕੀ ਮਾਰ ਜਾ ਚੜ੍ਹਿਆ ਅਰਸ਼-ਮੁਨਾਰੇ! ਜਿਥੇ ਘਲਸੇਂ ਤਿਥੇ ਹੀ ਜਾਸਾਂ, ਜੋ ਕੁਝ ਦਸਸੇਂ ਸੋਈ ਕਰਸਾਂ! ਘਾਹ ਵੀ ਕਟਸਾਂ ਬੂਟਾ ਰੋਗਨ ਵੀ ਪਿਆ ਕਰਸਾਂ! ਕੁਝ ਨਾ ਖਾਸਾਂ, ਵਢੀ ਕਢ ਚੁਲ੍ਹੇ ਅੱਗ ਲਾਸਾਂ! ਦਸਾਂ ਨਹੁਆਂ ਦੀ ਕਿਰਤਾ ਕਰੇਸਾਂ, ਜੋ ਕੁਝ ਲਭੇ ਸੋ ਅਮਿਓ ਖੇਸਾਂ! ਹੁਣ ਨਹੀਂ ਭਿੜਦਾ, ਹੁਣ ਨਹੀਂ ਲੜਦਾ-ਚੌਜੁਗ ਤੈਂਡਾ ਸਦਾ-ਵਰਤ ਜੇ ਝਰਦਾ! ਕੋਈ ਨਾ ਖ਼ਾਲੀ, ਕੋਈ ਨਾ ਖੌਰਾ, ਸਭ ਮੇਰੇ ਆਪੇ, ਮੈਂ ਕਰਾਂ ਕੇਸ-ਚੌਰਾ! ਸੱਪ ਵੀ ਤਾਂ ਜੇ ਭਾਣਾ ਮੰਨ ਟੁਰਿਆ, ਟੰਗਾਂ ਸੁੱਟ ਛਾਤੀ ਪੁਰ ਮਿਲਿਆ! ਬਿਛੂ ਡੰਗਦਾ ਸੰਗਦਾ ਸੰਗਦਾ-ਡੰਗ ਤਾਂ ਜਾ ਮਨ ਮੁਖ ਲੱਭਦਾ! ਸਭ ਕੁਝ ਸਾਂਝੀ, ਮੈਂ ਅਜ ਜਾਂਝੀ, ਅਮਿਓ-ਖੀਰ ਅੱਜ ਨਖ-ਸਿਖ-ਮਾਂਝੀ!

# ਮੇਰੀ ਸਮਾਧੀ

## THE SEATLESS SMADHI EVER ACTIVE

ਇੱਛਾ-ਰਹਿਤ ਮੇਰੀ ਸਹਜ-ਸਮਾਧੀ, ਇਹ ਨਹੀਂ ਟੁੱਟਦੀ, ਨਾ ਖ਼ਮ ਖਾਂਦੀ! ਕੀ ਨਿਰਵਿਕਲਪ ਯਾ ਸੁਵਿਕਲਪ? ਕੁਝ ਨਾ ਜਾਣਾ-ਇਹੋ ਚੇਸ਼ਟਾ ਕਮਾਵਾਂ, ਤੇਰਾ ਨਿਤ ਨਿਤ ਭਾਣਾ! ਸਭ ਕੁਝ ਕਰਦਾ, ਪਰ 'ਸੋਦਰ' ਵੀ ਮਲਦਾ! ਇਹ 'ਸੋਦਰ' ਤੈਂਡਾ 'ਨਾਮ'-ਨਿਸ਼ਾਨਾ, ਚਹੁ ਜੁਗ ਮੈਂਡਾ ਇਹ ਸੀਤਲ-ਪ੍ਰੋਹਣਾ! ਮੈਂ ਹੱਸਾਂ-ਖੇਡਾਂ, ਹਭ ਕਿਛ ਕਰਦਾ, ਪੁਤ ਧੀਆਂ ਚੁਕਦਾ 'ਸੋ ਘਰ' ਨਹੀਂ ਛੱਡਦਾ! ਛੱਡਾਂ ਕੀਕਣ, ਤੂੰ ਅੰਤਰ ਮੈਂ ਬਾਹਰ—ਸਰਬ ਕਲਾ ਤੇਰੀ ਹੀ ਚੱਕਰ ਜ਼ਾਹਿਰ! ਘੁਮ ਧੁਮ ਵੈਂਦਾ ਤੈਂ ਤੋਂ ਉਹ ਬਖਸ਼ਿੰਦ! ਉਡ ਉਡ ਗਾਵਾਂ, ਅਰਸ਼ ਦੋਏਂ ਛੈਣੇ ਵਜਾਵਾਂ! ਢੋਲਕ ਮੇਰੀ ਕਾਲ ਦੋ-ਮੂੰਹਾਂ, ਭੂਤ ਭਵਿੱਖ ਅਜ ਸਾਂਝਾਂ ਸਰਬੂਆ! ਬਾਬੇ ਦੱਸਿਆ ਦਰ-ਨੂਰਾਨੀ, ਘਰ ਵਿਚ ਬੈਠਾ ਅਠਸੱਠ ਇਸ-ਨਾਨੀ! ਛਾਤੀ ਉਭਰੀ ਹਿਮਾਲਾ ਜੇਡੀ, ਬਰਫਾਂ ਲਥੀਆਂ ਨਿਘ ਓਪਰੇੜੀ! ਪਗੜੀ ਮੇਰੀ ਦਸਤਾਰ ਸੁਨੈਹਰੀ : ਸਤਰੰਗੀ ਪੀਂਘ ਬੁਣੀ ਇਸ ਤੇਰੀ। ਕਲਗਾ ਮੇਰਾ ਅਕਾਲ ਸੋਹਾਇਆ, ਘੋੜਾ ਨੀਲਾ ਅਰਸ਼ ਸਬਾਇਆ! ਲਗਨ ਮਗਨ ਹੁਣ ਟੁਟੇ ਕੀਕਣ 'ਨਾਮ'-ਜਗਨ ਚਹੁ ਜੁਗ ਥਿਰ-ਥੀਵਣ! ਗੁਫਾ ਨਹੀਂ ਬਹਿੰਦਾ, ਆਸਣ ਨਹੀਂ ਮਲਦਾ-ਕਾਲ-ਸੰਘਾਸਣ, ਮਲਾਲ ਨਿਤ-ਝਰਦਾ! ਸੁੰਨ ਨਾ ਧਿਆਵਾਂ, 'ਨਾਮ' ਰੀਝਾਵਾਂ! ਰਿਮ-ਝਿਮ, ਰੁਣ ਝੁਣ ਪੁਣ ਪਣ ਤਿਪਤਾਵਾਂ! 'ਨਾਮ' ਬਿਨਾ ਕੈਸੇ ਲਗੇ ਸਹਜ-ਸਮਾਧੀ? ਸੁਰਿਤ ਤਾਂ ਥੋਥੀ, ਜਬ ਲਗ 'ਨਾਮ' ਨਹੀਂ ਬਾਧੀ। ਪਿਛਲ ਪਹਿਰ ਨਿਤ ਉਠ ਧਿਆਵਾਂ—ਬਾਕੀ ਪੈਹਰ ਖਟੀ ਇਹੋ ਹੀ ਖਾਵਾਂ!

# ਜੀਅ ਜੁਗਤੀ

## THE WAY TO HEAVEN

ਜੁਗਤੀ ਸੌਖੀ, ਰਤੀ ਵੀ ਨਾ ਔਖੀ—ਬਾਣੀ ਪੜ੍ਹਦਾ-ਪੜ੍ਹਦਾ ਅਮਿਓ-ਝਰੋਖੀ! ਪੜ੍ਹਦਾ, ਪੜ੍ਹਦਾ, ਨਿਤ ਨਿਤ ਪੜ੍ਹਦਾ-ਪੜ੍ਹਦਾ ਨਾਲੇ ਵਾਕ ਵਿਚਰਦਾ! ਨਹੀਂ ਤਾਂ ਤੋਤਾ ਹੀ ਜਾਣੇ ਵਾਕ-ਵਿਡਾਣੇ! ਮੈਂ ਖੂਹੇ ਗੇੜੂ ਲਾਇਆ ਜਦ ਨਾਮ ਧਿਆਇਆ-ਸਿਮਰਨ ਕਰ ਕਰ ਇਹ ਫੁਟ ਆਇਆ। ਅੰਮ੍ਰਿਤ ਵੇਲੇ ਇਹ ਸੋਮਾ ਝਰਦਾ—ਰਿਮ ਝਿਮ ਵਾਂਗ ਸ਼ਰ ਸ਼ਰ ਕਰਦਾ। ਸੋਹਣੀ ਧੁਨੀ ਜੋ ਨਿਤ ਨਿਤ ਉਮਲੇ ਆਵਾਜ਼ ਸੁਨਹਿਰੀ, ਛਮ ਛਮ ਉਬਲੇ! ਪੰਚ-ਸ਼ਬਦ ਇਹ ਤਾਂ ਵੀ ਕਹਾਵੇ, ਜੋ ਸਰਬ-ਸ਼੍ਰੋਮਣੀ ਇਹ ਧੁਨੀ ਵਜਾਵੇ! ਪੰਚ ਤਾਂ ਜੋ ਪੰਚ ਪ੍ਰਧਾਨਾ....ਘਟ ਵਿਚ ਵਜ

ਪਵੇ ਸਰੋਦ-ਨੂਰਾਨਾ! ਬਾਣੀ ਬਾਬੇ ਦਿੱਤੀ ਰਸ-ਗੁੱਧੀ-ਇਹ ਕਲਮਲ ਹਰਦੀ ਕਰਦੀ ਬੁੱਧੀ ਸੁੱਧੀ! ਹੌਲੇ ਹੌਲੇ ਸਭ ਕੁਝ ਹੋਂਦਾ, ਮੁਸ਼ਕ-ਝਕੋਲ ਕਦੇ ਉਠ ਖਲੋਂਦਾ! ਫਿਰ ਉਡਦਾ ਜਾਵੇ ਦਿਨ ਤੇ ਰਾਤੀਂ—ਬੁੱਧੀ ਦੱਸਦੀ ਸੋਦਰ ਦੀ ਝਾਤੀ! ਬੁੱਧੀ ਤਾਂ ਨਿਰਮਲ ਹੰਸਣੀ ਕਹਾਵੇ, ਆਤਮ ਰਾਮ ਤਾਂ 'ਹੰਸ' ਨਹੀਂ ਮਰੇ, ਨਾ ਜਾਵੇ! ਸਭ ਅੰਗ ਚੰਗੇ ਨਹੀਂ ਕੋਈ ਮੰਦਾ, ਇਕ ਇਕ ਵਿਚੋਂ ਲਭੇ ਨਵੇਂ ਕੋਈ ਛਾਂਦਾ! ਚਿਤ ਚਿਤੇਰੇ, ਮਨ ਮਨਾਵੇ, ਬੁੱਧੀ ਬੁਝੇ, ਰਸਨਾ ਗੁਣ ਗਾਵੇ। ਕਾਨੀ ਪ੍ਰਧਾਨੀ ਜਾ ਤੁਧੇ ਧਿਆਵੇ, ਚਰਨ ਮਿਠੇ ਤਾਂ ਤੋਹਿ ਗਲ ਲਾਵੇ! ਸਰਬ ਅੰਗ ਅਜ ਰਸ-ਭਰਪੂਰ—ਕਾਲ ਵੀ ਅਕਾਲ, ਲਾਲਨ ਹਜ਼ੂਰ! ਵਾਹ ਵਾਹ ਵਾਹ ਜਾਂ ਏਕ ਏਕੋ। ਬਿਸਮਨ ਬਿਸਤੁ ਨਿਤ ਨਿਤ ਨਾਮ ਛੇਕੋ!

## ਸ਼ਬਦ ਕੀ ਏ? ਪੰਚ ਸ਼ਬਦ
## ਪੰਚ ਸ਼ਬਦਾਂ ਤੋਂ ਵੀ ਪਰੇ!

'ਸ਼ਬਦ' ਰੂਪ ਕੈਸੋ ਕਥੂੰ? ਇਹ ਤੇ 'ਅਕਾਲ'-ਰੂਪ ਪ੍ਰਗਾਸ।
ਛਣ ਛਣ ਕਰ ਆਵਤਾ, ਕਾਲ-ਕੰਟਕ ਕਰਤਾ ਗ੍ਰਾਸ।
ਸੀਤਲ ਤੇਜ ਇਕ ਕਿਰਣ ਹੈ, ਪਰ ਦਹਦਿਸ ਇਸਕਾ ਵਾਸ।
ਨਿਤ ਨਿਤ ਜਿਹ ਤੁਨ ਤੁਨੀ ਬਜੇ, ਰਾਤ ਦਿਵਸ ਨਿਤ ਪਾਸੁ।
ਕਟਕ ਇਸ ਕੇ ਰੂਪ ਹੈਂ, ਟੱਣ ਟੱਣ ਡੱਮ ਡਮ ਯਾਰੁ ਬਾਬ।
ਪੰਚ ਸ਼ਬਦ ਤਬ ਕਹੋ, ਜਬ ਪੰਜੇ ਸ਼ਬਦ ਭੀ ਖ਼ਾਬ।
ਤਬ ਅਨੰਤਕ ਰੁਣ ਝੁਣ ਆਵਤੀ, ਨਹੀਂ ਬੀਂਗ ਸਦ-ਸੂਧ।
ਸੂਰਜ ਕਿਰਨ ਜਿਉਂ ਸੀਧੀ ਚਲੇ: ਤਬੀ ਬੋਧ ਅਬੂਝ।
ਇਹ ਪੰਚ ਸ਼ਬਦ ਮੇਰੋ ਇਸ਼ਟ ਹੈ, ਬੀਨ ਕੀ ਭੀ ਜਿਹ ਬੀਨ।
ਜੂੰਹੀ ਘਟ ਮੇਂ ਉਪਜੇ ਜਿਹ ਧੁਨੀ, ਕਾਗ ਭੀ ਬਨੇ ਪ੍ਰਬੀਨ।
ਘਟ ਘੰਟਾ ਹੀ ਤੁਮ ਮਤ ਸੁਨੋ, ਕਿਆ ਬਾਹਰ ਘੰਟੇ ਨਾਹਿ ?
ਨਾਦ ਤੌਂ ਜੋ ਕੰਟੇ ਵਿਵਾਦ, ਗਰਧਭ ਤੌਂ ਹਿਣਹਿਣਾਇ।
ਨਹੀਂ ਮੁਰਲੀ, ਨਹੀਂ ਬੀਨ ਸੁਨੂੰ-ਸੁਨੂੰ ਅਖੰਡ ਸੀ ਝੋਕ।
'ਸੋਦਰ'-ਦਰ ਤਬ ਖੁਲਤਾ : ਮਾਇਆ ਕਿਆ ਫਿਰ ਰੋਕ।
'ਸੋਦਰ'-ਕਾ ਕਿਆ ਰੂਪ ਹੈ? ਪੜ੍ਹੋ ਸ੍ਰੀ ਜਪੁਜੀ ਜਾਇ।
ਇਹ ਤੋ ਚੇਤਨਤਾ ਦੀ ਖਾਨਿ ਹੈ ਸੁਰਿਨਰ ਊਹਾਂ ਲਿਵ ਲਾਇ।
ਚੇਤਨ ਚੇਤਨ ਕਿਉਂ ਕਰੂੰ? ਕਿਆ ਚੇਤਨ ਨਹੀਂ ਇਹ ਜੀਵ ?
ਜੀਵ ਚੇਤਨਤਾ ਕਾਲ-ਘਿਰੀ, ਸ਼ਬਦ-ਸੋਝੀ ਚਿਰੰਜੀਵ।
ਤੀਨ ਕਾਲ ਸਬਦੇ ਬੰਧਿਓ, ਰਹੂੰ ਮੈਂ ਤਾਂਹੀ ਨਿਹੰਗੁ!
'ਨਾਮ' ਸੋ ਵਡਨਾਮ ਹੈ ਜਾਂ ਨਾਦ-ਬਿਨੋਦ ਕੋਟਿ ਸਰਬੰਗੁ!

## ਮੇਰਾ ਸਿਮਰਨ !

'ਸਤਨਾਮ' ਮੇਰਾ ਨਿਤ ਵਿਰਦ ਹੈ, ਇਹੋ ਸੰਤਨ ਕੀ ਧ੍ਰਾਸ।
ਜਿਤ ਘਟ ਫੂਟੇ, ਤਿਤ ਘਰ ਹੋਏ ਚੰਦਨ ਆਨ ਪਲਾਸ।
ਸਿਮਰਨ ਕੀ ਮਾਲਾ ਫੇਰੂ ਦੋ, ਇਕ ਅੰਤਰ ਇਕ ਬਾਹਰ।
ਬਾਹਰਲੀ ਮਾਲਾ ਮੇਰੇ ਸ੍ਵਾਸ ਹੈ, ਅੰਤਰ ਲਿਵ ਜੋ ਧਾਰ!
ਇਕ ਖਿਣ ਤੋਹਿ ਬਿਨ ਜੀਵਣਾ, ਕਲਿਜੁਗ ਘੋਰ ਅੰਧਾਰ।
ਮਸਿਆ ਮੇਂ ਤਾਰੇ ਦਿਸੇਂ-ਈਹਾਂ ਤੋਂ ਪੂਰਨ ਘੁਪਕਾਰ।
ਸਿਮਰਨ ਮੇਰਾ ਸਹਾਈ ਹੈ, ਭਵ ਸਾਗਰ ਬੋਹਿਥ ਆਪੁ।
ਬਿਨ ਸਿਮਰਨ ਜੋ ਜੀਵਨਾ ਨਿਸ ਦਿਨ ਗ੍ਰਾਸੇ ਤੀਨੇ ਤਾਪੁ।
ਸਿਮਰਨ ਸਿਮਰਨ ਸਭ ਕਹੇਂ, ਸਿਮਰ ਨ ਜਾਨੇ ਕੋਇ।
ਇਹ ਤੋ ਚੇਤਨ-ਲਾਗ ਹੈ, ਮਾਖਨ ਨਿਕਾਲੇ ਸੋਇ।
ਤੋਤਾ ਸਿਮਰੇ ਰਾਮ ਕੋ, ਗਲ ਗਾਨੀ ਤਾਂਹ ਪਾਇ।
ਹਉ ਜੋ ਸਿਮਰਾਂ ਰਾਮ ਕੋ, ਨੱਖ ਸਿਖ ਲਵਾਂ ਰੰਗਾਇ।
ਸਿਮਰ ਸਿਮਰ ਮਨ ਘਾਸੀ ਪੜੇ, ਜੋਤ ਭੀ ਨਿਕਸੇ ਆਇ।
ਸਿਮਰਨ ਬਿਨ ਇਉ ਜੀਵਣਾ, ਜੈਸੇ ਪਤਝੜ ਮੈਂ ਬਨਰਾਇ।
'ਸਤਿਨਾਮ' ਗੁਰ ਸ਼ਬਦ ਹੈ, ਇਹ ਤੋ ਸਮਝੋ ਡਾਲ।
ਜਬ ਅੰਤਰ ਜਾਗੇ ਜੋਤਿ 'ਨਾਮ', ਪੂਰਨ ਤਬ ਹੀ ਘਾਲ।
ਮੇਰਾ ਵਾਹਿਗੁਰੂ ਤੋ ਫੂਲ ਹੈ, ਫਲ ਅਜਬ ਅਮੋਲ।
ਪਤੇ ਜਿਸ ਚੰਦ ਸੂਰ, ਸੁਗੰਧ ਜਿਸੁ ਸਦ ਸਰੂਰ!
ਇਹ ਕਾਸਾ ਮੇਰਾ ਭਰ ਗਿਆ, ਸਰੂਰ ਜੇ ਡੁਲਿਆ ਮੀਤ।
ਸਾਤ ਸਮੁੰਦਰ ਭਰ ਗਏ, ਉਮਲੇ ਫਿਰ ਭੀ ਨੀਤ।
ਜੋਤ-ਸ਼੍ਰੋਤ ਇਹ 'ਸ਼ਬਦ' ਹੈ ਧੁਨੀ ਨੁਹਾਇ ਸੋਇ।
ਸਿਰ ਮੇਂ ਝੀਨੀ ਤਰਨ ਹੈ, ਅਖੁਟ ਅਨੰਤ ਇਹ ਹੋਇ।
ਮੈਂ ਬਲਿਹਾਰੀ ਸ੍ਰੀ ਸਤਿਗੁਰੇ, ਸ਼ਬਦ ਦੀਓ ਮੋਹਿ ਦਾਨ।
'ਨਾਮ'-ਨਿਧਾਨ ਅਖੁਟ ਹੈ, ਗੁਰੂ-ਘਰ ਇਹੋ ਸਾਚ ਨੀਸ਼ਾਨ।

# ਸਿੱਕ ਅੰਕ

## (ਸੰਖੇਪ)

## (Consciousness of Separation)

ਏਸ ਅੰਕ ਵਿਚ ਗਵਾਚੀ-ਜਿੰਦੜੀ ਦਾ ਹਾਲ ਏ-ਤੱਤੀ ਲੂਠੀ ਹੋਈ ਜਿੰਦੜੀ ਦਾ! ਕੀਕਣ ਓਹ ਨਿਜ-ਘਰ ਛੱਡ ਕੇ ਮਾਇਆ ਵਿਚ ਫਸ ਗਈ-ਸੌਂ ਗਈ, ਜਾਗੀ ਤਾਂ ਵੀ ਉਨੀਂਦਰੀ, ਉਠੀ ਤਾਂ ਵੀ ਭਰਮਾਂ ਕੁੱਠੀ! ਜਿਥੇ ਜਿਥੇ ਗਈ ਤਿਥੈ ਤਿਥੈ ਓਹ ਸੂਤਰ, ਓਹ ਤੰਦ, ਓਹ 'ਸੁਰਤ-ਰੱਸੀ' ਨਾਲ। ਆਖ਼ਰ 'ਸੁਰਤ' ਨੇ ਡੁੱਬੜੀ-ਜਿੰਦੜੀ ਨੂੰ ਖਿਚ ਕੰਢੇ ਤਾਂ ਲਾਇਆ! ਕੰਢੇ ਚੜ੍ਹੀ, ਟੁਰੀ, ਪਰ ਬਿਖੈ-ਬਨ, ਭਾਵ ਸੰਸਾਰ ਵਿਚ ਫਸ ਗਈ। ਬਿਰਹੋਂ-ਕੁਠੀ ਜਦ ਜਾਗਦੀ ਏ ਤਾਂ ਆਪਣੀ ਸੇਜ ਅਕੇਲੀ ਵੇਖ ਕੇ ਮਹਾਂ-ਉਦਾਸ ਹੋ ਕੀਰਨੇ ਪਾਉਂਦੀ ਏ। ਏਹ ਕੀਰਨੇ ਤੱਤੜੀ ਨੂੰ ਰਤਾ ਕੁ ਠੰਢਾ ਕਰਦੇ ਨੇ। ਸੁਰਤੀ ਦੀ ਸਿਖਰ 'ਤੇ ਚੜ੍ਹ ਹੁਣ ਚਿਰੀ-ਵਿਛੁੱਨੇ ਨੂੰ ਭਾਲਦੀ ਏ, ਪਰ ਅਜਾਂ ਪਿਆਰਾ ਦੂਰ ਏ। ਨੇੜੇ-ਪਰ ਫਿਰ ਭੀ ਸੈਂਕੜੇ ਕੋਹਾਂ ਦੂਰ!! ਅੰਦਰ-ਪਰ ਅੱਜਾਂ ਢੇਰ ਦੂਰ, ਕਿਧਰੇ ਬਾਹਰ (Transcendent)!

ਸਿਕ-ਸਿਕੇਂਦੀ ਦੇ ਤਰਲੇ, ਹਾੜ੍ਹੇ ਤੇ ਹਾਵੇ (Sobs & Sighs) ਪ੍ਰਗਟ ਕਰਨ ਲਈ 'ਓ ਹਾੜ੍ਹਾ! ਹਾੜ੍ਹਾ!' ਦੇ ਅਖਰ ਵਰਤੇ ਗਏ ਨੇ—ਇਨ੍ਹਾਂ ਵਿਚ ਲੁਕੇ ਹੋਏ, ਬਿਰਹੋਂ-ਕੁਠੀ ਦੇ ਬੇਅੰਤ-ਕੀਰਨੇ। ਇਨ੍ਹਾਂ ਦਾ ਅੰਦਰ ਆਵਣਾ ਏਸ ਗੱਲ ਦੀ ਸੋਝੀ ਹੈ ਜੋ ਜ਼ਿੰਦਗੀ (Soul) ਵਾਸਤਵ ਵਿਚ ਕਿਧਰੋਂ ਉਚੇਰੇ ਲੈਵਲ ਤੋਂ ਢਠੀ ਹੋਈ ਹੈ, ਤੇ ਓਹਨੂੰ ਲਭਣਾ ਯੋਗ ਏ। ਏਹ ਜਿੰਦੜੀ ਦੇ ਮੁੜਨ ਦੀ ਵਾਚਕ ਹੈ। ਇਹ ਕਾਇਆ-ਪਲਟਣ (Conversion) ਦੀ ਨੀਂਹ ਹੈ।

ਸਿਕ ਦੇ ਪਿਛੋਂ ਪ੍ਰੀਤੀ ਤੇ ਪਿਆਰ ਦੀ ਗੰਢ ਹੈ, ਫਿਰ 'ਸੁਰਤੀ' ਮਾਤਾ 'ਨਾਮ' ਦਾ ਝਲਕਾਰਾ ਦੇ ਕੇ ਸਾਨੂੰ ਵਾਹਿਗੁਰੂ ਜੀ ਨਾਲ ਗੰਢਦੀ ਹੈ : ਕੀਕਣ ? ਤੇ ਕੀ ਕੀ ਮਰਹਲੇ ਹਨ ? ਸ੍ਰੀ ਸਚਖੰਡ ਕੀ ਕੋਈ ਥਾਂ ਹੈ ਯਾ ਅਵਸਥਾ ? ਇਹਨਾਂ ਔਖੇ ਪ੍ਰਸ਼ਨਾਂ ਦੇ ਸੰਖੇਪ ਉਤਰ ਹਨ... ਅੰਤ ਨੂੰ ਏਕੰਕਾਰ ਦਰਸ਼ਨ ਹਨ।

ੴ ਸਤਿਗੁਰ ਪ੍ਰਸਾਦਿ॥

# ਸਿੱਕ-ਅੰਕ, ਬਿਖੈ ਬੱਨ ! ਸੁੱਤੀ-ਸੁਰਤੀ

(੧)

ਆਹ ਟਾਹਣੀਓਂ ਟੁੱਟਾ ਫੁੱਲ!—ਕਦੀ ਦਮਕਦਾ ਤੇ ਵਿਗਸਦਾ, ਅੱਜ ਭੂਏਂ ਢੱਠਾ ਤੇ ਧੂੜੀ ਵਿਚ ਰੁਲਿਆ-ਪਠੁੱਲਿਆ ਤੇ ਕੁਮਲਾਇਆ! ਓ ਨਿਮਾਣੀ-ਜਿੰਦੇ, ਕਦੇ ਤੂੰ ਅਰਸ਼ ਉਤੇ ਮੋਰਾਂ ਵਾਂਙ ਪਾਇਲਾਂ ਪਾਵੇਂ, ਤੇ ਅੱਜ ਕੋਹੜੀ ਕੋਹੜਕਿਰਲੀ ਵਾਂਙ ਮਿੱਟੀ ਚੱਟੇਂ ਤੇ ਕੀੜੇ ਖਾਏਂ! ਓ ਨਿਮਾਣੀ ਜਿੰਦੇ, ਕਦੀ ਤੂੰ ਕਰਿਕਟੀਆਂ ਨਾਲ ਅੰਮ੍ਰਿਤ-ਕੁੰਡ ਵਿਚ ਨਹਾਣ ਜਾਏਂ ਤੇ ਅੱਜ ਤੂੰ ਢੱਠੇ ਹੋਏ ਖੂਹ ਵਿਚ ਸਿਰ-ਤਲੇ ਤੇ ਪੈਰ-ਉਤਾਂਹ ਲਟਕੇਂ! ਓ ਨਿਮਾਣੀ ਜਿੰਦੇ, ਕਦੇ ਤੂੰ ਅਪਸਰਾਂ ਬਣ ਰਾਜੇ ਇੰਦਰ ਦੇ ਨੰਦਨ-ਬਾਗ਼ ਵਿਚ ਅਨੰਦ ਮਾਣੇਂ, ਤੇ ਅੱਜ ਪਾਤਾਲ ਵਿਚ ਕੁੰਭ ਕਰਨ ਦੀ ਕਮਬਖ਼ਤ ਲਾੜੀ ਬਣ ਸੁਤਿਆਂ ਝਟ ਕਟੇਂ। ਓ ਸੋਹਲ ਜਿੰਦੇ, ਕਦੇ ਤੂੰ ਜੀਂਵਦੀ-ਜਾਗਦੀ ਥਰ-ਥਰ ਕਰਦੀ, ਪਰ ਹਾਏ ਅੱਜ ਤੂੰ ਸੁੱਤੀ ਪੈਰ ਪਸਾਰ ਲੰਮੀਆਂ ਤਾਣ ਕੇ! ਓ ਗਰਬ-ਗਹੇਲੀ ਜਿੰਦੇ! ਕਦੇ ਤੂੰ ਨੂਰ ਕੋਹਿਨੂਰ, ਅੱਜ ਤੂੰ ਕਾਲਾ ਕੋਲਾ, ਪਰ ਫਿਰ ਵੀ ਤੈਂਡੀ ਗਰਦਨ ਫੁੱਲ ਵਾਂਙ ਲਸ ਲਸ ਕਰਦੀ ਤੇ ਸੁਗੰਧ ਖਲੇਰਦੀ, ਅੱਜ ਤੂੰ ਲੂਠੀ ਅੰਗਾਰਾਂ ਵਿਚ ਤਪਦੀ! ਓ ਮੋਹ-ਮਲਨ-ਜਿੰਦੇ, ਕਦੀ ਤੂੰ ਸ਼ੁੱਧ-ਚੈਤਨ ਅਨੰਦ-ਕੰਦ, ਅੱਜ ਤੂੰ ਅਵਾਣ, ਮੋਹ-ਧ੍ਰੋਹ ਵਿਚ ਨੱਕ ਨੱਕ ਡੁੱਬੀ, ਆਪਣਾ ਆਪ ਨਾ ਜਾਣਦੀ! ਓ ਕੁਚਲ-ਕਠੋਰ ਜਿੰਦੇ! ਕਦੀ ਤੂੰ ਸੋਨੇ ਵਾਂਗ ਨਿਰਮਲ ਤੇ ਕੰਚਨ, ਅੱਜ ਤੂੰ ਕਚ-ਪਿਚ ਸਿੱਕੇ ਤੋਂ ਵੀ ਵਧੇਰੀ-ਸਿਥਲ ਤੇ ਕਾਲੀ-ਕਲੱਖਣ-ਖਾਣ! ਓ ਕਾਲੀ-ਬੋਲੀ ਜਿੰਦੇ! ਕਦੀ ਤੂੰ ਹੂਰ-ਪਰੀ, ਚੰਨ ਵਾਂਙ ਚਮਕਦੀ, ਤਾਰਾ ਰਾਣੀ ਵਾਂਙ ਅਖ-ਮਟੱਕੇ ਮਾਰਦੀ, ਅੱਜ ਤੂੰ ਮਸਿਆ ਦੀ ਰਾਤ, ਹੱਥ ਤੇ ਰੱਖਿਆ ਹੱਥ ਨਾ ਪਛਾਣਦੀ। ਓ ਸਿਥਲ-ਜਿੰਦੇ! ਕਦੀ ਤੂੰ ਸੂਰਜ-ਕਿਰਨਾਂ ਵਾਂਙ ਬੇਅੰਤ ਪੈਂਡੇ ਖਿਣ ਵਿਚ ਕੱਛਦੀ, ਅੱਜ ਤੂੰ ਠੂਹੇਂ ਵਾਂਙ ਢਿੱਡ ਦੇ ਭਾਰ ਰੀਂਗਦੀ ਤੇ ਵਿਸ-ਕੰਡੇ ਚੋਭਦੀ! ਓ ਵਿਸ-ਭਰੀਏ ਜਿੰਦੇ! ਕਦੇ ਤੂੰ ਸੋਹਲ, ਗੋਰੀ, ਕੇਸਰ-ਕਿਆਰੜੀ, ਅੱਜ ਤੂੰ ਅੱਕ ਦੀ ਬਿਖ-ਭਰੀ ਖੱਖੜੀ; ਨਿਮ ਦੀ ਕੌੜੱਤਨ ਤੇ ਧਰੇਕਾਂ ਦੇ ਧਰਕਾਣੂ! ਓ ਰਤਨਾਕਰ ਜਿੰਦੇ, ਕਦੀ ਤੂੰ ਗੁਣ ਨਿਧਾਨ, ਹਭ-ਰਸ-ਮਾਣ, ਅੱਜ ਤੂੰ ਰਤ-ਪਿਤ-ਕੋੜ੍ਹੀ ਕੁਲਖਣੀ ਕੁਨਾਰ, ਡੈਣ, ਫਫੇਕੁਟਣ..... ਪੂਤਨਾ..... ਪਾਤਾਲਵਾਸਣ! ਓ ਹਾੜ੍ਹਾ! ਬੈਕੁੰਠੋਂ ਡਿੱਗ ਪਾਤਾਲ ਵਿਚ ਜਾ ਲਟਕੀ! ਓ ਸੋਨ-ਪਰੀ ਅਹਿਲਿਆ ਅੱਜ ਸੈਲ-ਪੱਥਰ! ਓ ਰਾਮ-ਸੁਵਾਣੀ ਸੀਤਾ ਅੱਜ ਰਾਵਣ ਦੇ ਹੱਥ! ਓ ਧਰੁਪਦ ਦੀ ਧੀ ਦ੍ਰੋਪਦੀ, ਪੰਚਾਲੀ ਅੱਜ ਪੰਜਾਂ ਪਾਂਡਵਾਂ

ਸੰਗ ਬਾਂਦੀ! ਓ ਹਾੜ੍ਹਾ, ਓ ਹਾੜ੍ਹਾ, ਓ ਹਾੜ੍ਹਾ.... ਓ ਗਰਭ-ਗਹੇਲੜੋ ਹੀਅੜੜੋ ਮੋਰੜੋ...ਓ ਗਰਧਭ-ਭਸਮ-ਪ੍ਰੀਤ:—

ਰਤਨੁ ਤਿਆਗਿ ਕਉਡੀ ਸੰਗਿ ਰਚੈ॥
ਸਾਚੁ ਛੋਡਿ ਝੂਠ ਸੰਗਿ ਮਚੈ॥
ਜੋ ਛਡਨਾ ਸੁ ਅਸਥਿਰੁ ਕਰਿ ਮਾਨੈ॥
ਜੋ ਹੋਵਨੁ ਸੋ ਦੂਰਿ ਪਰਾਨੈ॥
ਛੋਡਿ ਜਾਇ ਤਿਸ ਕਾ ਸ੍ਰਮੁ ਕਰੈ॥
ਸੰਗਿ ਸਹਾਈ ਤਿਸੁ ਪਰਹਰੈ॥
ਚੰਦਨ ਲੇਪੁ ਉਤਾਰੈ ਧੋਇ॥
ਗਰਧਬ ਪ੍ਰੀਤਿ ਭਸਮ ਸੰਗਿ ਹੋਇ॥
ਅੰਧ ਕੂਪ ਮਹਿ ਪਤਿਤ ਬਿਕਰਾਲ॥
ਨਾਨਕ ਕਾਢਿ ਲੇਹੁ ਪ੍ਰਭ ਦਇਆਲ॥ (ਸੁਖਮਨੀ ਸਾਹਿਬ)

(੨)

ਮੇਰੀ ਜਿੰਦੜੀਏ! ਅਰਸ਼ੋਂ ਢੱਠੀ ਤੇ ਖਜੂਰ ਵਿਚ ਅੜੀ, ਤੇ ਖਜੂਰੋਂ ਢੱਠੀ ਤੇ ਖੂਹ ਦੇ ਕੰਢੇ 'ਤੇ ਜਾ ਟਪਕੀ! ਪਰ ਅੰਨ੍ਹੀ ਅਜਾਂ ਵੀ ਅੰਨ੍ਹੀ, ਤੇ ਉਤੋਂ ਕਾਲੀ ਬੋਲੀ ਮਸਿਆ ਦੀ ਰਾਤ, ਨਾ ਹੱਥ ਵਿਚ ਡੰਗੋਰੀ, ਨਾ ਅੱਖਾਂ ਵਿਚ ਜੋਤਨਾ... ਜੇ ਹੋਰ ਰਤਾ ਕੁ ਸਿਰਕੀ ਤਾਂ ਗੜੁੱਮ ਢੱਠੇ-ਖੂਹ ਵਿਚ ਜਾ ਡਿਗੀ! ਓ ਕਦੀ ਬੋਦੀ ਵਾਲੇ ਤਾਰੇ ਵਾਂਙ ਅਰਸ਼ ਵਿਚ ਲੰਮੜੇ ਕੇਸ ਖਿਲਾਰ ਮਟਕਦੀ, ਅੱਜ ਗੰਧਾਰੀ (ਧ੍ਰਿਤ-ਰਾਸ਼ਟਰ ਦੀ ਵਹੁਟੀ) ਵਾਂਙ ਅੱਖਾਂ 'ਤੇ ਬੱਧੀ ਹੋਈ ਘੁਟ-ਪੱਟੀ, ਤੇ ਢੱਠੀ ਡੂੰਘੇ ਖੂਹ ਵਿਚ ਗੋਤੇ ਖਾਂਵਦੀ! ਓ ਮੇਰੀ ਜਿੰਦੜੀਏ, ਕਦੇ ਤੂੰ 'ਉਰਵਸ਼ੀ' ਮਨਾਂ ਨੂੰ ਮੋਹਣ ਵਾਲੀ ਸੁੰਦਰੀ, ਅੱਜ ਮਤਹੀਨ, ਬਲਹੀਣ, ਰੂਪਹੀਣ, ਕੋਈ ਸਾਕ ਨਾ ਸਿੱਨਾ! ਓ ਕਲ-ਮੁਕੱਲੀ ਜਿੰਦੜੀ, ਓਏ ਡਾਰੋਂ ਵਿਛੜੀ ਕੂੰਜ! ਓ ਭੁਲੀ ਭੇਡ, ਓ ਗਵਾਚੀ ਗੰਗਾ! ਓ ਨਦੀ ਕੰਢੇ ਰੁਖੜਾ! ਓ ਅਸਤ ਹੋਇਆ ਸੂਰਜ! ....... ਓ ਘੁਮਣ ਘੇਰਾਂ ਵਿਚ ਫਾਥੀ ਬੇੜੀ, ਉਤੋਂ ਝਖੜ ਤੇ ਵਾ-ਵਿਰੋਲੇ ਤੇ ਬੇੜੀ ਡਕਾ ਡੋਲੇ—

ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ॥

(ਅੰਗ ੧੧੯੬)

(੩)

ਓ ਮੰਦਭਾਗਣ ਜਿੰਦੜੀ! (ਵੇਖੋ ਬਾਈਬਲ ਦੀ ਗਾਥਾ ਆਤਮ ਦਰਸ਼ਨ ਵਿਚ ਜਾਂ ਬਾਈਬਲ ਅੰਕ ਵਿਚ) ਤੂੰ ਬਾਗਿ-ਅਦਨ ਛਡ ਕੀਕਣ ਸੱਪ ਦੀਆਂ ਵਿਹੁ ਭਰੀਆਂ ਗੱਲਾਂ ਵਿਚ ਫਸ ਗਈ ? ਓ ਸੁਜਾਣ ਪਰ ਹਾਏ ਅੰਜਾਣ ਜਿੰਦੇ, ਤੂੰ ਕੀਕਣ ਜਾਣ ਬੁਝ ਕੇ ਇਨ੍ਹਾਂ ਭੁੱਲ-ਭੁਲੱਈਆਂ ਵਿਚ ਫਸ ਗਈ ? ਓ ਸੁਤੰਤਰ, ਪਰ ਹਾਏ ਅੱਜ ਪ੍ਰਤੰਤਰ ਜਿੰਦੇ, ਤੂੰ ਖੁਲ੍ਹੀਆਂ ਛੂਟਾਂ ਮਾਰਨ ਵਾਲੀ ਅੱਜ ਕੀਕਣ ਬੰਧਨ ਦੇ ਬਿਖਰੇ ਜਾਲ ਵਿਚ ਅੜ ਗਈ ? ਓ ਗਰੜ ਸਵਾਰ, ਪਰ ਹਾਏ ਅੱਜ

ਗਰਧਭ ਪਿਆਰ ਜਿੰਦੇ, ਤੂੰ ਕੀਕਣ ਅਟੱਲ ਦੇਸ਼ ਛੱਡ ਰਸਾਤਲ ਵਿਚ ਆ ਗਈ ? ਓ ਬੀਰ-ਬਹੁਟੀਏ, ਪਰ ਹਾਏ ਅੱਜ ਲਹੂ-ਲਿਬੜੀ, ਤੂੰ ਸੁਧਾ-ਰਸ ਛੱਡ ਕੀਕਣ ਅਜ 'ਅਘੋਰੀ' ਮਲ-ਮੂਤ ਵਿਚ ਪਲਣ ਵਾਲੀ ਬਣ ਗਈ ? ਓ ਕਮਲ-ਫੁਲੜੀ ਜਿੰਦੇ, ਪਰ ਹਾਏ ਅੱਜ ਵਿਸ ਭਰੀ ਜਿੰਦੜੀ, ਤੂੰ ਕੀਕਣ ਉਹ ਰਸ ਛੱਡ ਏਸ ਰਸ-ਪਿਤ ਵਿਚ ਡੁੱਬ ਗਈ ? ਓ ਕਚਨ ਕਾਇਆਂ ਜਿੰਦੇ, ਪਰ ਅੱਜ ਧੂੜੀ ਵਿਚ ਰੁਲੀ-ਪਰੁਲੀ ਜਿੰਦੇ! ਤੂੰ ਕੀਕਣ ਚਿਕੜ ਵਿਚ ਫਸ ਗਈ ?

ਤੂ ਕੈਸੇ ਆੜਿ ਫਾਥੀ ਜਾਲਿ ॥
ਜਲਿ ਤਰਤੀ ਬੂਢੀ ਜਲ ਮਾਹੀ॥
ਜਬ ਗਲਿ ਫਾਸ ਪੜੀ ਅਤਿ ਭਾਰੀ॥
ਊਡਿ ਨ ਸਾਕੈ ਪੰਖ ਪਸਾਰੀ॥ (ਮਲਾਰ ਮ: ੫)

ਓਏ ਜਿੰਦੇ, ਹੱਥਾਂ ਵਿਚ ਹੱਥ-ਕੜੀਆਂ, ਪੈਰਾਂ ਵਿਚ ਲੋਹੇ ਦੀਆਂ ਬੇੜੀਆਂ ਤੇ ਗਲ ਵਿਚ ਸਿਕੇ ਦੀਆਂ ਹਸੀਰੀਆਂ। ਓ ਡੁਬਦੀ ਜਿੰਦੇ! ਓ "ਮਾਇਆ-ਮੋਹ ਪਗ ਨਹੀ ਚਾਲੈ।" ਓ ਚਿਕੜ-ਫਾਥੀਏ ਜਿੰਦੇ! ਓ ਰੁਲ-ਪਰੁਲੀ ਕਾਇਆਂ!

ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ॥
ਤੂੰ ਕਾਇਆ ਰਹੀਅਹਿ ਸੁਪਨੰਤਰਿ
ਤੁਧੁ ਕਿਆ ਕਰਮ ਕਮਾਇਆ॥
,ਹਲਤਿ ਨ ਸੋਭਾ ਪਲਤਿ ਨ ਢੋਈ
'ਅਹਿਲਾ' ਜਨਮ ਗਵਾਇਆ॥ (ਅੰਗ ੧੫੪)
ਓ ਅਹਿਲ-ਐਹਲੀਆ, ਅਹਿਲਾ ਜਨਮ ਗਵਾਇਆ।
ਓ ਹਾੜਾ, ਓ ਹਾੜਾ, ਓ ਹਾੜਾ!

(੪)

ਓ ਕੰਚਨ ਜਿੰਦੇ, ਅੱਜ ਕੋੜ੍ਹੀ ਇੰਦਰ ਵਾਂਗ ਸਹੰਸ ਭੱਗ ਧਾਰੀ! ਓ ਜਿੰਦੇ, ਅੱਜ ਪਰੀਆਂ ਦਾ ਰੂਪ ਛੱਡ ਡੈਣ ਬਣ ਬੈਠੀ, ਮੂੰਹ ਕਾਲਾ ਤੇ ਵਾਲ ਖੁਲ੍ਹੇ, ਪੈਰ ਪੁੱਠੇ ਪਿਛਾਂਹ ਟੁਰਦੇ। ਓ ਪਿੱਛਾਂ-ਖਿੱਚੂ ਕਾਇਆਂ! ਇਕ ਡੈਣ ਤੇ ਦੂਜਾ ਦਰਿੰਦਿਆਂ ਵਿਚ ਵਾਸਾ, ਕਾਮ ਕਰੋਧ ਦੇ ਬਿਕਰਾਲ ਬਘਿਆੜ ਰਿੱਛ ਤੇ ਚੀਤੇ! ਓ ਡੈਣੇਂ, ਮਦ ਦਾ ਠੂਠਾ ਪਿਆਲਾ ਤੇਰੇ ਹੱਥ ਵਿਚ ਤੇ ਕੁੱਤੇ ਕੁੱਤੀਆਂ ਤੈਂਡੇ ਨਾਲ। ਓਏ ਅਗਿਆਨ ਦਾ ਵੱਡਾ ਭਲਕਾ ਕੁੱਤਾ ਤੇ ਰਾਗ ਦਵੈਸ਼ ਦੀਆਂ ਦੋ ਬੂਲੀ-ਕੁੱਤੀਆਂ। ਓਏ ਤੈਂਡਾ ਰੂਪ ਡਰਾਵਣਾ, ਬੋਲ ਕਰਾਰੇ, ਖਰ੍ਹਵੇ, ਵਿਸ ਭਰੇ। ਓ ਢਿੱਡ-ਚੀਰਨੀ ਡੈਣ, ਓ ਗਜ਼ ਗਜ਼ ਲੰਮੇ ਦੰਦ, ਹੜਬਾਂ ਉਭਰੀਆਂ, ਸਤੋਗੁਣ ਨੂੰ ਚਿਥਦੀ ਤੇ ਥੁਕਦੀ, ਪਰ ਲਬ-ਲੋਭ ਦੇ ਮੁਰਦਾਰ ਖਾ ਕੇ ਵਿਗਸਦੀ। ਹਾਏ ਹਾਏ ਇਹ ਡਰਾਵਣਾ ਡਰਾਵਣਾ ਵੇਸ ਤੇ ਦੇਸ਼—ਠਗਾਂ ਦੀ ਧਰਤੀ ਤੇ ਉਤੋਂ ਉਹ ਤਾੜਦਾ, ਓ ਕਾਲਾਬੋਲਾ 'ਯਮਰਾਜ', ਅੱਖਾਂ ਲਾਲ ਤੇ ਲਹੂ-ਵੀਟਦੀਆਂ। ਓ ਧਰਮ ਰਾਜ

ਤੈਂਡਾ ਅੱਜ ਅਤੀ ਡਰਾਵਣਾ ਧਾਣਕ ਰੂਪ ਤੇ ਓ ਮਲੂਕ-ਜਿੰਦੇ, ਤੈਂਡਾ ਅੱਜ ਮੈਲਾ-ਕੁਚੈਲਾ ਵੇਸ। ਓ ਹਾੜਾ, ਓ ਹਾੜਾ, ਓ ਹਾੜਾ—

ਏਕ ਸੁਆਨੁ, ਦੁਇ ਸੁਆਨੀ ਨਾਲਿ॥
ਭਲਕੇ ਭਉਕਹਿ ਸਦਾ ਬਇਆਲਿ॥
ਕੂੜੁ ਛੁਰਾ ਮੁਠਾ ਮੁਰਦਾਰੁ॥
ਧਾਣਕ ਰੂਪਿ ਰਹਾ ਕਰਤਾਰ॥
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ॥
ਧਾਣਕ ਰੂਪਿ ਰਹਾ ਕਰਤਾਰ॥
ਫਾਹੀ ਸੁਰਤਿ ਮਲੂਕੀ ਵੇਸੁ॥
ਹਉ ਠਗਵਾੜਾ ਠਗੀ ਦੇਸੁ॥
ਖਰਾ ਸਿਆਣਾ ਬਹੁਤਾ ਭਾਰੁ॥
ਧਾਣਕ ਰੂਪਿ ਰਹਾ ਕਰਤਾਰੁ॥" (ਅੰਗ ੨੪)
ਤ੍ਰਾਹ! ਤ੍ਰਾਹ!! ਓ ਭੀਆਵਲੇ ਰੂਪ!
ਓ ਧਾਣਕ ਰੂਪ ਤੇ ਓ ਫਾਥੀ-ਸੁਰਤੇ!

(੫)

ਓ ਸੱਚੀਏ-ਜਿੰਦੇ, ਅੱਜ ਕੂੜ ਰਚਾਇਆ ਈ ਪਾਜੋ। ਓ ਸ਼ਾਹ ਸਰਾਫੀ ਕਰਨ ਵਾਲੀ ਜਿੰਦੇ, ਅੱਜ ਜਾਪਾਨੀ ਅੱਚ-ਕੱਚ ਦੇ ਲਾਏ ਨੀ ਸਟਾਲ! ਓ ਸੰਗਮਰਮਰ ਦੇ ਬੁਰਜ ਉਸਾਰਨ ਵਾਲੀਏ ਜਿੰਦੇ, ਅੱਜ ਤੈਂ ਗਾਰੇ ਦੀ ਕੱਚੀ ਮੜ੍ਹੀ ਉਸਾਰਣ ਦੀ ਠਾਣੀ ਊ। ਓ ਫੂਲ-ਪਰੀਏ ਜਿੰਦੇ, ਅੱਜ ਤੂੰ ਵਿਸ-ਭਰੀਆਂ ਗੰਦਲਾਂ ਵੇਚਣ ਵਾਲੀ ਮਾਲਣ ਬਣ ਟੁਰੀ। ਓ ਦੰਦ-ਖੰਦ ਦੀ ਵਣਜਾਰਨੇ, ਅੱਜ ਤੈਂ ਚਿਕੜੀ ਦੀ ਕੰਘੀ ਸਿਰ ਲਾਈ। ਓ ਪਕੀਆਂ ਇੱਟਾਂ ਲਾਉਣ ਵਾਲੀਏ ਜਿੰਦੇ, ਤੈਂ ਅੱਜ ਕੱਚੀ ਕੰਧ ਉਸਾਰੀ, ਓ ਬਾਲੂ ਦੀ ਕੰਧ, ਬਾਲੂ ਦੀ ਨੀਂਹ ਤੇ ਵਿਚ ਬੈਠਾ ਫੋਕਟ ਨਾਥ। ਓ ਹਾੜਾ! ਓ ਹਾੜਾ!! ਓ ਹਾੜਾ!!!

ਕਚੀ ਕੰਧ ਕਚਾ ਵਿਚਿ ਰਾਜੁ॥ ਮਤਿ ਅਲੂਣੀ ਫਿਕਾ ਸਾਦੁ॥
ਆਪੇ ਸਚੁ ਭਾਵੈ ਤਿਸੁ ਸਚੁ॥ ਅੰਧਾ ਕਚਾ ਕਚੁ ਨਿਕਚੁ॥

(ਅੰਗ ੨੫)

(੬)

ਓ ਆਤਮ-ਜੋਤ, ਕਦੀ ਪ੍ਰਚੰਡ ਤੈਂਡੀ ਜਵਾਲਾ, ਅਜ ਸੁੱਤੀ! ਓਏ ਕਦੇ ਤੂੰ ਭੜ ਭੜ ਭਖੇਂ, ਅੱਜ ਮਸਿਆ-ਗ੍ਰਸੀ! ਓ ਨਿਤ-ਵਧਦੇ ਚੰਦ੍ਰਮਾ, ਜਦ ਤੂੰ ਵਧਦਾ-ਵਧਦਾ ਪੂਰਨ ਹੋ ਆਇਓਂ, ਤੇ ਆਪਣਾ ਘਰ (ਪੱਛਮ) ਛੱਡ ਪੂਰਬ ਵਲ ਧਾਇਓਂ, ਤਾਂ ਤੈਂਡਾ ਤੇਜ ਸੂਰਜ ਨੇ ਇਕ-ਡੀਕੇਂ ਪੀਤਾ! ਓ ਅਬਚਲੀ ਜੋਤ, ਅੱਜ ਬੁਝੀ! ਓ ਤੇਲਹੀਣ ਦੀਵਿਆ, ਭਲਾ ਤੂੰ ਕੀਕਣ ਜਲੇਂ—

ਬਿਨੁ ਤੇਲ ਦੀਵਾ ਕਿਉ ਜਲੈ॥ ੧॥ ਰਹਾਉ॥...

ਅਛਲ ਛਲਾਈ ਨਹ ਛਲੈ! (ਅੰਗ ੨੫)

ਓ ਤੇਲ-ਹੀਣ, ਰਸ-ਹੀਣ, ਬੁਧ-ਹੀਣ ਸ਼ੁੱਧ-ਹੀਣ ਜਿੰਦੇ, ਵਡੀ ਫਾਹੀ ਵਿਚ ਅੱਜ ਫਸ ਗਈ! ਓ ਹਾੜ੍ਹਾ, ਓ ਹਾੜ੍ਹਾ, ਓ ਹਾੜ੍ਹਾ!

(੭)

ਓ ਮਣ-ਤਾਰੂ (ਮੋਤੀ ਲੱਭਣ ਲਈ ਜੋ ਟੁੱਭੀ ਪਾਣੀ ਵਿਚ ਮਾਰਦੇ ਨੇ। ਅਣਤਾਰੂ ਤਾਂ ਉਸ ਨੂੰ ਕਹਿੰਦੇ ਹਨ ਜੋ ਤਰਨਾ ਨਾ ਜਾਣੇ) ਜਿੰਦੇ, ਤੂੰ ਮੋਤੀ ਵਿਰੋਲਣ ਲਈ ਏਸ ਸੰਸਾਰ ਦੇ ਕੰਢੇ 'ਤੇ ਆਈ! ਤੂੰ ਸਿਪੀਆਂ ਵਿਚੋਂ ਮੋਤੀ ਸੰਗ੍ਰੇਹਣ ਲਈ ਹੇਠ ਟੁਭੀ ਮਾਰਣ ਟੁਰੀ ਮੋਤੀ ਲੱਭਦੇ-ਲੱਭਦੇ ਆਪ ਸਿਪੀਆਂ ਦੇ ਸੰਨ੍ਹੀ-ਮੂੰਹ ਵਿਚ ਬੰਦ ਹੋ ਗਈ। ਓ ਹੋਰਾਂ ਨੂੰ ਲੱਭਦੀ ਆਪ ਗਵਾਚ ਗਈਏ-ਓ ਰਿੱਛ ਨੂੰ ਫੜਦੀ ਆਪ ਰਿੱਛ ਦੀ ਗਲਵਕੜੀ ਵਿਚ ਪਸਲੀਆਂ ਭਨਾ ਬੈਠੀ! ਓ ਮਣ-ਤਾਰੂ ਜਿੰਦੇ, ਹੁਣ ਪਾਤਾਲ ਪੁਰੀ ਮਲ ਬੈਠੀ, ਪਾਣੀ ਵਿਚ ਡੁੱਬੀ ਆਪਣੇ ਨਿਜ-ਘਰ ਸਥਿਰ ਕੰਢੇ ਨੂੰ ਭੁੱਲ ਬੈਠੀ। ਓ ਸਿਪੀਆਂ ਵਿਚ ਸਿਪੀ ਹੋਈ ਜਿੰਦੇ, ਤੂੰ ਤਾਂ ਮੋਤੀ-ਚੁਗਣੀ ਹੰਸਣੀ ਸੈਂ, ਅੱਜ ਤੂੰ ਆਪ ਕਚ-ਨਿਕਚ ਨਿਲੱਜ ਹੋ ਗਈ, ਓ ਤੈਰਾਕ-ਜਿੰਦੇ, ਅੱਜ ਤੂੰ ਡੁੱਬ ਗਈ। ਓ ਡੁਬਕੀ-ਲੈਣ ਵਾਲੀਏ ਜਿੰਦੇ, ਤੂੰ ਆਪ ਡੁੱਬ ਗਈ! ਓ ਸੁਬਕ ਕਾਰਕ ਵਾਂਗ ਤਰਦੀ ਜਿੰਦੇ, ਤੂੰ ਅੱਜ ਪੱਥਰ ਬਣ ਕੇ ਸਾਗਰ ਦੀ ਸਤਹ 'ਤੇ ਫਸ ਗਈ! ਓ ਹਾੜ੍ਹਾ, ਓ ਹਾੜ੍ਹਾ, ਓ ਹਾੜ੍ਹਾ...!

ਪਰ ਗਵਾਚੀ ਜਿੰਦੇ!

ਯਾਦ ਰਖ :—

ਜਹ ਜਹ ਮਨ ਤੂੰ ਧਾਵਦਾ ਤਹ ਤਹ ਹਰਿ ਤੇਰੈ ਨਾਲੇ॥

(ਅੰਗ ੪੪੦)

ਓ ਮਨ-ਤਾਰੂ-ਜਿੰਦੇ, ਕੀ ਤੈਨੂੰ ਯਾਦ ਨਹੀਂ, ਜੁ ਟੁੱਭੀ ਮਾਰਣ ਵੇਲੇ ਤੈਂ ਆਪਣੇ ਗਲ ਲੰਮੜੀ ਰਸੀ ਬਧੀ ਸੀ, ਹਾਂ ਕੰਢੇ-ਬੈਠਿਆਂ ਹੱਥ ਲੰਮ-ਸਲੰਮੀ ਰਸੀ, ਓ ਵੰਨ-ਵੰਨੀ-ਰਸੀ, ਜੁ ਭੁੱਲਿਆਂ ਨੂੰ ਨਾ ਭੁੱਲਣ ਦਏ, ਡੁੱਬਿਆਂ ਨੂੰ ਖਿਚ ਕੇ ਕੱਢ ਲਏ, ਪਾਤਾਲ-ਵਾਸੀਆਂ ਨੂੰ ਖਿਣ-ਭਰ ਵਿਚ ਖਿਚ ਕੇ ਉਤ੍ਹਾਂ ਮੁੜ ਲਿਆਏ। ਓ ਵੰਨ-ਸੁਵਨੜੀ ਰਸੀ, ਓ ਸੁੰਦਰ-ਮੁੰਦਰੀ-ਰਸੀ, ਓ ਸੁਰਤ-ਸੀਤੀ-ਰਸੀ, ਹਾਂ ਸੁਰਤੀ ਦੀ ਅਣਟੁੱਟੀ ਰਸੀ, ਘਟ ਘਟ ਵਿਚ ਲਮਕੀ, ਗਵਾਚਿਆਂ ਦੇ ਨਾਲ... ਓਏ ਮੈਂਡੇ, ਤੈਂਡੇ ਹਭ-ਕਈਂਦੇ ਅੰਗ-ਸੰਗ—

ਏਕਾ 'ਸੁਰਤਿ' ਜੇਤੇ ਹੈ ਜੀਅ॥

'ਸੁਰਤਿ' ਵਿਹੂਣਾ ਕੋਇ ਨ ਕੀਅ॥ (ਅੰਗ ੨੪)

(੮)

ਓਏ ਮੈਂ ਸੋਤਲ ਸੁਤੀ, ਸੁਤੀ ਲੰਮੀਆਂ ਤਾਣ ਕੇ ਸੁਤੀ। ਮੈਂ ਸੁਤੀ ਸੁਤੀ ਚੌਰਾਸੀ-ਸੁਤੀ। ਮੈਂ ਸੁਤੀ ਸੁਤੀ ਜੁਗ ਜੁਗਾਂਤਰ ਬੀਤੇ। ਮੈਂ ਸੁਤੀ ਮੈਂ ਸੁਤੀ ਇੰਦ੍-

ਇੰਦ੍ਰਾਸਣ ਬਦਲੇ। ਮੈਂ ਸੁਤੀ ਮੈਂ ਸੁਤੀ ਬ੍ਰਹਮੇ ਦੇ ਕਈ ਯੁਗ ਪਲਟੇ। ਓ ਪਾਣੀ ਢੂੰਡਦੀ ਮ੍ਰਿਗ-ਜਲੀਆਂ (Mirage) ਵਿਚ ਫਸ ਗਈ। ਓ ਮੋਤੀ ਢੂੰਡਦੀ ਸਿਪ ਵਿਚ ਫਸ ਗਈ। ਓ ਸੁਖ ਢੂੰਡਦਿਆਂ ਗੰਧਰਵਾ ਨਗਰੀ ਦੀ ਬਨਾਵਟੀ ਸੁਹਣਪ ਵਿਚ ਫਸ ਗਈ। ਓਏ ਸਿਧਾ-ਪੰਧ ਛੱਡ ਕਵਾਟੜੀ ਪੈ ਗਈ ਤੇ ਪਾਤਾਲ ਜਾ ਨਿਕਲੀ! ਹਾਏ ਮੈਂ ਮੁਠੀ, ਮੈਂ ਲੁਠੀ...ਸਭ ਸਾਥੀ ਟੁਰ ਗਏ, ਮੈਂ ਸੁਤੀ ਮੈਂ ਸੁਤੀ। ਸੁਤੀ ਸੁਤੀ ਝਾਲੂ ਥੀਆ, ਪਰ ਮੈਂ ਅਜੇ ਵੀ ਸੁੱਤੀ। ਮੈਂ ਵਾਂਗ ਸੁੱਤੀਆਂ ਹੋਰ ਵੀ ਸੋਤਲਾਂ—

ਸੁਤੜੇ ਅਸੰਖ ਮਾਇਆ ਝੂਠੀ ਕਾਰਣੇ॥ (ਅੰਗ ੧੪੨੫)

ਪਰ ਜਦ ਸੁਰਤ ਆਈ ਤਾਂ ਜਾਗੀ, ਤੇ ਖੰਭ-ਟੁੱਟੀ ਘੁਗੀ ਵਾਂਗ ਰੋਈ ਕੁਸਕੀ ਡੁਸਕੀ। ਓਏ ਮੈਂ ਖੰਭ-ਖੁਥੀ ਜਿੰਦੜੀ ਰੁੱਨੀ... ਰੁਨੀ ਢਾਹੀਆ ਮਾਰ ਕੇ—ਮੈਂ ਰੁਨੀ, ਮੈਂ ਰੁਨੀ, ਮੈਂ ਵੇਖ-ਰੁਨੇ ਵਣ-ਪੰਖੇਰੂ :

ਮੈ ਰੋਵੰਦੀ ਸਭੁ ਜਗੁ ਰੁਨਾ, ਰੁੰਨੜੇ ਵਣਹੁ ਪੰਖੇਰੂ॥
ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥
(ਅੰਗ ੫੫੮)

ਹਾਂ ਰੁਨੀ ਮੈਂ, ਰੁਨਾ ਵਣਤ੍ਰਿਣ, ਰੁਨਾ ਜਲ-ਥੱਲ। ਓਏ ਮੈਂ ਡਾਲੀਓਂ ਢਠੀ ਕਲੀ। ਓਏ ਕਬਰ ਵਿਚੋਂ ਨਿਕਲੀ ਅਨਾਰਕਲੀ। ਓਏ ਕੱਲੀ ਕਲ-ਮੁਕੱਲੀ, ਨਾ ਕੋਈ ਸੰਗੀ ਨਾ ਕੋਈ ਸਾਥਣ। ਖੰਨਿਓਂ ਤਿਖੀ, ਵਾਟ ਦੁਹੇਲੀ! ਜਾਂ ਮੁੜ ਤੱਕਾਂ ਉਹ ਆਪ ਮੈਂਡਾ ਬੇਲੀ। ਓਏ ਲੰਮੀ ਸੁਰਤ-ਰਸੀ ਲਮਕਾਉਣ ਵਾਲੜਾ!

(੯)

ਓਏ ਭਉਂਦਲੀਏ ਜਿੰਦੇ, ਓਏ ਸੁਪਨੇ ਵਿਚ ਬਿਰੜਾਨੀਏ ਜਿੰਦੇ, ਤੈਂ ਕੀ ਵਖਿਆ ? ਤੈਂ ਕੀ ਚਖਿਆ ? ਓਏ ਉਂਘਲਾਣੀ ਜਿੰਦੇ, ਮੈਂ ਕੀ ਵੇਖਿਆ ਸੁਫਨੇ ਵਿਚ ? ਨੀ ਮੈਂ ਵੇਖਿਆ ਮੈਂਡਾ ਗਵਾਚਾ ਮਾਹੀ, ਸੋਹਣਿਆਂ ਦਾ ਸਿਰਤਾਜ, ਚੰਨਾਂ ਦਾ ਚੰਨ, ਅਰਸ਼ ਕੁਰਸ਼ ਦਾ ਮਾਲਕ, ਪਰ ਅੱਖ ਨਾਲ ਅੱਖ ਮਿਲਾ ਭਜ ਗਿਆ। ਹਾਏ ਮੈਂ ਰੁਨੀ, ਮੈਂ ਰੁਨੀ। ਓ ਕਾਜਲ ਹਾਰ ਤੰਬੋਲ ਭਜ ਜਾਓ, ਸੜ ਜਾਓ। ਓਏ ਰੰਗ ਬਰੰਗੀਓ ਵੰਗੋ, ਟੁੱਟ ਜਾਓ। ਤੁਹਾਨੂੰ ਭੰਨਾਂ ਇਹਨਾਂ ਬਾਹੜੀਆਂ ਨਾਲ, ਓ ਸੜੀਓ ਬਾਹੋਂ, ਓ ਭਾਰੇ ਭੂਸ਼ਨੋਂ, ਸੜ ਗਲ ਜਾਓ, ਤੁਸੀਂ ਮੈਂਡੇ ਹੱਥਾਂ ਪੈਰਾਂ ਦੀਆਂ ਹੱਥਕੜੀਆਂ, ਓਏ ਉਹ ਆਇਆ ਤੇ ਤੁਸਾਂ ਮੈਨੂੰ ਟੁਰਨ ਨਾ ਦਿੱਤਾ। ਓਏ ਬੰਧਨ ਬੇੜੀਓ, ਓਏ ਸਖੀਓ, ਕਿਧਰੇ ਆਇਆ ਉਹ ਸੋਹਣਾ ਸੁਫਨੇ ਵਿਚ, ਹਾਂ ਅਜਾਂ ਪਰਤੱਖ ਨਹੀਂ ਸੁਫਨੇ ਵਿਚ। ਪਰ ਆਕੇ ਭਜ ਗਿਆ। ਓ ਅਲਿਪਤ ਅਨੂਠੜਾ, ਓ ਤਿਲਕ ਤਿਲਕ ਪੈਂਦਾ ਕੂਲੜਾ, ਓ ਸਾਬਣ ਕੂਲਾ—

ਸੁਪਨੈ ਆਇਆ ਭੀ ਗਇਆ, ਮੈ ਜਲੁ ਭਰਿਆ ਰੋਇ॥
ਆਇ ਨ ਸਕਾ ਤੁਝ ਕਨਿ ਪਿਆਰੇ, ਭੇਜਿ ਨ ਸਕਾ ਕੋਇ॥

ਆਉ ਸਭਾਗੀ ਨੀਦੜੀਏ, ਮਤੁ ਸਹੁ ਦੇਖਾ ਸੋਇ॥

(ਅੰਗ ੫੫੮)

ਹਾਂ ਮਿਠਾ ਸੁਫ਼ਨਾ, ਪਰ ਅਜਾਂ ਸੁਫ਼ਨਾ। ਰਸ ਗੁਧਾ ਝੌਲਾ, ਪਰ ਅਜਾਂ ਧੁੰਧਲਾ ਝੌਲਾ। ਮੈਂ ਸੁੱਤੀ, ਅਧ ਸੁੱਤੀ, ਸਹੁ ਰਾਤਾ ਅਵਰਾਹਾਂ। ਨੀ ਉਨੀਂਦਰੀ ਜਿੰਦੇ, ਫਿਰ ਫਿਰ ਵੇਖ ਚਾ, ਓ ਭਲੇ ਸੁਫਨੇ, ਓ ਨਿਹਾਲਵੇਂ ਸੁਫਨੇ।

(੧੦)

ਓਏ ਮੈਂ ਅੱਜ ਉਠੀ, ਅੱਖਾਂ ਮਲਦੀ, ਬਿਟ ਬਿਟ ਤਕਦੀ, ਮੈਂ ਪਲੰਘੋਂ ਢੱਠੀ ਗੇਂਦ! ਓ ਹੱਥੋਂ ਢੱਠੀ ਗੇਂਦ, ਰੁੜ੍ਹਦੀ ਖੁਡ ਵਿਚ ਜਾ ਫਾਥੀ। ਓਏ ਮੈਂ ਚੰਬੇ ਦੀ ਕਲੀ, ਪਰ ਕੋਈ ਨਾ ਮੈਂਡਾ ਭੌਰਾ। ਓਏ ਮੈਂ ਲਸ਼ ਲਸ਼ ਕਰਦੀ ਚੰਦਨ ਡਾਲੀ, ਪਰ ਮੈਂਡਾ ਨਾ ਕੋਈ ਵਾਲੀ ਤੇ ਨਾ ਕੋਈ ਮਾਲੀ। ਓਏ ਹੋਰ ਕਲੀਆਂ ਸਿਰਾਂ ਦੇ ਤਾਜ, ਗਲਾਂ ਦੇ ਹਾਰ, ਪਰ ਮੈਂ ਚੰਬੇ ਦੀ ਕਲੀ, ਕਾਸੇ ਨਾ ਮਲੀ। "ਸਭ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ॥" ਨੀ 'ਸੋਦਰ' ਮੈਂਡਾ ਬੰਦ, ਨੀ 'ਸੋ ਘਰ' ਦੇ ਬੂਹੇ ਭਿਚ। ਮੈਂ ਖੜੀ ਉਡੀਕਾਂ ਅੰਦਰੋਂ ਬਾਹਰ ਤੇ ਕਰਮ ਹੀਨ ਪਈ ਕੂਕਾਂ:—

ਕਰਮਹੀਣ ਧਨ ਕਰੈ ਬਿਨੰਤੀ ਕਦਿ ਨਾਨਕ ਆਵੈ ਵਾਰੀ॥

(ਅੰਗ ੯੫੯)

ਨੀ ਮੈਂ ਹੁਸੜੀ, ਮੈਂ ਹਾਬੜੀ, ਮੈਂ ਬਿਰਹੋਂ ਕੁਠੀ, ਮੈਂ ਸੀਖ-ਕਬਾਬ। ਮੈਂ ਚਿੰਤ ਖਟੋਲਾ, ਮੈਂ ਚਿਤ ਚਿਖਾ, ਮੈਂ ਪਾਪਣ ਹਤਿਆਰਣ, ਮੈਂ ਦੁਹੇਲੀ, ਮੈਂ ਛੁੱਟੜ, ਮੈਂ ਨਕਟੀ, ਮੈਂ ਭੰਡਣ, ਮੈਂ ਸਪਣੀ, ਮੈਂ ਕਵਾਰ ਗੰਦਲ ਪਰ ਕੌੜੀ। ਮੈਂ ਸੜਦੀ ਬਲਦੀ ਲਟ ਲਟ ਕਰਦੀ। ਓਏ ਮੈਂ ਬਿਰਹੋਂ ਵਿਧੀ, ਓ ਸੁਫਨਿਆਂ ਵਿਚ ਵਸਣ ਵਾਲਿਆ, ਕਦੇ ਆ, ਕਦੇ ਆ, ਕਦੇ ਆ ਤੇ ਗਲ ਲਾ:—

ਮੋਹਨ ਨੀਦ ਨ ਆਵੈ,
ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ॥
ਉਡੀਨੀ ਉਡੀਨੀ ਉਡੀਨੀ॥
ਕਬ ਘਰਿ ਆਵੈ ਰੀ॥ ੧॥ ਰਹਾਉ॥ (ਅੰਗ ੮੩੦)
ਓ ਮੈਂ ਉਡੀਣੀ, ਬਹੁੰ ਉਡੀਣੀ, ਭੁਖੀ ਜਿੰਦੜੀ।

(੧੧)

ਖੂਹੋਂ ਨਿਕਲ, ਉਠ ਤੁਰੀ, ਅੱਖਾਂ ਖੋਲ੍ਹ, ਸੁਫਨੇ ਛੱਡ। ਪਰ ਓ ਪਿਆਰੂਆ, ਫਿਰ ਫਸ ਗਈ, ਬਿਖੈ ਬਣ ਵਿਚ ਫਸ ਗਈ। ਓਏ ਸਿਰੋਂ ਨੰਗੀ ਤੇ ਪੈਰੋਂ ਵਾਹਣੀ! ਕੰਡਿਆਂ ਵਿਚ, ਨਿੰਦ ਚਿੰਦ ਤੇ ਤ੍ਰਿਖੇ ਕੰਡਿਆਂ ਵਿਚ ਫਸ ਗਈ। ਮਾਇਆ ਮੋਹ ਦੀਆਂ ਵਧੀਆਂ ਵੇਲਾਂ ਵਿਚ ਜਕੜ ਗਈ। ਬਨਾਉਟੀ ਸੁੰਦਰਤਾ ਦੇ ਅਕ-ਫੂਲ ਖਾਣ ਵਾਲੀ ਤ੍ਰਿਡੀ ਬਣ ਗਈ। ਨੀ ਮੈਂ ਆਪ ਫਾਥੀ ਹਿਰਨੀ, ਨੀ ਮੈਂ ਕਾਲੇ ਕਰਮਾਂ ਵਾਲੀ ਕਾਲੀ ਹਿਰਨੀ:—

ਤੂੰ ਸੁਣਿ ਹਰਣਾ ਕਾਲਿਆ* ਕੀ ਵਾੜੀਐ ਰਾਤਾ ਰਾਮ॥

ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ॥ (ਅੰਗ ੪੩੮)

ਓ ਕਾਲੀਏ ਜਿੰਦੇ! ਨੀ ਕਾਲ ਕਲਿਚੀਏ (Black Crow), ਤੂੰ ਹੁਣ ਹਿਰਨੋਟੀ ਬਣ ਬੈਠੀ, ਟਪਦੀ ਕੁਦਦੀ ਪਰ ਬਿਖ ਫਲ ਖਾਂਵਦੀ, ਮੋਹ ਫਾਥੀ। ਨੀ ਕਾਲੀ ਕੋਇਲੇ! ਇਹ ਕੁਚਰ ਛਡ ਤੇ ਅੰਮ੍ਰਿਤ ਫਲ ਖਾ। ਨੀ ਕਾਲੀ ਕੁਕਰਮਣ ਹਰਨੋਟੀਏ।

ਓ ਲੋਭੀ ਜਿੰਦੇ, ਓ ਮਦ-ਮਾਖੀ ਤੂੰ ਮਿਠੇ ਮਰਣਾ। ਓ ਕਾਲਿਆ ਭੌਰਿਆ, ਤੂੰ ਫੁੱਲ ਦੀ ਡਾਲੀ-ਡਾਲੀ ਫਿਰਨਾ ਏਂ ਤੇ ਫੁੱਲ-ਫੁੱਲ ਚੁੰਘਣਾ ਏਂ। ਮਾਖਿਓਂ ਗ੍ਰਸਿਆ, ਤੂੰ ਮੱਖੀ ਵਾਂਗ ਮਾਖਿਊਂ ਵਿਚ ਫਸਿਆ ਹੋਏਂਗਾ ਤੇ ਪਛਤਾਏਂਗਾ। ਨੀ ਦੀਵਾਨੜੀ ਜਿੰਦੇ, ਭੌਰੇ ਵਾਂਗ ਭਰਮਦੀਏ ਜਿੰਦੇ, ਕਾਲਾ ਭੌਰਾ ਨਹੀਂ, ਅੰਮ੍ਰਿਤ ਭਵਰਾ ਬਣ—

ਭਵਰਾ ਫੂਲਿ ਭਵੰਤਿਆ ਦੁਖੁ ਅਤਿ ਭਾਰੀ ਰਾਮ॥

ਸਚੁ ਕਹੈ ਨਾਨਕੁ ਚੇਤ ਰੇ ਮਨ ਮਰਹਿ ਹਰਣਾ ਕਾਲਿਆ॥ (ਅੰਗ ੪੩੯)

ਓ ਚਿਰੋਂ ਵਿਛੁਨੀ ਜਿੰਦੇ, ਮੁੜ ਆ, ਮੁੜ ਆ, ਆਪਣੇ ਘਰ ਮੁੜ ਆ। "ਬਿਖੈ ਬਨ ਫੀਕਾ ਤਿਆਗ ਰੀ ਸਖੀਏ।" ਪਰ ਦੇਸ ਛਡ ਪ੍ਰਦੇਸ ਆਈ ਜਿੰਦੜੀ ਆਪਣਾ ਨਿਜ-ਦੇਸ ਭੁਲ ਗਈ—

ਮੇਰੇ ਜੀਅੜਿਆ ਪਰਦੇਸੀਆ, ਕਿਤੁ ਪਵਹਿ ਜੰਜਾਲੇ ਰਾਮ॥

ਸਾਚਾ ਸਾਹਿਬੁ ਮਨਿ ਵਸੈ, ਕੀ ਫਾਸਹਿ ਜਮ ਜਾਲੇ ਰਾਮ॥" (ਅੰਗ ੪੩੯)

ਓ ਦੂਰੋਂ-ਆਇਅੜੀ-ਜਿੰਦੇ, ਚੌਰਾਸੀ-ਕਛ ਆਈ ਜਿੰਦੇ, ਤੈਂਡਾ ਵਤਨ 'ਸਚ-ਖੰਡ' ਏ, ਕਿਉਂ ਫਸਨੀ ਏਂ ਜਮ ਜਾਲੇ ? ਓ ਪ੍ਰਦੇਸੀ-ਜਿੰਦੇ, ਲਭ ਲਭ ਓਹਨੂੰ ਸੱਚੇ ਸਾਹਬ ਨੂੰ ਜੋ ਮਨ-ਵਸੈ, ਪਰ ਬਿਖੈ-ਬਨ ਵਿਚ ਕੀਕਣ ਲੱਭੇ!

ਮਛੁਲੀ ਵਿਛੁਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ॥

ਸੰਸਾਰੁ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ॥ (ਅੰਗ ੪੩੯)

ਓਏ ਥੋੜੇ ਜੇਹੇ ਕੂਲੇ-ਕੀੜੇ ਨੂੰ ਖਾਣ ਲਈ, ਓਏ ਮਾਸ ਦੀ ਬੋਟੀ ਨੂੰ ਖਾਂਦੀ ਖਾਂਦੀ, ਨੀ ਜਿੰਦੇ, ਤੂੰ ਮਛੀ ਵਾਂਗ, ਆਪ ਕਾਂਟੇ ਵਿਚ ਫਸ ਗਈ ਤੇ ਜਲ ਤੋਂ ਨਿਕਲ ਨੈਣ ਨੀਰ-ਭਰ ਰੋਈ। ਓਏ ਭੁੱਲੜ ਜਿੰਦੇ, ਛੱਡ ਬਿਖੈ-ਬਨ ਦੇ ਕਾਂਟੇ।

ਨਦੀਆ ਵਾਹੁ ਵਿਛੁੰਨਿਆ ਮੇਲਾ ਸੰਜੋਗੀ ਰਾਮ॥

ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ॥ (ਅੰਗ ੪੩੯)

ਓ ਹੇਮ-ਕੂੰਟ ਤੋਂ ਵਿਛੜੀਓ, ਨੂਰ-ਨਦੀਓ, ਤੁਸੀਂ ਵਿਛੜ ਗਈਆਂ, ਉੜ੍ਹਾਂ ਛੱਡ ਡੂੰਘਾਣਾਂ ਵਲ ਟੁਰ ਪਈਆਂ, ਨਦੀ-ਨਾਵ ਸੰਜੋਗੀ ਮੇਲਾ, ਹਾਏ ਡੂੰਘ

---

* ਕਾਲੇ ਹਿਰਨ ਤੋਂ ਭਾਵ ਹੀਰਾ ਹਰਨ ਹੈ, ਮਾਦਾ ਹਰਨ ਨਹੀਂ।

ਵਿਛੋਰੜੇ, ਹਾਏ ਲਮੜੇ-ਪੈਂਡੇ, ਹਾਏ ਵਡੜੀਆਂ ਵਿਥਾਂ! ਓਏ ਓਏ ਓਏ ਜੁਗਾਂ ਦੇ ਫੇਰ, ਜੁਗਾਂ ਦੀਆਂ ਚੌਕੀਆਂ, ਜੁਗਾਂ ਦੇ ਜੁਗਾਂਤਰੇ, ਓਏ ਲੰਮੇ ਸਲੰਮੜੇ ਕਾਲ ਪੈਂਡੇ ਅਮੁਕਣੇਂ ਆ ਗਏ, ਕੁਵਾਟੜੀਆਂ, ਕੀਕਣ ਮੁੜਾਂ ਨਿਜ-ਘਰ : ਭਰੇ ਮਾਨਸਰੋਵਰ ਵਲ ਜੈਂਤੋ ਵਿਛੜੀਆਂ! ਨੀ ਮੈਂਡੀ ਜਮਨਾ ਨਦੀਏ, ਓਏ ਗੰਗਾ-ਵਿਛੜੀਏ, ਮੇਲਾ ਸੰਜੋਗੀ-ਜੇ 'ਕਰਮ' ਖੁਲ੍ਹਿਆ ਤਾਂ ਹੁਣ ਮੇਲੇ ਨਹੀਂ ਤਾਂ ਸਦਾ ਹੀ ਵਿਛੋੜੇ। ਓਏ ਲੰਮ ਸਲੰਮੇ ਜੁਗ ਤੇ ਰਸਾਂ-ਕਸਾਂ ਦੇ ਅਸਗਾਹ ਅਤਲ ਰਸਾਤਲ—ਓਏ ਵਿਸ ਭਰੇ ਜਗ, ਉਤੋਂ ਮਿਠੇ ਵਿਚੋਂ 'ਨੀਲ ਕੰਠ' ('ਨੀਲਕੰਠ ਨਰ ਹਰ ਨਾਰਾਇਣ' ਪਾ: ੧੦) ਵਾਲੇ! ਕਰਨ ਓਏ ਸ਼ਿਵਾਂ ਦਾ ਕੰਠ ਸਾੜਨ ਵਾਲੇ ਮਟਕੇ! ਪਰ ਏਹ ਕਾਲ ਦਾ ਵਿਸ਼ ਰੂਪ ਜਾਣਦੇ ਨੇ ਓਹ ਜਿਹਨਾਂ ਅੰਮ੍ਰਿਤ ਰਸ ਚਾਖ ਅਕਾਲ-ਮੰਡਲ ਵਿਚ ਫੇਰਾ ਪਾਇਆ—'ਕੋਈ ਜਾਣੈ ਜੋਗੀ ਰਾਮ!' ਓ ਚਿਰੀ ਵਿਛੁੰਨੜੀ-ਜਿੰਦੇ, ਏਨ੍ਹਾਂ ਹੇਠਲੀਆਂ ਰੋੜ੍ਹਾਂ ਵਲ 'ਹੇਮ-ਕੁੰਟ' ਨਹੀਓਂ! ਓ ਬਿਖੈ-ਬਨ ਫਾਥੀ ਜਿੰਦੇ, ਇਥੇ ਅੰਮ੍ਰਿਤ-ਫਲ ਨਹੀਓਂ! ਓ ਫੁਲੜ-ਫਟਕਣੀ ਜਿੰਦੇ!!

ਓ ਬਿਖੈ-ਬਨ ਛਾਡ ਅੱਜ ਆ ਬੈਠੀ ਘਰ, ਪਰ ਪਤੀ ਬਾਹਰ! "ਘਰਿ ਆਪਨੜੈ ਖੜੀ ਤਕਾ ਮੈਂ ਮਨਿ ਚਾਉ ਘਨੇਰਾ ਰਾਮ॥" ਚਾਉ ਘਣੇਰਾ ਪਰ ਓਹ ਸੋਹਣਾ ਅੱਖਾਂ ਤੋਂ ਓਹਲੇ, ਕਿਧਰੇ ਬੈਠਾ ਦੂਰ, ਸਤ-ਰੰਗੀ ਪੀਘਾਂ ਹੂਟਦਾ। ਤੇ ਮੈਂ ਨਿਮਾਣੀ ਹੇਠ, ਨੀਝਾਂ ਲਾਂਵਦੀ। ਓਏ ਹੇਠੋਂ ਓ ਨਹੀਂ ਭਾਸਦਾ, ਅੱਜ ਅਟਾਰੀ ਚੜ੍ਹ ਆਈ, ਓਏ ਮੁਮਟੀ 'ਤੇ ਚੜ੍ਹ ਆਖਾਂ:—

ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ॥
ਰੰਗਿ ਰਲੀਆ ਮਾਣਹੁ ਮੇਰੇ ਪਿਆਰੇ ਹਰਿ ਕਿਰਪਾ ਕਰੇ॥.......
ਪਿਰ ਰਤਿਅੜੇ ਮੈਡੇ ਲੋਇਣ, ਮੇਰੇ ਪਿਆਰੇ, ਚਾਤ੍ਰਿਕ ਬੂੰਦ ਜਿਵੈ॥.......
ਤਨਿ ਬਿਰਹੁ ਜਗਾਵੈ, ਮੇਰੇ ਪਿਆਰੇ, ਨੀਦ ਨ ਪਵੈ ਕਿਵੈ॥
ਪਿਰ ਬਾਝੜਿਅਹੁ, ਮੇਰੇ ਪਿਆਰੇ, ਆਂਗਣਿ ਧੂੜਿ ਲੁਤੇ॥
ਮਨਿ ਆਸ ਉਡੀਣੀ ਮੇਰੇ ਪਿਆਰੇ ਦੁਇ ਨੈਨ ਜੁਤੇ॥ (ਅੰਗ ੪੫੨)

ਓਏ ਅੱਜ ਪ੍ਰਦੇਸ ਤੋਂ ਮੁੜ ਆਈ ਜਿੰਦੜੀ, ਘਰ ਬੈਠੀ—ਨਹੀਂ ਨਹੀਂ ਮੁਮਟੀ ਤੇ ਚੜ੍ਹ ਬੈਠੀ, ਦੁਏ ਨੈਣ-ਜੁਤੇ, ਅਖਾਂ ਓਸ ਵਿਚ, ਓਸ ਚਿਰੀ-ਵਿਛੁਨੜੇ ਵਿਚ, ਓਸ ਲਾਲਣ, ਓਸ ਢੋਲਣ, ਓਸ ਮਾਹੀ ਵਿਚ।

ਹਾਂ ਅਜ ਚੜ੍ਹ ਬੈਠੀ ਆਸ-ਅਟਾਰੀ, ਸੁਰਤੀ-ਟੀਸੀ! ਪਰ ਪਿਰ ਦੂਰ, ਅੱਖੋਂ ਓਹਲੇ!!

(੧੨)

'ਮੈ ਮਨਿ ਵਡੀ ਆਸ ਹਰੇ ਕਿਉ ਕਰਿ ਹਰਿ ਦਰਸਨੁ ਪਾਵਾ॥' ਹਾਂ ਕਿਉਂ

ਕਰ ਦਰਸਨ ਪਾਵਾਂ ? ਗੁਣ ਆਚਾਰ ਚਜ ਨਹੀਂ ਕੋਈ ਕਿਉਂਕਰ ਕੰਤ ਪਿਆਰੀ ਹੋਵਾਂ ? "ਨਾ ਮੈ ਰੂਪੁ ਨ ਬੰਕੇ ਨੈਣਾ ਨਾ ਕੁਲ ਢੰਗੁ, ਨ ਮੀਠੇ ਬੈਣਾ॥" ਔਗਣਾਂ ਦੀ ਮੈਂ ਭਰੀਆਂ, ਕੋਈ ਗੁਣ ਨਾ ਗੁਰੂ ਜੀ ਵਿਚ ਮੇਰੇ। ਮੈਂ ਮੁਗਧ ਅਵਗਣ-ਗੁਧੀ—

ਮੈਂ ਅਵਗਣ ਭਰਪੂਰਿ ਸਰੀਰੇ॥
ਹਉ ਕਿਉ ਕਰਿ ਮਿਲਾ ਅਪਣੇ ਪ੍ਰੀਤਮ ਪੂਰੇ॥
ਜਿਨਿ ਗੁਣਵੰਤੀ ਮੇਰਾ ਪ੍ਰੀਤਮੁ ਪਾਇਆ॥
ਸੇ ਮੈ ਗੁਣ ਨਾਹੀ ਹਉ ਕਿਉ ਮਿਲਾ ਮੇਰੀ ਮਾਇਆ॥ (ਅੰਗ ੫੬੧)
ਸੇਜ ਏਕ ਏਕੋ ਪ੍ਰਭੁ ਠਾਕੁਰੁ। (ਅੰਗ ੫੬੦)

ਹਾਂ, ਕੀਕਣ ਮਿਲਾਂ ਮੇਰੀ ਅੰਮੜੀਏ, ਮੈਂ ਗੁਣ-ਹੀਣ, ਅਵਗਣ ਭਰੀ। ਭਾਵੇਂ ਸੇਜ ਏਕ ਪਰ ਮੈਂ ਤੇ ਸੈਂਕੜੇ ਕੋਹਾਂ ਦੂਰ। ਉਹ ਸੋਹਣਾ ਸੇਜ ਛੱਡ ਕੇ ਕਿਧਰੇ ਟੁਰ ਗਿਆ, ਤੇ ਮੈਂ ਹਿਰਦੇ-ਮੰਦਰ ਚੜ੍ਹ ਤਾਂਘਦੀ, ਤਾਂਘਦੀ, ਤਾਂਘਦੀ...ਮੈਂ ਉਡੀਨੀ, ਉਡੀਨੀ, ਉਡੀਨੀ ...... ਮੈਂ ਤਰਸਦੀ, ਤਰਸਦੀ, ਤਰਸਦੀ—

ਦਹ ਦਿਸ ਛਤ੍ਰ ਮੇਘ ਘਟਾ ਘਟ॥
ਦਾਮਨਿ ਚਮਕਿ ਡਰਾਇਓ॥
ਸੇਜ ਇਕੇਲੀ ਨੀਦ ਨਹੁ ਨੈਨਹ॥
ਪਿਰੁ ਪਰਦੇਸਿ ਸਿਧਾਇਓ॥ ੧॥
ਹੁਣਿ ਨਹੀ ਸੰਦੇਸਰੋ ਮਾਇਓ॥
ਏਕੁ ਕੋਸਰੋ ਸਿਧਿ ਕਰਤ ਲਾਲੁ
ਤਬ ਚਤੁਰ ਪਾਤਰੋ ਆਇਓ॥ ਰਹਾਓ॥
ਮੰਦਰਿ ਚਰਿ ਕੈ ਪੰਥੁ ਨਿਹਾਰਉ॥
ਨੈਨ ਨੀਰਿ ਭਰਿ ਆਇਓ॥ ੨॥
ਹਉ ਹਉ ਭੀਤਿ ਭਇਓ ਹੈ ਬੀਚੋ॥
ਸੁਨਤ ਦੇਸਿ ਨਿਕਟਾਇਓ॥
ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥ (ਅੰਗ ੬੨੪)

ਓਏ ਇਕ ਮੈਂ ਕੱਲੀ, ਮੈਂਡੀ ਸੇਜ ਇਕੇਲੀ, ਤੇ ਉਪਰ ਅਵਿਦਿਆ ਦੇ ਊਣਵ ਬੱਦਲ, ਡਿਗ ਡਿਗ ਪੈਂਦੇ ਤੇ ਪਰਬਤਾਂ ਨੂੰ ਕੱਛਾਂ ਵਿਚ ਵਲ੍ਹੇਟਦੇ, ਦੂਜੇ ਬਿਜਲੀ ਕਟਾਰੀ ਵਾਂਗ ਕਟਦੀ ਬਿਰਹੋਂ ਕਟਾਰੀ, ਅਗਿਆਨ ਵਿਚ ਗਿਆਨ ਦੀ ਬਿਸਮੇਕ ਚਮਕ, ਜਿਵੇਂ ਮਿਟੀ ਵਿਚ ਪਿਆ ਚਮਕਦਾ ਲਾਲ, ਪਰ ਘੂਰਦਾ ਡਰਾਵਣਾ, ਤੀਜਾ ਨਾ ਕੋਈ ਉਘ ਸੁਘ, ਨਾ ਚਿਠੀ ਨਾ ਪੱਤਰ। ਨੀ ਮੇਰੀ ਅੰਮਾ, ਓ ਮਾਇਆ ਛਾਇਆ! ਕਦੀ ਪਰਾਣ ਪਿਆਰੇ ਵਿਛੜਦੇ ਸਨ ਤਾਂ ਇਕ ਇਕ ਕੋਹ ਤੋਂ ਚਾਰ

ਚਾਰ ਚੀਰੀਆਂ, ਚਿਠੀਆਂ ਘਲਦੇ ਸਨ ਤੇ ਹੁਣ-ਚੁਪ-ਗੜੁੱਪ। ਓਏ ਮੈਂ ਬਾਵਰੀ ਹਿਰਦੇ ਮੰਦਰ, ਸੁਰਤੀ ਦੀ ਅਟਾਰੀ ਚੜ੍ਹ, ਰਾਹ ਤਕਦੀ, ਆਪਣੇ ਪ੍ਰਾਣ ਪਿਆਰੇ ਦੀ ਕਨਸੋ ਲੈਂਦੀ, ਪਰ ਓਹ ਅੱਜ ਨਹੀਂ ਲਭਦੇ, ਨਹੀਂ ਲਭਦੇ, ਨਹੀਂ ਲਭਦੇ। ਹਾਏ ਅੱਖਾਂ ਵਿਚ, ਅਥਰੂਆਂ ਦੀ ਗੰਗਾ ਤੇ ਕੰਠ ਵਿਚ ਗੱਚ ਤੇ ਹਿਰਦੇ ਵਿਚ ਹਾਵੇ ਤੇ ਭੁਬਾਂ ਵਾਲੇ ਵੈਣ, ਓ ਨਹੀਂ ਆਂਵਦਾ, ਨਹੀਂ ਆਂਵਦਾ, ਨਹੀਂ ਦਿਸਦਾ।......... ਸੁਣਦੀ ਹਾਂ ਕਿਧਰੇ ਨੇੜ ਹੀ ਨੇ। ਪਰ ਪਤਲੀ ਤਿਤਰੀ ਦੇ ਫੰਗ ਵਾਂਗ ਭਾਵੇਂ ਨੇੜੇ ਤੇ ਕੋਲ, ਪਰ ਫਿਰ ਵੀ ਹਨ ਦੂਰ। ਓਏ ਵਿਚ ਹਉਮੈ ਦੀ ਬੱਜਰ ਕੰਧ, ਵਿਚ ਹਉਮੈ ਦੀਆਂ ਖਿੜਕੀਆਂ ਭਿੱਚ ਬੰਦ। ਓ ਹਾੜਾ, ਨਹੀਂ ਅਜਾਂ ਦਿਨ ਚੜ੍ਹਿਆ ਸੁਹਾਵੜਾ। ਓਏ ਸਿੱਕਾਂ ਤੇ ਤਰਲੇ, ਹਾਵੇ ਤੇ ਹਿਚਕੀਆਂ, ਬਿਰਹੋਂ ਦੇ ਘਟਾ-ਟੋਪ ਬਦਲ ਤੇ ਵਿਚ ਬਿਜਲੀ ਦੇ ਹਿਕ-ਚੀਰਵੇਂ ਥਰੁਕੰਬੇ।

ਸਿੱਕ ਅੰਕ ਸਮਾਪਤੰ।

## ਨਾਮ !

# ਸੁਣਿਐ ਤੇ ਮੰਨਿਐ

(ਸੰਖੇਪ)

ਸਿਕਾਂ-ਸਕੇਂਦੀ ਜਿੰਦੜੀ ਨੂੰ ਚਾਉ ਟੀਸੀ 'ਤੇ ਇਕ ਓਪਰੀ ਉਪਰੋਂ-ਲਥੀ ਸਾਥਣ ਆ ਮਿਲਦੀ ਏ! ਏ 'ਨਾਮ'-ਪਰੀ ਏ ਤੇ ਸਿਕਦੀ ਨੂੰ ਗਲ ਲਾ ਸਚ-ਖੰਡ ਵਲ ਲੈ ਜਾਂਦੀ ਏ। ਸਚ-ਖੰਡ ਨੂੰ ਅਸਾਂ ਇਥੇ ਕਿਧਰੇ 'ਉਪਰ' (Transcendent) ਕਰਕੇ ਆਖਿਆ, ਪਰ ਏਹ ਸਾਥੋਂ ਬਾਹਰ ਨਹੀਂ, ਸਗੋਂ ਅੰਤਰਗਤ (Immanent) ਹੈ—ਪਰ ਆਤਮਕ-ਮੰਡਲ 'ਤੇ ਅਪੜ ਕੇ ਸਭ ਅਲੰਕਾਰ ਪਿਛੇ ਰਹਿ ਜਾਂਦੇ ਨੇ, ਜੇ 'ਉਪਰ' ਆਖੋ ਤਾਂ ਵੀ ਨਹੀਂ ਢੁੱਕਦਾ, ਕਿਉਂਕਿ ਕੀ ਓਹ ਅੰਦਰ ਨਹੀਂ ? ਪਰ ਜੇ ਅੰਦਰ ਆਖੀਐ ਤਾਂ ਵੀ ਨਹੀਂ ਢੱਕਦਾ, ਕੀ ਓਹ 'ਉਪਰ' ਨਹੀ—ਓਹ ਉਤੇ-ਤਲੇ, ਅੰਦਰ-ਬਾਹਰ ਹਰ ਥਾਂ ਹੈ, ਪਰ ਓਹਦਾ ਸਚ-ਖੰਡ ਕੋਈ ਥਾਂ ਨਹੀਂ ਏਹ ਆਕਾਰ-ਰਹਿਤ 'ਨਿਰੰਕਾਰ' ਏ ?

ਪਰ ਏਹ ਕੋਈ ਮਨੋਕਲਪਤ ਹੋਂਦ ਨਹੀ, ਇਹ ਹੈ ਹੈ, ਜਦ ਏਹ ਧੁਨੀ ਆਂਵਦੀ ਏ, ਤਾਂ ਏਹ ਅੱਗ-ਬਿਗੋਲੇ ਵਾਂਙ ਅੰਦਰੋਂ ਉਠਦੀ ਹੈ, ਪਹਿਲੋਂ ਨਿਕੀ ਵਾ-ਬੁੱਲੀ, ਫਿਰ ਝਖੜ, ਫਿਰ ਤ੍ਰਿਭਵਣ-ਸਮਾਈ-ਥਰ-ਕੰਬਣੀ! ਏਹ ਹਿਰਦੇ ਮੰਡਲ ਵਿਚ ਰੁਣ-ਝੁਣ ਕਰਦੀ ਆਂਵਦੀ ਏ ਮਾਨੋਂ ਕੰਨ ਵਿਚ 'ਬੀਨ' ਵਜਾ ਰਹੀ ਏ ਪਰ ਏਸ ਨੂੰ ਬਾਹਰਲੇ-ਕੰਨ ਨਹੀਂ—ਅਨਭਵੀ ਕੰਨ ਸੁਣਦੇ ਨੇ! 'ਰੁਣ-ਝੁਣ' ਉਸ ਸੁਰਤੀ-ਕੰਨ ਨਾਲ ਸੁਣੀ ਧੁਨੀ ਦਾ ਚਿੰਨ੍ਹ ਹੈ!

'ਸੁਣਿਐ'—ਕੀ ਸੁਣੀਏ ? ਇਸ ਅਗੰਮਵੀ ਰੁਣ ਝੁਣ ਨੂੰ। 'ਮੰਨਿਐ' ਕੀ ਮੰਨੀਏ ? ਇਸ ਵਾਸਤਵਿਕ-ਧੁਨੀ ਨੂੰ! 'ਟੁਰੀਏ' ਕੀਕਣ ਟੁਰੀਏ ? ਏਸ ਦੇ ਦਸੇ ਰਾਹ 'ਤੇ—ਫਿਰ ਭੁੱਲ ਭਲੱਈਆਂ ਨਹੀਂ, ਕਵਾਟੜੀਆਂ ਨਹੀਂ, ਪ੍ਰਗਟ ਪੈਂਡੇ ਨੇਂ!

'ਸ਼ਬਦ-ਸਚੀ-ਟਕਸਾਲ' ਵਿਚ 'ਨਾਮ' ਬਣਦਾ ਤੇ ਪਕਦਾ ਹੈ!

ਏਸ ਰਾਹ ਵਿਚ ਪਵੜੀਆਂ ਨੇ ਪਤ-ਪਵੜੀਆਂ, ਬਸ ਏਨ੍ਹਾਂ ਉਪਰ ਚੜ੍ਹਦੀਆਂ ਵਧ-ਵਧਦੀਆਂ ਪ੍ਰਕਾਸ਼-ਚਕਰੀਆਂ, ਤੇ ਸਰਬ-ਸਮੇਟਵੀਆਂ ਸੋਝੀਆਂ ਦਾ ਇਨ੍ਹਾਂ ਅੰਕਾਂ ਵਿਚ ਵਰਨਣ ਏ!

## ‘ਸ਼ਬਦ ਸਚੀ-ਟਕਸਾਲ’

### ਮੂਰਤੀ !

ਏਸ ਮੂਰਤੀ ਵਿਚ ਅਰਸ਼ੀ ‘ਸੁਨਿਆਰੇ’ (The Divine Moulder) ਦੀ ਦੁਕਾਨ ਦਸੀ ਗਈ ਹੈ ਤੇ ਉਥੇ ਦੇ ਵਰਤੇ ਗਏ ਹਥਿਆਰ : ‘ਜਤ’—ਪਹਾਰਾ,

‘ਧੀਰਜ’—ਸੁਨਿਆਰ,
ਅਹਿਰਣ-‘ਮਤ’
‘ਵੇਦ’-ਹਥਿਆਰ,
‘ਭਉ’-ਖਲਾ
ਅਗਨਿ ‘ਤਪਤਾਉ’,
ਭਾਂਡਾ-ਭਾਉ

ਇਹ ਸਭ ਕੁਝ ਹੈ, ਪਰ ਜਦ ਤੋੜੀ ਨਦਰੀ ਦੀ ਮੇਹਰ ‘ਨਦਰ’ (Grace) ਨਾ ਆਵੇ ਤਦ ਤੋੜੀ ਏਸ ਮਾਰਗ ਵਿਚ ਚਾਨਣਾ ਨਹੀਂ ਹੋਂਦਾ!

ਉਂਜ ਤਾਂ ਭਾਵੇਂ ਨਦਰੀ ਦੀ ਕੋਈ ਸ਼ਕਲ ਨਹੀਂ, ਪਰ ਮੂਰਤੀ ਵਿਚ ਗੁਰੂ-ਬਾਬਾ ਜੀ ਨੂੰ ਇਕ ਬਾਰੀ ਵਿਚ ਬਿਠਾ ਕੇ ਦੱਸਿਆ ਹੈ, ਜੇ ਉਨ੍ਹਾਂ ਦੀ ਕਿਰਪਾ ਤੋਂ ਅੰਮ੍ਰਿਤ-ਬੂੰਦਾਂ ਬਰਸਦੀਆਂ ਨੇ ਫੇਰ ‘ਸ਼ਬਦ’ (ਨਾਮ) ਦੀ ਧੁਨੀ ਉੱਪਰ ਉੱਠਦੀ ਹੈ-ਇਥੇ ਅਪੜ ਕੇ ‘ਵਿਸਮਾਦ’ ਹੈ Trans-figuration—ਸਚੇ ਦੀ ਸਾਚੀ ਕਾਰ!! ਨਦਰੀ ਨਦਰਿ-ਨਿਹਾਲ!!!

੧ੴ ਸਤਿਗੁਰ ਪ੍ਰਸਾਦਿ॥

# ਵਾਹ ਵਾਹ ਸ਼ਬਦ-ਸਚੀ ਟਕਸਾਲ!!

## ੧.

ਮੈਂਡੀ ਨਿਮਾਣੀ-ਜਿੰਦੜੀ ਸਿਕ-ਸਕੇਂਦੀ ਸਧਰਾਂ-ਭੁੱਖੀ, ਅੱਜ ਸੁਰਤੀ ਦੀ ਮਧਮ-ਰਸੀ ਫੜ ਕੇ ਸੁਰਤ ਅਟਾਰੀ 'ਤੇ ਆ ਚੜ੍ਹੀ! ਅਪੂਰਨ ਬਿਰਹੋਂ ਦਾ ਚੰਨ ਅੱਜ ਪੂਰਨ ਹੋ ਗਿਆ ਅਤੇ ਲਾਲ ਭਗਵਣਾ ਚੋਲੜਾ ਪਾ ਆਇਆ! ਅਰਸ਼ੋਂ-ਢੱਠੀ ਜਿੰਦੜੀ ਫਿਰ ਕਿਸੇ ਖਿਜ਼ਾ ਕਿਸੇ ਫ਼ਰਸ਼ੀ-ਮੁਨਾਰੇ 'ਤੇ ਜਾ ਡਿੱਗੀ। ਓਹ ਢੂੰਡਦੀ ਕੋਈ ਹੋਰ ਉਸ ਪਰ ਆਦ੍ਰਿਸ਼ਟ ਅਰਸ਼ ਚੁਮਣੀ ਸੀੜ੍ਹੀ! ਓ ਪਿਆਰੂਆ! ਤੂੰ ਪਤਾ ਨਹੀਂ ਕੇੜ੍ਹੇ ਮੰਡਲ ਤੇ ਵਸਨਾਂ ਮੈਂ ਕੁਤਬ-ਮੀਨਾਰ ਉਪਰ ਚੜ੍ਹੀ ਪਰ ਅਜਾਂ ਕੁਤਬ (Pole Star) ਕਈ ਯੋਜਨ, ਸਹੰਸਰ-ਕੋਹ ਉੱਤੇ! ਓਏ ਸਿਕ-ਸਕੇਂਦੀ ਨੂੰ ਹੋਰ ਤਰਸੇਵੇਂ, ਹੋਰ ਬਿਰਹੋਂ-ਤ੍ਰਿੰਜਣ, ਹੋਰ ਬਿਰਹੋਂ ਵੇਧਣ! ਹਾਂ ਅੱਜ, ਅੱਜ ਮੈਂ ਬਿਰਹੋਂ-ਗੁਧੀ ਰਸ-ਗੁਧੇ ਨੂੰ ਢੂੰਢਦੀ। ਓਏ ਮੈਂ ਬਿਲਲਾਉਂਦੀ, ਲੁਛਦੀ, ਕੁਰਲਾਉਂਦੀ:-

'ਬਿਲਲਾਟ ਕਰਹਿ ਬਹੁਤੇਰਿਆ, ਪਿਆਰੇ, ਉਤਰੈ ਨਾਹੀ ਸੂਲ॥'

(ਅੰਗ ੬੪੧)

ਓ ਪਿਆਰੂਆ, ਏਹ ਨਹੀਂਓ ਹਿਸਦਾ, ਹਿਰਦੇ-ਭਾਂਬੜ-ਏਹ ਸਗੋਂ ਮਚਨਾ ਈ ਹੋਰ, ਜਿਤਨੀ ਤੂੰ ਵਧੇਰੇ ਮੈਂ ਤੋਂ ਛੁਪੋ-ਲੁਕੀ ਖੇਡਨਾ ਏਂ! ਉਏ ਤੈਂ ਵਾਸਤੇ ਏਹ 'ਖੇਡਾਂ'-ਪਰ ਮੈਂ ਵਾਸਤੇ ਪਰਲੋ, ਉਏ ਮੁੰਡੀ ਲਥੀ ਲੋਥ ਮੈਂ ਧੁੜਕਦੀ, ਮੈਂ ਫੜਕਦੀ, ਮੈਂ ਤੜਫਦੀ! ਕੀਰਨੇ....ਕੀਰਨੇ....ਕੀਰਨੇ!......ਹਾਵੇ.....ਹਾਵੇ....ਹਾਵੇ! ਸੱਲ.....ਸੱਲ.....ਸੱਲ!......ਸੂਲ.....ਸੂਲ.....ਸੂਲ! ਓ ਖੰਨਿਓਂ ਤਿਖੀ ਬਿਰਹੋ ਕਟਾਰੀ, ਓ ਹਿਰਦੇ-ਚੀਰਣ-ਆਰੀ, ਤੂੰ ਤਿਖੀ ਤੂੰ ਖੁੰਢੀ, ਤੂੰ ਮੰਦੀ ਨਹੀਂ ਨਹੀਂ ਤੂੰ ਚੰਗੀ:-

"ਬਿਰਹੈ ਬੇਧੀ ਸਚਿ ਵਸੀ ਭਾਈ, ਅਧਿਕ ਰਹੀ ਹਰਿ ਨਾਇ॥" ਹਾਂ ਬਿਰਹੋਂ ਖਿੱਚ ਆਈ ਰਤਾ ਕੁ ਨੇੜੇ ਹਰੀ-ਨਾਮ ਪਾਸ—ਕੇੜ੍ਹੇ 'ਹਰਿ ਨਾਮ' ਪਾਸ ? ਹਾਂ ਕੇੜ੍ਹੇ....ਓਹ ਜਦ ਆਵੇਗਾ ਤਾਂ ਆਪੇ ਦੱਸੂ!

ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ, ਸੋ ਤਨੁ ਜਾਣੁ ਮਸਾਨੁ॥

(ਅੰਗ ੧੩੭੯)

ਹਾਂ ਬਿਰਹੋਂ ਦੀ 'ਅਗਨੀ', ਬਿਰਹੋਂ ਦਾ ਤਪ, ਬਿਰਹੋਂ ਦਾ ਤਾਉ—ਤੇ ਉਹਦੇ ਭੈ, 'ਧਾਣਕ-ਰੂਪ' ਦਾ ਡਰ (ਵੇਖੋ ਪਿਛਲਾ ਸਿੱਕ ਡਰਾਵਣਾ-ਰੂਪ ਵਾਹਿਗੁਰੂ ਦਾ)

ਹਾਂ ਓਸ ਮਿਠੜੇ ਦਾ ਕਰੜਾ-ਡਰ, ਧਰਮ-ਰਾਜ ਦਾ ਯਮਰਾਜੀ-ਰੂਪ ਘੂਰਵਾਂ, ਆਪਣੇ ਕੀਤੇ ਤੋਂ ਆਪੇ ਡਰਣਾ, ਪਸ਼ਚਾਤਾਪ (Repentance), ਉਹਦੇ ਅਟੱਲ ਨਿਯਮਾਂ ਦਾ ਡਰ, ਖੌਫ਼ ਤੇ ਹੈਬਤ:

**'ਭਉ ਖਲਾ, ਅਗਨਿ ਤਪ ਤਾਉ!'** (ਜਪੁ ਜੀ)

ਵਾਹ ਵਾਹ ਭਉ-ਖਲਾ ਸਿਕ ਸਾੜਦੀਆਂ, ਵਾਹ ਵਾਹ ਅਗਨੀ ਤਪ ਤਾਉ, ਪਸ਼ਚਾਤਾਪ ਦੀ ਅਗਨੀ, ਆਪਣੀ-ਆਪੇ ਅਗੇ ਸ਼ਰਮ।

੨.

ਓਏ 'ਭੈ' ਦੀਆਂ ਅੱਖ ਵਿਚ ਸਲਾਈਆਂ, ਗਵਾਚੀ ਜੋਤਨਾ ਮੁੜ ਸਿਆਣੇ ਦੀ! ਤੇ ਵਾਹਿਗੁਰੂ ਪਿਆਰ ਦੇ ਵੰਨ-ਸੁਵੰਨੇ ਕੱਪੜੇ, ਸੂਹੇ-ਲਾਲ ਪੀਲੜੇ, ਚਾਵਾਂ ਦੇ ਰਾਗ ਮਲ੍ਹਾਰ, ਵਧਦੀ-ਪ੍ਰੀਤ ਦੇ ਅਗਾਂਹ-ਵਧਦੇ ਡਲ੍ਹਕਦੇ ਜਵਾਰਭਾਟੇ, ਹਿਕ-ਚੀਰਣ ਵਾਲੀਆਂ ਹਿਰਦੇ-ਉਮੰਗਾਂ, ਮੀਨ-ਜਲ ਵਾਲਾ ਅਥੱਕ-ਪਿਆਰ, ਭੌਰੇ ਤੇ ਫੁੱਲ ਵਾਲੀ ਉਡਦੀ-ਪ੍ਰੀਤ, ਭੰਬਟ ਤੇ ਬਲਦੀ ਜੋਤ ਵਾਲਾ ਬਿਰਹੋਂ-ਸਾੜੂ ਭੜਮੱਚਾ, ਹਾਂ ਲੱਟ ਲੱਟ ਕਰਦਾ ਸ਼ੋਅਲਾ, ਚਕਵੀ ਤੇ ਸੂਰਜ ਵਾਲਾ ਖੇੜੂ-ਪਿਆਰ, ਦੁੱਧ ਪਾਣੀ ਵਾਲਾ ਇਕ-ਰੁਖ਼ਾ ਪਿਆਰ-ਆਪ ਬਲਣਾ ਤੇ ਦੂਜੇ ਨੂੰ ਪਾਲਣਾ, ਹਾਂ ਮੱਘ-ਮੱਘ ਕਰਦੀ, ਲੱਟ ਲੱਟ ਕਰਦੀ, ਪਿਆਰ ਦੀ ਚੌਮੁੱਖੀ ਜਵਾਲਾ-ਮੁਖੀ! ਓ ਜਿੰਦੇ, ਏਹ ਹੁਣ ਨੇ ਤੈਂਡੇ ਸੱਤ-ਰੰਗੀ ਵੇਸ (Rainbow-Lued Lore) ਓਏ ਤੈਂਡੇ ਸਹਜੜੇ-ਸੀਗਾਰ:-

ਭੈ ਕੀਆ ਦੇਹਿ ਸਲਾਈਆ ਨੈਣੀ<br>
ਭਾਵ ਕਾ ਕਰਿ ਸੀਗਾਰੋ॥<br>
ਤਾ ਸੋਹਾਗਣਿ ਜਾਣੀਐ<br>
ਲਾਗੀ ਜਾ ਸਹੁ ਧਰੇ ਪਿਆਰੋ॥ (ਅੰਗ ੭੨੨)

ਮੈਂਡੀਏ ਜਿੰਦੇ! ਛੱਡ ਨੀ ਲਬ-ਲੋਭ ਦੇ ਲਿਬੇ-ਚੋਲਣੇ, ਤੇ ਪਾ ਕੰਤ-ਭਾਵਣਾ ਸੁੱਚਾ ਸ਼ਰਧਾ-ਚੋਲੜਾ! ਪਿਆਰੁਏ ਦੀ ਪਿਆਰੀ-ਪ੍ਰੀਤ, ਰਸ-ਰਸੀਅੜੇ ਦੀ ਰਸ ਭਰੀ ਪ੍ਰੀਤ, ਲਾਲਨ ਦੀ ਲਾਲ ਗੁਲਾਲ ਪ੍ਰੀਤ! ਓ ਕਸੁੰਭਾ ਵਣਜਣ ਵਾਲੀਏ ਜਿੰਦੇ, ਅੱਜ ਮਜੀਠ ਦਾ ਖਰਾ-ਸੌਦਾ ਕਰ! ਹਾਂ ਪ੍ਰੀਤਵਾਨ ਦਾ ਪ੍ਰੀਤੀ-ਭੋਜਨ, ਪ੍ਰੀਤਵਾਨ ਦਾ ਪ੍ਰੀਤ ਸਵਾਗਤ, "ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ!" ਹਾਂ, ਹੋਰਾਂ ਤੋਂ ਬਹੁੰ ਸਵੇਰੇ ਉਠ, ਤੇ ਪ੍ਰਭਾਤੇ ਨਾਮ ਧਿਆ, ਓਈ ਵਤਰ ਦਾ ਵੇਲਾ, ਓਈ ਅੰਮ੍ਰਿਤ ਵੰਡਣ ਦਾ ਵੇਲਾ, ਓਈ ਅੰਮ੍ਰਿਤ ਵੇਲਾ "ਪ੍ਰਾਤਹਕਾਲਿ ਹਰਿ ਨਾਮ ਉਚਾਰੀ!" ਉਠ ਨੀ ਸੇਤਲ ਜਿੰਦੇ ਉਠ, ਤੇ ਪ੍ਰੀਤਵਾਨ ਨੂੰ ਪ੍ਰੀਤੀ-ਭੋਜਨ 'ਤੇ ਸਦ! "ਫਰੀਦਾ ਪਿਛਲ ਰਾਤਿ ਨ ਜਾਗਿਓਹਿ, ਜੀਵਦੜੋ ਮੋਇਓਹਿ॥" "ਪਿਛਹੁ ਰਾਤੀ ਸਦੜਾ, ਨਾਮੁ ਖਸਮ ਕਾ ਲੇਹਿ॥"

ਨੀ ਪ੍ਰੀਤਵਾਨ ਜਿੰਦੇ, ਨਿਸ ਬਾਸਰ ਜੇ ਤੂੰ ਓਹਨੂੰ ਅਰਾਧੇਂਗੀ, ਤਾਂ ਉਹ

ਚਾਈਆ, ਤੈਂ ਅੰਦਰ ਵੀ ਚਾਉ ਦੇ ਪੰਜੇ ਲਾਏਗਾ। "ਚਉਥੈ ਪਹਰਿ ਸਬਾਹ ਕੈ ਸੁਰਤਿਆਂ ਉਪਜੈ ਚਾਉ!" ਨਾ ਚਾਉ-ਭਰੀ ਜਿੰਦੜੀਏ, ਏਨਾਂ ਚਾਵਾਂ ਵਿਚ ਤੈਂਡੀ ਸਿਥਲਤਾ ਪਿਘਲੇਗੀ, ਤੇ ਤੂੰ ਕਾਫੂਰ ਬਣ ਕੇ ਉਡੇਂਗੀ:-

ਭਾਂਡਾ 'ਭਾਉ' ਅੰਮ੍ਰਿਤੁ ਤਿਤੁ ਢਾਲਿ॥ (ਜਪੁ ਜੀ)

ਵਾਹ ਵਾਹ ਵੇ ਭਾਉ ਦੀ ਹਿਰਦੇ-ਕਟੋਰੀਏ! ਵਾਹ ਵਾਹ ਚਾਉ ਦੇ ਢਾਲਵੇਂ-ਹੂਟੇ! ਵਾਹ ਵਾਹ ਭਾਉ ਦੀਆਂ ਖਿੰਡੀਆਂ ਕਸਤੂਰੀ ਲਪਟਾਂ!!

੩.

ਓ ਅਗਿਆਨੀ ਜਿੰਦੇ! ਓ ਅੰਮ੍ਰਿਤ ਢੂੰਡਦੀਏ ਨਾਰੇ, ਰਤਾ ਕੁ ਆਪਣਾ ਗਰੇਬਾਨ ਤਾਂ ਚੁੱਕ ਕੇ ਵੇਖ। ਓ ਅੰਨ੍ਹੀਏਂ ਜਿੰਦੇ, ਰਤਾ ਕੁ ਟਟੋਲ ਕੇ ਤਾਂ ਵੇਖ, ਤੈਂਡੇ ਨੇੜੇ ਹੋਰ ਕੀ ਏ? ਨੀ ਲਹੂ ਭਖਣੀਏ ਜੋਕੇ, ਰਤਾ ਕੁ ਹੋਰ ਵੱਧ ਤੇ ਵੇਖ, ਲਹੂ ਕੋਲ ਹੋਰ ਕੀ ਏ ? ਧੜਕਦਾ ਦਿਲ! ਨੀ ਰਤ ਚੂਸਣੀਏ ਚਿਚੜੀ! ਪੈਰ ਰਤਾ ਕੁ ਹੋਰ ਡੋਬ ਤੇ ਵੇਖ ਥਣਾਂ ਵਿਚ ਹੋਰ ਕੀ ਏ-ਤੱਤਾ ਤੱਤਾ ਦੁੱਧ! ਨੀ ਜਾਲ-ਭਖਣੀਏ ਮੇਂਡਕੀਏ (ਮੈਂਡਕੀ ਜਾਂ ਡੱਡੀ), ਜਾਲੇ ਨੂੰ ਪਰ੍ਹਾਂ ਕਰ ਕੇ ਵੇਖ, ਇਹਦੇ ਹੇਠ ਕੀ ਏ ? ਆਤਮਾ ਦਾ ਖਿੜਿਆ ਕੌਲ ਫੁੱਲ! ਓ ਮਤਹੀਣ ਜਿੰਦੜੀਏ, ਐਡੇ ਕੋਲ ਤੈਂਡੇ ਭਰੇ ਭੰਡਾਰ, ਪਰ ਤੂੰ ਬਿਖ ਰਸ ਵਿਚ ਰੁਝੀ ਰਹੀ! ਓ ਅੰਨ੍ਹੀਏ ਜਿੰਦੇ, ਗਿਆਨ ਨੇਤਰ ਖੋਲ੍ਹ ਤੇ ਵੇਖ, ਆਪਣੇ ਹਮਸਾਏ, ਕੋਲ ਵਸੇ ਮਾਂ-ਪਿਓ ਜਾਏ-

ਬਿਮਲ ਮਝਾਰਿ ਬਸਸਿ ਨਿਰਮਲ ਜਲ, ਪਦਮਨਿ ਜਾਵਲ ਰੇ॥
ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ॥ ੧॥
ਦਾਦਰ ਤੂ ਕਬਹਿ ਨ ਜਾਨਸਿ ਰੇ॥
ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ॥ ੧॥ ਰਹਾਉ॥
(ਅੰਗ ੯੯੦)

ਉਸੇ ਨਿਰਮਲ-ਜਲ, ਖੀਰ ਸਾਗਰ ਵਿਚ ਵਸਦਾ ਏ ਕਮਲ ਫੁੱਲ ਤੇ ਦੂਜਾ ਧੁੰਧਲਾ ਜਾਲਾ, ਉਹ ਨਿਰਮਲ ਤੇ ਨਿਰਲੇਪ, ਇਹ ਗੰਧਲਾ ਤੇ ਕੋਝਾ ਦੋਵੇਂ ਇਕੱਠੇ ਨੇ, ਉਹ ਸ਼ੁਭ ਗੁਣਾਂ ਵਾਲਾ ਤੇ ਇਹ ਦੋਖੀ-ਸ਼ੁਧਤਾ ਨੂੰ ਲੁਕਾਉਣ ਵਾਲਾ ਜਾਲਾ, ਨੀ ਜਿੰਦੇ ਤੂੰ ਕਮਲ ਫੁੱਲ ਬਣ, ਜਾਲਾਪਣ ਛੱਡ।

ਪਰ ਓਏ ਅਗਿਆਨੜੀ ਜਿੰਦੇ, ਤੂੰ ਡੱਡੂ ਵਾਂਗ ਜਾਲਾ ਭੱਖਦੀ ਏਂ, ਸਤੋਗੁਣ ਛੱਡ, ਤਮੋਗੁਣ ਗ੍ਰਹਿਣ ਕਰਦੀ ਏਂ, ਓਏ ਕਮਲ ਫੁੱਲ ਕੋਲ ਖੜੋਤੀਏ ਜਿੰਦੇ! ਐਡਾ ਸੋਹਣਾ, ਸੁਹੱਪਣ ਦੀ ਖਾਣ। ਓ ਆਤਮ ਨੂਰ ਤੈਂਡੇ ਕੋਲ, ਪਰ ਤੂੰ ਖਾਵੇਂ ਬੂਰ, ਮਲੀਨਤਾ ਦਾ ਬੂਰ! ਓਏ ਜਿੰਦੇ ਅੰਮ੍ਰਿਤ ਤੈਂਡੇ ਕੋਲ ਪਰ ਜਾਲਾ ਖਾਣੀ ਜਿੰਦੇ! ਤੈਂ ਤੋਂ ਉਹ ਕੋਹਾਂ ਦੂਰ! ਖੋਲ੍ਹ ਗਿਆਨ ਨੇਤਰ।

ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ॥ (ਅੰਗ ੯੯੦)

ਓਏ ਦਾਦਰ-ਜਿੰਦੇ! ਵਸੇਂ ਤੂੰ ਨਿਤ ਖੀਰ ਸਾਗਰ, ਅੰਮ੍ਰਿਤ ਕੁੰਡ ਵਿਚ, ਪਰ ਤੂੰ ਨਾ ਜਾਣੇਂ ਭੇਦ, ਬ੍ਰਹਮ ਕਮਲ ਦਾ, ਹਾਂ ਆਤਮ ਰਾਮ ਦਾ। ਪਰ ਉਹਨੂੰ ਮਾਣਦੇ

ਨੇ ਉਹ ਦੂਰੋਂ ਆ ਕੇ ਸ਼ੁੱਧ ਨਿਰਮਲ ਰੂਪ ਭਗਤ ਤੇ ਭਗਤਣੀਆਂ-ਭੌਰੇ ਤੇ ਭੌਰੀਆਂ ਜੋ ਦੂਰੋਂ ਆ ਕੇ ਸੁਗੰਧ ਲਦੀਆਂ ਫੁਲ ਪੰਖੜੀਆਂ, ਆਤਮ ਲਪਟਾਂ ਦਾ ਰਸ ਮਾਣਦੇ ਨੇ। ਓ ਅੰਨ੍ਹੀਏਂ ਜਿੰਦੇ, ਖੋਲ੍ਹ ਬਿਅੰਨ ਨੈਣ!

ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ॥ (ਅੰਗ ੯੯੦)

ਓ ਜੋਤਹੀਣ ਜਿੰਦੇ! ਵੇਖ ਕਮੀਆਂ ਦੇ ਫੁਲ ਕੀਕਣ ਲੱਖਾਂ ਕੋਹਾਂ ਦੂਰ ਖੜ੍ਹੋਤੇ ਚੰਦਰਮਾ ਦੇ ਦਰਸ਼ਨ ਕਰ ਖਿੜ ਜਾਂਦੇ ਨੇ। ਓ ਅਗਿਆਤ ਜਿੰਦੇ! ਆਪਣੇ ਅਨੁਭਵੀ ਨੇਤਰ ਖੋਲ੍ਹ ਤੇ ਇਹ ਗਿਆਨ ਚਾਨਣ ਵੇਖ! ਲਿਵਲੀਨ ਜਿੰਦੇ ਲਿਵ ਲਾ ਕੇ ਵੇਖ!

ਅੰਮ੍ਰਿਤ ਖੰਡਿ ਦੂਧਿ ਮਧੁ ਸੰਚਸਿ ਤੂੰਬਿਨ ਚਾਤੁਰ ਰੇ॥ (ਅੰਗ ੯੯੦)

ਤੂੰ ਅਕ-ਵਰਗੀ ਕੌੜੀ ਜਿੰਦੇ, ਤੂੰ ਆਪਣੀ ਤੂੰਬੇ ਵਰਗੀ ਕੁੜੱਤਣ ਛੱਡ! ਪਰ ਕੀਕਣ ਛੱਡੇਂ। ਕੌੜੇ ਤੂੰਬੇ ਨੂੰ ਸੌ ਅੰਮ੍ਰਿਤ ਦੇ ਛਨੇ ਜੜ੍ਹਾਂ 'ਤੇ ਪਾ ਕੇ ਪਾਲੀਏ, ਫਿਰ ਉਹ ਕੌੜੇ ਦਾ ਕੌੜਾ! ਓਏ ਅਗਿਆਤ ਜਿੰਦੇ, ਸਿਆਣੀ ਬਣ, ਚਾਤਰ ਬਣ ਕੁਝ ਲੱਖ, ਕੁਝ ਸਿੱਖ।

ਅਪਨਾ ਆਪ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤ ਜਿਉ ਰੇ॥

(ਅੰਗ ੯੯੦)

ਓ ਮਨਮੁੱਖ ਜਿੰਦੜੀਏ! ਤੂੰ ਥਣ 'ਤੇ ਵਸ ਕੇ ਲਹੂ ਚੂਸਨੀ ਏਂ! ਤੈਨੂੰ ਦੁੱਧ ਦੀ ਸੋਝੀ ਨਹੀਂ। ਓ ਕਾਗ ਜਿੰਦੇ, ਹੰਸ ਬਣ, ਗਿਆਨ ਚਖਸ਼ੂ ਖੋਲ੍ਹ ਕੇ ਸੁਧਾ ਦੁੱਧ ਪੀ ਹਾਂ ਉਹਨਾਂ ਲਮਕਦੇ ਕਾਮਧੇਨ ਥਣਾਂ ਤੋਂ।

ਨੀ ਅਨਘੜੀਏ ਜਿੰਦੇ, ਆ ਏਸ ਗੁਰਉਪਦੇਸ਼ ਹੇਠ! ਤੈਨੂੰ ਕੁਟਾਂ, ਕੁਟ ਕੁਟ ਕੇ ਖੋਟ ਨਿਖੁਟਾਂ! ਓਏ ਮਤਹੀਣ ਜਿੰਦੇ, ਆਪਣੀ ਮੱਤ ਦਾ ਜੰਦਰਾ ਖੋਲ੍ਹ! ਓਏ ਮਤ-ਸੁਤੀ ਜਿੰਦੇ, ਮੱਤ ਨੂੰ ਰਤਾ ਕੁ ਖੇਚਲ ਦੇ ਤੇ ਜਗਾ! ਓਏ ਸੁੱਤੀ ਜਿੰਦੇ, ਮੱਤ ਦੀ ਸੇਜਾ ਵਿਛਾ ਤਾਂ ਉਤੇ ਗਿਆਨ ਰਾਏ ਆਵੀ ਤੇ ਤੈਨੂੰ ਰਾਵੀ! ਨੀ ਨਿਮਾਣੀ ਜਿੰਦੇ, ਤੂੰ ਹੇਠ ਸੈਂ ਤੇ ਉਹ ਤੈਨੂੰ ਉਤੋਂ ਥਾਪੀ ਦੇ ਸਵਾਰੇ। ਨੀ! ਨੀ!! ਨੀ!!!...ਤੂੰ ਸੁਨਿਆਰ ਦੀ 'ਅਹਿਰਣ' ਬਣ-ਤੇ ਇਹ ਗੁਰਗਿਆਨ, ਵੇਦ ਵਿਚਾਰ, ਬਿਬੇਕ-ਗਿਆਨ, ਤੈਨੂੰ ਹਥੌੜਾ ਬਣ ਕੇ ਭੰਨੇ-

ਅਹਰਣਿ ਮਤੁ ਵੇਦੁ ਹਥਿਆਰ॥ (ਜਪੁ ਜੀ)

ਵਾਹ ਵਾਹ ਵੇਦ-ਵਚਨ ਗੁਰਬਚਨ ਹਥੌੜਾ॥
ਵਾਹ ਵਾਹ ਮੈਂਡੀ ਹੇਠ ਆਈ ਭੰਨ ਸਵਾਰੀ ਜਿੰਦ॥
ਵਾਹ ਵਾਹ ਮਤ ਅਹਰਿਣ ਜਿਸ ਹਿਕ ਰੱਖ ਅਵਿਦਿਆ ਸਿਲ ਤੁੜਾਈ॥
ਵਾਹ ਵਾਹ ਗਿਆਨ ਸੰਵਾਰੀ ਜਿੰਦੜੀ-ਕੱਖ ਦੀ ਬਣੀ ਲੱਖ॥

੪.

ਨੀ ਹਿਕ ਡਾਹਣੀ ਜਿੰਦੇ, ਤੂੰ ਧੰਨ ਧੰਨ! ਤੂੰ ਗਿਆਨ ਰਾਉ ਅੱਗੇ ਹੋ ਲੇਟੀ ਪਰ ਤੈਂਡਾ 'ਪਤੀ' ਬੜਾ ਪਰਖੀਲਾ ਏ। ਜੇ ਤੂੰ ਵੇਂ ਸੁੱਚੀ ਤੇ ਸੱਚੀ, ਤਾਂ ਤੂੰ ਵੇਂ ਕੰਤ

ਪਿਆਰੀ, ਜੇ ਤੂੰ ਵੇਂ ਛੋਹੀ ਮੋਹੀ ਤਾਂ ਤੂੰ ਵੇਂ ਮੋਈ, ਅੱਧਮੋਈ! ਓ ਜਿੰਦੇ, ਜਤ ਸਤ ਦੀ 'ਨੱਥ' ਮੈਂਡੇ ਨਾਥ ਨੂੰ ਆ ਭਾਵੰਦੀ। ਏਸ 'ਨਕੇਲ' ਨਾਲ ਉਹ ਮਾਹੀ ਖਿੱਚਦਾ ਈ ਤੇ ਗਲ ਲਾਉਂਦਾ ਈ। ਨੀ ਅਚਕਚ ਜਿੰਦੇ! ਜਤ ਸੱਤ ਦਾ ਪਹਿਨ ਚੋਲੜਾ ਤੇ ਧੀਰਜ ਧੜੀ ਬੱਧਾ! ਓ ਕਾਮਣ! "ਮਨੁ ਮੋਤੀ ਜੇ ਗਹਿਣਾ ਹੋਵੈ ਪਾਉਣ ਹੋਵੈ ਸੂਤ ਧਾਰੀ॥ ਖਿਮਾ ਸੀਗਾਰ ਕਾਮਣਿ ਤਨਿ ਪਹਰੈ ਰਾਵੈ ਲਾਲ ਪਿਆਰੀ॥" ਓਏ ਹਰ ਦਾ ਕੰਠਹਾਰ ਪਹਿਨਣ ਵਾਲੀਏ ਕਾਮਣ! ਜਤ ਸਤ ਨੂੰ ਫੜ ਤੇ ਦੁੱਖ ਸੁੱਖ ਵਿਚ ਧੀਰਜ ਦੀ ਸੀਤਲ ਗੰਗਾ ਵਿਚ ਨ੍ਹਾ। ਓ ਮਨ ਮੰਦਰ ਨੂੰ ਪਰਜਵਲਤ ਕਰਨ ਵਾਲੀਏ! ਇਹ ਸ਼ਿੰਗਾਰ ਪਹਿਨਣ ਨਾਲ ਉਹ ਲਾਲਣ ਤੈਨੂੰ ਅਵੱਸ਼ ਰਾਵੇਗਾ।

ਓਏ ਜਗਿਆਸੂ ਜਿੰਦੜੀਏ! ਸੁਨਿਆਰਾ ਬਣ, ਸੁੱਚਾ ਸੁਨਿਆਰਾ, ਜਤ ਸਤ ਦੀ ਖੋਲ੍ਹ ਹੱਟੀ ਤੇ ਆਪ ਧੀਰਜ ਸਰੂਪ ਹੋ ਜਾ ਜਿੰਦ-ਘਾੜਾ, ਸੁੱਚਾ ਸੁਨਿਆਰਾ।

**"ਜਤੁ ਪਾਹਾਰਾ ਧੀਰਜੁ ਸੁਨਿਆਰੁ॥"** (ਜਪੁ ਜੀ)

ਵਾਹ! ਵਾਹ!! ਮੈਂਡੇ ਜਤ ਸਤ ਬਾਪੂ ਦਾ ਹੱਟ। ਵਾਹ! ਵਾਹ!! ਨਵੀਨ ਘਾੜਾ ਧੀਰਜ! ਬੀਰਜ!!, ਵਾਹ! ਵਾਹ!! ਘੜ ਘੜੀ ਕੰਚਨ ਜਿੰਦੜੀ!!!

ਓ ਸਖੀ ਸਲੇਹੜੀਓ! ਨੀ ਮੈਂ ਅੱਜ ਪ੍ਰੀਤ ਚੋਲੜਾ ਇਸ ਤਨ ਪਾਇਆ!
ਓ ਸਖੀ ਸਲੇਹੜੀਓ! ਨੀ ਮੈਂ ਅੱਜ ਜਤ ਸੱਤ ਪਲੰਘ ਵੇਹੜੇ ਡਾਹਿਆ!
ਓ ਸਖੀ ਸਲੇਹੜੀਓ! ਨੀ ਮੈਂ ਅੱਜ ਧੀਰਜ ਧੜੀ ਦਾ ਟਿੱਕਾ ਲਾਇਆ!
ਓ ਸਖੀ ਸਲੇਹੜੀਓ! ਨੀ ਮੈਂ ਅੱਜ ਵੇਦ ਵਿਗਸੀ ਮੱਤ ਦਾ ਗਲ ਹਾਰ ਫਿਰਾਇਆ!
ਓ ਸਖੀ ਸਲੇਹੜੀਓ! ਨੀ ਮੈਂ ਅੱਜ ਭਉ ਪਿਆਲਾ ਹਿਰਦੇ ਪਿਲਾਇਆ!
ਓ ਸਖੀ ਸਲੇਹੜੀਓ! ਨੀ ਮੈਂ ਅੱਜ ਤਪ ਤਾਇੜਾ ਚੂੜਾ ਬਾਹੀਂ ਪਾਇਆ!

ਸਖੀ ਸਹੇਲੜੀਓ, ਮੈਂ ਪਾਲੀ ਪੋਸੀ, ਮੈਂ ਸੰਗਾਰੀ ਸੂਹੀ, ਮੈਂ ਵੇਸ ਗੁੰਦਾਈ ਮਾਂਗੀ ਪਾਏ ਸੰਧੂਰੇ—ਹਉ ਪੀਆ ਮਿਲਣ ਦੀ ਆਸਾ—ਲਾਲ ਰੀਝਾਵਣ ਦੀ ਲਾਲਸਾ—ਹਰ ਦਰਸ਼ਨ ਦੀ ਤੀਬਰ ਤਿਖ!

ਓ ਪਿਆਰੂਆ, ਆ ਹੁਣ ਤਾਂ ਆ, ਮੈਂ ਘੋਲੀ, ਮੈਂ ਵਾਰੀ, ਮੈਂ ਸਦਕੜੇ, ਮੈਂ ਦੰਦ ਖੰਡ ਦੀ ਪਲਘੇਰੀ (ਸਤ ਗੁਣ ਰੂਪੀ ਪਲੰਘ) 'ਤੇ ਬੈਠੀ, ਬੂਹਾ ਤਾੜਦੀ! ਓ ਮੋਰ ਢੰਗੀ ਜਿੰਦੜੀ, ਅੱਜ ਸਹਸਰ ਅਖਾਂ ਨਾਲ ਪਿਆਰੂਏ ਨੂੰ ਤਾੜਦੀ, ਹੁਣ ਤਾਂ ਆ, ਹੁਣ ਤਾਂ ਆ :-

ਹਮਰੈ ਮਨਿ ਚਿਤਿ ਹਰਿ ਆਸ 'ਨਿਤ',
ਕਿਉ ਦੇਖਾ ਹਰਿ ਦਰਸੁ ਤੁਮਾਰਾ॥
ਜਿਨਿ ਪ੍ਰੀਤਿ ਲਾਈ ਸੋ ਜਾਣਤਾ,
ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ॥

(ਅੰਗ ੧੬੭)

ਓਇ ਆਪੇ ਪ੍ਰੀਤ ਡੱਬੇ ਖੋਲ੍ਹ ਕੇ ਪਰਾਂ ਹਟ ਜਾਣ ਵਾਲਿਆ, ਹੁਣ ਤਾਂ ਆ, ਹੁਣ ਤਾਂ ਆ!

ਆਇਅੜਾ ਮੈਂਡਾ ਪਿਆਰਾ, ਪਰ ਅਜਾਂ ਵੀ ਛਿਪ-ਲੁਕ ਹਥ ਤਰੱਕੜ ਆਇਆ ਓਹ ਬਾਣੀਆ, ਓਹ ਤੋਲਣ ਹਾਰਾ! ਹਾਂ ਅੱਜ ਵੇਖਦਾ, ਪਰਖਦਾ, ਮੈਂਡੀ ਪ੍ਰੀਤ ਨੂੰ, ਮੈਂਡੀ ਤਿੱਖ ਨੂੰ, ਮੈਂਡੀ ਤਾਂਘ ਨੂੰ—ਓਇ ਅਨੋਖਾ ਵਣਜਾਰਾ ਅੱਜ ਤਰੱਕੜ ਤੋਲਦਾ-

ਖੋਟੇ ਖਰੇ ਪਰਖੀਅਨਿ ਸਾਹਿਬ ਕੈ ਦੀਬਾਣਿ॥ (ਅੰਗ ੭੯੯)

ਓਇ ਸੱਚਿਆ, ਤੂੰ ਕਿਉਂ ਨ ਪਰਖੇਂ—ਹੋਈ ਜੋ ਤੈਂਡੀ ਸਚੀ-ਟਕਸਾਲ! ਤੂੰ ਨਹੀਂ ਆਇਆ, ਸੱਚਾ ਨਹੀਂ ਆਇਆ, ਮੈਂ ਗੁਣਵੰਤੀ, ਗੁਣਾਂ ਨਾਲ ਬੱਧੀ, ਪਹਿਲੋਂ ਕਾਲੀ ਰਸੀ ਨਾਲ, ਹੁਣ ਪਟ (ਸਤੋਗੁਣ ਵਿਚ ਵੀ ਲੇਪ ਹੈ) ਤੰਦਾਂ ਨਾਲ! ਹਉਂ ਖਿਮਾ-ਸੀਗਾਰੀ, ਹਉ ਧੀਰਜ ਧੜੀ ਬੱਧੀ, ਹਉ ਭੈ-ਭਾਉ ਪਰਖੀ....ਹਉ ਏਹ ਹਉਂ ਔਹ...ਹਉਂ ਹਉਂ ਵਿਚ ਅਜਾਂ ਵੀ ਰੁਧੀ, ਓ ਮੇਰੇ ਪ੍ਰੀਤਮਾ, ਨਹੀਂ ਆਇਆ, ਤੈਂਡਾ ਦਸ, ਨਾ ਕਾਈ ਜੀਓ! ਮੈਂ ਗੁਣਵੰਤੀ ਅੱਜ ਨਿਰਗੁਣ ਵੰਤੜੀ (ਵੇਖੋ ਆਤਮ-ਦਰਸ਼ਨ ਨਿਰਗੁਣ ਵੰਤੜੀ ਤੇ ਸੂਖਮ ਹਉਮੈਂ) ਓਇ ਅੱਜ ਨਿਰਗੁਣ, ਤੈਂਡੇ ਦਰ ਢੱਠੀ, ਤੈਂਡਾ ਬੂਹਾ ਮਲ ਬੈਠੀ, ਕਦੀ ਨਾ ਉਠਾਂ ਜੋ ਤੂੰ ਸੌ ਠੁੱਡ ਮਾਰੇਂ-

ਮੇਰੇ ਰਾਮੁ ਹਮ ਪਾਪੀ ਸਰਣਿ ਪਰੇ ਹਰਿ ਦੁਆਰਿ॥
ਮਤ ਨਿਰਗੁਣ ਹਮ ਮੇਲੈ ਕਬਹੂੰ ਅਪੁਨੀ ਕਿਰਪਾ ਧਾਰਿ॥੧॥ ਰਹਾਉ॥
ਹਮਰੇ ਅਵਗੁਣ ਬਹੁਤੁ ਬਹੁਤੁ ਹੈ, ਬਹੁ ਬਾਰ ਬਾਰ, ਹਰਿ ਗਣਤ ਨ ਆਵੈ॥
ਤੂੰ ਗੁਣਵੰਤਾ ਹਰਿ ਹਰਿ ਦਇਆਲੁ, ਹਰਿ ਆਪੇ ਬਖਸਿ ਲੈਹਿ ਹਰਿ ਭਾਵੈ॥
ਹਮ ਅਪਰਾਧੀ ਰਾਖੇ ਗੁਰ ਸੰਗਤੀ, ਉਪਦੇਸ ਦੀਓ ਹਰਿ ਨਾਮੁ ਛਡਾਵੈ॥੨॥
ਤੁਮਰੇ ਗੁਣ ਕਿਆ ਕਹਾ, ਮੇਰੇ ਸਤਿਗੁਰਾ,
ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ॥ (ਅੰਗ ੧੬੭)

ਹਾਂ ਅੱਜ ਬਣ ਆਈ ਨੀ ਜਿੰਦੇ, ਤੂੰ ਨਿਰਗੁਣ ਵੰਤੜੀ—ਤਾਣ ਹੋਂਦੇ ਹੋਈ ਨਿਤਾਣੀ, ਮਾਣ ਹੋਂਦੇ ਹੋਈ ਨਿਮਾਣੀ! ਵਾਹ ਵਾਹ ਨੀ ਨਿਮਾਣੀ ਜਿੰਦੇ, ਤੂੰ ਹੁਣ ਆਈ ਸਿਧੜੇ ਰਾਹ 'ਤੇ! ਵਾਹ ਵਾਹ ਨੀ ਨਿਮਾਣੀ-ਜਿੰਦੇ, ਤੂੰ ਫੜਿਆ ਪੰਥ-ਗੁਰਮਤਿ ਦਾ ਰਾਹ! ਵਾਹ ਵਾਹ ਨੀ ਨਿਮਾਣੀ ਜਿੰਦੇ, ਤੂੰ ਅੱਜ ਹੋਈਉਂ ਕੰਚਨ-ਵੰਨੀ! ਵਾਹ ਵਾਹ ਨੀ ਨਿਮਾਣੀ ਜਿੰਦੇ, ਤੂੰ ਅੱਜ ਹੋਈਓਂ ਬਾਰਾਂ-ਵੰਨੀ! ਵਾਹ ਵਾਹ ਨੀ ਨਿਮਾਣੀ ਜਿੰਦੇ, ਤੂੰ ਅੱਜ ਨਿਰਮਲ ਹੋਈਓਂ ਚਿਰੀ-ਵਿਛੁਨੀ....

ਇਹ 'ਨਾਮ' ਆਵਣ ਦਾ ਮਿਠੜਾ ਚਿੰਨ੍ਹ ਹੈ—ਨਾਮ ਦੀ ਮਧੁਰ ਮਧੁਰ ਰੁਣ-ਝੁਣ ਥਰ-ਥਰ ਕੰਬਦੀ ਧੁਨੀ-

ਰੁਣ ਝੁਣ! ਰੁਣ ਝੁਣਿ!! ਰੁਣ ਝੁੰਝਨੜਾ!!!
ਨਦਰੀ ਦੀ ਹੁਣ ਆਈ ਨਦਰ ਫੁਆਰ!

ਨਾਮ-ਫੁਆਰ! ਨਾਮ-ਹੜ! ਨਾਮ ਜਵਾਰ ਭਾਟਾ!!!
ਨੀ ਸੁਧ-ਜਿੰਦੜੀਏ, ਤੈਂ ਅੱਜ ਕਿਹਾ ਬਿਸਮ ਪਿਆਲਾ ਪੀਤਾ!
ਵਾਹ ਵਾਹ ਨੀ ਸੁਹਾਗਣ ਜਿੰਦੜੀਏ! ਤੂੰ ਅੱਜ ਅਰਸ਼ੀ ਹੂਟਾ ਲੀਤਾ!
ਵਾਹ ਵਾਹ ਨੀ ਸੁਹਾਗਣ ਜਿੰਦੜੀਏ! ਤੂੰ ਅੱਜ ਸੰਪੂਰਨ ਹੋਈ!
ਵਾਹ ਵਾਹ ਨੀ ਸੁਹਾਗਣ ਜਿੰਦੜੀਏ! ਤੈਂ ਅੱਜ ਅੰਤਰਿਗਤ ਮਲ ਧੋਈ!
ਵਾਹ ਵਾਹ ਨੀ ਸੁਹਾਗਣ ਜਿੰਦੜੀਏ! ਬਾਰਾਂ ਵੰਨੀ ਸ਼ੁਧ ਤੂੰ ਹੋਈਉਂ!
ਵਾਹ ਵਾਹ ਨੀ ਸੁਹਾਗਣ ਜਿੰਦੜੀਏ! ਵੀਹ ਇੱਕੀ ਛਡ ਪਰਮ-ਸੁਧੋਈਏ!
ਵਾਹ ਵਾਹ ਨੀ ਸੁਹਾਗਣ ਜਿੰਦੜੀਏ! ਤੂੰ ਉਦਕ ਉਦਕ ਸਮਾਈਏ!
ਵਾਹ ਵਾਹ ਨੀ ਸੁਹਾਗਣ ਜਿੰਦੜੀਏ! ਤੂੰ ਰੋਮ ਰੋਮ ਰਾਮ ਰਮਾਈਏ!
ਵਾਹ ਵਾਹ ਨੀ ਸੁਹਾਗਣ ਜਿੰਦੜੀਏ! ਤੂੰ ਅੱਜ ਸੂਰਜ ਕਿਰਣ ਮਿਲੇਰੀ!
ਵਾਹ ਵਾਹ ਨੀ ਸੁਹਾਗਣ ਜਿੰਦੜੀਏ! ਤੂੰ ਅੱਜ ਅੰਮ੍ਰਿਤ ਫਲ ਚਖੇਰੀ!
ਵਾਹ ਵਾਹ ਨੀ ਸੁਹਾਗਣ ਜਿੰਦੜੀਏ! ਤੂੰ ਰਿਧ ਬੁਧ ਸੁਧ ਸੰਵਾਰੀ!
ਵਾਹ ਵਾਹ ਨੀ ਸੁਹਾਗਣ ਜਿੰਦੜੀਏ! ਤੂੰ ਅੱਜ ਅਤੀ-ਨਿਰਮਲ ਕੁਆਰੀ!
ਵਾਹ ਵਾਹ ਨੀ ਸੁਹਾਗਣ ਜਿੰਦੜੀਏ! ਤੂੰ ਅੱਜ ਜਨਨੀ, ਰਾਮ ਜਿਨੇਹੜੀ ਰਾਮ!
ਵਾਹ ਵਾਹ ਨੀ ਸੁਹਾਗਣ ਜਿੰਦੜੀਏ! ਤੂੰ ਆਪਣਾ-ਆਪ, ਆਪਣੇ ਜੇਹੀ ਰਾਮ!
ਵਾਹ ਵਾਹ ਅਰਸ਼ੋਂ ਲੱਥੀ (ਆਪਣੇ ਅੰਦਰੋਂ ਪਾਰਬ੍ਰਹਮ ਤੋਂ ਆਈ) ਮਿਹਰ ਝੜੀ॥
ਵਾਹ ਵਾਹ, 'ਨਦਰੀ ਨਦਰਿ ਨਿਹਾਲ' ਏ ਜਿੰਦੜੀ।
ਵਾਹ ਵਾਹ 'ਜਿਨ ਕਉ ਨਦਰਿ ਕਰਮੁ ਤਿਨ ਕਾਰ॥'
ਵਾਹ ਵਾਹ 'ਵਾਹਿਗੁਰੂ' 'ਸਾਚੈ ਕੀ ਸਾਚੀ ਕਾਰੁ॥'
ਧੰਨ ਧੰਨ 'ਨਾਮ', ਧੰਨ ਧੰਨ 'ਸ਼ਬਦ'।
ਧੰਨ ਧੰਨ ਸਚੇ ਕੀ 'ਸਚੀ ਟਕਸਾਲ'॥ (ਜਪੁਜੀ)

ਓਏ ਕੱਚੀ ਨੂੰ ਆਪ ਸਵਾਰਣ ਆਇਅੜਾ 'ਸ਼ਬਦ'। ('ਨਾਮ' ਦਾ ਦੂਜਾ ਨਾਮ, ਵੇਖੋ ਵਾਹ ਵਾਹ ਨਾਮ ਅੰਕ)! ਓ ਮੋਹ ਮਲਨ ਨੂੰ ਆਪ ਨਿਰਮਲ ਕਰਨ ਆਇਅੜਾ 'ਬਿਮਲ ਸ਼ਬਦ'! ਓ ਸਿਖਰੀਂ ਚੜ੍ਹੀ ਸੁਰਤ ਨੂੰ ਆਪ ਲੈਣ ਆਇੜਾ ਲਾੜਾ 'ਸ਼ਬਦ'! ਓਏ ਨਰਾਂ ਦਾ ਨਰ! ਓਏ ਲਾੜਿਆਂ ਦਾ ਲਾੜਾ! ਓਏ ਸਚ ਸਵਾਰਣਹਾਰਾ! ਓਏ ਸੋਨਹੜਾ ਸੁਨਿਆਰਾ! ਓਏ ਤਰਕੜੀ ਤੋਲਣਹਾਰਾ! ਓਏ ਭਰਮਗੜ੍ਹ ਤੋੜਨਹਾਰਾ! ਓਏ ਆਤਮਰਾਮ-ਪਾਸਾਰਾ! ਓਏ ਜੋਤ ਜੋਤ ਮਿਲਾਵਣਹਾਰਾ! ਓਏ 'ਸੁਣਿਆ' 'ਨਾਮ ਜੈਕਾਰਾ' ਤਿਰਭਵਣ (ਉਹ 'ਨਾਮ' ਦਾ ਅਟੱਲ ਟਲ ਜੋ ਤਿੰਨਾਂ ਲੋਕਾਂ ਵਿਚ ਨਿਤ ਵਜਦਾ ਏ ਤੇ ਜੋ ਸਾਰੇ ਪ੍ਰਪੰਚ ਵਿਚ ਖਿੰਡਿਆ ਹੋਇਆ ਏ) ਖਿੰਡਿਆਰਾ!

* * * * *

ਨੀ ਨਾਮ ਸਵਾਰੀ ਜਿੰਦੇ! ਹੁਣ ਜਦ ਤੂੰ ਪਿਛਾਂਹ ਮੁੜ ਕੇ ਤਕਨੀ ਏਂ ਤਾਂ

ਐਡੇ ਲੰਮੜੇ ਪੈਂਡ ਕੇਹੇ ਨਿਕੜੇ ਭਾਸਦੇ ਨੇ। ਹਿਮਾਚਲ ਪਰਬਤ ਚੜ੍ਹਿਆਂ ਦਿਆਰ ਵੀ ਕਿਹੇ ਕੀੜੀ ਵਰਗੇ ਭਾਸਦੇ ਨੇ! ਨਾ ਉਹ ਲੰਮੜੇ ਪੈਂਡੇ, ਨਾ ਮੇਰੇ ਪੈਰਾਂ 'ਤੇ ਫਫੋਲ। ਨਾ ਉਹ ਲੰਮੀਆਂ ਵਾਟਾਂ, ਨਾ ਰਾਹ ਦੇ ਕੰਡੇ, ਨਾ ਬਿਖੈ ਬਨ, ਨਾ ਚਾਤ੍ਰਿਕ ਵਾਂਗ ਤਰਸਦੀ ਜਿੰਦ! ਓ ਅਕਾਲੀ ਜਿੰਦੇ! ਕੀ ਇਹ ਸਾਰਾ 'ਕਾਲ' (Endless Time) ਸੁਫਨਾ ਸੀ ? ਹਾਂ, 'ਸੁਫਨਾ'। ਪਰ ਤੈਂਡਾ ਸੱਚਾ ਨਿਜ ਵਰਤਿਆ ਸੁਫਨਾ–

ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥
ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥

(ਅੰਗ ੬੫੭)

ਪਰ ਉਹ ਸੁਖ ਸਾਗਰ 'ਸੁਪਨੇ ਕਾ ਸੁਪਨਾ ਭਇਆ' ਤੇ ਉਹ ਵਿੱਥਾਂ, ਉਹ ਵਿਛੋੜੇ, ਉਹ ਬਿਰਹੋਂ ਬਾਣ, ਉਹ ਅਣਿਆਲੇ ਤੀਰ, ਉਹ ਸੱਲ, ਉਹ ਸੂਲ, ਉਹ ਚਿੰਤ ਚਿਖਾ, ਉਹ ਵੈਣ ਵਿਰਲਾਪ, ਉਹ ਕੀਰਨੇ, ਉਹ ਤਰਲੇ, ਉਹ ਹਾਵੇ, ਉਹ ਹਾੜੇ, ਉਹ ਸਮੂਹ, ਸਾਰੇ ਪੂਰਾਂ ਦੇ ਪੂਰ ਅੱਜ ਹੋਏ ਦੂਰ ਕਾਫ਼ੂਰ!

ਨਾਨਕ ਨਦਰੀ ਨਦਰਿ ਨਿਹਾਲ॥ (ਜਪੁ ਜੀ)

(ਸ਼ਬਦ 'ਸਚੀ ਟਕਸਾਲ' ਅੰਕ ਸਮਾਪਤੰ)

# ਵਾਹੁ ਵਾਹੁ ਨਾਮੁ ਸੁਣਿਐ !!

੧.

ਨੀ ਸੁਚੇਤ ਜਿੰਦੇ! ਦਸ ਨਾ ਤੈਂ ਕੀ ਸੁਣਿਆ? ਓਏ ਜਿੰਦੇ, ਤੈਂਡੇ 'ਤੇ ਕੀ 'ਨਦਰ' ਹੋਈ ? ਤੂੰ ਛੋੜਿਆ 'ਮੇਰਾ-ਤੇਰਾ'! ਓਏ ਗੁਟਕਦੀਏ ਜਿੰਦੇ! ਤੈਂ ਕੀ ਵੇਖਿਆ ਚੋਜ-ਮਿਠਰਾ ? ਉਹ ਝੂਮਦੀਏ ਜਿੰਦੇ! ਤੈਂ ਕੀ ਝੂਟਿਆ ਮਟਕ ਹਿਲੋਰਾ ? ਨੀ ਮੋਰਨੀਏ ਜਿੰਦੇ! ਤੈਂ ਕੀ ਵੇਖ ਪਾਇਆ ਪਾਇਲ-ਘੇਰਾ ? ਓ ਨੂਰਾਨੀਏਂ ਜਿੰਦੇ! ਤੈਂਡਾ ਮੁਖੜਾ ਅੱਜ ਚੰਨ-ਸਹੁਣੇਰਾ। ਨੀ ਕੰਚਨ-ਜਿੰਦੇ! ਤੈਂ ਅੱਜ ਕੀ ਪਰਸਿਆ ਚਰਨ-ਕਮਲੇਰਾ ?

ਓ ਸਖੀ ਸਹੇਲੜੀਓ! ਨੀ ਮੈਂ *ਸੁਣਿਆ ਵਰ ਘਰ ਆਇਆ।
ਓ ਸਖੀ ਸਹੇਲੜੀਓ! ਨੀ ਮੈਂ ਸੁਣਿਆ ਉਹਦਾ ਟੱਲ ਖੜਕਾਇਆ।
ਓ ਸਖੀ ਸਹੇਲੜੀਓ! ਨੀ ਮੈਂ ਸੁਣਿਆ ਨਿਰਬਾਨ-ਕੀਰਤਨ ਗਾਇਆ।
ਓ ਸਖੀ ਸਹੇਲੜੀਓ! ਨੀ ਮੈਂ ਸੁਣਿਆ ਸ਼ਬਦ ਨਿਰਮਾਇਆ।
ਓ ਸਖੀ ਸਹੇਲੜੀਓ! ਨੀ ਮੈਂ ਅੱਜ ਅਨਹਦ ਸ਼ਬਦ ਵਜਾਇਆ।
ਓ ਸਖੀ ਸਹੇਲੜੀਓ! ਨੀ ਮੈਂ ਅਤੁੱਟ ਅਰਸ਼ੀ ਹੂਟਾ ਲਾਇਆ।
ਓ ਸਖੀ ਸਹੇਲੜੀਓ! ਨੀ ਮੈਂ ਹਿਰਦੇ ਅੰਦਰ ਚੰਨਣ ਬੂਟਾ ਲਾਇਆ।
ਓ ਸਖੀ ਸਹੇਲੜੀਓ! ਨੀ ਮੈਂ ਅੱਜ ਅੰਮ੍ਰਿਤ ਫਲ ਚਖਾਇਆ।
ਓ ਸਖੀ ਸਹੇਲੜੀਓ! ਨੀ ਮੈਂ ਅੱਜ ਲਾਲਨ ਤੇਜਨ ਤੁਰੀ ਚੜ੍ਹਾਇਆ।
ਓ ਸਖੀ ਸਹੇਲੜੀਓ! ਨੀ ਮੈਂ ਅੱਜ ਅਘੜ-ਘੜਿਆ ਰਸ ਪਾਇਆ।
ਓ ਸਖੀ ਸਹੇਲੜੀਓ! ਨੀ ਮੈਂ ਅੱਜ, ਸਹਿਜੈ ਆਵਾਂ ਸਹਿਜੈ ਜਾਵਾਂ,
ਸਹਿਜੈ ਖੇਲ ਖਿਲਾਇਆ।
ਓ ਸਖੀ ਸਹੇਲੜੀਓ! ਨੀ ਮੈਂ ਕੁਝ ਆਖ ਵੇਖ ਨਾ ਸਕਾਂ
ਮੈਂ ਮਿਠੜੇ ਆਸੂੰ ਵਰਸਾਇਆ।
ਓ ਸਖੀ ਸਹੇਲੜੀਓ! ਨੀ ਮੈਂ ਅਕਥ ਕੀਕੁਣ ਕਥਾਂ, ਰੋਮੋ ਰੋਮ ਅਕਥ ਕਥਾਇਆ।
ਓ ਸਖੀ ਸਹੇਲੜੀਓ! ਨੀ ਮੈਂ ਅੱਜ ਅਜਰ-ਜਰਿਆ, ਨਿਰਭਉ ਦੇ ਘਰੀਂ ਆਇਆ।

* ਸ੍ਰੀ ਜਪੁਜੀ ਵਿਚ ਆਉਂਦਾ ਹੈ "ਸੁਣਿਐ ਸਿਧ ਪੀਰ ਸੁਰਿ ਨਾਥ...ਸੁਣਿਐ ਦੂਖ ਪਾਪੁ ਕਾ ਨਾਸੁ।" ਦੀਆਂ ਤਿੰਨ ਪਉੜੀਆਂ ਇਹ ਪੜ੍ਹ ਕੇ Mr. Rhys ਜਿਹੜੇ ਪ੍ਰੋਫੈਸਰ ਪੂਰਨ ਸਿੰਘ ਜੀ ਦਾ "Sisters of Spining Wheel" ਮੁੱਖ-ਬੰਦ ਲਿਖਦੇ ਹਨ 'ਕੀ ਸੁਣਿਆ'? ਪਰ ਉੱਤਰ ਨਹੀਂ ਲੱਭ ਸਕਦੇ। ਇਥੇ 'ਸੁਣਨਾ' ਉਹ ਨਹੀਂ ਜੋ 'ਸੁਣਨ, ਮੰਨਣ ਤੇ ਨਿਧਿਆਸਣ' ਵਾਲਾ ਸੁਣਨਾ ਹੈ...ਇਹ ਤਾਂ ਊਚਮ-ਊਚਾ ਪਦ 'ਨਾਮ' ਦਾ ਅਚੱਲ ਟੱਲ ਸੁਣਨਾ ਹੈ। ਅੰਤਰਗਤ ਵਾਹਿਗੁਰੂ ਦੇ ਦਰਸ਼ਨ-ਅੰਤ ਵਿਚ ਬੇਅੰਤ ਦਾ ਝੂਟਾ (Inspiration)।

ਓ ਸਖੀ ਸਹੇਲੜੀਓ! ਨੀ ਮੈਂ ਅੱਜ ਸਿਰ ਅਬਚਲ-ਛਤਰ ਝੁਲਾਇਆ।
ਓ ਸਖੀ ਸਹੇਲੜੀਓ! ਨੀ ਮੈਂ ਅੱਜ ਚੌਕੰਠੀ ਪਲੰਘ ਡਾਹ
ਚੌ-ਮੁੱਖ ਦੀਵੜਾ ਜਗਾਇਆ।
ਓ ਸਖੀ ਸਹੇਲੜੀਓ! ਨੀ ਮੈਂ ਚਾਓ ਚੜ੍ਹਿਆ ਅਠਲ੍ਹ ਨਾ ਠਲ੍ਹਿਆ ਜਾਇਆ।
ਓ ਸਖੀ ਸਹੇਲੜੀਓ! ਨੀ ਮੈਂ ਅੱਜ ਸਹਿਜ ਸਮਾਈ, ਅੰਕ ਅੰਕ ਮਿਲਾਇਆ।
ਓ ਸਖੀ ਸਹੇਲੜੀਓ! ਨੀ ਮੈਂ ਅੱਜ ਸੁਹਾਗਣ ਭਾਗਣ ਬੁਢ-ਸੁਹਾਗਣ
ਮੈਂ ਸੋ ਵਰ ਪਾਇਆ।
ਓ ਸਖੀ ਸਹੇਲੜੀਓ! ਨੀ ਮੈਂ ਗੁਰ-ਤੁਠਾ, ਨਾਮ-ਵੁਠਾ ਹਉਮੈ ਕੋਠਾ
ਟੁੱਟਾ ਅੱਜ ਮੇਰਾ ਸਾਵਣ ਆਇਆ।

੨.

ਹਾਂ ਗਾਵੋ ਨਾ ਮੈਂਡੀਆਂ ਅੰਕ-ਸਹੇਲੜੀਓ, ਗਾਵੋ ਨਾ ਮਿਠੜਾ ਸੋਹਿਲੜਾ। ਮੈਂ ਵਾਰੀ, ਮੈਂ ਘੋਲੀ, ਮੈਂ ਸਦ-ਕੁਰਬਾਨ ਇਸ ਚਹੁੰ-ਜੁਗੀ ਸੋਹਿਲੜੇ ਤੋਂ। ਓ ਸਖੀ ਸਹੇਲੜੀਓ, ਗਾਵੋ ਨਾ ਗਾਵੋ ਉਸ ਅਨੰਦੀ ਦਾ 'ਅਨਦ'। ਅੱਜ ਰਾਗ ਰਤਨ ਪਰਵਾਰ ਪਰੀਆਂ 'ਸ਼ਬਦ' ਗਾਵਨ ਆਈਆਂ! ਓ ਗਾਓ ਨਾ ਗਾਓ ਸਖੀ, ਮੈਂਡਾ ਮਾਖਿਓਂ ਮਿਠਾ ਗੀਤੜਾ ਮੈਂ ਵਡਭਾਗਣ ਸੁਣਿਆ ਵਰ ਘਰ ਆਂਵਦਿਆਂ! ਓ ਗਾਓ ਸਖੀ, ਹਾਂ ਗਾਓ ਸਖੀ ਮੈਂ ਸੁਣੀ ਅੱਜ ਸੋਹਣੇ ਦੀ ਸੋਹਣੀ ਛੜੀ ਦੀ ਛਲ ਛਣਕਾਰ ਛੱਲ (Rings) ਨਾਮ ਚੱਕਰ! ਓ ਗਾਓ ਨਾ ਗਾਓ ਸਖੀ, ਮੈਂ ਸੁਣੀ ਅੱਜ ਸੋਹਣੇ ਦੇ ਪੋਟਿਆਂ ਦੀ ਧੁਨਕਾਰ! ਓ ਗਾਓ ਸਖੀ, ਓ ਗਾਓ ਸਖੀ, ਮੈਂਡੇ ਪਿਰ ਕਾ ਮੰਗਲ ਗਾਓ! ਅੱਜ, ਮੈਂ ਸੁਣੀ ਬਾਲ ਸਖੇ ਦੀ ਤੜਾਗੀ ਝੁਨਕਾਰ! ਓ ਗਾਓ ਸਖੀ ਤੁਸੀਂ ਗਾਓ ਸਖੀ, ਮੈਂ ਸੁਣੀ ਅੱਜ ਉਸ ਪੇਂਜੇ ਦੀ ਅਰਸ਼-ਚੁਮਣੀ ਪਿੰਜਕਾਰ! ਤੁਸੀਂ ਗਾਓ ਸਖੀ, ਹਾਂ ਗਾਓ ਸਖੀ, ਅੱਜ ਮੈਂ ਸੁਣੀ ਢੋਲਣ ਦੀ ਢੋਲਕ-ਗੁੰਜਾਰ! ਤੁਸੀਂ ਗਾਓ ਸਖੀ, ਹਾਂ ਗਾਓ ਸਖੀ, ਮੈਂ ਅੱਜ ਸੁਣੀ ਮੋਹਣ ਦੀ ਬੀਨ-ਧੁਨਕਾਰ! ਸੁਣੀ, ਹਾਂ ਸੁਣੀ, ਵੇਖੀ ਹਾਂ ਵੇਖੀ, ਚੱਖੀ ਹਾਂ ਚੱਖੀ! ਮੈਂਡੇ ਲਾਲਨ ਦੀ ਲਾਲ ਨਦਰ-ਫੁਹਾਰ! ਓ ਵੇਖੀ, ਓ ਵੇਖ-ਵਿਗਸੀ! ਓ ਚਖੀ, ਚੱਖ ਰੱਜੀ! ਓਹ ਸੁਣ ਸੁਣ ਹੱਸੀਂ! ਓਏ ਮੈਂਡੇ ਚੋਜੀ ਦੇ ਚੋਜ ਛਣਕਾਰ! ਓ ਵੇਖੀ ਹਾਂ ਵੇਖੀ! ਪਰ ਇਹਨਾਂ ਅੱਖਾਂ ਨਾਲ ਵੇਖਿਆ ਨਾ ਜਾਏ। ਓ ਸੁਣੀ, ਮੈਂ ਨਿਤ ਸੁਣਦੀ! ਪਰ ਇਹਨੀਂ ਕੰਨੀਂ ਸੁਣੀ ਨਾ ਜਾਏ, ਮੈਂਡੇ ਨਿਰੰਕਾਰੀ ਕ੍ਰਿਸ਼ਨ ਦੀ ਬੀਨ-ਪੁਕਾਰ-

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥ ੧॥ (ਅੰਗ ੧੩੯)
ਹਾਂ ਅੱਖਾਂ ਬਾਝੋਂ ਵੇਖਣਾ-ਬਿਅੰਨ ਨੈਣੀਂ।
ਹਾਂ ਬਿਨ ਕੰਨਾਂ ਸੁਣਨਾ-ਬਿਅੰਨ ਕੰਨੀ।

ਹਾਂ ਪੈਰਾਂ ਬਾਝੋਂ ਚਲਣਾ-ਬਿਅੰਨ ਪਗੀਂ।
ਹਾਂ ਹੱਥਾਂ ਬਾਝੋਂ ਕਰਣਾ-ਅਣ ਹੱਥੀਂ....।
ੳ ਸਖੀ ਸਹੇਲੜੀਆਹ, ਏਹ 'ਸੁਣਣਾ' ਬਿਅੰਨ-ਕਨੀਂ।

(Ears of Meditation)

੩.

ਨੀ ਸਖੀ! ਦਸ ਨਾ, ਹਾਂ ਦਸ ਤੈਂ ਕੀ ਵੇਖਿਆ? ਕੀ ਚਖਿਆ? ੳ ਸਖੀ ਸਹੇਲੜੀਆ! ਮੈਂ ਕੈਥੀ ਅਕਥ ਕਥਾਣੀ, ਮੈਂ ਵੇਖੀ ਅਕਥ ਗੁਰਬਾਣੀ, ਮੈਂ ਸੁਣੀ ਅਕਥ ਕਹਾਣੀ...। ਹਾਂ, ਜਿਸ ਦੀ ਜਪੁ ਨੀਸਾਣੀ (ਜਪੁ ਨੀਸਾਨ ਵੇਖੋ ਧਰਮ ਖੰਡ 'ਝਾਕੀ ਅੰਗ' ਇਹ ਅਟੁੱਟ ਨਾਮ ਦਾ ਵਾਚਕ ਹੈ) ਸਖੀ ਸਹੇਲੜੀਆ, ਮੈਂਡੀ ਸੇਜੜੀ ਅਜ ਅਰਸ਼ ਅਖਾੜਾ ਬਣ ਗਈ। ਸਖੀ ਸਹੇਲੜੀਆ! ਮੇਰੀ ਸੇਜ, ਕੁਲਾਹਲ ਮਚ ਗਈ। ਸੁਰਿਨਰ ਮੁਨਿਜਨ ਕੌਤਕ ਆਏ ਤੇ ਆਏ 'ਲਾਲਣ ਆਪ'। ਸਖੀ ਸਹੇਲੜੀਆ! ਨੀ ਤੁਸੀਂ ਨਿਤ ਨਿਤ ਗਾਵੋ 'ਜੀ ਆਇਆਂ ਨੂੰ' ਮੈਂਡੇ ਲਾਲਣ ਲਾਲ ਰੰਗੀਲੇ ਨੂੰ-

ਮੇਰੀ ਸੇਜੜੀਐ ਆਡੰਬਰੁ ਬਣਿਆ॥
ਮਨਿ ਅਨਦੁ ਭਇਆ ਪ੍ਰਭੁ ਆਵਤ ਸੁਣਿਆ॥
ਪ੍ਰਭ ਮਿਲੇ ਸੁਆਮੀ ਸੁਖਹ ਗਾਮੀ ਚਾਵ ਮੰਗਲ ਰਸ ਭਰੇ॥
ਅੰਗ ਸੰਗਿ ਲਾਗੇ, ਦੂਖ ਭਾਗੇ ਪ੍ਰਾਣ ਮਨ ਤਨ ਸਭਿ ਹਰੇ॥ (ਅੰਗ ੪੫੯)

ਹਾਂ, ਵਰ ਘਰ, ਘਰ ਵਰ..ਮੈਂਡੇ ਅੰਗ ਸੰਗਿ ਲਾਗੇ, ਮਨ ਤਨ ਪ੍ਰਾਣ ਸਭ ਹਰੇ ਚਲੂਲੇ।

ਤੁਸੀਂ ਗਾਵੋ ਸਖੀ, ਹਾਂ ਗਾਵੋ ਸਖੀ, ਉਸ ਪਿਆਰੇ ਦੀ ਪਿਆਰੀ ਬਾਣੀ, ਚੌਹ ਜੁਗ ਸਮਾਣੀ ਬਾਣੀ ਜਪੁ ਨੀਸਾਣੀ ਬਾਣੀ ਰੂੜੋ ਮੈਂਡੋ ਠਾਕਰ ਰੂੜੀ ਤਿਸ ਬਾਣੀ ਤ੍ਰਿਭਵਣ ਸਮਾਣੀ। ਤੁਸੀਂ ਗਾਵੋ ਸਖੀ, ਤੁਸੀਂ ਗਾਵੋ ਸਖੀ ਲਾਲ ਰੰਗੀਲੇ ਦੀ ਗੁਝੜੀ ਬਾਣੀ।

ਸਖੀਆਂ ਪੁੱਛਣ, ਮੈਂਡੀ ਜਿੰਦੇ! ਉਸ ਲਾਲਨ ਦੀ ਪ੍ਰਤੱਖ ਨਿਸ਼ਾਨੀ! ਨੀ ਰਸ-ਭਰੀਏ ਜਿੰਦੇ! ਦਸ ਨਾ ਹਾਂ ਦਸ, ਉਸ ਲਾਲਣ ਦੀ ਕੋਈ ਠੁਲ੍ਹੀ ਨਿਸ਼ਾਨੀ! ਸਖੀ ਸਹੇਲੜੀਆਂ ਮੈਂਡਾ ਲਾਲਣ-ਲਾਲੋ ਲਾਲ ਅਤੀ ਰਸ ਗੂੜ੍ਹੋ, ਰੂੜੋ ਰੂੜੋ—

ਮੇਰਾ ਪ੍ਰਭੁ ਰਾਂਗਿ ਘਣੌ ਅਤਿ ਰੂੜੌ॥
ਦੀਨ ਦਇਆਲੁ ਪ੍ਰੀਤਮ ਮਨਮੋਹਨੁ,
ਅਤਿ ਰਸ ਲਾਲ ਸਗੂੜੌ॥ (ਅੰਗ ੧੩੩੧)

ਧਨ ਧਨ ਵਰ ਘਰ ਆਇਅੜਾ ਲਾਲਣ! ਧਨ ਧਨ ਨਾਮ ਸੁਣੀਂਦੀ ਜਿੰਦ!! ਧਨ ਧਨ ਹਰੀ ਭਰੀ ਮੈਂਡੀ ਜਿੰਦੜੀ!!!

ੳ ਸਖੀ ਸਲੇਹੜੀਆਂ! ਇਹ ਜਪੁ ਨੀਸਾਣੀ, ਬਾਣੀ ਮੈਂਡੀ ਪ੍ਰਾਣ ਸਖਾਈ ਗੂੰਗੇ ਕੀ ਮਿਠਿਆਈ ਏ। ਜਿਨ ਚਾਖਿਆ ਤਿਸ ਸਵਾਦ ਆਇਅੜਾ—

ਹਮਾਰੀ ਪਿਆਰੀ ਅੰਮ੍ਰਿਤ ਧਾਰੀ

ਇਹ ਮੈਂਡੀ ਅਤੀ ਹੀ ਮਿਠੜੀ ਖਾਣ ਏ। ਅੰਮ੍ਰਿਤ ਖਾਣ, ਮੈਂ ਤ੍ਰਾਣ ਮਾਣ ਪ੍ਰਾਣ ਦੀ ਅਧਾਰੀ (Support)।

ਗੁਰਿ ਨਿਮਖ ਨ ਮਨ ਤੇ ਟਾਰੀ ਰੇ॥ ੧॥ ਰਹਾਉ॥ (ਅੰਗ ੪੦੪)

ਜਦ ਦੀ ਇਹ ਗੁਰੂ ਨੇ ਬਖ਼ਸ਼ਿਸ਼ ਬਖ਼ਸ਼ੀ ਏ ਤਦ ਦੀ ਇਹ ਮੈਂਡੇ ਅੰਗ ਸੰਗ ਏ। ਅਟੁਟ ਅਖੁਟ, ਅਨਹਤ-ਅਨਹਦ ਜੇ ਤੂੰ ਹੋਈ ਓਏ ਮਿਸਰੀ ਮਿੱਠੀ ਧੁਨੀਏਂ।

ਦਰਸਨ, ਪਰਸਨ ਸਰਸਨ, ਹਰਸਨ

ਬਿਅੰਨ ਅੱਖਾਂ ਨਾਲ ਇਹਦਾ ਦੀਦਾਰ ਝੌਲਾ। ਇਹਦਾ ਮਨੋਹਰ ਮੁਖੜਾ, ਹਰਿ-ਦਰਸਾਵੜਾ ਵੇਖ ਕੇ, ਇਹਦੇ ਨਾਲ ਮੈਂਡਾ ਮਨ ਪਰਸਿਆ, ਛੁਹਿਆ। ਵਾਹ ਵਾਹ ਤੈਂਡਾ ਦਰਸਾਵੜਾ, ਵਾਹ ਵਾਹ ਤੈਂਡੀ ਪਾਰਸ 'ਪਰਸ' ਪਾਵਨ ਛੋਹ (ਦਰਸਨ-ਪਰਸਨ)।

ਏਸ ਅਣੋਖੇ ਪਾਰਸ ਨਾਲ ਛੂਹ ਕੇ ਪਾਰਸ ਵਤਿ ਕੰਚਨ ਹੋ ਗਈ, ਹਾਂ, ਸਰਸੀ ਹੋ ਗਈ, ਖਿੜਾਉ, ਚਾਉ, ਵਿਕਾਸ, ਹੁਲਾਸ ਵਿਚ ਆ ਗਈ। ਸਰਸਨ

ਤੇ ਅੰਤ ਨੂੰ ਅੰਤ (Finite) ਛੱਡ ਬੇਅੰਤ (Infinite) ਦੇ ਹੂਟੇ ਹੂਟਣ ਲੱਗ ਪਈ। ਵਾਹ ਵਾਹ ਦਰਸਨ-ਪਰਸਨ, ਸਰਸਨ-ਹਰਸਨ! ਚਾਓ ਤੇ ਮਲ੍ਹਾਰ, ਚੋਜ ਤੇ ਮੌਜ, ਰਾਗ ਤੇ ਰੰਗ, ਚਰਨ-ਕਮਲ ਅਨੂਠੜੇ, ਰੜੇ ਦੀ ਰੜੀ!

ਰੰਗਿ ਰੰਗੀ ਕਰਤਾਰੀ ਰੇ॥ (ਅੰਗ ੪੦੪)

ਵਾਹ ਵਾਹ ਵਾਹਿਗੁਰੂ ਆਪ ਲਿਲਾਰੀ ਬਣ ਲਾਲ ਰੰਗ ਰੰਗਣ ਆਇਆ। ਉਹੋ ਕਰਤਾ, ਉਹੋ ਅੱਜ ਮੈਂਡਾ ਲਾਲਣ ਤੇ ਲਿਲਾਰੀ।

ਖਿਨਰਮ, ਗੁਰਗਮ, ਹਰਿਦਮ, ਨਹਿਜਮ॥

ਓਏ ਗਰਮੀਆਂ ਗਰਮੀਆਂ ਵੇਖੋ ਨਾ ਕੀ ਹੋਇਆ, ਖਿਨ ਵਿਚ ਕੋਈ ਪੰਜਾ ਛੁਟਿਆ ਤੇ ਹੁਣ ਰਮਣਾ ਆਪਣੇ ਆਪ ਸਹਿਜੇ ਹੋ ਗਿਆ। ਮੈਂ ਸੁੱਤੀ ਤੇ ਉਹ ਜਾਗਦਾ ਅਤੇ ਮੈਂਡੀ ਥਾਂ ਰਟਦਾ ਤੇ ਰਮਦਾ! (ਖਿਨਰਮ)

ਪਰ ਹੇ ਸਤਿਗੁਰੂਆ! ਇਹ ਤੈਂਡੀ ਵੇ ਦਾਤ, ਤੈਂਡਾ ਫੜਾਇਆ ਫੜਿਆ ਅਗਮ ਨੂੰ, ਗੁਰਪ੍ਰਸਾਦਿ ਗਮਿਆਂ (ਗੁਰਗਮ)! ਤੈਂਡੀ ਮਿਹਰ ਓ ਸਤਿਗੁਰਾ।

ਓਏ ਹੁਣ ਖਿਨ-ਖਿਨ, ਅਨਦਿਨ ਦਾ ਹੁਣ ਏ, ਰੋਮ-ਰੋਮ ਦਾ ਸਵਾਸ-ਸਵਾਸ ਦਾ (ਹਰਿਦਮ) ਤੂੰ ਜੇ ਹੋਇਓਂ ਅਨਹਦ-ਅਨਹਤ। ਹੁਣ ਫਿਰ ਜਮ-ਕਾਲ ਦਾ ਕਾਹੜਾ ਕੀ ? 'ਅਕਾਲੀ' ਨੂੰ ਕਾਲ ਦਾ ਭੈਅ ਕੀਕਣ ?

ਹਰਿ ਕੰਠਿ ਨਾਨਕ ਉਰਿ ਹਾਰੀ ਰੇ॥ (ਅੰਗ ੪੦੪)

ਓਹ ਸਖੀ-ਸਹੇਲੜੀਓ, ਹੁਣ ਮੈਂ ਹਨੂੰਮਾਨ ਵਾਂਗ ਏਸ ਨੂੰ ਹਿਰਦੇ ਵਿਚ (Innermost self) ਸਾਂਭ ਕੇ ਰੱਖਿਆ ਹੈ, ਹਾਂ ਓਸ ਹਿਰਦੇ ਪਟਾਰੀ ਵਿਚ ਜਿਥੇ ਏਸ ਨੂੰ ਕਾਲ ਨਹੀਂ ਅਪੜ ਸਕਦਾ, ਤਸਕਰ ਨਹੀਂ ਖੋਹ ਸਕਦਾ, ਜਲ ਨਹੀਂ ਡਬੋ

ਸਕਦਾ, ਅੱਗ ਨਹੀਂ ਸਾੜ ਸਕਦੀ—ਕੋਈ ਵੇਖੇ ਤਾਂ ਹਨੂੰਮਾਨ ਵਾਂਙ ਹਿਰਦਾ ਚੀਰ ਕੇ ਤੇ ਕੰਠੀ ਮੋਤੀ-ਮਾਲਾ ਚੂਰ ਕਰ ਕੇ ਵਿਖਾਵਾਂ! ਵਾਹ-ਵਾਹ ਹਿਰਦੇ ਦੀ ਨਾਮ-ਮਾਲਾ, ਵਾਹ-ਵਾਹ ਤੈਂਡੀ ਪਾਵਨ-ਛੋਹ! ਵਾਹ 'ਪਾਵਨ ਪਵਿੱਤਰ ਮਿੱਤਰ' ਅੱਜ ਗ੍ਰਿਹਿ 'ਮੇਰੇ ਆਏ!!!'

੪.

ਵਾਹ-ਵਾਹ ਸਰੂਰ ਤੇ ਅਤੁੱਟ ਦੈਵੀ ਝਰਨਾਟਾਂ! ਵਾਹ-ਵਾਹ ਰਾਂਙਣ ਰਾਂਗਓਂ ਤੇ ਸੀਵਣ ਸੀਵਿਓਂ! ਵਾਹ-ਵਾਹ ਲਾਲ ਅਲਤੇ ਤੇ ਗੁਲਾਲ ਭਰੇ ਮਟਕੇ! ਵਾਹ ਵਾਹ ਉਨਮਨ ਮੰਡਲ ਦੇ ਹੂਟੇ! ਵਾਹ ਵਾਹ ਵਿਸਮਾਦ-ਦਰਸ਼ਨ ਤੇ ਮਸਤੂਲ-ਮਸਤ ਖੁਮਾਰੀ-

ਨਾਨਕ ਭਗਤਾ ਸਦਾ ਵਿਗਾਸੁ॥

ਸੁਣਿਐ ਦੂਖ ਪਾਪ ਕਾ ਨਾਸੁ॥

ਏਸ ਨਾਮ-ਧੁਨੀ ਦੀ ਦੈਵੀ ਝਰਨਾਟ ਸੁਣਿਆਂ ਕੱਚੇ ਜੋਗੀ ਪੱਕੇ ਸਿਧ ਹੋ ਜਾਂਦੇ ਨੇ ਤੇ ਫਕੀਰ ਪੱਕੇ ਪੀਰ ਬਣ ਜਾਂਦੇ ਨੇ ਤੇ ਅਸੁਰ-ਦੈਂਤ, ਸੁਰ-ਦੇਵ ਹੋ ਜਾਂਦੇ ਨੇ ਤੇ ਜੋਗੀ-ਜੰਗਮ ਸਰੇਵੜੇ ਵੱਡੇ ਨਾਥ ਹੋ ਜਾਂਦੇ ਨੇ-

ਸੁਣਿਐ ਸਿਧ ਪੀਰ ਸੁਰਿ ਨਾਥ॥

ਏਸ ਅਗਮਵੀਂ-ਥਰਾਟ (Primal Vibration) ਨੂੰ ਬਿਅੰਨ ਕੰਨਾਂ ਨਾਲ ਸੁਣਿਆਂ ਅਨੁਭਵੀ ਗਿਆਨ ਹੁੰਦਾ ਹੈ। ਜੇ ਧਰਤੀ ਬਿਨ ਨੀਂਹ ਕੀਕਣ ਇਸ ਬ੍ਰਹਿਮੰਡ ਵਿਚ ਖੜੋਤੀ ਹੈ, ਕੀਕਣ ਬਿਨ ਥੰਮ੍ਹਾਂ ਉੱਪਰ ਆਕਾਸ਼ ਦਾ ਚੰਦੋਆ ਤਣਿਆ ਤੇ ਕੀਕਣ ਆਕਾਸ਼ ਵਿਚ ਵਿਚੋਲੜਾ ਦੋਹਾਂ ਨੂੰ ਜੋੜਦਾ ਹੈ। ਜੀਕਣ ਘੜੇ ਤੇ ਉਹਦੀ ਛੂਣੀ ਨੂੰ ਵਿਚਲੀ ਹਵਾਹਾਂ ਉਹ ਗੁਝੜਾ ਤ੍ਰਾਣ ਤੂੰ ਧਰਤੀ ਦੀ ਨੀਂਹ, ਅਕਾਸ਼ ਦਾ ਥੰਮ੍ਹ ਤੇ ਵਾਯੂ ਦਾ ਵਾਹਨ ਏਂ—

ਸੁਣਿਐ ਧਰਤਿ ਧਵਲ ਆਕਾਸ॥

ਹਾਂ ਤੂੰ ਨਾ ਕਿ ਕੋਈ ਮਿਥਹਾਸਕ-ਬਲਦ (ਧਵਲ)! ਭਲਾ ਸਥੂਲ-ਬਲਦ ਕੀਕਣ ਬੇਅੰਤ ਬ੍ਰਹਿਮੰਡ ਚੁਕੇ, ਉਹਦੇ ਆਪਣੇ ਪੈਰਾਂ ਹੇਠ ਕੀ—ਤੂੰ, ਤੂੰ, ਤੂੰ, ਉਹ ਗੁਪਤ-ਨਾਮਾ ਤੂੰ!!

ਓਏ ਤਾਣਾ-ਬਾਣਾ ਤਣਿਆ 'ਨਾਮਾ'! ਤੈਂਡੀ ਝੋਲੀ ਵਿਚ ਨੇ ਪਏ ਹੋਏ ਸਪਤ ਦੀਪ, ਨਹੀਂ ਅਨਿਕ ਦੀਪ, ਸਾਗਰ। ਨਹੀਂ ਤਾਂ ਇਹ ਪਾਣੀ ਵੀਟ ਨਾ ਜਾਏ—ਤੇ ਤੈਂਡੀ ਚਵੜੀ ਹਿੱਕ 'ਤੇ ਖੜੋਤੇ ਹੋਏ ਨੇ ਪਰਬਤ ਤੇ ਖੰਡ, ਬ੍ਰਹਮੰਡ ਤੇ ਅਨਿਕ ਉਪਰਲੀਆਂ ਪੁਰੀਆਂ, ਗੁਪਤ ਪ੍ਰਗਟ—ਤੇ ਸਭ ਹੇਠਲੀਆਂ ਪਾਤਾਲ ਪੁਰੀਆਂ! ਤੂੰ, ਤੂੰ, ਤੂੰ, ਉਹ ਗੁਪਤ ਨਾਂ ਵੇਂ, ਸਭ ਦਾ ਥੰਮ੍ਹ ਥੰਮ੍ਹਣ, ਉਪਰ ਹੇਠ ਚਾਰ ਚੁਫੇਰੇ ਪਸਾਰੇ ਦਾ!

ਸੁਣਿਐ ਦੀਪ ਲੋਅ ਪਾਤਾਲ॥

ਓ ਕਾਲ ਉਪਰ ਵਸਿਆ ਅਕਾਲੀ 'ਨਾਮਾ' ਤੈਨੂੰ ਲਭ ਕੇ 'ਅਕਾਲੀ' ਬਣ ਜਾਈਦਾ ਹੈ। ਫਿਰ ਉਥੇ ਕਾਲ ਦੀ ਤਰਾਸ ਤੇ ਫਾਂਸ ਕਿੱਥੇ ?

ਸੁਣਿਆ ਪੋਹਿ ਨ ਸਕੈ ਕਾਲੁ॥

ਓ ਅੰਮ੍ਰਿਤ 'ਨਾਮ', ਤੈਨੂੰ ਪੀ ਕੇ ਨਰ 'ਸੁਰ' ਹੋ ਜਾਂਵਦੇ ਨੇ ਤੇ ਸੁਰ ਹੋਰ ਵੱਡੇ ਸ੍ਰੇਸ਼ਟ-ਸੁਰ ਹੋ ਜਾਂਵਦੇ ਨੇ। ਇੰਦਰੀਆਂ ਦਾ ਰਾਜਾ 'ਇੰਦਰ' ਜੀਵ-ਆਤਮਾ ਤੈਨੂੰ ਪੀ ਕੇ ਸਾਵਧਾਨ ਹੁੰਦਾ ਏ ਤੇ ਸੱਚਾ ਇੰਦਰ ਬਣਦਾ ਏ। ਸ੍ਰਿਸ਼ਟੀ ਦਾ ਕਰਤਾ 'ਬ੍ਰਹਮਾ' ਤੈਂਡੇ ਝੁਰਲੂ ਨਾਲ ਤਾਣਾ ਬਾਣਾ ਬੁਣਦਾ ਏ, ਉਹ ਕੋਈ ਮਨੋ-ਕਲਪਤ ਮੂਰਤੀ ਬ੍ਰਹਮਾ ਨਹੀਂ ਚੌਮੁਖੀ ਵਾਲਾ, ਸਗੋਂ ਤੂੰ ਈ 'ਬ੍ਰਹਮਾ' ਏਂ। ਓਏ ਚੌ ਜੁਗੀ ਜੋਤੇ! ਤੇ ਸ੍ਰਿਸ਼ਟੀ ਦਾ ਹਰਤਾ, ਈਸ਼ਰ, ਸ਼ਿਵ ਵੀ ਤੈਂਡੀ ਸਮੇਟਵੀਂ, ਆਕਰਖਣ ਸ਼ਕਤੀ ਨਾਲ ਸਭ ਪ੍ਰਪੰਚ ਖਿੱਚ ਲੈਂਦਾ ਹੈ। ਓ ਤੂੰ ਆਪ ਏਂ ਕਰਤਾ ਤੇ ਹਰਤਾ, ਬ੍ਰਹਮਾ ਤੇ ਸ਼ਿਵਾਂ ਦਾ ਸ਼ਿਵ-ਈਸ਼ਵਰ, ਆਦਿ ਗੁਰੂ ਪਰਮ ਤੱਤ

ਸੁਣਿਐ ਈਸਰੁ ਬਰਮਾ ਇੰਦੁ॥

ਓਹਦੇ ਸੁਣਿਆਂ ਨੀ ਜਿੰਦੇ, ਤੂੰ ਸਰਸੀ ਹੋ ਜਾਨੀ ਏਂ ਤੇ ਤੈਨੂੰ ਓ ਮੰਦੀ ਜਿੰਦ ਨੂੰ ਚੰਗਾ ਚੰਗਾ ਕਰ ਕੇ ਆਖਣ ਲੱਗ ਪੈਂਦੇ ਨੇ-

"ਸੁਣਿਐ ਮੁਖਿ ਸਾਲਾਹਣੁ ਮੰਦੁ॥"

ਓਏ ਜੋਗ-ਜੁਗਤੀਏ, ਤੂੰ ਜੋਗ ਦੀ ਕੁੰਜੀ ਏਂ, ਤੈਨੂੰ ਅਨੁਭਵ ਕੀਤਿਆਂ ਵਾਹਿਗੁਰੂ ਨਾਲ ਜੀਵਨ ਸਹਿਜੇ ਹੀ ਮਿਲ ਜਾਂਦਾ ਏ। ਇਹ ਗੁਝੜਾ ਭੇਦ ਅੱਜ ਤਕ ਰਿਸ਼ੀਆਂ ਮੁਨੀਆਂ ਨੇ ਸੀਨੇ ਵਿਚ ਛੁਪਾ ਰੱਖਿਆ (ਤਨਿ ਭੇਦ)। ਪਰ ਉਹ 'ਨਾਮ' ਅੱਜ ਤੂੰ 'ਜਪੁਜੀ' ਵਿਚ ਪ੍ਰਗਟ ਏਂ-

ਸੁਣਿਐ ਜੋਗ ਜੁਗਤਿ ਤਨਿ ਭੇਦ॥

ਓ ਵੇਦ-ਵਾਕ, ਓ ਪਾਵਨ-ਨਾਮ, ਤੂੰ ਵੇਂ ਵੇਦਾਂ-ਸ਼ਾਸਤਰਾਂ, ਸਿਧਾਂਤਾਂ-ਵੇਦਾਂਤਾਂ ਸਿਮ੍ਰਤੀਆਂ ਦਾ ਤੱਤ। ਜਿਸ ਤੈਨੂੰ ਲੱਭ ਲਿਆ, ਉਸ ਏਸ ਸਾਰੀ ਬ੍ਰਹਮ ਵਿਦਿਆ ਦਾ ਜੰਦਰਾ ਖੋਲ੍ਹ ਲਿਆ-

ਸੁਣਿਐ ਸਾਸਤ ਸਿਮ੍ਰਿਤਿ ਵੇਦ॥

ਓ ਗੁਣ-ਨਿਧਾਨ 'ਨਾਮ', ਤੈਂ ਵਿਚ ਸਤੋਗੁਣ ਦਾ ਪ੍ਰਚੰਡ ਸੂਰਜ ਮਘਦਾ ਏ, ਲਟ ਲਟ ਜਗਦਾ ਏ। ਤੈਂ ਸੁਣਿਆਂ ਪਤਾ ਲਗਦਾ ਹੈ ਜੋ ਵਾਸਤਵ ਵਿਚ ਅਕਹਿ 'ਸਤੁ' ਤੂੰ ਏਂ, ਤੈਂਡੇ ਲੱਭਿਆਂ ਸਭ ਕਿਛ ਲੱਭਦਾ ਹੈ, ਹਾਥੀ ਦੇ ਪੈਰਾਂ ਵਿਚ ਸਭ ਦੇ ਪੈਰ। ਤੈਨੂੰ ਲੱਭਿਆਂ ਤ੍ਰਿਪਤੀ ਆਂਵਦੀ ਏ, ਸੰਤੋਖ ਦੀ ਅੰਮਾਂ ਤੂੰ ਏਂ, ਗਿਆਨ ਦਾ ਪਰੀ-ਪੂਰਨ ਖ਼ਜ਼ਾਨਾ ਤੂੰ ਏਂ, ਓ ਅਖੁਟ ਖ਼ਜ਼ਾਨਿਆ!

ਸੁਣਿਐ ਸਤੁ ਸੰਤੋਖੁ ਗਿਆਨੁ॥

ਓ ਪਵਿੱਤਰਾਂ ਵਿਚੋਂ ਅਤੀ ਪਵਿੱਤਰ ਤੀਰਥਾ! ਤੂੰ 'ਗੰਗਾ' ਦੀ ਮਾਂ ਏਂ, ਪਾਵਨੀ ਗੰਗਾ। ਨਹੀਂ, ਸਭੇ ਤੀਰਥਾਂ ਦੀ ਸਾਂਝੀ ਅੰਮਾਂ। ਤੈਂ ਵਿਚ ਨ੍ਹਾਤਿਆਂ ਸਭ ਕਿਲ-ਵਿਖ ਦੂਰ ਹੋ ਜਾਂਦੇ ਨੇ। ਓ ਅਠਸਠ ਤੀਰਥਾ, ਓ ਸਰਬ ਉੱਤਮ ਨਾਮਾ!

ਸੁਣਿਐ ਅਠਸਠਿ ਕਾ ਇਸਨਾਨੁ॥

ਓ ਬ੍ਰਹਮ-ਗਿਆਨ ਦੀਏ ਜੋਤੇ! ਤੈਨੂੰ ਪਹਿਚਾਨਿਆਂ, ਜੋ ਪੜ੍ਹੀਏ ਸੋ ਹਜ਼ਮ

ਜੋ ਜਾਂਦਾ ਹੈ ਅਤੇ ਹਜ਼ਮ ਹੋ ਕੇ ਹੋਰ ਵਧੇਰਾ ਚਾਓ ਤੇ ਗਿਆਨ ਉਪਜਦਾ ਹੈ ਤੈਂ ਵਿਚ ਸਚਾ ਤੇ ਸੁਚਵਾਂ ਮਾਣ ਅਤੇ ਵਡਿਆਈ ਏ...

ਸੁਣਿਐ ਪੜਿ ਪੜਿ ਪਾਵਹਿ ਮਾਨੁ॥

ਓ 'ਸਹਜ' ਦੀਏ ਸੋਹਲ ਫੁਲ-ਕਲੀਏ! ਤੈਂ ਪਕੜਿਆਂ, ਚਿੰਤ ਅਚਿੰਤਾ ਸਗਲੀ ਗਈ! ਓ ਸਹਿਜ ਗੜੁੱਤੀਏ ਚੌਖੰਨੀਏਂ....

ਸੁਣਿਐ ਲਾਗੈ ਸਹਜਿ ਧਿਆਨੁ॥

ਓਏ ਅਥਾਹ-ਸਹਾਰਾ, ਜਿਸ ਤੈਂਡਾ ਆਰ-ਪਾਰ ਪਾਇਆ ਏ, ਉਸ ਗੁਣਾਂ ਦੇ ਨਿਕੇ ਵੱਡੇ ਟੋਏ-ਟਿੱਬੇ ਆਪਣੇ ਆਪ ਗਾਹੇ ਨੇ, ਪੈਰਾਂ ਹੇਠ ਲਤਿਆੜੇ ਨੇ। ਉਸ ਦਾ ਪਗ ਪੰਕਜ ਵਿਚ ਨਹੀਂ ਫਾਥਾ ਬਗ ਬਪੜਿਆ ਵਾਂਗ—

ਸੁਣਿਐ ਸਰਾ ਗੁਣਾ ਕੇ ਗਾਹ॥

ਓ ਸਚੀ ਵਡਿਆਈ ਦੇ ਮਾਲਕਾ! ਤੈਂਡੇ ਭਗਤ ਸਚੇ ਗ਼ਨੀ, ਵੱਡੇ ਵੱਡੇ ਖ਼ਜ਼ਾਨਚੀ ਤੇ ਸ਼ੇਖ਼ ਮੁਸਾਇਬ ਨੇ, ਉਹ ਪੀਰਾਂ ਦੇ ਪੀਰ ਤੇ ਮਿਹਰਾਂ ਦੇ ਸੱਚੇ ਪਾਤਸ਼ਾਹ ਜੋ ਉਹ ਕੱਚ ਛੱਡ ਕੰਚਨ ਨੂੰ ਵਿਹਾਜਦੇ ਨੇ-

ਸੁਣਿਐ ਸੇਖ ਪੀਰ ਪਾਤਿਸਾਹ॥

ਓ ਮੈਂ ਅੰਨੇ ਹੱਥ ਟੋਹਣੀ, ਤੈਂ ਪਕੜਿਆਂ ਭਵਸਾਗਰ ਤੋਂ ਆਪੇ ਚਲ ਨਿਕਲਣ ਦਾ ਰਾਹ ਲੱਭ ਜਾਂਦਾ ਏ, ਮਾਨੋਂ ਭੈ ਸਾਗਰ ਫਟ ਗਿਆ। ਓ ਮੈਂ ਅੰਨ੍ਹੇ ਦੇ ਲੋਇਣੇ—

ਸੁਣਿਐ ਅੰਧੇ ਪਾਵਹਿ ਰਾਹੁ॥

ਵਾਹ ਵਾਹ! ਮੁਕਤੀ ਮਾਰਗ ਦਾ ਰਾਹ ਦਸਣ ਵਾਲੀਏ ਜੋਤ!!

ਓ ਬੇਅੰਤ, ਓ ਬੇਅੰਤ! ਤੈਂਡਾ ਅੰਤ ਕਿਸ ਪਾਇਆ ਏ ? ਹਾਂ ਉਸ ਨੇ, ਜਿਸ ਨੇ 'ਨਾਮੀ' ਦਾ 'ਨਾਮ' ਰਸ (ਵੇਖੋ, 'ਨਾਮ' ਤੇ 'ਨਾਮੀ' ਭੇਦ-ਅੰਕ ਅੱਗ੍ਰੇ) ਚਖਿਆ ਏ। ਓ ਅਸਗਾਹ ਬ੍ਰਹਮ ਦਾ ਥੱਲਾ ਵਿਖੌਣ ਵਾਲਿਆ, ਉਏ ਸਮੁੰਦਰ ਨੂੰ ਕੁੱਜੇ ਵਿਚ ਡੱਕਣ ਵਾਲਿਆ 'ਨਾਮਾ'—

ਸੁਣਿਐ ਹਾਥ ਹੋਵੈ ਅਸਗਾਹੁ॥

ਵਾਹ ਵਾਹ ਨਾਮ-ਕੁੰਜੀਏ, ਵਾਹ-ਵਾਹ! ਵਾਹ ਵਾਹ! ਨਾਮ ਨੌ-ਨਿਧੇ! ਵਾਹ ਵਾਹ! ਵਾਹ ਵਾਹ ਬੇਅੰਤ ਪੂੰਜੀ ਵਾਹ ਵਾਹ!

ਓ ਮਧਰਾੜੀ 'ਬਾਣੀ', ਜਦ ਤੈਂਡੜੀ ਰੁਣਝੁਣ ਮੈਂ ਸੁਣਦਾ ਹਾਂ ਤਾਂ ਅਨੰਦ ਦੇ ਬੂਹੇ ਕਪਾਟ ਖੁੱਲ੍ਹ ਜਾਂਦੇ ਨੇ। ਜੀਵਨ 'ਸਿਮਸਿਮ' ਆਖਿਆਂ ਅਲੀ ਬਾਬੇ ਅੱਗੇ ਗੁਪਤ ਖ਼ਜ਼ਾਨੇ! ਓ ਰੂੜ੍ਹੀ ਬਾਣੀ, ਤੂੰ ਅਤੀ ਹੀ ਗੂੜ੍ਹੀ ਤੇ ਰਸ ਭਰੀ ਕਵਾਰ-ਗੰਦਲ ਏਂ ਨਿਤ ਪਿਆਰੀ ਅਤੇ ਨਿਤ ਕਵਾਰੀ! ਓ ਨਾਮ ਧੁਨੀਏਂ, ਤੈਂਡੀ ਮਧੁਰ ਰੁਣਝੁਣ ਵਿਚ ਅਸਗਾਹ ਵਿਚ ਉਠੀ ਕੋਈ ਬਾਂਹ ਏ, ਜਿਸ ਨੂੰ ਪਕੜ ਕੇ ਮੈਂ ਭਵਸਾਗਰ ਪਾਰ ਤਰ ਜਾਨਾ ਵਾਂ। ਓਏ ਮੈਂਡੇ ਅੰਦਰ ਲੁਕੀਏ ਖਾਣੇ! ਤੈਥੋਂ ਮੈਂ ਅੱਜ ਤੀਕਰ

ਕਿਉਂ ਵਾਂਜਿਆ ਰਿਹਾ। ਓਏ ਮੈਂ ਦੇਹਰੀਆ ਮੈਂ ਆਸਤਕ ਪਰ ਵਿਚੋਂ ਨਾਸਤਕ, ਅੱਜ ਤੈਂਡੀ ਸ਼ਰਨ ਆਇਆ! ਓ ਨਾਸਤਕਤਾ ਦੀ ਜੜ੍ਹ ਪੁਟ-ਸੁਫ਼ਟ ਬਾਣੀ! ਤੈਂਡਾ ਨਾਂ 'ਸੁਫ਼ਟ' ਏ। ਹਿਰਦੇ ਵਗਿਆ ਪੰਜਾ, ਨਿਤ ਉਮ੍ਲਦਾ, ਚੋਹਾ, ਨਿਤ ਵਗਦਾ ਕੱਠਾ। ਵਾਹ ਵਾਹ ਸੁਭਰ ਭਰਿਆ ਅੰਮ੍ਰਿਤਸਰ! ਵਾਹ ਵਾਹ ਸਤ-ਪੂਰਿਆ ਸੱਤ-ਸਰ, ਵਾਹ ਵਾਹ ਸੰਤੋਖ ਪਤੀਜਿਆ ਸੰਤੋਖਸਰ, ਵਾਹ ਵਾਹ ਨਿਝਰ ਝਰਿਆ ਅੰਮ੍ਰਿਤ, ਨੌਨਿਧ ਰਿਧ ਸਿਧ।

# ਵਾਹ ਵਾਹ ਨਾਮ ਮੰਨੀਐ !

੧.

ਵਾਹ-ਵਾਹ ਨਦਰ-ਸਵਾਰੀ ਜਿੰਦੇ! ਹੁਣ ਉਕਾਬ-ਉਡਾਰੀਆਂ ਲਾਉਂਦੀ-ਉਪਰ ਤੇ ਹੋਰ ਉਪਰ ਚੜ੍ਹੇਂਦੀ! ਨੀ ਨਵ-ਰੰਗੀਏ ਜਿੰਦੇ, ਅੱਜ ਸਤਰੰਗੀ ਪੀਂਘ ਦੇ ਵਧ-ਵਧਦੇ (Event Increasing) ਹੂਟੇ ਹੂਟਦੀ! ਨੀ ਨਾਮ ਪਰਤੀਏ ਜਿੰਦੇ, ਵਧ-ਵਧਦੀਆਂ ਪ੍ਰਕਾਸ਼ ਮਾਲਾ ਫੇਰਦੀ! ਨੀ ਤਾਰੀਆਂ ਤਰਦੀ ਜਿੰਦੇ, ਅੱਜ ਵਧ-ਵਧਦੇ ਘੁੰਮਣ-ਘੇਰ ਲਗਾਉਂਦੀ! ਨੀ ਤਰੰਗ ਅਰੰਗ ਜਿੰਦੇ, ਅੱਜ ਵਧ-ਵਧਦੇ ਉਨਮਨ ਫੰਗ ਫੈਲਾਉਂਦੀ! ਨੀ ਅਨੰਦ ਗੁਧੀਏ ਜਿੰਦੇ, ਅੱਜ ਵਧ-ਵਧਦੀਆਂ ਮੌਜਾਂ ਮਾਣਦੀ...ਘੇਰੇ ਨਿਤ ਵਧਦੇ, ਚੱਕਰ ਨਿਤ ਫੈਲਦੇ, ਦਾਇਰੇ ਨਿਤ ਦੌੜਦੇ, ਸਤਰੰਗੀ ਪੀਂਘ (Rainbow) ਵਾਂਙ ਅਰਸ਼ ਕੁਰਸ਼ ਨੂੰ ਮੇਲਦੇ। ਓ 'ਨਾਮ' ਤੈਂਡਾ ਸੁਚੜਾ ਜਾਦੂ, ਵੀ ਉਹ ਜੋ ਸਿਰ ਚੜ੍ਹ ਕੇ ਬੋਲੇ! ਓ 'ਨਾਮ' ਤੈਂਡੀ ਖਿੰਡੀ ਕਸਤੂਰੀ! ਕਸਤੂਰੀ ਵੀ ਉਹ ਜਿਸ ਦੀ ਲਪਟ ਦੇਵੀ ਦੇਵਤਿਆਂ ਨੂੰ ਮੋਹੇ! ਓ 'ਨਾਮ' ਤੈਂਡਾ ਲਾਲ ਪਟਕਾ, ਪਟਕਾ ਵੀ ਉਹ ਜਿਸ ਵਿਚ ਚਮਕਦੀਆਂ ਲਟ-ਲਟ ਕਰਦੀਆਂ ਝਲਕ ਕਿਰਨਾਂ! ਓ 'ਨਾਮ' ਤੈਂਡੀ ਭਰੀ ਜਵਾਨੀ, ਜਵਾਨੀ ਵੀ ਉਹ ਜੋ ਖਾਖਾਂ ਤੇ ਚੜ੍ਹ ਕੇ ਭਖੇ। ਓ 'ਨਾਮ' ਤੈਂਡੀ ਖੀਵੀ ਖ਼ੁਮਾਰੀ, ਖ਼ੁਮਾਰੀ ਵੀ ਉਹ ਜੋ ਜੁਗ ਜੁਗ ਜੀਵੇ। ਓ 'ਨਾਮ' ਤੈਂਡੀ ਮਿੱਠੀ ਮੁਸਕਰੀ, ਮੁਸਕਰੀ ਵੀ ਉਹ ਜਿਸ ਨੂੰ ਵੇਖ ਵਣ ਤ੍ਰਿਣ ਤ੍ਰਿਭਵਣ ਖਿੜ ਖਿੜ ਹਸਣ! ਓ 'ਨਾਮ' ਤੈਂਡੀ ਮੋਰ-ਚਾਲ, ਅਲਬੇਲੀ, ਨਖਰੇਲੀ, ਕੇਲ-ਕਲੇਲੀ! ਵਧਦੀ ਵਧਦੀ, ਨਿਤਸੂੰਦੀ, ਸਦ-ਸਵਾਈ ਲਪਟ!! ਵਾਹ ਵਾਹ ਤੈਂਡੀਆਂ ਚੜ੍ਹਦੀਆਂ ਕਲਾਂ! ਵਾਹ ਵਾਹ 'ਨਾਮ' ਪੂਰਣਮਾ ਤਕ ਤੈਂਡੀਆਂ ਸਦ-ਵਧਦੀਆਂ ਚੰਨ ਫਾੜੀਆਂ। ਵਾਹ ਵਾਹ 'ਨਾਮ' ਦੀਆਂ ਘਣੀਆਂ ਬੂੰਦ-ਫੁਆਰਾਂ! ਵਾਹ ਵਾਹ 'ਨਾਮ' ਦੀਆਂ ਲੋਟ ਪੋਟ ਦੁਧ-ਧਾਰਾਂ! ਵਾਹ ਵਾਹ 'ਨਾਮ' ਦੀਆਂ ਮਿਠੀਆਂ ਅਮੁਕ ਵਾਰਾਂ ਓ ਅਨੂਠੜੇ 'ਨਾਮਾ', ਮੈਂ ਢਾਡੀ 'ਸੋਦਰ' ਖੜਾ ਨਿਤ ਨਿਤ ਗਾਵਾਂ, ਤੈਂਡੀਆਂ ਹੀ ਵਾਰਾਂ—

ਢਾਡੀ ਗੁਣ ਗਾਵੈ ਨਿਤਿ ਜਨਮੁ ਸਵਾਰਿਆ॥ (ਵਾਰ ਸੂਹੀ ਮ: ੧)

੨.

ਓਏ ਅੱਜ ਨਾਉ ਮੰਨਣੈ ਦੀ ਵਾਰ! ਓਏ ਅੱਜ ਇਕ ਨਵੀਂ ਨਵੇਲੀ ਆਸਾ ਦੀ ਵਾਰ! ਓਏ ਅੱਜ ਮਨਸਾ-ਪੂਰਣੀ, ਹਰਨੀ ਭਰਨੀ ਵਾਰ!

ਓਏ 'ਨਾਮ' ਜਦ ਤੂੰ ਨਿੱਕਾ ਸੈਂ ਤਦ ਤੂੰ ਬੋਹੜ ਦੇ ਬੀਜ ਵਾਂਗ ਕਿਹਾ ਸੂਖਮ

ਸੈਂ, ਪਰ ਜਦ ਜਵਾਨੀ ਤੇ ਆਇਆ ਤਾਂ ਆਪਣੀਆਂ ਜੜ੍ਹਾਂ ਆਪ ਛੱਡ ਥੰਮ੍ਹ ਲਾ ਖੜੋਤਾ ਓ 'ਨਾਮ' ਜਦ ਤੂੰ ਪਹਿਲੋਂ ਜੰਮਿਆਂ ਤਾਂ ਕੀਕਣ ਨਿਕੀ ਅਰੁਧਤੀ ਧਾਰੀ (ਵੇਖੋ ਅਕਾਲ ਦਰਸ਼ਨ) ਵਾਂਗ ਸੈਂ, ਪਤਲਾ-ਸੂਖ਼ਮ, ਪਰ ਵਧਦਾ-ਵਧਦਾ ਅਰਸ਼ੀ ਗੰਗਾ ਨੂੰ ਵੀ ਮਾਤ ਕਰਨ ਲੱਗਾ। ਓ 'ਨਾਮ' ਤੂੰ ਸਚਮੁੱਚ ਜੰਗਲੀ ਬੂਟਾ ਏਂ ਜੋ ਹੌਲੇ ਹੌਲੇ ਵਧਦਾ ਏਂ, ਪਰ ਵੱਧ ਕੇ ਅਰਸ਼-ਕੁਰਸ਼ ਨੂੰ ਜਾ ਮਲਦਾ ਏਂ। ਓ 'ਨਾਮ' ਤੂੰ ਕੋਈ ਅਨੋਖਾ ਖ਼ਮੀਰ ਏਂ, ਜਿਸ ਪਰਾਤ ਵਿਚ ਪੈ ਜਾਏ ਉਹਨੂੰ ਹੌਲੇ-ਹੌਲੇ ਸਭ ਨੂੰ ਭੁਭਰਾਏਂ! ਓ 'ਨਾਮ', ਤੂੰ ਲਾਗ ਏਂ, ਜਿਸ ਦੁੱਧ ਨੂੰ ਲਗ ਜਾਏਂ ਉਸ ਸਾਰੇ ਨੂੰ ਚੱਕ ਦਾ ਚੱਕ ਚਾ ਜਮਾਏਂ! ਓ 'ਨਾਮ' ਤੂੰ ਹਿਰਣ ਗਰਭ ਏਂ! ਜਿਸ ਕੁਖ ਵਿਚ ਵੜ ਜਾਏਂ ਉਸ ਸਾਰੇ ਨੂੰ ਹੌਲੇ-ਹੌਲੇ ਸੋਨ-ਅੰਗਾ ਚਾ ਬਣਾਏਂ। ਓ 'ਨਾਮ' ਤੂੰ ਚਿੰਤਾਮਣੀ ਕਣੀ ਏਂ, ਜਿਸ ਹਿਰਦੇ ਵਿਚ ਵੜ ਜਾਏਂ ਉਹਦੀਆਂ ਸਭ ਚਿੰਤਾਂ ਤੇ ਚੇਸ਼ਟਾਵਾਂ ਨੂੰ ਪੂਰਾਏਂ। ਓ 'ਨਾਮ' ਤੈਂਡੇ ਰਾਹ ਵਿਚ ਵੀ ਪਉੜੀਆਂ ਨੇ, ਇਕ ਉਪਰ ਦੂਜੀ ਤੇ ਦੂਜੀ ਉੱਪਰ ਤੀਜੀ..."ਏਤਿ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ'....॥ ਪਹਿਲੋਂ ਸੀ ਗੁਰਉਪਦੇਸ਼ ਦੀ ਪਉੜੀ, ਫਿਰ ਸੀ ਨਿਤਨੇਮ ਦੀ ਪਉੜੀ, ਫਿਰ ਸੀ ਸਿਕਾਂ ਦੀ ਭੇਟਵੀਂ ਪਉੜੀ। ਫਿਰ ਕੀੜੀ ਨੂੰ ਲਗੇ ਫੰਗ, ਹਾਂ ਨਾਮ ਦੇ ਫੰਗ ਫਿਰ ਆਈ ਸੁਣਿਐ ਦੀ ਨਿਧਆਸਣ ਪਉੜੀ ਤੇ ਅੱਜ ਆਈਆਂ ਮੰਨਣੈ ਦੀਆਂ ਪਤਪਉੜੀਆਂ, ਜਿਤ ਚੜ੍ਹਿਆਂ ਇਹ ਜਿੰਦੜੀ ਹੋਏ ਇਕੀਸ। ਓ ਵਾਹਿਗੁਰੂ ਤੈਂ ਨਾਲ ਇਕ! ਵਾਹ-ਵਾਹ ਨਾਮ ਦੀਆਂ ਪਵਿੱਤਰ ਪਤਪਉੜੀਆਂ!

੩.

ਓ 'ਨਾਮ' ਤੂੰ ਬਾਹਰੋਂ ਹੀ ਹਿਰਦੇ-ਹਿਮਾਚਲ ਤੋਂ ਉਠਣਾ ਏਂ ਤੇ ਫਿਰ ਆਪ-ਜਾਈ 'ਗੰਗਾ' ਨਾਲ ਮੈਂਡੀ ਚਮ-ਜਾਈ *'ਜਮਨਾ' ਨੂੰ ਚਾ ਸਵਾਰਨਾ ਏਂ! ਨੀ ਗੰਗਾ ਉਤੋਂ ਉੱਤਰੀ, ਤੈਂਡੀ ਵੇ ਸਦਾ ਜੋੜੀ ਜਮ-ਪੁਤਰੀ ਜਮਨਾ ਨਾਲ! ਜੇ ਤੂੰ ਕਲ ਏਂ ਤਾਂ ਉਹ ਤੈਂਡੀ ਪੱਕੀ ਨੀਂਹ ਏਂ! ਜੇ ਤੂੰ ਤਖ਼ਤ ਬੈਠੀ ਰਾਣੀ ਏਂ ਤਾਂ ਉਹ ਤੈਂਡੀ ਚਰਨ ਝਸਣ ਵਾਲੀ ਦਾਸੀ ਏ! ਓ ਜਿੰਦੇ, ਭੈ-ਭਾਓ ਦੀ ਨੀਂਹ ਬਿਨਾਂ 'ਨਾਮ' ਦਾ ਰੰਗ ਵੀ ਨਹੀਂ ਚੜ੍ਹਦਾ! ਓ ਜਤ ਸਤ ਦੀ ਪਾਣ ਨਾਲ ਪਕਣ ਵਾਲਿਆ ਮਜੀਠ-ਰੰਗਾ, ਤੈਂਡੀ ਤੇ ਪਾਣ ਦੀ ਪੱਕੀ ਦੋਸਤੀ ਏ! ਹੇਠਾਂ ਮੇਰਾ ਉਦਮ ਤੇ ਉਤੋਂ ਓ 'ਨਾਮ'! ਤੂੰ ਮੈਂ ਢੱਠੀ ਦਾ ਹਥ ਫੜੇਂ! ਓਏ ਦੋ-ਹਥੜ ਤਾਉੜੀ ਵੱਜੇ! ਪਰ ਹੈਂ ਹੈਂ ਓ 'ਨਾਮ' ਤੂੰ ਮੈਂ ਤੋਂ ਕੋਈ ਭਿੰਨ ਨਹੀਂ! ਤੂੰ ਤਾਂ ਰਤਾ ਕੁ ਉਹਲੇ ਸੈਂ। ਹੁਣ ਤੂੰ ਮੈਂਡਾ ਤੇ ਮੈਂ ਤੈਂਡਾ! ਵਾਹ-ਵਾਹ ਦੋਹਾਂ ਸਿਰਿਆਂ ਦਾ ਤੂੰ ਆਪੇ ਧਨੀ! ਵਾਹ-ਵਾਹ ਆਪਣੀ ਸ਼ੋਭਾ ਆਪੇ ਬਣੀ।

ਓ 'ਨਾਮ' ਜਦ ਤੂੰ ਜੰਮਿਆ ਤਾਂ ਮੋਈ ਮੈਂਡੀ ਹਉਮੈ-'ਹਉਮੈ ਨਾਵੈ ਨਾਲ

---

*ਭਾਵ ਇਹ ਹੈ ਕਿ 'ਨਾਮ' ਇਕੱਲਾ ਹੀ ਕਾਫ਼ੀ ਨਹੀਂ, ਹੋਰ ਸਤੋਗੁਣ ਵੀ ਲੋੜ ਹਨ, ਜਿਹਾ ਕਿ ਸ਼ਬਦ 'ਸਚੀ-ਟਕਸਾਲ' ਵਿਚ ਵਿਸਥਾਰ ਨਾਲ ਵਰਣਨ ਹੈ।

ਵਿਰੋਧ ਹੈ ਦੁਇ ਨ ਵਸਹਿ ਇਕ ਠਾਇ।' ਤੈਂਡੀ ਮੋਹੀ ਹਉਮੈਂ, ਨੀ ਜਿੰਦੇ, ਨੀ ਤੈਂਡੀ ਗਈ ਬਲਾ! ਨੀ ਜਿੰਦੇ, 'ਸੁਣਿਐ' ਵਿਚ ਤੂੰ ਸ਼ਬਦ (Holy Ghost) ਹੈ ਸੁਣਿਆ ਤੇ ਅਪਣਾਇਆ ਤੇ ਤੂੰ ਸ਼ਬਦ ਮੋਈ....ਓ ਅ ਸ਼ਬਦ (Begotten of Holy Ghost) ਤੈਨੂੰ ਜੀਵਾਵਣ ਆਇਆ ਨੀ ਮੋਈਏ (ਦੇਖੋ ਆਤਮ ਦਰਸ਼ਨ ਮੋਈਏ)-

ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ
'ਸਬਦੇ' ਹੀ ਮੁਕਤਿ ਪਾਈ॥
ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ॥
'ਸਬਦੁ' ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ॥ ੧॥
'ਸਬਦੁ' ਨਾ ਜਾਣਹਿ ਸੇ ਅੰਨੇ ਬੋਲੇ, ਸੇ ਕਿਤੁ ਆਏ ਸੰਸਾਰਾ॥....
ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ, ਮਨਮੁਖ ਮੁਗਧ ਗੁਬਾਰਾ॥ ੩॥

(ਅੰਗ ੬੦੧)

ਵਾਹ ਵਾਹ ਪਕਿਆ 'ਸ਼ਬਦ' ਅਜ ਮੈਂ ਮੋਈ ਨੂੰ ਜੀਵਾਵਣ ਆਇਆ।
ਵਾਹ ਵਾਹ ਪਕਿਆ 'ਸ਼ਬਦ' ਅਜ ਮੈਂ ਮੋਈ ਨੂੰ ਵੀਵਾਵਣ ਆਇਆ।
ਵਾਹ ਵਾਹ ਪਕਿਆ 'ਸ਼ਬਦ' ਅਜ ਮੈਂ ਮੋਈ ਨੂੰ ਸਵਾਵਣ ਆਇਆ।
ਵਾਹ ਵਾਹ ਪਕਿਆ 'ਸ਼ਬਦ' ਅਜ ਮੈਂ ਮੋਈ ਨੂੰ ਟੁੰਭ ਜਗਾਵਣ ਆਇਆ।
ਵਾਹ ਵਾਹ ਪਕਿਆ 'ਸ਼ਬਦ' ਅਜ ਮੈਂ ਮੋਈ ਨੂੰ ਪਾਰ ਉਤਾਰਣ ਆਇਆ।
ਵਾਹ ਵਾਹ ਪਕਿਆ 'ਸ਼ਬਦ' ਅਜ ਮੈਂ ਮੋਈ ਨੂੰ ਪੰਥ ਦਰਸਾਉਣ ਆਇਆ।
ਵਾਹ ਵਾਹ ਪਕਿਆ 'ਸ਼ਬਦ' ਅਜ ਮੈਂ ਮੋਈ ਨੂੰ ਪੰਥ ਪ੍ਰਗਟਾਉਣ ਆਇਆ।
ਵਾਹ ਵਾਹ ਪਕਿਆ 'ਸ਼ਬਦ' ਅਜ ਮੈਂ ਮੋਈ ਨੂੰ ਪਾਰ ਚੜ੍ਹਾਵਣ ਆਇਆ।
ਵਾਹ ਵਾਹ ਪਕਿਆ 'ਸ਼ਬਦ' ਅਜ ਮੈਂ ਮੋਈ ਨੂੰ ਪਾਰ ਲੰਘਾਵਣ ਆਇਆ।
ਵਾਹ ਵਾਹ ਪਕਿਆ 'ਸ਼ਬਦ' ਅਜ ਮੈਂ ਮੋਈ ਨੂੰ ਸੁਧ ਸਵਾਰਣ ਆਇਆ।
ਵਾਹ ਵਾਹ ਪਕਿਆ 'ਸ਼ਬਦ' ਅਜ ਮੈਂ ਮੋਈ ਨੂੰ ਕਮਲ ਉਲਟਾਵਣ ਆਇਆ।
ਵਾਹ ਵਾਹ ਪਕਿਆ 'ਸ਼ਬਦ' ਅਜ ਮੈਂ ਮੋਈ ਨੂੰ ਪਾਰਸ ਪ੍ਰਸਾਉਣ ਆਇਆ।
ਵਾਹ ਵਾਹ ਪਕਿਆ 'ਸ਼ਬਦ' ਅਜ ਮੈਂ ਮੋਈ ਨੂੰ ਪੂਰਾਂ ਦੇ ਪੂਰ ਤਰਾਵਣ ਆਇਆ।
ਵਾਹ ਵਾਹ ਪਕਿਆ 'ਸ਼ਬਦ' ਅਜ ਮੈਂ ਮੋਈ ਨੂੰ
ਬੁਝੀਆਂ ਜੀਵਨ-ਜੋਤਾਂ ਜਗਾਵਣ ਆਇਆ।

ਬਲਿਹਾਰੀ, ਬਲਿਹਾਰੀ ਸੁਣ ਮਨ-ਅੜੇ ਨਾਮ ਤੋਂ! ਬਲਿਹਾਰੀ ਬਲਿਹਾਰੀ ਅਨੰਤਰ ਵਸੇ ਨਾਮ ਤੋਂ! ਬਲਿਹਾਰੀ ਬਲਿਹਾਰੀ ਇਸ ਸੁਫਲ ਫਲੇ 'ਨਾਮ' ਤੋਂ।

੪.

ਵਾਹ-ਵਾਹ ਸੁਣ ਮੰਨ ਅੜੇ 'ਨਾਮ'! ਵਾਹ-ਵਾਹ ਆਪਣੇ ਉਪਰ ਆਪ ਵਰਤੇ 'ਨਾਮ'। ਵਾਹ ਵਾਹ ਅੱਜ ਕੰਵਾਰੀ ਕੁਖੋਂ (Virgin) ਸੂਵਣ ਆਇਆ

'ਮੁਕਤੇ ਤੇ 'ਜੁਗਤੇ' ਘੜਨ ਆਇਆ। ਵਾਹ ਵਾਹ ਨੀ ਮੈਂਡੀਏ ਅਧਿਆਤਮਕ ਅੰਮਾਂ, ਨੀ ਸੁਭਾਗਣ ਸਾਹਿਬ ਕੌਰਾਂ। ਵਾਹ-ਵਾਹ ਤੈਂਡੀ ਵਧਦੀ ਵੇਲ, ਵਾਹ-ਵਾਹ ਤੈਂਡੀ ਨਿਤ ਸਵਾਈ ਖੇਲ, ਵਾਹ-ਵਾਹ ਤੈਂਡੀ ਸਦ ਸਵਾਈ ਕੇਲ। ਓ ਕੇਲ ਕਰੇਂਦੜ, ਮਨ ਮੰਨੇ 'ਨਾਮ', ਤੈਂਡੀ ਉਪਮਾ ਕੋਈ ਕੀਕਣ ਕਰੇ। ਸੂਰਜ ਨੂੰ ਕੋਈ ਕੀਕਣ ਕੰਧਾਂ ਵਿਚ ਚਾ ਬੰਨ੍ਹੇ ? ਓਏ ਅਨੰਤੀਆ, ਅਨੰਦੀਆ, ਵਿਸਮਾਦੀਆ, ਤੈਂਡਾ ਲਿਖਾਰੀ ਉਹ ਆਪੋ ਆਪ ਏ, ਤੈਂਡੀ ਤਖ਼ਤੀ ਉਹ ਆਪੋ ਆਪ ਦੇ (ਕਾਗਦਿ ਕਲਮ ਨ ਲਿਖਣਹਾਰੁ)। ਕੌਣ ਤੈਂਡਾ ਬਹਿ ਕੇ ਵਿਚਾਰ ਕਰ ਸਕਦਾ ਹੈ-ਤੈਨੂੰ ਵਿਚਾਰਨਾ ਤੈਂ ਵਿਚ ਸਮਿਜਣਾ ਹੈ। ਕੌਣ ਬੈਠ ਤੇ ਕੌਣ ਤਾੜੇ ? ਤੈਨੂੰ, ਤੈਨੂੰ ਆਪ ਕੀਕਣ ਦੇਖੇ? (ਮੰਨੇ ਕਾ ਬਹਿ ਕਰਨਿ ਵੀਚਾਰੁ)। ਓਏ ਨਿਰੰਜਣਾ, ਓਏ ਮਾਇਆ ਤੋਂ ਉਪਰ ਵਸਿਅੜਾ, ਤੈਂਡਾ ਰਸ ਕਾਨੀ ਵਿਚ ਨਹੀਂ, ਮੈਂਡੇ ਰਸਗੁਧੇ ਮਨ ਵਿਚ ਹੈ ਮੈਂਡੇ ਰਸ-ਭਿੰਨੇ ਲੋਇਣਾਂ ਵਿਚ ਹੈ, ਮੈਂਡੇ ਰਸ ਭੱਜੇ ਰੋਮਾਂ ਵਿਚ ਹੈ (ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥)-ਪਰ ਇਸ ਤਨ ਭੇਦ ਨੂੰ ਏਸ ਸਦ ਚੜ੍ਹਦੀਆਂ ਕਲਾਂ ਨੂੰ ਕੋਈ ਕੋਈ ਅਪੜਦਾ ਹੈ-ਪਰ ਅਪੜਦੇ ਨੇ ਤੈਂਡੇ ਆਪ ਸਵਾਰੇ।

ਓ ਮੰਨ ਮੰਨੇ ਨਾਮ! ਤੈਂਡੇ ਪਰਫੁਲਿਆਂ, ਸੁਤੀ ਸੁਰਤੀ ਭੀ ਜਾਗ ਉਠਦੀ ਏ ਤੇ ਖਿੜ ਜਾਂਦੀ ਏ। ਜਾਗੀ ਹੋਈ ਚੰਬੇਲੀ ਵਾਂਗ ਤੇ ਮਨ ਖਿੜ ਕੇ 'ਉਨਮਨ' (Higher Mind) ਹੋ ਜਾਂਦਾ ਹੈ ਤੇ ਬੁਧੀ ਰਸ ਪੀ 'ਸਿਧੀ' (Intuition) ਬਣ ਜਾਂਦੀ ਏ 'ਮੰਨੈ ਸੁਰਤਿ ਹੋਵੈ ਮਨ ਬੁਧਿ॥'

ਓ ਮੰਨ-ਮੰਨੇ ਨਾਮ! ਤੈਂਡੀ ਅੰਤਰ ਜੋਤ ਨਾਲ ਤਿਰਭਵਣ ਵਿਚ ਰਮਿਆ ਹੋਇਆ ਰਮੱਈਆ ਰਾਮ ਲੱਭ ਪੈਂਦਾ ਹੈ ਤੇ ਉਸ ਦਾ ਖਿੜਿਆ ਹੋਇਆ ਗੁਲਜ਼ਾਰ ਇਹ ਜਗਤ ਏ-'ਆਤਮ ਰਾਮ ਸੰਸਾਰਾ॥ ਸਾਚਾ ਖੇਲ ਤੁਮਾਰਾ॥' 'ਮੰਨੈ ਸਗਲ ਭਵਣ ਕੀ ਸੁਧਿ॥'

ਓ ਮੰਨੇ-ਮੰਨੇ ਨਾਮ, ਤੈਨੂੰ ਮੰਨ ਕੇ ਮੋਹ ਦਾ ਬੱਜਰ ਤੀਰ ਇੰਦਰ ਵਾਲਾ ਸਾਨੂੰ ਨਹੀਂ ਛੇਦ ਸਕਦਾ। ਓਏ ਬੱਜਰ-ਢਾਲੇ 'ਮੰਨੈ ਮੁਹਿ ਚੋਟਾ ਨਾ ਖਾਇ॥'

ਓ ਮੰਨ-ਮੰਨੇ ਨਾਮ, ਤੈਨੂੰ ਮੰਨ ਕੇ ਫਿਰ ਅਕਾਲ ਮੰਡਲ ਵਿਚ ਵਾਸਾ ਏ, ਸਚਖੰਡ ਵਿਚ ਕਾਲ ਗ੍ਰਸਦਾ ਨਹੀਂ 'ਮੰਨੈ ਜਮ ਕੈ ਸਾਥਿ ਨਾ ਜਾਇ॥'

ਓ ਮਨ ਚਾਨਣ ਨਾਮਾ, ਤੈਂਡਾ ਅੰਤਰ ਚਾਨਣ ਵੇਖ ਕੇ ਧਰਮ ਦਾ ਰਾਹ ਆਪੇ ਪਰਗਟ ਹੋ ਜਾਂਦਾ ਹੈ। ਫਿਰ ਰਾਹ ਵਿਚ ਤਮੋਗੁਣ ਦੀਆਂ ਰੁਕਾਵਟਾਂ ਨਹੀਂ, ਫਿਰ ਕੁਵਾਟੜੀਆਂ ਤੇ ਭਵਾਟੜੀਆਂ ਨਹੀਂ, ਫਿਰ ਸਿੱਧਾ ਹੀ ਸੁਖੈਨ ਮਾਰਗ ਏ-ਗੁਰਮਤਿ! ਖਾਲਸਾ ਪੰਥ, ਹੇਠਾਂ ਰਹਿ ਗਈਆਂ ਪਗਡੰਡੀਆਂ ਤੇ ਨਿੱਕੇ ਮੱਗ। ਹੁਣ ਏ ਜਰਨੈਲੀ ਸੜਕ:

ਮੰਨੈ ਮਗੁ ਨ ਚਲੈ ਪੰਥ॥

ਮੰਨੈ ਧਰਮ ਸੇਤੀ ਸਨਬੰਧੁ॥

ਮੰਨੈ ਮਾਰਗ ਠਾਕਿ ਨਾ ਪਾਇ॥

ਮੰਨੈ ਪਤਿ ਸਿਉ ਪਰਗਟ ਜਾਇ॥

ਓਏ ਹੁਣ ਬਣ-ਠਣ ਕੇ ਟੁਰਨਾ, ਪ੍ਰਗਟ ਪੈਂਡੇ ਤੇ ਪਤ ਦੀਆਂ ਚੜ੍ਹਦੀਆਂ ਕਲਾਂ।

ਓ ਮੁਕਤੀ-ਪੁੰਜ 'ਨਾਮ'! ਤੈਨੂੰ ਪਾ ਕੇ ਮੁਕਤੀ ਦੇ ਦਰਵਾਜ਼ੇ ਚੌਪਟ ਖੁੱਲ੍ਹ ਜਾਂਦੇ ਨੇ ਮੰਨੈ ਪਾਵਹਿ ਮੋਖੁ ਦੁਆਰੁ॥ ਤੇ ਓ ਜਿੰਦੇ, ਤੂੰ ਆਪ ਹੀ ਨਹੀਂ। ਪਰਵਾਰ ਸਹਿਤ, ਸਖੀ ਸਹੇਲੜੀਆਂ ਸਹਿਤ ਤਰ ਜਾਨੀ ਏਂ (ਮੰਨੈ ਪਰਵਾਰੈ ਸਾਧਾਰੁ)॥ ਓ ਜਿੰਦੇ, ਆਪ ਤਰੇਂ ਫਿਰ ਤਾਰੇਂ, ਹਾਂ ਆਪਣਾ ਕਰਜ਼ ਆਪੋ ਲਾਹੇਂ। 'ਇੰਝ ਦੀਪਕ ਨਾਲ ਦੀਪਕ ਜਲੇ॥ 'ਬਿਨ ਤੇਲ ਦੀਵਾ ਇਉਂ ਬਲੇ॥ ਮੰਨੈ ਤਰੈ ਤਾਰੇ ਗੁਰੁ ਸਿਖ॥

ਓ ਹੁਣ ਲਾਲ-ਨਿਹਾਲ ਜਿੰਦੇ! ਤੂੰ ਪਾਤਸ਼ਾਹ ਏਂ, ਸਰਬ ਜਗਤ ਦੀ ਮਾਲਕ, ਤੂੰ ਕਿਸ ਅੱਗੇ ਹੱਥ ਟਡੇ ਤੇ ਭਿੱਖ ਮੰਗੇ? ਮੰਨੈ ਨਾਨਕ ਭਵਹਿ ਨ ਭਿਖ॥

ਵਾਹ ਵਾਹ ਮੰਨੇ ਨਾਮਾ! ਵਾਹ ਵਾਹ ਸੰਪੂਰਨ ਨਾਮਾ!

੫.

ਓ ਬੀਜੇ! ਫਲੇ-ਫੁਲੇ ਨਾਮ, ਤੈਂਡਾ ਇਹ ਅਣਮੁੱਕਣਾ ਚਾਓ! ਓ ਨਿਮਾਣੀ ਜਿੰਦੇ, ਤੈਨੂੰ ਅੱਜ ਉਹਦਾ ਅਣਟੁੱਟਾ ਸਵਾਉ। ਓ ਨਿਮਾਣੀ ਜਿੰਦੇ, ਤੈਨੂੰ ਅੱਜ ਲਾਲਣ ਦਾ ਰੂੜਾ ਸਿਰਪਾਓ। ਓ ਸਰਬ-ਸਮਾਣੀਏ ਜਿੰਦੇ, ਅੱਜ ਤੂੰ ਮਹਾਂ ਕਵੀ ਨਾਲ ਇਕ ਹੋਈ ਕਵਾਉ। ਵਾਹ ਵਾਹ ਨੀ ਜਾਗਦੀਏ-ਜੋਤੇ! ਵਾਹ ਵਾਹ ਤੂੰ ਨੂਰਾਂ ਦੀ ਭੂਰ ਕਰਦੀਏ ਜੋਤੇ! ਵਾਹ ਵਾਹ ਨੀ ਆਕਾਸ਼ ਗੰਗਾ ਵਾਂਗ ਕੋਹਿਨੂਰ ਵੀਟਦੀਏ ਜਿੰਦੇ, ਨੀ ਚਮਕਣੀਏ ਕੰਚਨਵਨੀ ਜਿੰਦੇਂ! ਵਾਹ ਵਾਹ, ਵਾਹ ਵਾਹ, ਵਾਹ ਵਾਹ, ਓ ਸ਼ਬਦ-ਜਗਾਈ ਜਿੰਦੇ! ਹੁਣ 'ਕਦੇ ਨਾ ਰਾਂਡ, ਸਦਾ ਸੁਹਾਗਣ!' ਹੁਣ 'ਤੋਹੀ ਮੋਹੀ, ਮੋਹੀ ਤੋਹੀ, ਅੰਤਰ ਕੈਸਾ॥' ਹੁਣ 'ਪੀਆ ਬਸੋ ਜੀਓ ਮੇਂ, ਜੀਉ ਬਸੇ ਪੀਉ ਮੇਂ।' ਹੁਣ 'ਆਤਮ ਮਹਿ ਰਾਮ, ਰਾਮੁ ਮਹਿ ਆਤਮ॥' ਹੁਣ 'ਬਟਕ ਵਿਚ ਬੀਜ, ਬੀਜ ਵਿਚ ਬਟਕ॥' ਹੁਣ 'ਦਿਨ ਵਿਚ ਰਾਤ, ਰਾਤ ਵਿਚ ਦਿਨੀਅਰ।' ਹੁਣ 'ਨਰ ਵਿਚ ਨਾਰੀ, ਨਾਰੀ ਵਿਚ ਨਰ॥' ਹੁਣ 'ਤਨ ਵਿਚ ਮਨ, ਮਨ ਵਿਚ ਤਨ॥' ਹੁਣ 'ਈਭੈ-ਬੀਠਲ, ਊਭੈ ਬੀਠਲ, ਬੀਠਲ ਬਿਨ ਸੰਸਾਰ ਨਹੀ॥' ਹੁਣ 'ਈਘੇ-ਨਿਰਗੁਣ, ਊਘੇ ਸਰਗੁਣ, ਬੀਠਲ ਰਵਿਆ ਸਰਬ-ਮਹੀ॥' ਹੁਣ ਪੂਰਬ ਤੂੰ, ਪੱਛਮ ਤੂੰ, ਉੱਤਰ ਤੂੰ, ਦੱਖਣ ਤੂੰ! ਹੁਣ ਸਤਜੁਗ ਤੂੰ, ਕਲਜੁਗ ਤੂੰ, ਦਵਾਪਰ ਤੂੰ, ਤਰੇਤਾ ਤੂੰ, ਚੌਜੁਗ ਤੂੰ, ਚੌਹ ਕੁੰਟੀ ਤੂੰ, ਪਰਵਿਰਤੀ ਤੂੰ, ਨਵਿਰਤੀ ਤੂੰ, ਉਤਪਤ ਤੂੰ, ਪਰਲੈ ਵੀ ਤੂੰ, ਕਾਲ ਵੀ ਤੂੰ, ਅਕਾਲ ਵੀ ਤੂੰ, ਬਾਵਨ ਵੀ ਤੂੰ, ਵਿਰਾਟ ਵੀ ਤੂੰ, ਗੁਪਤ ਵੀ ਤੂੰ,

ਪ੍ਰਗਟ ਵੀ ਤੂੰ, ਸੂਖਮ ਵੀ ਤੂੰ, ਸਥੂਲ ਵੀ ਤੂੰ। ਸੁਨਣੈ ਵਿਚ ਵੀ ਤੂੰ, ਚਖਣ ਵਿਚ ਵੀ ਤੂੰ॥ ਤੂੰਹੀ ਤੂੰ, ਤੂੰਹੀ ਤੂੰ, ਤੂੰਹੀ ਤੂੰ....ਤੂੰ ਆਪ ਚੱਖੇਂ ਤੇ ਆਪ ਵਖਾਣੇ.....ਤੂੰ ਆਪੇ ਪੱਟੀ ਕਲਮ ਆਪ, ਲਿਖਣਹਾਰ ਵੀ ਆਪੇ ਹੋਆ..ਮੈਂ, ਮੈਂ, ਕੌਣ? ਮੈਂ ਮੋਈ ਕੌਣ ? ਮੈਂ ਨਿਜ-ਹੋਈ ਕੌਣ ? ਓ ਮੰਨ ਮੰਨੈ ਦੀਆਂ ਅਨੂਪਮ ਲੀਲ੍ਹਾ। ਕੌਣ ਕਥੇ ਤੇ ਕੌਣ ਵਖਾਣੇ ? ਜੋ ਕੋਈ ਕਹੇ ਤਾਂ ਪਿਛੋਂ ਪਛਤਾਏ। ਐਹ ਆਖਿਆ ਤੇ ਐਹ ਰਹਿ ਗਇਆ...ਹਾਂ ਕਸਰ ਰਹਿ ਗਈ, ਕਸਰ ਰਹਿ ਗਈ, ਹਾਂ ਕਸਰ ਰਹਿ ਗਈ-

ਮੰਨੇ ਕੀ ਗਤਿ ਕਹੀ ਨ ਜਾਇ॥
ਜੋ ਕੋ ਕਹੈ ਪਿਛੈ ਪਛੁਤਾਇ॥

ਵਾਹ-ਵਾਹ ਅਕਥ-ਕਥਾਏ, ਅਮੁਕ-ਗਾਥਾਏ, ਅਖੁਟ-ਵਰਤਾਏ! ਵਾਹ ਵਾਹ ਨਾਮ-ਮੰਨੈ ਦੀ ਅਚਰਜ ਲੀਲ੍ਹਾ।

# ਸ੍ਰੀ ਪੰਜ ਖੰਡ ਯਾਤਰਾ ਦੀ ਮੂਰਤੀ

ਏਸ ਮੂਰਤੀ ਨੂੰ ਵਿਚ ਰੱਖਣ ਦਾ ਭਾਵ ਸਿਰਫ਼ ਇਹ ਹੈ ਜੁ ਪੰਜ ਖੰਡਾਂ ਵਿਚ ਅੱਗੋਂ ਆਏ ਲੇਖ ਚੇਤੇ ਰਹਿਣ, ਨਹੀਂ ਤਾਂ ਏਸ ਮੂਰਤੀ ਵਿਚ ਹੋਰ ਗੁਣ ਨਹੀਂ ਕਿਉਂਕਿ ਮੂਰਤੀ ਤਾਂ ਇਕ ਕਿਸਮ ਦੀ ਉਂਗਲ-ਇਸ਼ਾਰਾ ਹੈ ਜੁ ਐਹ ਰਾਹ ਹੈ। ਜੇ ਇਹ ਰਾਹ ਛੱਡ ਕੇ ਅਸੀਂ ਸਿਰਫ ਮੂਰਤੀ ਨੂੰ ਹੀ ਫੜ ਲਈਏ ਤਾਂ ਉਲਟਾ ਗੋਰਖਧੰਦੇ ਵਿਚ ਫਸਣ ਦਾ ਡਰ ਹੈ।

ਮੂਰਤੀ ਨੂੰ ਹੇਠ ਵੱਲੋਂ ਪਹਿਲੇ ਵੇਖੋ ਤੇ ਫੇਰ ਉਤਾਂਹ 'ਸੱਚਖੰਡ' ਵੱਲ ਆਵੋ! ਪੂਰਾ ਹਾਲ ਇਹਨਾਂ ਪੰਜਾਂ ਝਾਕੀਆਂ ਵਿਚ ਹੈ, ਪਰ ਸੰਖੇਪ ਭਾਵ ਇਹ ਹੈ-

**(੧) ਧਰਮ-ਖੰਡ-**

ਏਸ ਵਿਚ ਇਕ ਪਾਸੇ ਮਨਮੁੱਖ ਚੋਰੀ-ਯਾਰੀ ਕਰ ਕੇ ਕੋਰੜੇ ਖਾ ਰਿਹਾ ਹੈ ਅਤੇ ਜੇਹਲਖ਼ਾਨੇ ਦਾ ਬੂਹਾ ਉਸ ਦੇ ਸਾਹਮਣੇ ਹੈ। ਇਥੇ ਪੰਜ ਕਾਮ ਆਦਿਕਾਂ ਦੇ ਗ੍ਰਸੇ ਜੀਵ ਜਾਂਦੇ ਨੇ। ਦੂਜੇ ਪਾਸੇ ਪੰਚ-ਪ੍ਰਵਾਨ ਸਜੇ ਹੋਏ ਗੁਰਮੁਖ ਨੇ, ਕੀਰਤਨ ਵਿਚ ਮਸਤ, ਸੇਵਾ ਵਿਚ ਜੁਟੇ। ਇਥੇ ਕਰਮਾਂ ਦਾ ਵਰਤਾਰਾ ਹੈ, ਜੇਹੇ ਕਰਮ ਤੇਹੀ ਸਜ਼ਾ, ਪਰ ਪਕਿਆਈ ਕਰਮਾਂ ਵਿਚ ਨਹੀਂ, 'ਨਾਮ' ਵਿਚ ਹੈ।

**(੨) ਗਿਆਨ-ਖੰਡ-**

ਇਥੇ 'ਨਾਮ' ਬਖ਼ਸ਼ਿਆ ਗਿਆਨ ਹੈ, ਜਿਧਰ ਵੇਖੋ ਅਨੰਤ ਵਾਹਿਗੁਰੂ ਦੇ ਲਿਸ਼ਕਾਰੇ ਨੇ। ਇਥੇ ਇਹ ਲਿਸ਼ਕਾਰੇ ਦੂਰਬੀਨ ਤੇ ਖੁਰਦਬੀਨ ਦਵਾਰਾ ਪ੍ਰਗਟ ਕਰਨ ਦਾ ਯਤਨ ਕੀਤਾ ਗਿਆ ਹੈ। ਦੂਰਬੀਨ ਨਾਲ ਅਸੰਖ ਤਾਰੇ ਆਦਿ ਦਿਸਦੇ ਨੇ, ਚੰਨ ਸੂਰਜ ਅਨੰਤ। ਖੁਰਦਬੀਨ ਨਾਲ ਨਿਕੀ ਦੁਨੀਆ (Infra World) ਵੀ ਇਸੇ ਤਰ੍ਹਾਂ ਅਨੰਤ ਹੈ। ਸਾਇੰਸ ਵੀ ਇਹੋ ਆਖਦੀ ਹੈ- ਇਥੇ ਗਿਆਨ ਬਖ਼ਸ਼ੇ ਝੂਟੇ ਨੇ।

**(੩) ਸਰਮ-ਖੰਡ-**

ਇਥੇ ਵੇਖੋ 'ਬਾਣੀ' ਯਾ 'ਨਾਮ' ਜੋ ਇਕ ਪਾਸੇ 0 ਗੋਲ ਚੱਕਰ ਹੇਠ ਉਤਰਦਾ ਦੱਸਿਆ ਹੈ, ਹੁਣ ਮਾਨੋਂ ਭਗਤ ਦੇ ਸਿਰ ਦੇ ਇਰਦ-ਗਿਰਦ ਪ੍ਰਕਾਸ਼-ਚੱਕਰ (Halo) ਬਣਾ ਬੈਠਾ ਹੈ। ਇਥੇ ਸੁੰਦਰਤਾ (Beauty) ਹੈ, ਜਲਾਲ ਹੈ-ਇਹ ਵਿਸਮਾਦ ਪੁੰਜ ਖੰਡ ਹੈ-ਤੇ 'ਸਰਮ' ਹਉਮੈ ਨਾ ਹੋਣ ਦਾ ਨਾਂ ਹੈ।

**(੪) ਕਰਮ-ਖੰਡ-**

ਏਸ ਖੰਡ ਵਿਚ 'ਨਾਮ' (ਬਾਣੀ) ਹੋਰ ਪ੍ਰਬਲ ਹੈ ਤੇ ਇਹ ਬਲ-ਬਖ਼ਸ਼ਣ ਵਾਲਾ ਖੰਡ ਹੈ ਤੇ ਪੂਰਨ ਪਰਮ-ਅਨੰਦ ਵਾਲਾ।

ਇਸ ਵਿਚ ਇਕ ਪਾਸੇ ਦਸਮ ਪਿਤਾ ਜੀ ਹਨ ਜਿਨ੍ਹਾਂ ਦਾ ਘੋੜਾ ਇਕ

ਸਤਾਏ ਹੋਏ, ਗ਼ਰੀਬ ਨੇ ਫੜਿਆ ਹੈ, ਮਾਨੋਂ ਆਖਦਾ ਹੈ—'ਮੈਂਡਾ ਕੰਮ ਕਰਕੇ ਜਾਓ, ਮੈਨੂੰ ਠੰਡ ਪਾ ਕੇ ਜਾਓ'—ਤੇ ਉਹ ਸਰਬੰਸ ਤੇ ਆਪਾ ਵਾਰਨ ਲਈ ਮਾਤ-ਲੋਕ ਵਿਚ ਆ ਜਾਂਦੇ ਨੇ।

ਦੂਜੇ ਪਾਸੇ ਇਕ ਸਲੀਬ-ਟੰਗੀ ਜਿੰਦੜੀ ਹੈ :

ਤਿਥੈ ਭਗਤ ਵਸਹਿ ਕੇ ਲੋਅ॥

**(੫) ਸੱਚ-ਖੰਡ-**

ਇਸ ਦਾ ਨਿਰੂਪਣਾ ਅਤਿਅੰਤ ਮੁਸ਼ਕਲ ਹੈ, ਪਰ ਇਉਂ ਦੱਸਣ ਦਾ ਯਤਨ ਕੀਤਾ ਗਿਆ ਹੈ :-

ਇਕ ਪਾਸੇ ਖੱਬੇ 'ਨਿਰੰਕਾਰ' ਦਾ ਅਕਾਰ-ਰਹਿਤ ਚੱਕਰ ਹੈ, ਜਿਸ ਦਾ ਕਥਨ ਤੇ ਦਸਣਾ ਬਣਦਾ ਨਹੀਂ-ਵਿਚੋਂ 'ਨਾਮ' ਦੀ ਕਲਾ ਨਿਕਲੀ ਹੈ ਤੇ ਇਥੇ ਅਪੜ ਕੇ 'ਏਕੰਕਾਰ' ਏ (੧)-ਫਿਰ ਏਸ ਵਿਚੋਂ ਓਅੰਕਾਰ (ੳ) ਦਾ ਪਸਾਰਾ ਹੈ, ਜਿਸ ਤੋਂ ਬੇਅੰਤ ਬ੍ਰਹਮੰਡ ਬਣਦੇ ਨੇ, ਜੋ ਦਸੇ ਨੇ ਵਿਸਕਾਰ-ਪਰ 'ਖੇਲੁ ਸੰਕੋਚੈ ਤਉ ਨਾਨਕ ਏਕੈ॥'

ਨਿਰੰਕਾਰ—) ੧–)    ੳ<  >ੳ–)   ੧ ਨਿਰੰਕਾਰ
ਏਕੰਕਾਰ    ਓਅੰਕਾਰ    ਏਕੰਕਾਰ
-------)    -------)
ਉੱਤਪਤੀ    ਪਰਲੋ

ਨੋਟ-ਇਹ ਇਕ ਮਨੋਕਲਪਤ ਮੂਰਤੀ ਹੈ, ਸਿਰਫ ਯਾਦ ਰੱਖਣ ਵਾਲੀ। ਇਸ ਦੀ ਇਕ ਸਮੁੱਚੀ ਝਾਕੀ ਧਰਮ-ਖੰਡ ਅੰਕ ਦੇ ਮੁਢ ਵਿਚ ਹੈ, ਉਥੇ 'ਨਾਮ' ਨੂੰ 'ਸੀੜ੍ਹੀ' ਕਰ ਕੇ ਲਿਖਿਆ ਹੈ।

੧ੴ ਸਤਿਗੁਰ ਪ੍ਰਸਾਦਿ॥
ਸ੍ਰੀ
ਧਰਮ ਖੰਡ
ਯਾ
ਪਹਿਲਾ ਪਉੜਾ
ਤੇ
ਇਕ ਸਮੁੱਚੀ ਝਾਕੀ
ਨਾਲੇ
ਜਪੁ ਨੀਸਾਣ ਤੇ ਕਰਮ ਫ਼ਲਸਫ਼ਾ
"ਸਚੇ ਤੇਰੇ ਖੰਡ ਸਚੇ ਬ੍ਰਹਮੰਡ॥" (ਆਸਾ ਦੀ ਵਾਰ)

# ਵਾਹੁ ਵਾਹੁ ਧਰਮ-ਖੰਡ

## ਇਕ ਪੰਜਾਂ ਖੰਡਾਂ ਦਾ ਸਾਂਝਾ-ਜਲਵਾ

੧.

ਜਿਥੇ ਤੂੰ ਵਸਨਾ ਏਂ ਓ ਮੈਂਡਿਆ ਨਿਰੰਕਾਰੀ, ਮਾਲਕਾ! ਤੇ ਜਿਥੇ ਮੈਂ ਹਾਂ, ਉਸ ਵਿਚ ਏ ਘਨੇਰੀ ਵਿੱਥ-ਤੂੰ ਏਂ ਕਿਧਰੇ ਸੁਮੇਰ ਪਰਬਤ 'ਤੇ ਬੈਠਾ ਤੇ ਮੈਂ ਹਾਂ ਤੈਂਡੇ ਚਰਨ-ਕੰਵਲਾਂ ਵਿਚ ਹੇਠਾਂ ਰੀਂਗਦਾ ਢਿੱਡ ਭਾਰ! ਓ ਖ਼ਾਲਕਾ, ਓ ਮਾਲਕਾ! ਇਤਨੀ ਹੀ ਨਹੀਂ-ਹੋਰ ਵਧੇਰੀ ਵਿੱਥ ਏ, ਤੂੰ ਵਸਨਾਂ ਏ ਕਿਸੇ ਦੂਰ ਦੁਰਾਡੇ 'ਅਰਸ਼' (ਇਸ ਦਾ ਭਾਵ ਇਹ ਨਹੀਂ ਕਿ ਜੇ ਉਹ ਇਸ ਜੀਵ, ਇਸ ਪਿੰਡ ਦੇ ਬ੍ਰਹਮੰਡ ਤੋਂ ਦੂਰ ਹੈ, ਪਰ ਅਗਿਆਨ ਅਵਸਥਾ ਦਾ ਇਹ ਅਲੰਕਾਰ ਹੈ) ਤੇ ਮੈਂ ਵਸਨਾ ਵਾਂ, ਇਸ ਸੁਕੇ ਸੜੇ ਫ਼ਰਸ਼ 'ਤੇ, ਤੇ ਵਿਚ ਏ ਵੱਡਾ ਅਣਕਛਿਆ ਖੱਪਾ। ਓ ਕਰਤਾ, ਓ ਹਰਤਾ, ਮੈਂ ਤੈਂਡੇ ਪਾਸ ਕੀਕਣ ਉਡ ਕੇ ਪੁਜਾਂ ? ਮੈਂਡੇ ਕੋਲ ਖੰਭ ਨਹੀਂ ਜੋ ਉਡ ਅਰਸ਼ ਨੂੰ ਚੁੰਮਾਂ। ਨਾ ਮੈਂਡੇ ਕੋਲ ਕੋਈ ਸੀੜ੍ਹੀ ਏ ਜਿਸ ਰਾਹੀਂ ਮੈਂ ਹੌਲੀ ਹੌਲੀ ਚੜ੍ਹਾਂ ਤੇ ਉਹ ਕਿਹੜੀ ਸੀੜ੍ਹੀ ਹੋਵੇ ਜੁ ਹਵਾ ਵਿਚ ਆਪਣੇ ਆਪ ਖੜੋਵੇ ? ਓ ਮਾਤਾ, ਓ ਪਿਤਾ! ਤੈਂਡਾ ਪੁਤ ਤੈਨੂੰ ਉਪਰ ਵੇਖ ਵਿਲਲਾਉਂਦਾ ਏ! ਪਰ ਹਾਏ ਕੁਛੜੋਂ ਡਿੱਗ ਆਪ ਉੱਪਰ ਕੀਕਣ ਚੜ੍ਹੇ ? ਓ ਚੋਜੀ ਪਿਤਾ! ਤੈਂਡੇ ਕੌਤਕ ਨਿਆਰੇ ਨੇ, ਪਰ ਅੱਜ—ਮੈਂ ਖੂਹ ਥਿੜਕਿਆ, ਬਾਹਾਂ ਚੁੱਕ ਚੁੱਕ ਕੇ ਕੂਕਨਾ ਹਾਂ। ਓ ਸਹਾਇਕ ਮਾਲਕਾ, ਮੇਰੀ ਬਾਂਹ ਫੜ! ਕੂੰਜ ਦੇ ਕੀਰਨੇ ਘਨੇਰੇ ਨੇ, ਪਰ ਜੁਗਾਂ ਦਾ ਵਿਛੜਿਆ ਹੋਇਆ ਜੀਵ ਜੀਕਣ ਇਕ ਖਿਣ ਵਿਚ ਮਿਲ ਜਾਏ—ਆਖ਼ਰਕਾਰ ਕੀੜੀ ਨੂੰ ਭੀ

ਖੰਭ ਲੱਗਣ ਵਿਚ ਢੇਰ ਚਿਰ ਲੱਗਦਾ ਏ, ਬੁੱਢੇ ਵਾਰੇ ਆ ਕੇ। ਪਰ ਓ ਅਰਸ਼ੀ ਪਿਤਾ! ਅੱਜ ਤੈਂਡਾ ਪੁੱਤ ਥੱਕਾ ਟੁੱਟਾ ਤੇ ਤਿਰਹਾਇਆ ਫਿਰ ਤੈਂਡੇ ਦਰ 'ਤੇ ਮੁੜ ਆਇਆ ਈ। ਤਰੁੱਠ, ਨੱਠ ਤੇ ਫੜ, ਹਾਂ ਗਲ ਲਾ, ਓ ਟੁੱਟੀ ਗੰਢਣਹਾਰ, ਗੋਪਾਲ!.....।

ਇੰਝ ਸੋਚਾਂ ਵਿਚ ਡੁੱਬਾ, ਹੁਸੜ ਨਾਲ ਹਫਿਆ ਤੇ ਅਧੀਰ (ਇਸ ਵਿਚ ਪਹਿਲੋਂ ਸਮੁੱਚੀ ਝਾਕੀ ਹੈ, ਪੰਚ-ਖੰਡਾਂ ਦੀ, ਫਿਰ ਇਕ ਇਕ ਨੂੰ ਵੇਖ ਲਿਆ ਏ, ਉਡਾਰੀ ਇਹ ਕਲਪਤ ਤਰੀਕਾ ਹੈ ਵਰਣਨ ਕਰਨ ਦਾ, ਵਾਸਤਵ ਵਿਚ ਉੱਡਣਾ ਨਹੀਂ Jacob's Laddu in the Bible ਤੇ ਥੱਕਾ-ਮਾਂਦਾ ਚੂਰ ਮੈਂ ਲੇਟ ਗਿਆ। ਕਿਸੇ ਪਿਆਰੀ ਪਰ ਅਨੋਖੀ 'ਨੀਂਦ' ਨੇ ਮੇਰਾ ਦਿਲ ਮੱਲ ਲਿਆ। ਫੇਰ ਸਾਰਾ ਸਮਾਂ ਗੁਜ਼ਰ ਗਿਆ, ਹੁਣ ਜਦ ਮੈਂ ਅੱਖਾਂ ਮਲੀਆਂ ਤਾਂ ਕੀ ਵੇਖਿਆ ਜੋ ਮੈਂਡੇ ਅੱਗੇ ਇਕ ਲੱਮ-ਸਲੱਮੀ ਸੀੜ੍ਹੀ ਏ, ਜੋ ਫਰਸ਼-ਅਰਸ਼ ਨੂੰ ਮੇਲਦੀ ਏ ਤੇ ਉਸ ਸੀੜ੍ਹੀ ਵਿਚ ਨੇ ਪੰਜ ਸੁਨਹਿਰੀ ਡੰਡੇ (Five Golden Steps)। ਏਸ ਰਾਹ ਫ਼ਰਿਸ਼ਤੇ, ਦੇਵੀ ਦੇਵਤੇ ਉਪਰੋਂ ਹੇਠਾਂ ਉਤਰਦੇ ਨੇ ਪੰਜਾਂ ਦਲਾਂਘਾਂ ਵਿਚ, ਛਣ ਛਣ ਕਰਕੇ ਉਤਰਦੇ ਫਿਰ ਚੜ੍ਹਦੇ, ਚੜ੍ਹਦੇ ਤੇ ਫਿਰ ਉਤਰਦੇ! ਉਨ੍ਹਾਂ ਕੋਮਲ ਪਰ ਪ੍ਰਛਾਵਾਂ-ਹੀਨ (ਦੇਵਤਿਆਂ ਦਾ ਪ੍ਰਛਾਵਾਂ ਨਹੀਂ ਹੁੰਦਾ—ਵੇਖੋ ਆਤਮ-ਦਰਸ਼ਨ, ਭਾਵ ਉਨ੍ਹਾਂ ਵਿਚ ਹਉਮੈ ਨਹੀਂ)—ਪਰੀਆਂ ਨੂੰ ਵੇਖ ਕੇ ਇਸ ਕਾਲੀ ਬੋਲੀ ਜਿੰਦੜੀ ਨੇ ਵੀ ਉੱਪਰ ਚੜ੍ਹਨ ਲਈ ਟਿਲ ਲਾਇਆ, ਪਰ ਉਹ ਚੜ੍ਹੇ ਤਾਂ ਚੜ੍ਹੇ ਕੀਕਣ, ਜਿਸ ਦੇ ਪੈਰਾਂ ਨਾਲ ਅਗਿਆਨ ਦਾ ਸੈ-ਮਣੀ ਸਿੱਕਾ ਬੱਝਾ ਹੋਵੇ। ਹਾਂ, ਪਰ ਚੋਜੀ ਪ੍ਰੀਤਮ ਨੇ ਅੱਜ ਅਰਸ਼ੋਂ ਪਉੜੀ ਲਾਈ ਏ। ਹਾਂ, ਉਹਨੇ ਆਪ ਆਪਣੇ ਦੇਵਤਿਆਂ ਹੱਥ ਘਲੀ ਏ ਤੇ ਉੱਪਰ ਚੜ੍ਹਨ ਦਾ ਵਲ ਵੀ ਸਿਖਾਇਆ ਏ। ਕੀ ਉਹ ਮੈਂਡੀਆਂ ਕੜੀਆਂ ਨਹੀਂ ਕਟੇਗਾ? ਹਾਂ ਜ਼ਰੂਰ ਕਟੇਗਾ....ਜਦ ਦਾਂਤ ਨਾ ਥੇ ਤਬ ਦੂਧ ਦੀਆ, ਅਬ ਦਾਂਤ ਦੀਏ ਕਿਆ ਅੰਨ ਨਾ ਦੇਗਾ ? ਹਾਂ ਜ਼ਰੂਰ ਦੇਵੇਗਾ....ਤੇ ਮੈਂ ਕੀ ਵੇਖਦਾ ਹਾਂ ਜੁ ਉਹ ਅਰਸ਼ੋ ਲੱਥੀਆਂ ਪਰੀਆਂ (ਰਾਗ ਰਤਨ ਪਰਵਾਰ ਪਰੀਆ 'ਸਬਦ' ਗਾਵਣ ਆਈਆ॥-ਅਨੰਦ ਸਾਹਿਬ) ਰੁਣ-ਝੁਣ ਕਰਦੀਆਂ, ਝੂਮਰ ਪਾਉਂਦੀਆਂ, ਕਿਸੇ ਅਨੋਖੀ ਕੈਂਚੀ ਨਾਲ ਮੈਂਡੀਆਂ ਹਥਕੜੀਆਂ ਕੱਟ ਗਈਆਂ। ਹੁਣ ਮੈਂਡੇ ਹੱਥ ਖੁੱਲ੍ਹੇ ਨੇ, ਭਾਵੇਂ ਪਿਛਲੇ ਅੰਗ ਭਾਰੇ ਨੇ। ਮੈਂ ਉਨ੍ਹਾਂ ਪਵਣ-ਪਤਲੀਆਂ ਪਰੀਆਂ ਵਾਂਗ ਤਾਂ ਉਪਰ ਦੜੰਗੇ ਨਹੀਂ ਮਾਰ ਸਕਦਾ, ਪਰ ਅੱਜ ਮੈਂ ਪਹਿਲੇ ਡੰਡੇ ਨੂੰ ਫੜ ਲਿਆ ਏ—ਏਸ ਦਾ ਜਗਮਗ ਕਰਦਾ, ਹਾਂ ਮਘਦਾ ਤੇ ਚਮਕਦਾ ਨਾਂ, 'ਧਰਮ-ਖੰਡ' ਹੈ। ਮੈਂ ਉਪਰ ਵੇਹਨਾਂ ਵਾਂ ਔਹ ਦੂਜਾ ਡੰਡਾ 'ਗਿਆਨ-ਖੰਡ' ਦਾ ਹੈ। ਇਸ ਵਿਚ ਚਾਰ ਚੰਨਾਂ ਦੀ ਚਿਟੀ ਚਾਨਣੀ ਹੈ ਪਰ ਇਸ ਤੋਂ ਉਪਰ ਇਕ ਹੋਰ ਡੰਡਾ ਹੈ ਜਿਸ ਤੋਂ ਅਨੇਕ ਸੂਰਜਾਂ ਦੀਆਂ ਲਾਲ ਲਾਟਾਂ ਨਿਕਲ ਰਹੀਆਂ ਨੇ। ਇਹ ਪੌਹ-ਫੁਟਾਲੇ (Usha) ਵਾਂਗ ਸਜਿਆ ਤੇ ਰਾਮ ਧਨੁਸ਼ (Rainbow) ਵਾਂਗ ਉਭਰਿਆ 'ਸਰਮ ਖੰਡ' ਏ ਤੇ ਇਸ ਦੇ ਉੱਪਰ ਕੋਈ ਹੋਰ ਜੋਤ-ਪੁੰਜ, ਪ੍ਰਕਾਸ਼-ਪੁੰਜ, 'ਸੁਦਰਸ਼ਨ

ਚੱਕਰ' ਚਲ ਰਿਹਾ ਏ, ਜਿਸ ਦੇ ਚਿੰਗਾੜੇ ਇਹ ਸਾਰੇ ਚੰਨ-ਸੂਰਜ ਤੇ ਤਾਰੇ ਨੇ ਅਤੇ ਜਿਸ ਦੀ ਜ਼ੋਰਦਾਰ ਭਵਾਟਣੀ ਕੋਟਾਨ-ਕੋਟ ਬ੍ਰਹਮੰਡਾਂ ਦੀ ਚੱਕੀ ਭਵਾ ਰਹੀ ਏ, ਇਸ ਦਾ ਨਾਂ 'ਕਰਮ-ਖੰਡ' ਹੈ ਤੇ ਦੂਰ-ਪਰ੍ਹਾਂ, ਮੈਂਡੀਆਂ ਅੱਖਾਂ ਤੋਂ ਉਹਲੇ, ਐਡੀ ਦੂਰ ਜਿਤਨਾ ਕਿ ਨੀਝ ਲੱਗ ਸਕਦੀ ਏ, ਮੈਂ ਵੇਹਨਾਂ ਹਾਂ ਜੁ ਕੋਈ ਗੀਭੀਰ-ਧੀਰ ਮਹਾ ਸੱਤਾ ਏ, ਜੋ ਗੁਪਤ-ਗੰਗਾ ਵਾਂਗ ਅੱਗੇ ਵਧ ਨਿਕਲਦੀ ਏ, ਪਰ ਨਹੀਂ ਨਿਕਲਦੀ ਕਿਉਂਕਿ ਉਹ 'ਗੁਪਤ' ਏ। ਹਾਂ ਕੋਈ ਸਮੁੰਦਰੀ ਜਵਾਰ-ਭਾਟਾ (Tide) ਏ, ਜੋ ਅਗਾਂਹ ਵਧਦਾ ਏ, ਪਰ ਨਹੀਂ ਵਧਦਾ ਕਿਉਂਕਿ ਉਹ 'ਨਿਰਾਕਾਰ' ਦਾ ਦੇਸ ਏ, ਉਥੇ ਆਕਾਰ-ਮਕਾਰ ਤੇ ਅੱਗੇ ਪਿਛ ਨਹੀਂ! ਉਥੇ ਚੰਨ ਨਹੀਂ, ਸੂਰਜ ਨਹੀਂ, ਪਰ ਫਿਰ ਵੀ ਚਿੱਟ ਅਤਿ ਏ। ਉਥੇ ਦਿਨ ਨਹੀਂ, ਰਾਤ ਨਹੀਂ ਪਰ ਫਿਰ ਵੀ ਸਦ-ਚਾਨਣ ਏ। ਉਥੇ ਪੂਰਬ ਨਹੀਂ, ਪੱਛਮ ਨਹੀਂ, ਉੱਤਰ ਨਹੀਂ, ਦੱਖਣ ਨਹੀਂ, ਪਰ ਫੇਰ (ਨਿਰੰਕਾਰ ਦਾ ਦੇਸ) ਵੀ ਉਹ 'ਹੈ' (Is), ਹਾਂ ਹੈ—ਸੱਚ ਦਾ ਖਜ਼ਾਨਾ, ਸੱਤ ਦਾ ਮੰਬਾ, ਸੱਤ ਦੀ ਅਕਹਿ-ਖਾਣ! ਹਾਂ ਉਥੇ ਭੂਤ ਨਹੀਂ, ਭਵਿਸ਼ਤ, ਵਰਤਮਾਨ ਨਹੀਂ, ਸਗੋਂ ਉਥੇ ਵੇ ਸਦ-ਹੁਣ-ਹੁਣ-ਹੁਣ, ਸਦੀਵ-ਹੁਣ!-ਹਾਂ, ਪਰ ਉਥੇ ਦੀਆਂ ਗੱਲਾਂ ਉਥੇ। ਮੈਂਡੀਆਂ ਨਿਰਬਲ ਅੱਖਾਂ ਉਸ ਅਟਾਰੀ ਨੂੰ ਇਸ ਪਹਿਲੇ ਡੰਡੇ ਤੋਂ ਕੀਕਣ ਤੱਕਣ ? ਪਰ ਪੇਰ ਵੀ ਉਪਰੋਂ ਉਤਰਦੀ ਕੋਈ ਲੋਅ ਏ, ਕੋਈ ਛਣਿਆ ਚਾਨਣਾ ਏ ਤੇ ਏਸ ਚਾਨਣ ਵਿਚ ਸਹੰਸਰ ਆਕਾਸ਼ ਗੰਗਾ (Milky Way) ਵਾਲੀ ਸੁੰਦਰਤਾ ਏ, ਹਾਂ ਮੈਂਡੇ ਵੱਲ ਪ੍ਰਕਾਸ਼ ਦਾ ਹੜ੍ਹ ਹੇਠ ਰੁੜ੍ਹਿਆ ਆ ਰਿਹਾ ਏ, ਏਸ ਅਰਸ਼ੋਂ ਲੱਥੀ ਪਉੜੀ ਰਾਹੀਂ ਤੇ ਮੈਂ ਵੇਹਨਾਂ ਹਾਂ ਤੇ ਵਿਗਸਨਾ ਹਾਂ। ਵਿਗਸਨਾ ਹਾਂ ਤੇ ਹੋਂਦਾ ਹਾਂ ਖੀਵਾ ਤੇ ਹੌਲਾ ਫੁਲ, ਮੈਂਡੇ ਪੈਰਾਂ ਦੀਆਂ ਬੇੜੀਆਂ ਵੀ ਟੁੱਟਦੀਆਂ ਨੇ ਤੇ ਮੈਂ ਅੱਗੇ ਵਧਨਾ ਵਾਂ, ਇਕ ਡੰਡੇ ਤੋਂ ਦੂਜੇ ਡੰਡੇ ਵੱਲ, ਹਾਂ ਫਿਰ ਹੋਰ ਹੜ੍ਹ ਏ, ਹੋਰ ਜਵਾਰਭਾਟੇ ਦੀ ਗੜਗੜ ਕਰਦੀ ਉਤਾਂਹ-ਖਿੱਚੂ ਲਹਿਰ, ਹਾਂ ਮੈਂ ਅਗਾਂਹ ਵਧਦਾ ਹਾਂ, ਹੋਰ ਅੱਗੇ ਤੀਜੇ ਡੰਡੇ 'ਤੇ ਜਿਥੇ ਸੁੰਦਰਤਾ ਦੀ ਬੀਨ ਪਰੀ ਮੁਰਲੀ ਮਨੋਹਰ ਪਈ ਵਾਂਹਦੀ ਏ ਤੇ ਉਹਦੇ ਨਾਲ ਮੈਂ ਕੀਲਿਆ ਸੱਪ ਆਪਣੀ ਛਜਲੀ ਸੰਵਾਰ ਲੋਟ ਪੋਟ ਹੋਏ ਪੈਨਾ ਵਾਂ—ਓ ਸੁੰਦਰਤਾ ਦੀ ਬੀਨ-ਪਰੀ, ਓ ਉਰਵਸ਼ੀ ਅੱਜ ਮਨ ਨੂੰ ਮੋਹ ਗਈ! ਓ ਪੋਹ-ਫੁਟਾਲੇ ਤੋਂ ਸੋਹਣੀ, ਨੰਗ-ਮਨੰਗੀ ਪਰ ਨੂਰ-ਵਲ੍ਹੇਟੀ ਪਰੀ, ਕੋਈ ਫਲ ਚੁਮਣੀ ਸੁਰਸਵਤੀ ਯਾ ਪਾਰਵਤੀ ਏ ਜੋ ਬੀਨ-ਲੈਅ ਨਾਲ ਮਨ ਮੋਹ ਲੈਂਦੀ ਹੈ।

੨.

ਓ ਖੋਹਣ ਵਾਲੀ, ਓ ਲਾਲ ਪੀਲੀ ਅਲਬੇਲੀ ਸੁੰਦਰਤਾ (ਸਰਮ ਖੰਡ ਵਿਚ 'ਵਾਣੀ' ਦਾ ਇਹ ਰੂਪ ਹੈ, ਇਹ ਸੁੰਦਰਤਾ ਜਨਕ ਹੈ, ਵਿਸਮਾਦ-ਮਾਤਾ, ਵੇਖੋ ਸਰਮ-ਖੰਡ ਦਾ ਵਖ ਹਾਲ) ਮੈਂ ਤੈਂਡਾ ਕੀਕਣ ਵਰਣਨ ਕਰਾਂ ? ਓ ਅਰਸ਼ਾਂ ਦੀ ਜੋਗਣ ਵਾਲ ਖੋਲ੍ਹ ਕੇ ਨਚਣ ਵਾਲੀਏ! ਤੈਂਡੀ ਬੀਨ ਵਿਚ ਰਸ ਏ, ਜੀਵਨ ਏ, ਸੁਹੱਪਣ ਏ, ਸੁਗੰਧੀ ਏ, ਜਾਦੂ ਏ, ਵਿਸਮਾਦ ਏ! ਹਾਂ ਤੈਂਡਾ ਨਾਂ ਵਿਸਮਾਦ-ਮਾਤਾ

ਏ! ਓ ਅੱਖਾਂ ਖੋਹਲਣ ਵਾਲੀਏ ਮਾਤਾ ਨਿਮਸ਼ਕਾਰ! ਓ ਸੁੰਦਰਤਾ ਤੂੰ ਆਪਣੇ ਫੰਗਾਂ 'ਤੇ ਚਾੜ੍ਹ ਮੈਨੂੰ ਹੋਰ ਉਪਰਲੇ ਡੰਡੇ 'ਤੇ ਖੜੇਨੀ ਏਂ, ਜਿਥੇ ਚਲਦੇ ਨੀ ਬਾਵਰੇ-ਚੱਕਰ, ਕਾਲ-ਬਿਕਾਲ, ਅੱਖਾਂ ਨੂੰ ਚੁੰਧਿਆਉਣ ਵਾਲੜੇ ਓ ਇਸ ਅਨੋਖੀ ਨਗਰੀ ਦੀਆਂ ਗੜ ਗੜ ਕਰਦੀਆਂ ਗੋਲ ਮਸ਼ੀਨਾਂ, ਉਥੇ ਦੀਆਂ ਰਾਣ ਚੁੰਮਦੀਆਂ ਆਬਸ਼ਾਰਾਂ ਸ਼ਾਂ-ਸ਼ਾਂ ਕਰਦੀਆਂ ਤੇ ਅਨੰਦ ਦੇ ਕਠੇ ਜੋ ਹੁਣੇ ਹੀ 'ਹੇਮ ਕੁੰਡ' ਤੋਂ ਉਤਰੇ, ਪਵਿੱਤਰ ਨਿਰਮਲ, ਪਰ ਆਪਣੀ ਗੜਗੜਾਹਟ ਨਾਲ ਪੱਥਰਾਂ ਦਾ ਢਿੱਡ ਚੀਰਦੇ! ਓ ਠੰਡੇ ਤੇ ਮਿੱਠੇ ਕੌਠਿਓ, ਓਹ ਤੁਹਾਡੇ ਵਿਚ ਹਿਮਾਲਾ-ਵਤ ਸੀਤਲਤਾ ਏ, ਠਾਰਨ ਵਾਲੀ, ਜਨਮ ਜਨਮਾਂਤਰਾਂ ਦੇ ਹੁਸੜਿਆਂ ਨੂੰ ਹਿਵੈ-ਘਰ ਦੀ ਸੀਤਲ ਚੌਰ ਕਰਨ ਵਾਲੀ ਤੇ ਉਹ ਅਨੰਦ ਸਾਗਰ-ਭਰਿਆ, ਡੁਲ੍ਹ ਡੁਲ ਪੈਂਦਾ, ਅੱਖਾਂ ਤੋਂ ਉਹਲ...ਤੇ ਅਗਾਂਹ, ਹਾਂ ਅਗਾਂਹ ਦਾ ਕੋਈ ਕੀਕੂੰ ਵਰਣਨ ਕਰੇ ਜਿਥੇ ਵਸਦਾ ਦੇ ਉਹ ਆਪ, ਓ ਨਦਰ-ਨਿਹਾਲ ਗੁਸੱਈਆਂ, ਮੇਰੇ ਮਾਥੇ ਛਤਰ-ਧਰਨ ਵਾਲੜਾ! ਓ ਗਰੀਬ-ਨਿਵਾਜ, ਓ ਬੰਦਾ-ਨਿਵਾਜ, ਓ ਮੈਂਡਾ ਸਾਹਿਬ, ਓਹ ਸਾਹਿਬਾਂ ਦਾ ਸਾਹਿਬ, ਓ ਪੂਰਨ ਜੋਤ ਪਾਰਬ੍ਰਹਮ...ਓ 'ਸੋਦਰ' (ਸੋ-ਦਰ) ਤੈਂਡੀ ਉਪਮਾ ਕਥਨੀ-ਬਦਨੀ ਤੋਂ ਬਾਹਰ ਏ! ਓ ਪਾਰਬ੍ਰਹਮ, ਤੈਂਡੀ ਸਭਾ ਵਿਚ ਮੈਂ ਕੋਟਾਨ ਕੋਟ ਬ੍ਰਹਮਾ, ਸ਼ਿਵ ਤੇ ਮੁਨੀਸ਼ਵਰ ਵੇਹਨਾਂ ਹਾਂ, ਕੋਟਾਨ ਕੋਟ ਰਾਮ ਤੇ ਕ੍ਰਿਸ਼ਨ, ਈਸਾ ਤੇ ਮੂਸਾ, ਕੋਟਾਨ ਕੋਟ ਪਵਣ ਪਾਣੀ, ਕੋਟਾਨ ਕੋਟ ਰਵਿ ਤੇ ਸਸਿ, ਕੋਟਾਨ ਕੋਟ ਇੰਦਰ ਤੇ ਦੇਵੀ ਦੇਵਤੇ, ਅਨਕ ਕਾਲ ਰੂਪ ਤੇ ਰਸ-ਰੰਗ, ਅਨਕ ਗੁਪਤ ਤੇ ਪ੍ਰਗਟ ਤਰੰਗ—

ਅਗਮ ਅਗਾਧਿ ਸੁਨਹੁ ਜਨ ਕਥਾ॥
ਪਾਰਬ੍ਰਹਮ ਕੀ ਅਚਰਜ ਸਭਾ॥ (ਅੰਗ ੧੨੩੫)

ਓ ਪਿਤਾ, ਤੈਂਡੇ ਦਰ 'ਤੇ ਸਭ ਇਕੱਤਰ ਹੋਏ ਹੋਏ ਇਕ ਤੋਂ ਇਕ ਵਧੇਰਾ ਸੁਹਣੇਰਾ, ਹਾਂ, ਪਰ ਮੈਨੂੰ ਉਹ ਦੀਦੇ ਅਤੀ ਹੀ ਲੁਭਾਂਵਦੇ ਨੇ! ਉਹ ਦਾਹੜੇ ਅਤੀ ਹੀ ਸੁੰਦਰ ਜਾਪਦੇ ਨੇ, ਓ ਚਰਨ ਕਮਲ, ਓ ਕਮਲ-ਕਰ ਅਤੀ ਹੀ ਪਵਿੱਤਰ ਜਾਪਦੇ ਨੇ ਜਿਨ੍ਹਾਂ ਨੇ ਤੈਂਡੀ ਆਰਤੀ ਚੌਰੀ ਤੇ ਪੱਖਾ ਫੇਰ ਉਹ ਊਚਮ-ਊਚਾ ਤੇ ਸੂਚਮ-ਸੂਚਾ (Transcendent) ਦਰਜਾ ਪਾਇਆ ਵੇ, ਹਾਂ ਓ ਭਗਤ ਜੋ ਫ਼ਰਸ਼ ਤੋਂ ਟਪੋਸੀਆਂ ਮਾਰ ਤੈਂਡੇ ਅਰਸ਼ ਉਪਰ ਅਪੜੇ। ਹਾਂ ਸਭ ਤੋਂ ਊਚ, ਓ ਪਿਤਾ ਤੈਂਡੇ ਨੇ 'ਭਗਤ', ਭਾਵੇਂ ਉਥੇ ਅਪੜ ਕੇ ਸਭ ਏਕਤਾ ਹੀ ਏਕਤਾ ਏ! ਓ ਏਕੰਕਾਰ, ਪਰ ਮੈਂਡੇ ਦਿਲ ਨੂੰ ਮੈਂ ਖੁੱਥੇ, ਮੈਂ ਹੇਠ ਲੱਥੇ ਨੂੰ ਅੱਜ ਉਹੋ ਹੀ ਮਨਮੋਹਨ ਅਤੀ ਸੁੰਦਰ ਭਾਸਦੇ ਨੇ! ਹਾਂ ਤੈਂਡੇ ਅਨਿਨ ਭਗਤ:-

ਸਭ ਤੇ ਊਚ ਭਗਤ ਜਾ ਕੈ ਸੰਗਿ॥ (ਵਾਹਿਗੁਰੂ ਦੇ ਸੰਗੀ)
ਆਠ ਪਹਰ ਗੁਨ ਗਾਵਹਿ ਰੰਗਿ॥ (ਅੰਗ ੧੨੩੬)

...ਹਾਂ ਓਸ 'ਸੋਦਰ' ਤੇ ਅਪੜ ਕੇ ਓ ਪਿਤਾ, ਮੈਂ ਤੈਂਡਾ ਲੜ ਫੜਨਾ ਹਾਂ, ਪਰ ਫੜਾਂ ਤੇ ਫੜਾਂ ਕੀਕਣ ? ਐਡਾ ਕੂਲਾ, ਐਡਾ ਪਤਲਾ, ਐਡਾ ਚਮਕਦਾ, ਐਡਾ ਦਮਕਦਾ—ਹਾਂ ਪਕੜਾਂ ਤੇ ਪਕੜਾਂ ਕੀਕਣ ? ਜਦ ਪਕੜਨ ਜੋਗ ਹੁਣ ਹੱਥ

ਹੀ ਨਹੀਂ, ਹੁਣ ਵੇਖਣ ਜੋਗੀਆਂ ਉਹ ਅੱਖਾਂ ਹੀ ਨਹੀਂ ? ਹੁਣ ਅਨਭਵਨ ਜਗਾ ਮਨ ਹੀ ਨਹੀਂ। ਓ ਏਕੰਕਾਰ, ਇਕੋ ਇਕ ਹੀ ਅਨੋਖੀ, ਬਚਿੱਤਰ ਲੀਲ੍ਹਾ ਖੇਡਣ ਵਾਲਿਆ, ਇਥੇ ਦੋ ਨਹੀਂ ਇਕੋ ਇਕ ਏ, ਕੌਣ ਵੇਖੇ ਕਿਸ ਨੂੰ ਤੇ ਕਾਸ ਨਾਲ ? ਕੌਣ ਚੱਖੇ ਕਿਸ ਨੂੰ ਤੇ ਕਾਸ ਨਾਲ ? ਕੌਣ ਗਾਏ ਕਿਸ ਨੂੰ ਤੇ ਕਾਸ ਨਾਲ ? ਕੌਣ ਅਨਭਵੇ ਕਿਨੂੰ ਤੇ ਕਾਸ ਨਾਲ ?....ਏਹ ਵੇਖਣਾ, ਚਖਣਾ, ਪਰਸਣਾ, ਇਹ ਤਦ ਤੀਕ ਨੇ ਜਦ ਤੱਕ ਕਾਲ ਦੇ ਤਿੰਨ ਅੰਗ ਨੇ, ਜਦ ਤੋੜੀ ਤ੍ਰਿਕੁਟੀ (Tried) ਏ- ਗਿਆਤਾ, ਗਿਆਨ, ਗੇਜ (Knower, Known, Knowledge) ਦੀ, ਪਰ ਇਹ ਹੇਠ ਦੀਆਂ ਗੱਲਾਂ ਨੇ, ਓ ਮਾਲਕਾ, ਤੈਂਡੇ ਵਿਚ ਤੇ ਮੈਂਡੇ ਵਿਚ ਹੁਣ 'ਏਥੇ' (ਸਚਖੰਡ) ਵਿਚ ਫ਼ਰਕ ਨਹੀਓਂ, ਹਾਂ ਨਹੀਓਂ ਰਾਈ ਜਿੰਨਾ ਵੀ! ਇਥੇ ਵੇ ਇਕਮ- ਇਕੀ, ਗੁਝਮ ਇਕੀ, ਇਥੇ ਵੇ ਨਿਰੰਕਾਰ ਦੀ ਇਕੀ, ਪਰਛਾਵੇਂ-ਹੀਣ ਇਕੀ (Bare oneness)! ਓ ਵਾਹ ਵਾਹ ਏਕੰਕਾਰ! ਓ ਵਾਹ ਵਾਹ ਏਕੰਕਾਰ!! ਵਾਹ ਵਾਹ ਏਕੰਕਾਰ!!.....

ਓ ਸਈਓ, ਜਦ ਮੈਂ ਤੁਸਾਂ ਪਾਸ ਮੁੜ ਆਵਨੀ ਆਂ, ਤਾਂ ਤੁਸੀਂ ਪੁਛਦੀਆਂ ਹੋ ਕਿ 'ਸੋਦਰ' 'ਤੇ ਅਪੜ ਕੇ ਹਾਂ 'ਸੋ-ਘਰ 'ਤੇ ਪੁੱਜ ਕੇ ਵੀ ਤੈਂ ਨਾ ਫੜਿਆ ਉਸ ਮਾਹੀ ਦਾ ਪੱਲਾ, ਉਸ ਅਕਾਲ ਦਾ ਸ਼ਮਲਾ! ਤਾਂ ਮੈਂ ਆਓਨੀ ਆਂ ਇਉਂ ਗਾਉਂ ਕੇ:-

ਪ੍ਰਸ਼ਨ—ਸੁਪਨੈ ਊਭੀ ਭਈ, ਗਹਿਓ ਕੀ ਨ ਅੰਚਲਾ॥

ਉੱਤਰ—ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬਚਲਾ॥ (ਅੰਗ ੧੩੬੨)

ਹਾਂ, ਉਸ ਉਡਾਰੀ (ਊਭੀ) ਵਿਚ ਤੈਂ ਨਾ ਉਹਨੂੰ ਫੜਿਆ, ਮੈਂ ਹੁੰਦੀ ਤਾਂ ਪੱਕਾ ਲੜ ਫੜਦੀ! ਪਰ ਮੈਂਡੀ ਅੰਕ ਸਹੇਲੜੀਓ! 'ਉਥੇ' (ਸੱਚਖੰਡ) ਵਿਚ ਫੜਨ ਵਾਲਾ ਕਿਹੜਾ ਸੀ ਤੇ ਫੜਾਈ ਦੇਣ ਵਾਲਾ ਕਿਹੜਾ ਸੀ ? ਇਹ ਫੜਨ-ਫੜਾਣ ਦੀਆਂ ਗੰਗਾ-ਜਮਨਾ ਤਾਂ 'ਉਥੇ' ਮਿਲ ਗਈਆਂ! ਓ ਮੈਂਡਾ ਮਨ ਚਿਤ-ਚੋਰ ਨੇ ਹਰ ਲਿਆ! ਓਸ ਬੰਚਲੇ ਦਾ ਅੰਚਲ ਕੌਣ ਫੜੇ ਜੋ ਠੱਗ, ਮਨ ਠਗੇ? ਓ ਚਿਤ- ਚੋਰ! ਓ ਮਨ ਹਰਣ! ਓ ਸੁਰਨਰੀ (ਹਉਮੈ ਰੂਪੀ 'ਮੈਂ' ਨੂੰ ਮਾਰਨ ਵਾਲਾ, ਜਿਥ ਮੈਂ- ਤੂੰ ਨਹੀਂ) ਅੱਜ ਮੈਂ ਨਹੀਂ ਤੂੰ ਨਹੀਂ, ਸਖੀ ਨਹੀਂ ਸਖਾ ਨਹੀਂ, ਤੂੰ ਵੇਂ ਆਪੋ ਆਪ ਪਸਰਿਆ ਪਾਸਾਰ, ਓ ਖੇਡ ਖਡੇਰੂਆ, ਪਰ ਤੁਧ ਬਿਨ ਕੌਣ ਬੁਝਾਏ ਸੁਝਾਏ ਇਹ ਲੀਲ੍ਹਾ:-

ਤੂ ਜਾਨੁ ਗਿਆਨੀ ਅੰਤਰਜਾਮੀ ਆਪੇ ਕਾਰਣੁ ਕੀਨਾ॥
ਸੁਨਹੁ ਸਖੀ ਮਨੁ ਮੋਹਨਿ ਮੋਹਿਆ ਤਨੁ ਮਨੁ ਅੰਮ੍ਰਿਤਿ ਭੀਨਾ॥
ਆਤਮ ਰਾਮੁ ਸੰਸਾਰਾ॥
ਸਾਚਾ ਖੇਲੁ ਤੁਮ੍ਾਰਾ॥
ਸਚੁ ਖੇਲ ਤੁਮ੍ਾਰਾ ਅਗਮ ਅਪਾਰਾ
ਤੁਧੁ ਬਿਨੁ ਕਉਣੁ ਬੁਝਾਏ॥ (ਅੰਗ ੭੬੪)

ਅਸਾਂ ਇੱਲ੍ਹ-ਅੱਖ ਨਾਲ ਉਹ ਸਭ ਕੁਝ ਵੇਖਿਆ ਏ ਇਕ ਸਮੁੱਚੀ ਝਾਕੀ ਵਿਚ। ਹਾਂ ਉਹ ਜੋ ਇਕ ਦਿਨ ਦੀ ਗੱਲ ਨਹੀਂ, ਜੋ ਇਕ ਘੜੀ ਦਾ ਪੈਂਡਾ ਨਹੀਂ। ਇਹ ਹੌਲੇ ਹੌਲੇ ਵਧਦੀ ਨਦੀ, ਰਤਾ ਰਤਾ ਵਧਦੀ ਰੌ ਏ। ਇਸ ਮਾਰਗ ਦੇ ਪੰਜ ਪੜਾਅ ਨੇ ਤੇ ਅੱਜ ਅਸਾਂ 'ਧਰਮ-ਖੰਡ' ਵਿਚ ਪੈਰ ਪਾਇਆ ਏ। ਹਾਂ ਪਹਿਲਾ ਤੇ ਬੜਾ ਜ਼ਰੂਰੀ! ਜੀਕਣ ਇਮਾਰਤ ਉਸਾਰਨ ਲਈ ਹੇਠ ਪੱਕੀ ਨੀਂਹ ਦੀ ਲੋੜ ਹੈ, ਤੀਕਣ ਹੀ 'ਸੱਚਖੰਡ' ਦੀ ਪੱਕੀ ਨੀਂਹ 'ਧਰਮ-ਖੰਡ' ਹੈ। 'ਧਰਮ' ਦਾ ਭਾਵ ਹੈ ਆਪੋ ਆਪਣੇ ਕੰਮ ਵਿਚ ਤਤਪਰ ਹੋਣਾ। ਜੀਕਣ ਪਾਣੀ ਦਾ ਕੰਮ ਵਗਣਾ ਤੇ ਸੀਤਲਤਾ ਬਖ਼ਸ਼ਣਾ ਹੈ, ਜੀਕਣ ਅਗਨੀ ਦਾ ਕੰਮ ਏ ਸੜਨ ਤੇ ਸਾੜਨਾ। ਏਸੇ ਤਰ੍ਹਾਂ ਹਰ ਇਕ ਭੂਤ (Element) ਦਾ ਆਪੋ ਆਪਣਾ ਵਾਹਿਗੁਰੂ-ਦਿਤਾ ਕੰਮ ਹੈ। ਕੋਈ ਨਾਈ, ਕੋਈ ਛੀਂਬਾ, ਕੋਈ ਵਕੀਲ, ਕੋਈ ਬੈਰਿਸਟਰ, ਕੋਈ ਕਵੀ, ਕੋਈ ਲਿਖਾਰੀ, ਕੋਈ ਲਾਲਾਂ ਦਾ ਜੌਹਰੀ ਤੇ ਕੋਈ ਟੋਕਰੀ ਢੋਣ ਵਾਲਾ। ਇਹ ਕੰਮ ਭਾਵੇਂ ਅਸੀਂ ਆਪਣੀ ਹਿੰਮਤ ਨਾਲ ਅਦਲ-ਬਦਲ ਕਰ ਸਕਦੇ ਹਾਂ ਪਰ ਉਹ ਵੀ ਹੁਕਮ ਅਨੁਸਾਰ ਬਦਲੀ ਹੁੰਦੀ ਹੈ ਤੇ ਫਿਰ ਵੀ ਪੇਟ ਪੂਜਾ ਲਈ ਕੋਈ ਨਾ ਕੋਈ ਕੰਮ ਕਰਨਾ ਲਾਜ਼ਮੀ ਹੈ। ਇਹ ਗੁਰਮਤ ਦੀ ਪਹਿਲੀ ਪਉੜੀ ਹੈ:-

ਘਾਲਿ ਖਾਇ ਕਿਛੁ ਹਥਹੁ ਦੇਇ॥<br>
ਨਾਨਕ ਰਾਹੁ ਪਛਾਣਹਿ ਸੇਇ॥ (ਅੰਗ ੧੨੪੫)

ਕਿਰਤ ਕਰ ਕੇ ਖਾਣਾ, ਦਸਾਂ ਨਹੁੰਆਂ ਦਾ ਖਟਿਆ ਇਹ ਪਰਮ-ਧਰਮ ਏ। ਗੁਰ-ਪੀਰ ਵੀ ਆਪੇ ਖਟੇ ਤੇ ਖਾਏ। ਗੁਰੂ ਬਾਬਾ ਜਦ ਸੰਸਾਰ ਯਾਤਰਾ ਕਰ ਆਇਆ ਤਾਂ ਕਰਤਾਰਪੁਰ ਵਿਚ ਆਪਣੀ ਖੇਤੀ ਕਰਨ ਲੱਗਾ। ਉਧਰ ਕੇਸਰ-ਕਿਆਰੀ ਤੇ ਕਣਕਾਂ ਦੇ ਹਰੇ ਭਰੇ ਖੇਤ। ਤੇ ਆਪਣੇ ਤਯਾਗੀ ਪੁੱਤਰ ਸਿਰੀਚੰਦ ਨੂੰ ਛੱਡ ਕੇ ਧਰਮ ਦੇ ਸਿੰਘਾਸਣ 'ਤੇ ਸ੍ਰੀ ਪਾਵਨ ਲੈਹਣਾ ਜੀ ਨੂੰ ਚਾ ਬਿਠਾਇਓ ਸੂ। ਓ ਬਾਬਾ! ਤੂੰ ਧਰਮ ਦਾ ਝੰਡਾ ਝੁਲਣ ਲਈ ਆਇਆ ਸੈਂ, ਤੈਂ ਧਰਮ-ਖੰਡ ਦੀ ਪਉੜੀ 'ਤੇ ਆਪ ਬਹਿ ਕੇ ਵਿਖਾਇਆ। ਜੇ ਧਰਮ ਵਿਚ ਦ੍ਰਿੜ੍ਹਤਾ ਨਹੀਂ ਤਾਂ ਕੁਝ ਵੀ ਨਹੀਂ। ਜਿਸ ਦੀ ਆਪਣੀ ਡਿਊਟੀ (Duty) ਪੂਰੀ ਨਹੀਂ ਹੋ ਸਕਦੀ ਉਹਦਾ ਸਚਖੰਡ ਦੀ ਉਡਾਰੀ ਲਾਉਣ ਲਈ ਟੁਰਨਾ ਇਕ ਮੁਢਲਾ ਭੁਲੇਖਾ ਹੈ। ਬਾਬਾ ਆਖਦਾ ਹੈ: 'ਹੱਥ ਕਾਰ ਵਲ, ਦਿਲ ਯਾਰ ਵੱਲ।' ਧਰਮ ਨਾਂ ਏ ਸੁਚਮ ਦਾ, ਈਮਾਨ ਦਾ, ਪਵਿੱਤਰਤਾ ਦਾ। ਜਿਥੇ ਧਰਮ ਏ, ਉਥੇ ਵਾਹਿਗੁਰੂ ਜੀ ਦੀ ਆਪ ਦਿੱਤੀ ਬਖ਼ਸ਼ਸ਼ ਏ, ਕਿਉਂਕਿ ਈਮਾਨਦਾਰੀ ਦਾ ਸਿੱਟਾ ਸ਼ੁਹਰਤ ਏ ਤੇ ਸ਼ੁਹਰਤ ਵਿਚ ਬਰਕਤ ਏ। ਇਸੇ ਕਰਕੇ ਲੋਕੀਂ ਆਖਦੇ ਨੇ: 'ਨਾਮੀ-ਸ਼ਾਹ ਖੱਟ ਖਾਏ।'

ਏਸ ਮਾਤ-ਲੋਕ ਵਿਚ ਵਾਹਿਗੁਰੂ ਨੇ ਜੋ ਕੁਝ ਬਣਾਇਆ, ਸੋਚ ਸਮਝ ਕੇ ਬਣਾਇਆ ਹੈ। ਜੇ ਉਪਰ ਰਵਿ ਸਸਿ ਤੇ ਹੋਰ ਗ੍ਰਹਿ ਨੇ, ਤਾਂ ਉਹਨਾਂ ਨੂੰ ਬੰਨ੍ਹ ਰੱਖਣ ਵਾਸਤੇ ਧ੍ਰੂ ਏ ਜਿਸ ਦੇ ਇਰਦ-ਗਿਰਦ ਉਹ ਪ੍ਰਕਰਮਾ ਕਰਦੇ ਨੇ, ਇਸੇ ਤਰ੍ਹਾਂ ਇਸ

ਧਰਤੀ ਉੱਪਰ ਪਵਣ, ਪਾਣੀ, ਅਗਨੀ ਨੂੰ ਬੰਨ੍ਹਣ ਵਾਲੇ ਕਾਨੂੰਨ (Laws of Nature) ਨੇ, ਜਿਸ ਕਰਕੇ ਪਾਣੀ ਹਮੇਸ਼ਾ ਹੇਠਾਂ ਹੀ ਵਗਦਾ ਹੈ ਤੇ ਅਗਨੀ ਉੱਪਰ ਵੱਲ ਸਿਰ ਕੱਢਦੀ ਹੈ। ਜੀਕਣ ਮਾਦੀ ਜਗਤ ਵਿਚ ਉਹ ਕਾਨੂੰਨ-ਕੁਦਰਤ ਨੇ, ਤੀਕਣ ਹੀ ਜੀਵ-ਜਗਤ ਲਈ ਸਿਆਣਿਆਂ ਨੇ ਕਾਨੂੰਨ ਘੜੇ ਹੋਏ ਨੇ: 'ਸਜ਼ਾ ਤੇ ਜਜ਼ਾ ਦੇ।' ਜੋ ਚੋਰੀ ਚਕਾਰੀ ਕਰਦਾ ਹੈ ਉਸ ਨੂੰ ਔਹ ਵੇਖੋ (ਵੇਖੋ ਤਸਵੀਰ ਧਰਮ-ਖੰਡ ਕੋਰੜੇ ਪੈ ਰਹੇ ਨੇ ਤੇ ਉਹਨੂੰ ਪਾਰ ਲੋਹ ਦੀਆਂ ਸੀਖਾਂ ਵਾਲਾ ਬੰਦ ਕਮਰਾ ਉਡੀਕ ਰਿਹਾ ਹੈ। ਇਹ ਸਾਰਾ ਪਹਿਲਾ ਜੀਵਨ ਹੈ ਦੁੜੰਗੇ ਮਾਰਨ ਵਾਲਾ, ਆਪਣੀ ਪੈਲੀ ਛੱਡ ਦੂਜੀ ਵਿਚ ਜਾ ਮੂੰਹ ਮਾਰਨ ਵਾਲਾ। ਪ੍ਰਮਾਰਥ—ਅਜਾਂ ਸਵਾਰਥ ਦੂਰ ਏ। ਏਸੇ ਦੌੜ-ਭੱਜ ਤੇ ਬੇ-ਤੁਕੀ ਚਾਲ ਨੂੰ ਸੋਧਣ ਵਾਲੀ ਹੈ ਧਰਮ ਦੀ ਪੰਡ। ਜਦ ਅਸੀਂ ਇਸ ਨੂੰ ਚੁਕਦੇ ਹਾਂ ਤਾਂ ਭੱਜਣਾ ਭਟਕਣਾ ਛੱਡ ਆਪਣੇ ਕੰਮ ਵਿਚ ਰੁਝ ਪੈਂਦੇ ਹਾਂ:-

ਮਨ ਖੁਟਹਰ ਤੇਰਾ ਨਹੀ ਬਿਸਾਸ, ਤੂ ਮਹਾ ਉਦਮਾਦਾ॥
ਖਰ ਕਾ ਪੈਖਰੁ ਤਉ ਛੁਟੈ, ਜਉ ਊਪਰਿ ਲਾਦਾ॥ (ਅੰਗ ੮੧੫)

ਓ ਚੰਚਲ ਮਨ, ਜਦ ਤੋੜੀ ਤੂੰ ਵਿਹਲਾ ਵੇਂ, ਤੂੰ ਭੂਤਨਾ (An idle Man's brain is Devil's Workshop) ਵੇਂ, ਤੂੰ ਨਚਨਾ ਏਂ, ਟਪਨਾ ਏਂ ਪਸ਼ੂਆਂ ਵਾਂਗ ਪਰ ਪਸ਼ੂ ਦੇ ਪੈਰਾਂ ਵਿਚੋਂ ਲੋਕੀਂ 'ਪੈਖਰ' ਰੱਸਾ ਤਦ ਖੋਲ੍ਹਦੇ ਨੇ ਜਦ ਉਸ ਉਪਰ ਪੰਡ ਲੱਦ ਲਈਦੀ ਹੈ। ਸੋ ਧਰਮ ਦੀ ਪੰਡ ਚੁੱਕਣ ਨਾਲ ਇਕ ਪਾਸੇ ਤਾਂ ਪਸ਼ੂ-ਪੁਣਾ ਚਲਾ ਜਾਂਦਾ ਹੈ, ਦੂਜੇ ਪਾਸੇ-ਨਹੁੰਆਂ ਦੀ ਕਮਾਈ ਕਰਨੀ ਆਉਂਦੀ ਹੈ, ਜਿਸ ਨਾਲ ਆਦਮੀ ਆਪ ਖਟੇ ਤੇ ਆਪਣੇ ਪੁੱਤਰਾਂ-ਧੀਆਂ, ਮਾਂ-ਭੈਣ ਦਾ ਵੀ ਪੇਟ ਪਾਲੇ, ਇਹ ਗੁਰਮਤ ਦੀ ਨੀਂਹ ਹੈ, ਵਾਸਤਵ ਵਿਚ ਇਹ ਸੰਸਾਰ ਦੀ ਨੀਂਹ 'ਤੇ ਹੋਰ ਸਭ ਕੁਝ ਉਸਰਨਾ ਹੈ।

### ੩.

ਧਰਮ-ਖੰਡ ਵਿਚ 'ਕਰਮਾਂ' ਦਾ ਵਰਤਾਰਾ ਹੈ 'ਜਿਹਾ ਕਰਣਾ ਤਿਹਾ ਭਰਣਾ'। ਚੰਗੇ ਨੂੰ ਚੰਗਾ ਫਲ ਮਿਲਦਾ ਹੈ, ਮੰਦੇ ਨੂੰ ਮੰਦਾ—ਇਹ ਇਕ ਸਾਧਾਰਨ ਨਿਯਮ ਹੈ ਜਿਸ ਦਾ ਵਰਤਾਰਾ ਅਸੀਂ ਹਰ ਪਾਸੇ ਵੇਖਨੇ ਹਾਂ। ਜਿਸ ਨੇ ਜੌਂ ਬੀਜੇ ਨੇ ਉਸ ਨੇ ਕਦੀ ਕਣਕ ਨਹੀਂ ਵੱਢਣੀ! ਤੇ ਭਖੜਾ ਬੀਜਣ ਵਾਲੇ ਨੂੰ ਭਖੜਾ ਚੁੱਭਦਾ ਹੈ ਤੇ ਚੰਬੇਲੀ ਲਾਉਣ ਵਾਲਾ ਸੋਹਣੀ ਵਾਸ਼ਨਾ ਸੁੰਘਦਾ ਹੈ। ਇਹ ਸਿਲਸਿਲਾ ਢੇਰ ਚਿਰ ਤੱਕ ਚਲਦਾ ਹੈ। ਇਥੇ ਹੀ ਨਹੀਂ, ਕਈ ਜੂਨਾਂ ਵਿਚ। ਨਹੀਂ ਤਾਂ ਸਾਡਾ ਕੀਤਾ ਇਥੇ ਹੀ ਰਹਿ ਜਾਏ। ਨਹੀਂ ਅਸੀਂ ਆਪਣਾ ਕਤਿਆ ਸੂਤ ਆਪਣੇ ਨਾਲ ਲੈ ਜਾਂਦੇ ਹਾਂ ਤੇ ਜੀਕਣ ਸ਼ਹਿਦ ਦੀ ਵੱਡੀ ਮੱਖੀ (The Queen Bee) ਜਿਥ ਜਾਏ ਆਪਣਾ ਛੱਤਾ ਆਪ ਰਚ ਲੈਂਦੀ ਹੈ, ਤੀਕਣ ਹੀ ਸਾਡਾ ਜੀਵ-ਆਤਮਾ ਜਿਥੇ ਜਾਏ ਉਥੇ ਆਪਣੀ ਚਾਰ-ਇੱਟੀ ਮਸੀਤ ਆਪ ਰਚ ਲੈਂਦਾ ਹੈ ਤੇ ਉਥੇ ਪਿਛਲੇ

ਭੋਗਣੇ ਭੋਗਦਾ ਹੈ ਤੇ ਉਸ ਦੇ ਨਾਲ-ਨਾਲ ਨਵੇਂ ਸਮੇਂ ਦੇ ਚਿੱਤਰ ਵੀ ਚਿਤਰਦਾ ਹੈ। ਸਾਡਾ ਆਪਾ ਕੋਈ ਨਿਰਾਪੁਰਾ ਪਿਛਲਾ ਆਪਾ ਹੀ ਨਹੀਂ ਹੁੰਦਾ ਸਗੋਂ ਤਜਰਬੇ ਨਾਲ ਵਧਦਾ ਤੇ ਫੈਲਦਾ ਹੈ। ਜੀਕਣ ਬਰਫ਼ ਦਾ ਗੋਲਾ ਬਰਫ਼ਾਂ ਵਿਚ ਰੁੜ੍ਹ ਕੇ ਆਪਣੇ ਇਰਦ-ਗਿਰਦ ਹੋਰ ਬਰਫ਼ ਵਲ੍ਹੇਟਦਾ ਹੈ, ਤੀਕਣ ਹੀ ਅਸੀਂ ਕਰਮਾਂ ਦਾ ਲਪੇਟ ਆਪਣੇ ਇਰਦ-ਗਿਰਦ ਲਪੇਟਦੇ ਜਾਂਦੇ ਹਾਂ। ਕਿਧਰੇ-ਕਿਧਰੇ ਸਾਡੇ ਰਾਹ ਵਿਚ ਔਕੜਾਂ, ਦੁੱਖ ਤੇ ਕਸ਼ਟ ਆਉਂਦੇ ਨੇ, ਇਹ ਸਾਡਾ ਆਪਣਾ ਕੀਤਾ ਅਸੀਂ ਆਪ ਭੋਗਦੇ ਹਾਂ, ਪਰ ਇਹਨਾਂ ਤੋਂ ਫ਼ਾਇਦਾ ਉਠਾ ਅਸੀਂ ਫੇਰ ਹੋਰ ਅੱਗੇ ਨੂੰ ਵਧਦੇ ਹਾਂ, ਜੀਕਣ ਗੰਗਾ ਆਪਣੇ ਨਦੀ ਨਾਲੇ ਆਪਣੀ ਗੋਦ ਵਿਚ ਸੁਲਾਉਂਦੀ ਸਾਗਰ ਵਲ ਵਧਦੀ ਏ। ਇਹਨਾਂ ਤਜਰਬਿਆਂ ਨਾਲ ਅਸੀਂ ਆਪ ਸਿਆਣੇ ਹੋ ਜਾਂਦੇ ਹਾਂ। ਉਜੱਡ ਬਾਲ ਜੋ ਦੀਵੇ ਦੀ ਲਾਟ ਨੂੰ ਹੱਥ ਪਾਉਣ ਤੋਂ ਨਹੀਂ ਮੁੜਦਾ, ਇਕ ਵਾਰੀ ਆਪਣੀ ਉਂਗਲ ਸਾੜ ਕੇ ਫਿਰ ਦੀਵਟ ਨੂੰ ਨਹੀਂ ਫੜਦਾ। ਪਰ ਕਈ ਫਿਰ ਫਿਰ ਫੜਦੇ ਨੇ ਤੇ ਇਥੇ ਜੇਲ੍ਹਾਂ ਅਤੇ ਉਥੇ ਨਰਕ (ਵੇਖੋ ਆਤਮ ਦਰਸ਼ਨ—ਇਹ ਕੋਈ ਦੇਸ ਨਹੀਂ, ਅਵਸਥਾ ਨੇ) ਭੋਗਦੇ ਨੇ। ਇੰਜ ਕਾਲ ਚੱਕਰ ਕਿਤਨੀਆਂ ਜੂਨਾਂ ਪਰਯੰਤ ਚਲਦਾ ਏ! ਇਹ ਸਾਡਾ ਨਰਕ-ਸੁਰਗ ਆਉਣਾ ਜਾਣਾ ਏ, ਇਹ ਚੋਲਾ ਬਦਲਣਾ ਏ, ਇਹ ਚੁਰਾਸੀ ਦਾ ਚੱਕਰ ਏ, ਭਾਵੇਂ ਅਸੀਂ ਇਸੇ ਲੋਕ ਤੇ ਭਾਵੇਂ ਅਸੀਂ ਪ੍ਰਲੋਕ ਵਿਚ ਕਟੀਏ।

ਪਰ ਪੱਛਮੀ ਵਿਦਵਾਨ ਕਈ ਵੇਰ ਇਤਰਾਜ਼ ਕੀਤਾ ਕਰਦੇ ਨੇ 'ਜੁ ਔਹ ਕੀ ਸਜ਼ਾ ਹੋਈ ਜੋ ਸਾਨੂੰ ਆਪਣਾ ਪਿਛਲਾ ਜਨਮ ਤੇ ਕਰਣੀਆਂ ਹੀ ਯਾਦ ਨਾ ਰਹੀਆਂ ਜਿਸ ਦੀ ਸਜ਼ਾ-ਜਜ਼ਾ, ਦੁੱਖ ਸੁੱਖ ਅਸੀਂ ਇਸ ਜਨਮ ਵਿਚ ਭੁਗਤਦੇ ਹਾਂ[1] ? ਪਰ ਜੋ ਆਵਾ-ਗਵਨ ਨਹੀਂ ਮੰਨਦੇ ਉਹ ਬਸ ਇਸ ਨਿਕੀ ਜਿਹੀ ਹੀ ਉਮਰ ਨੂੰ ਆਪਣੀ ਸਾਰੀ ਬੈਂਕ ਦੀ ਚੈੱਕ-ਬੁਕ ਸਮਝਦੇ ਨੇ। ਜਿਸ ਦੇ ਗਏ ਚੈੱਕ ਝਟਪਟ ਹੀ ਖ਼ਤਮ ਹੋ ਜਾਣੇ ਨੇ ਤੇ ਅਸਾਂ ਹੱਥ ਮਲਦਿਆਂ ਰਹਿ ਜਾਣਾ ਏ। ਹਾਂ, ਉਹ ਖੂਹ ਦੇ ਡੱਡੂ ਵਾਂਙ ਨਿਕੀ ਜਿਹੀ ਖੂਹੀ ਨੂੰ ਹੀ ਆਪਣਾ ਆਦਿ ਤੇ ਅੰਤ ਸਮਝਦੇ ਨੇ ਤੇ ਉਸ ਤੋਂ ਪਰੇ ਨਹੀਂ ਤੱਕ ਸਕਦੇ। ਪਰ ਆਵਾਗਵਣ ਮੰਨਣ ਵਾਲੇ ਜਾਣਦੇ ਨੇ ਜੁ ਵਾਹਿਗੁਰੂ ਬੇਅੰਤ ਏ, ਉਸ ਨੇ ਸਾਨੂੰ ਬੇਅੰਤ ਕਾਲ ਵਧਣ ਫਲਣ ਫੁਲਣ ਤੇ ਸੁਧਰਨ ਲਈ ਦਿੱਤਾ ਹੈ। ਜੇ ਅਸੀਂ ਅੱਜ ਦੌਲਤਮੰਦ ਨਹੀਂ ਤਾਂ ਕੱਲ-ਪਰਸੋਂ, ਅਤਰਸੋਂ ਸੈਂਕੜੇ ਸਾਲਾਂ ਬਾਅਦ ਨਹੀਂ ਅਨਿਕ ਜੂਨਾਂ ਬਾਅਦ ਫੋਰਡ (Ford) ਯਾ ਕਾਰੂੰ ਜਿਡੇ ਖ਼ਜ਼ਾਨੇ ਜਮ੍ਹਾਂ ਕਰ ਸਕਦੇ ਹਾਂ। ਜੋ ਅੱਜ ਨਿਤਾਣੇ ਨੇ,

---

1. cf. H.G. Wells in First and Last things:

'Transmigration of souls without a continuing memory is to my mind utter foolishness'

ਭਾਵ ਜੇ ਯਾਦ ਨਹੀਂ ਤਾਂ ਪਿਛਲਾ ਜੀਵਨ ਮਿਥਣਾ ਬੇਵਕੂਫੀ ਹੈ। ਪਰ ਇਹ ਬੇਵਕੂਫੀ ਨਹੀਂ।

ਉਹ ਬਲ ਵਿਚ ਆ ਸਕਦੇ ਨੇ ਸਮੇਂ ਨਾਲ-ਕੀ ਮੈਂ, ਕੀ ਤੂੰ, ਕੀ ਕੌਮਾਂ ਤੇ ਕੀ ਉਹਨਾਂ ਦੀਆਂ ਸਭਿਅਤਾ (Cultures)। ਹਾਂ, ਉਹ ਲੰਮ-ਕਾਲ ਦੇ ਮੰਨਣ ਵਾਲੇ ਮੈਨੂੰ ਬੜੇ ਚੰਗੇ ਭਾਸਦੇ ਨੇ ਕਿਉਂਕਿ ਉਹ ਪੱਛਮੀ-ਸੱਭਿਅਤਾ ਵਾਂਗ ਨਿਆਸਰੇ, ਭੈ-ਭੀਤ ਨਹੀਂ ਹੋ ਜਾਂਦੇ ਤੇ ਆਪਣੇ ਹੱਥ ਆਪ ਆਪਣੇ ਗਲ ਫਾਹੀ ਨਹੀਂ ਲੈਂਦੇ। ਉਹ ਜਾਣਦੇ ਨੇ ਜੇ ਅੱਜ ਨਹੀਂ ਕੱਲ ਸਹੀ, ਇਸ ਜੂਨ ਨਹੀਂ ਤੇ ਅਗਲੀ, ਉਸ ਤੋਂ ਅਗਲੀ ਪਰ ਪੱਛਮੀ ਇਕ ਜੀਵਨ ਮੰਨਣ ਵਾਲੇ, ਹੁਣੇ ਮੰਗਦੇ ਨੇ ਤੁਰੰਤ ਫੁਰਤ, ਤਲੀ 'ਤੇ ਸਰ੍ਹਿਓਂ ਜਮਾਣਾ, ਜੋ ਇਕ ਦਿਨ ਵਿਚ ਨਹੀਂ ਜੰਮਦੀ। ਦਿਆਰ ਦੇ ਬੂਟੇ ਨੂੰ ਵੀ ਫੈਲਣ ਲਈ ਸੌ ਸਾਲ ਦੀ ਲੋੜ ਹੈ ਤੇ ਅਸਵਸਥ ਸਦੀਆਂ ਤੱਕ ਰਹਿੰਦੇ ਹਨ। ਬੁੱਧ ਦਾ ਬੋਧੀ ਬੂਟਾ ਅੱਜ ਤੱਕ ਦਸੀਂਦੇ ਹਨ। ਫਿਰ ਕੀਕਣ ਹੋ ਸਕਦਾ ਹੈ ਜੁ ਇਹ ਜੀਵ, ਇਹ ਪ੍ਰਾਣੀ, ਇਹ ਆਦਮੀ ਅਸ਼ਰੁਫ-ਉ-ਮਖ਼ਲੂਕਾਤ ਸਦਾ ਲਈ ਢਠੇ ਖੂਹ ਵਿਚ ਹੀ ਢਹੇ, ਨਹੀਂ—ਸਦਾ ਲਈ ਅਲੋਪ ਹੋ ਜਾਏ। ਨਹੀਂ ਨਹੀਂ, ਓ ਕਾਇਰਤਾ ਤੇ ਨਾਸਤਕਤਾ ਦਾ ਮਸਲਾ ਹੈ ਤੇ ਆਵਾਗਵਨ ਆਸਤਕਤਾ ਵੱਲ ਅੱਖਾਂ ਰੱਖ ਕੇ ਸਾਨੂੰ ਆਖਦਾ ਹੈ, ਜੁ ਸਾਡਾ ਸਿਖਰ ਉਚੇਰਾ ਹੈ। ਹੁਣ ਬੂਟਾ, ਕਲ੍ਹ ਮੱਛੀ, ਪਰਸੋਂ ਮੱਗਰਮੱਛ, ਚੌਥ ਬਾਂਦਰ, ਪੰਜੌਥ ਪ੍ਰਾਣੀ ਆਦਮੀ ਤੇ ਫਿਰ....

> ਕਈ ਜਨਮ ਸੈਲ[1] ਗਿਰਿ ਕਰਿਆ॥
> ਕਈ ਜਨਮ ਗਰਭ ਹਿਰਿ ਖਰਿਆ॥
> ਕਈ ਜਨਮ ਸਾਖ ਕਰਿ ਉਪਾਇਆ॥
> ਲਖ ਚਉਰਾਸੀਹ ਜੋਨਿ ਭ੍ਰਮਾਇਆ॥ (ਅੰਗ ੧੭੬)

੪.

ਏਸ ਖੰਡ ਵਿਚ, ਏਸ ਮਾਤ ਲੋਕ ਵਿਚ ਸਾਡਾ ਦੀਵਾ ਸਾਡੀ ਅਕਲ (Reason) ਏ, ਜੋ ਹਰ ਗਲ ਨੂੰ ਸਮਝਦੀ ਏ ਤੇ ਸਾਨੂੰ ਦਸਦੀ ਏ ਜੁ ਔਹ ਭੈੜਾ ਕੰਮ ਛੱਡ ਕੇ ਚੰਗਾ ਕੰਮ ਕਰੋ। ਇਹ ਸਾਨੂੰ ਦੱਸਦੀ ਏ ਔਹ ਵੇਖੋ (ਦੇਖੋ ਤਸਵੀਰ ਧਰਮ-ਖੰਡ) ਬੁਰਿਆਂ ਨੂੰ ਕੋਰੜੇ ਪੈ ਰਹੇ ਹਨ, ਪਰ ਚੰਗਿਆਂ ਦੀ ਮੰਡਲੀ ਵੱਖ ਏ, ਉਹ ਕਥਾ ਕੀਰਤਨ ਵਿਚ ਮਸਤ ਨੇ, ਉਹ ਸੇਵਾ ਕਰਨ ਵਿਚ ਜੁਟੇ ਹੋਏ ਨੇ, ਉਹ ਕਿਰਤ ਕਮਾਈ ਕਰਦੇ, ਆਪ ਖਾਂਦੇ ਤੇ ਗਰੀਬ-ਗੁਰਬੇ ਨੂੰ ਵੰਡ ਖਿਲਾਉਂਦੇ ਨੇ। ਜੇ ਇਹ ਨਰਕ ਭੋਗ ਰਹੇ ਨੇ ਤਾਂ ਉਹ ਸੁਰਗ, ਹਾਂ ਸੁਰਗ, ਹਾਂ ਸੀਤਲ ਬੁੱਲੇ, ਸਵਰਗ ਦੀਆਂ ਸੁੰਦਰ ਸੇਜਾਂ, ਸਵਰਗੀ ਕੀਰਤਨ, ਹਾਂ ਸੁੱਚੇ-ਕੀਰਤਨ! ਅਕਲ ਰਾਣੀ ਸਭ ਕੁਝ ਸਮਝਦੀ, ਸੋਚਦੀ ਤੇ ਵਿਚਾਰਦੀ ਏ। ਇਸ ਨੂੰ ਕਰਮਾਂ ਦੀ ਖੇਡ ਦਾ ਪੂਰਾ-ਪੂਰਾ ਪਤਾ ਏ, ਇਹ ਜਾਣਦੀ ਏ ਜੋ ਦੋ ਤੇ ਦੋ ਚਾਰ ਨੇ ਅਤੇ ਬਦੀ ਦਾ ਨਤੀਜਾ ਬੁਰਾ ਤੇ ਚੰਗਿਆਈ ਦਾ ਚੰਗਾ। ਪਰ ਪਸ਼ੂ ਮਨ ਕਈ ਵਾਰ ਇਸ ਦਾ ਆਖਾ ਨਹੀਂ ਮੰਨਦਾ ਤੇ ਜਦ ਖੋਤਿਆਂ ਵਾਂਗ ਟੀਟਣੇ ਮਾਰਦਾ ਹੈ ਤਾਂ ਆਪਣੀਆਂ ਲੱਤਾਂ ਆਪ

1. ਪੱਥਰ ਤੇ ਪਹਾੜ

ਭੰਨਦਾ ਹੈ। ਪਰ ਲੋਕੀਂ ਆਖਦੇ ਨੇ ਜੁ ਕੁੱਤੇ ਨੂੰ ਹੱਡੀ ਖਾਣ ਵੇਲੇ ਹੱਡੀ ਦਾ ਐਡਾ ਸਵਾਦ ਨਹੀ ਜਿਤਨਾ ਆਪ ਵਗੀਆਂ ਲੇਲਾਂ ਤੇ ਲਹੂ ਦਾ ਆਂਵਦਾ ਹੈ। ਸੋ ਇੰਜ ਹੀ ਸਾਡਾ ਕੁੱਤਾ ਮਨ ਗੰਦ ਮੰਦ ਤੇ ਹੱਡੀਆਂ ਖਾਣ ਤੋਂ ਨਹੀਂ ਰਜਦਾ। ਭਾਵੇਂ ਅਕਲ ਉਹਨੂੰ ਕੁਝ ਵੀ ਕਿਉਂ ਨਾ ਆਖੇ, ਇਹ ਸਾਡੀ ਬਦਕਿਸਮਤੀ ਹੈ ਪਰ ਕੀ ਕੀਤਾ ਜਾਵੇ ? ਇਸੇ ਨੂੰ ਇਨਸਾਨੀ ਗਿਰਾਵਟ ਦਾ ਜੀਵਨ ਆਖਦੇ ਨੇ। ਜੇ ਅਸੀਂ ਸਾਰੇ ਅਕਲ ਦੀ ਗੱਲ ਮੰਨੀਏ ਤਾਂ ਅਸੀਂ ਸਾਰੇ ਹੀ ਇਕ ਖਿਣ ਵਿਚ ਦੇਵਤੇ ਹੋ ਜਾਈਏ ਪਰ ਮੈਂ ਹਾਂ ਉਹੋ ਖੱਲ ਮੂਰਖ ਮੁਗਧ! ਓ ਅਕਲ-ਰਾਣੀ, ਤੂੰ ਮੋਰ ਵਾਂਗ ਸਾੜੇ ਇਰਦ-ਗਿਰਦ ਪੈਲਾਂ ਪਾਉਨੀ ਏਂ! ਪਰ ਮੈਂ ਮੂੜ੍ਹ-ਮੁਗਧ ਅੰਜਾਣ ਤੈਂਡੇ ਪਰਾਂ ਵੱਲ ਨਹੀਂ, ਸਗੋਂ ਪੈਰਾਂ ਵੱਲ ਹੀ ਤਕਦਾ ਹਾਂ। ਓ ਅਕਲ-ਰਾਣੀ! ਤੂੰ ਤਾਂ ਆਪਣਾ ਦੀਵਾ ਮੈਨੂੰ ਨਿਤ ਨਿਤ ਦਸਣੀ ਏਂ, ਪਰ ਮੈਂ ਮੁੜ ਚਮਗਾਦੜ ਦੀਪਕ ਨੂੰ ਨਹੀਂ, ਦੀਵੇ ਹੇਠ ਹਨ੍ਹੇਰੇ ਨੂੰ ਹੀ ਤਕਨਾ ਹਾਂ! ਓ ਅਕਲ-ਰਾਣੀ ਤੂੰ ਤਾਂ ਹੀਰੇ, ਲਾਲ, ਮੋਹਰਾਂ ਏਂ! ਪਰ ਮੈਂ ਕੰਗਲਾ ਸਿਰਫ਼ ਕੌਡੀਆਂ-ਕੱਚੀਆਂ-ਕੌਡੀਆਂ ਹੀ ਪੜੁੱਛਦਾ ਹਾਂ। ਓ ਅਕ਼ਲ ਰਾਣੀ, ਤੈਂਡੀ ਬੇੜੀ ਤਾਂ ਹਾਜ਼ਰ ਏ ਮੈਨੂੰ ਚਾੜ੍ਹ ਪਾਰ ਉਤਾਰਨ ਲਈ! ਪਰ ਜੇ ਮੈਂ ਚੜ੍ਹਾਂ ਤਾਂ ਵੀ ਘੁਮਰਾਂ ਵਿਚ ਡੁੱਬਾਂ, ਹਾਂ, ਮੈਂ ਅਭਾਗਾ ਦੁਖਾਂ ਤੇ ਕਸ਼ਟਾਂ ਵਾਸਤੇ ਜੰਮਿਆ ਹਾਂ:-

ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ॥
ਖੜਾ ਪੁਕਾਰੇ ਪਾਤਣੀ, ਬੇੜਾ ਕਪਰ ਵਾਤਿ॥ (ਅੰਗ ੧੩੮੨)

ਓ ਅਕਲ-ਗਰਕਾਬ (Whirl Pool) ਮੈਂ ਤੈਂਡੇ ਭੰਵਰ ਵਿਚੋਂ ਨਹੀਂ ਨਿਕਲ ਸਕਦਾ! ਓ ਅਕਲ-ਦਲਦਲੇ, ਜਿਤਨਾ ਤੈਂ ਵਿਚ ਮੈਂ ਵਧੇਰੇ ਪੈਰ ਮਾਰਨਾ ਹਾਂ ਉਤਨਾ ਵਧੇਰੇ ਡੁਬਨਾ ਹਾਂ! ਓ ਕੱਢ ਲੈ, ਕੱਢ ਲੈ! ਓ ਸੁਚੇਤ-ਪਾਤਣੀ ਮੈਨੂੰ ਕੱਢ ਲੈ:-

ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ॥
ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ॥ (ਅੰਗ ੧੩੮੨)

ਮੈਂ ਅਕਲ ਨੂੰ ਛੁਟਿਆਂਦਾ ਨਹੀਂ, ਵਡਿਆਂਦਾ ਹਾਂ। ਇਹੋ ਸਾਡਾ ਦੀਵਾ, ਇਹੋ ਸਾਡਾ ਲੈਂਪ ਤੇ ਸਾਡੀ ਲਾਲਟੈਨ ਏ। ਪਰ ਮੈਂ ਪੁੱਛਨਾ ਹਾਂ, ਕੀ ਇਹ ਅਕਲ ਸਾਨੂੰ 'ਕਰਮਾਂ' ਤੋਂ ਛੁਟਕਾਰਾ ਦੇ ਸਕਦੀ ਏ ਆਪਣੇ ਆਪ ? ਇਹ ਭਾਵੇਂ ਸਾਨੂੰ ਟਾਪੂ ਟਪ ਸਮੁੰਦਰ ਦੇ ਕੰਢੇ 'ਤੇ ਲੈ ਜਾਏ, ਪਰ ਹਾਇ ਹਾਇ! ਉਹ ਸਾਗਰ ਕੌਣ ਟਪਾਏ, ਉਹ ਚੌਰਾਸੀ ਦਾ ਚੌਪਾਸੀਂ ਫੈਲਿਆ ਸਾਗਰ! ਤੇ ਕੀ ਇਹ ਅਕਲ ਸਾਨੂੰ ਮੋਖ ਮਾਰਗ 'ਤੇ ਪਾ ਸਕਦੀ ਏ ? ਕੀ ਇਹ ਸਾਨੂੰ ਮੁਕਤੀ ਦਾ ਰਾਹ ਦੱਸਦੀ ਏ ? ਹਾਂ ਇਕ ਸਿਆਣੇ ਨੇ ਇਸ ਦੇ ਰਾਹ ਚਲਦੇ ਦਸੇ ਨੇ ਸਾਨੂੰ ਅੱਠ-ਖੰਭੇ ਚਰਖੇ (Right fold Path of Budha) ਦੇ ਲੱਛਣ, ਪਰ ਜਿਨ੍ਹਾਂ ਨੇ ਇਸ ਮੱਤ ਦਾ ਮੁਤਾਲਿਆ ਕੀਤਾ ਹੈ, ਮੈਂਡੇ ਵਾਂਗ ਉਹ ਜਾਣਦੇ ਨੇ, ਇਹ ਰਾਹ ਵਿਚ ਭੁਲ-

ਭੁਲੱਈਆਂ, ਇਸ ਰਾਹ ਦੀਆਂ ਭੀੜੀਆਂ ਤੇ ਲੱਮ-ਸਲੱਮੀਆਂ ਗਲੀਆਂ, ਇਕ ਨਹੀਂ ਅਨੇਕ, ਨਾ ਖ਼ਤਮ ਹੋਣ ਵਾਲੀਆਂ ਗਲੀਆਂ ਬਾਜ਼ਾਰ-ਅੰਧਿਆਰ ਨਾ ਮੁਕਣ ਵਾਲੜੇ! ਓ ਬੁਧ ਤੈਂਡੇ ਇਕ ਨਹੀਂ ਅੱਠ ਰਾਹ, ਸੀਲ ਸੰਜਮ ਦੇ ਇਕ ਨਹੀਂ, ਦੋ ਨਹੀਂ, ਤਿੰਨ ਨਹੀਂ, ਵੀਹ ਵੀਹ ਅੰਗ, ਤੀਹ-ਤੀਹ ਅੰਗ[1]-ਹਾਂ ਸੈਂਕੜੇ ਅੰਗ! ਓ ਅਕਲ ਤੂੰ ਮੈਂਡੇ ਲਈ ਇਕ ਬਨ ਰਚਦੀ ਜਿਸ ਦੇ ਤ੍ਰਿਣ ਵੇਖ ਕੇ ਮੈਂਡੀ ਮੱਤ ਮਾਰੀ ਜਾਂਦੀ ਏ! ਮੈਂ ਨਹੀਂ ਆਖਦਾ ਜੁ ਇਹ ਦੂਸ਼ਨ ਚੰਗੇ ਨੇ, ਨਹੀਂ ਉਹ ਮੰਦੇ ਨੇ। ਪਰ ਮੈਂ ਇਹ ਆਖਨਾ ਹਾਂ ਕਿ ਜਦ ਇਕ ਨੂੰ ਗ੍ਰਹਿਣ ਕਰਨ ਲਈ ਸਾਲਾਂ ਦੀ ਲੋੜ ਹੈ ਤਾਂ ਸੈਂਕੜਿਆਂ ਨੂੰ ਇਕ ਨਹੀਂ ਸਗੋਂ ਦਰਜਨਾਂ ਕਿਸਮਾਂ ਦੇ ਦੁਖ ਟੂਣੇ, ਔਕੜਾਂ, ਹਾਂ ਤੇ ਜੈਨੀ ਵੀਰ ਤਾਂ ਅਜਿਹੇ ਸੈਂਕੜੇ ਕਿਸਮਾਂ ਦੇ ਦੂਸ਼ਨ ਗਿਣਦੇ ਨੇ ਜਿਨ੍ਹਾਂ ਨੂੰ ਯਾਦ ਕਰਕੇ ਅਕਲ ਚਕਰਾਉਂਦੀ ਏ ਤੇ ਉਹ ਪਾਪ ਨੂੰ ਇਕ 'ਬੋਝ' ਸਮਝਦੇ ਨੇ (Materialization of Soul) ਨੂੰ ਪਕੜਨ ਲਈ ਕਈ ਸਦੀਆਂ ਦੀ ਲੋੜ ਹੈ! ਓ ਅਕਲ ਰਾਣੀ, ਮੈਂ ਤੈਂਡੇ ਦਰ 'ਤੇ ਕੋਈ ਸੁੰਦਰਤਾ, ਕੋਈ ਸੁਚੱਜ, ਕੋਈ ਸੁਹੱਪਣ ਢੂੰਡਣ ਗਿਆ ਤੇ ਤੂੰ ਮੈਂਡੇ ਅੱਗੇ ਸਾਇੰਸ ਦਾ ਪਿੰਜਰ (Skeleton) ਚਾ ਰੱਖਿਆ, ਸਾਇੰਸ ਦਾ ਯਾ ਇਖ਼ਲਾਕ ਦਾ! ਕਿਉਂਕਿ ਦੋਹਾਂ ਹਾਲਤਾਂ ਵਿਚ ਇਹ ਅਨੇਕ ਹੱਡੀਆਂ ਮੈਨੂੰ ਘੂਰਦੀਆਂ ਤੇ ਚੂੰਡਦੀਆਂ ਨੇ। ਓ ਡਰਾਉਣੇ ਅਕਲ ਖਿਡੌਣੇ! ਓ

---

1. cf. Dialogues of the Buddha by Rhys Davids wherein he gives classification of Sila (Morality) in the following headings of which only a few are quoted below The Silas are-

(a) Mercy and kindness to all living beings.
(b) Honesty (c) Cherity,
(d) Truthfulness, peacefulness courtesy.
(e) Abstinence from luxury and freedom from trickery and violence.
(f) Not laying up of treasure of seven kinds.
(g) Not frequenting show of Tewenty six kinds.
(h) Not playing Games of Eighteen different kinds.
(i) Not using Toilet luxuries of Twenty-two kinds.
(j) Not telling vain things of Twenty-seven kinds.

................"

2. cf. Alfred Noyes "The Unknown God 1934" "The agnostics have no belief in real values. They are going over to analyse what was meant for synthesis and where they should be creating or interprevasive of life, in its fulness, they offer us critical dissections and the disintegrated relics of a post-mortem."

ਸੁਕੇ ਸੜੇ ਪਿੰਜਰ[2]! ਓ ਅਕਲ ਰਾਣੀ ਇਖ਼ਲਾਕ (Mortety) ਤੇ ਸਾਇੰਸ (Science) ਤੈਂਡਾ ਪੁੱਤ ਤੇ ਧੀ ਨੇ! ਪਰ ਮੈਨੂੰ ਨਹੀਂ ਜਾਪਦਾ ਜੁ ਇਹ ਦੋ ਮੈਨੂੰ ਮੁਕਤੀ ਦੀ 'ਉਰਵਸ਼ੀ', ਹਾਂ ਉਸ ਅਰਸ਼ ਪਰੀ ਨੂੰ ਦੱਸਣ! ਓ ਅਕਲ, ਤੂੰ ਮੈਨੂੰ ਸਭ ਕੁਝ ਦੇਨੀ ਏਂ, ਨਿੱਘ, ਸੁੱਖ, ਸੰਪੱਤੀ, ਦੁੱਧ, ਪੁੱਤ ਲੋ, ਪਰ ਹਾਇ! ਤੂੰ ਨਹੀਂ ਦੇਂਦੀ ਕੈਦ ਕੱਟਣ ਦੀ ਕੈਂਚੀ! ਮੈਂ ਵੇਹਨਾਂ ਵਾਂ ਜੁ ਤੂੰ ਕਦੀ ਮੈਨੂੰ ਸ਼ੁਭ ਕਰਮਾਂ ਦਾ ਚੁੱਕਿਆ ਉਪਰ ਲੈ ਜਾਨੀ ਏਂ ਜਿਥੇ ਵੱਸਦੇ ਨੇ ਉਹ 'ਪੰਚ' ਤੇ ਮਾਣਦੇ ਨੇ ਰੰਗ-ਰਲੀਆਂ, ਪਰ ਫੇਰ ਤੂੰ ਮੈਨੂੰ ਗੜੱਮ ਹੇਠ ਸੁਟਨੀ ਏਂ! ਓਏ ਤੈਨੂੰ ਰਤਾ ਕੁ ਵੀ ਰਹਿਮ ਨਹੀਂ- ਕਿਥੇ ਨੰਦਨ ਬਾਗ਼ (ਜਿਥੇ ਇੰਦਰ ਏ, ਇਹ ਅਲੰਕਾਰ ਹੈ ਸੁੱਖ ਦੀ ਅਵਸਥਾ ਦਾ, ਪਰ ਜਿਥੇ ਅਜਾਂ 'ਕਰਮ' ਨੇ (Law of Karam) ਤੇ ਕਿਥੇ ਇਹ ਪਾਤਾਲ-ਪੁਰੀ, ਜਿਥੇ ਰਹਿਨਾ ਵੇ ਕੁੰਭਕਰਨ! ਓ ਕਾਲ ਤੈਂਡਾ ਜਾਲ ਏ ਅਕਲ! ਇਹ ਕਤਦੀ ਏ ਚਰਖਾ ਪਰ ਹਾਇ ਬਦੇਸੀ ਸੂਤ ਦਾ ਜੋ ਮੈਂਡਾ ਜੀ-ਗਾਂਧੀ ਨਹੀਂ ਪਾਂਵਦਾ। ਹਾਂ ਓ ਕਰਮੋਂ, ਤੁਸੀਂ ਗੇੜੂ ਖੂਹ ਦੀਆਂ ਟਿੰਡਾਂ ਓ! ਕਦੀ ਉੱਪਰ ਤੇ ਕਦੀ ਹੇਠਾਂ। ਤੁਹਾਡੇ ਵਿਚ ਅਕਲ ਦਾ ਧੁਰਾ ਚਲਦਾ ਏ, ਪਰ ਹਾਇ! ਉਹਨੂੰ ਕਿਥੇ ਬਿਸਰਾਮ? ਓ ਅਕਲ! ਤੂੰ ਮੈਨੂੰ ਪਰਣਾਇਆ ਹੋਇਆ ਏ, ਕਦੇ ਕਚੇ ਗਾਨੇ ਬੰਨ੍ਹ, ਕਦ ਸੋਨੇ ਦੇ ਭੂਖਣ ਪਾ। ਪਰ ਮੈਂ ਡਰਨਾ ਵਾਂ, ਮੈਂ ਡਰਨਾ ਵਾਂ, ਤੈਂਡਾ ਲਾੜਾ (ਕਾਲ, ਜੋ ਅਕਲ ਦਾ ਮਾਨੋਂ ਖਸਮ ਹੈ, ਅਕਾਲ ਹੈ ਸੁਰਤੀ ਦਾ ਲਾੜਾ) ਮੈਨੂੰ ਲੈ ਜਾਸੀ:-

ਜਿੰਦੁ-ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥ (ਅੰਗ ੧੩੭੭)

ਓ 'ਗੁਰੂ', ਓ ਮੈਂਡੇ ਸਤਿਗੁਰੂ! ਮੈਨੂੰ ਇਸ ਧਰਮ-ਖੰਡ ਦੇ ਅਗਿਣਤ ਗੇੜਾਂ ਤੋਂ ਛਟਕਾ।

ਤੂੰ ਮੈਂਡਾ ਬਖਸ਼ਿੰਦ-ਬਾਬਾ, ਮੈਨੂੰ ਹੁਸੜੇ ਹੋਏ ਨੂੰ ਗਲ ਲਾ ਕੇ ਆਖਦਾ ਏਂ ਕਰਮ ਚੰਗੇ ਨੇ, ਤੇ ਉਹ ਕਾਲ ਕਾਲਾ ਕਲ-ਮਲਾ ਨਹੀਂ, ਜੋ ਤੂੰ ਚੰਗੇ ਕਰਮ ਕਰੇਂ ਤਾਂ ਉਹ ਯਮਰਾਜ (ਕਾਲ ਦਾ ਡਰਾਵਣਾ ਰੂਪ) ਧਰਮ-ਰਾਜ (ਕਾਲ ਦਾ ਸੋਹਣਾ ਰੂਪ) ਹੋ ਤੈਨੂੰ ਮਿਲੇ-ਇਹ ਧਰਤੀ ਸਚ ਦੀ ਸਚੀ 'ਧਰਮਸਾਲ' ਏ 'ਕਰਮੀ ਕਰਮੀ ਹੋਇ ਵੀਚਾਰ।' ਜੇਹਾ ਤੂੰ ਬੀਜੇਂਗਾ, ਤੇਹਿਆ ਤੂੰ ਲੁਣੇਗਾ, ਓ ਵਾਢੀਆ!...ਹੱਥ ਜਾਂ ਨੱਕ ਰਗੜ ਕੇ ਮੈਂ ਆਖਿਆ 'ਉਹ ਸੁਘੜ-ਸੁਜਾਣ ਬਾਬਾ! ਤੂੰ ਸਭ ਕੁਝ ਜਾਣ ਕੇ ਮੈਨੂੰ ਫਿਰ ਕਿਉਂ ਨਹੀਂ ਦਸਦਾ ਪਤਿਤਾਂ ਨੂੰ ਪਾਵਣ ਹੋਣ ਦਾ ਢੰਗ ? ਕਾਲ ਤੇ ਕਰਮਾਂ ਨੂੰ ਮੈਂ ਭਲੀ ਭਾਂਤ ਜਾਣਦਾ ਹਾਂ, ਪਰ ਉਹ ਮੈਂਡਾ ਗੁਬਾਰ, ਉਹ ਹੁਸੜ, ਓ ਘੁਪ ਗਿਚੀ ਘੁਟਣਾ ਨਹੀਂ ਦੂਰ ਕਰ ਸਕੇ, ਓ ਜਾਣੀ-ਜਾਣ ਬਾਬਾ! ਤੂੰ ਸਭ ਕੁਝ ਜਾਣਦਾ ਏਂ ਮੈਂਡੀ ਵਿਥਿਆ ਤੇ ਫੇਰ ਮੈਨੂੰ ਥਥਲਾਉਂਦਾ ਏਂ, ਹਾਂ ਫੇਰ ਮੈਨੂੰ ਕਰਮਾਂ ਦੇ ਸਬਕ ਪੜ੍ਹਾਉਂਦਾ ਏਂ? ਤਾਂ ਨੂਰੋਨੂਰੀ ਮੁੱਖੜੇ ਵਾਲੜੇ ਨੇ ਇਸ਼ਾਰਾ ਕਰ ਕੇ ਆਖਿਆ: "ਵੇਖ, ਓਏ ਅਖਾਂ ਖੋਹਲ, ਵੇਖ ਔਹ 'ਦਰਬਾਰ' (ਵੇਖੋ ਤਸਵੀਰ ਧਰਮ-ਖੰਡ ਦੀ, ਜਿਸ ਵਿਚ ਸਜੇ ਪਾਸੇ ਗੁਰੂ ਬਾਬੇ ਕਲਗੀ, ਵਾਲੇ ਦਾ ਦਰਬਾਰ ਏ—ਇਥੇ

ਭਾਵ ਸਚ-ਖੰਡ ਦਾ ਪਹਿਲਾ ਦ੍ਰਿਸ਼ ਏ), ਹਾਂ ਸੱਚਖੰਡ ਦਰਬਾਰ ਦਾ ਪਹਿਲਾ ਦ੍ਰਿਸ਼, ਪਹਿਲਾ ਝੂਟਾ (First View)। ਮੈਂ ਵੇਹਨਾਂ ਵਾਂ ਉਹ ਰੱਬੀ-ਦਰਬਾਰ ਜਿਸ ਵਿਚ ਪੰਚ-ਪਰਵਾਨ ਤੇ ਸਭ ਕੀਰਤਨ ਦੇ ਹੂਟੇ ਲੈਂਦੇ ਹਾਂ 'ਉਥੇ ਸੋਹਨਿ ਪੰਚ ਪਰਵਾਣੁ' ਤੇ ਆਖਨਾ ਵਾਂ ਓਹ ਬਾਬਾ, ਬਸ ਉਸੇ ਸੀਤਲਤਾ, ਅਨੰਦ ਤੇ ਹੁਲਾਸ ਦਾ ਮੈਂ ਗਾਹਕ, ਹਾਂ ਹੁਸੜਿਆ (Sun Scorched) ਬੰਦਾ! ਪਰ ਏਥੇ-ਉਥੇ ਵਿਚ ਵਿਥ ਏ, ਵੇਖ ਕੇਹੀ ਵਡੀ ਕਾਲੀ ਲਕੀਰ ਏ ?

ਤਾਂ ਮੇਹਰਾਂ ਦੇ ਦਾਤੇ ਨੇ ਆਪਣੇ 'ਨਾਮ-ਨੀਸ਼ਾਨ' ਦਾ ਚੰਦਨ ਦਾ ਟਿੱਕਾ ਮੈਂਡੇ ਮੱਥੇ 'ਤੇ ਨਹੀਂ, ਤਪਤ-ਹਿਰਦੇ ਤੇ ਲਾ ਕੇ ਆਖਿਆ: 'ਇਹ ਈ ਉਹ ਜਪੁ ਨੀਸਾਣ' (ਨਾਮ ਦਾ ਅਬਚਲੀ ਟਿੱਕਾ, ਜੋ ਬੱਜਰ ਕਪਾਟ ਖੋਲ੍ਹ ਦਏ, ਇਹੋ ਵੇ ਜਪੁਜੀ ਦਾ ਸਿਰਲੇਖ, ਵੇਖੋ ਦਰਬਾਰ ਸਾਹਿਬ ਤਤਕਰਾ 'ਜਪੁ-ਨੀਸਾਣ')।

ਹਾਂ, ਉਹ ਨੀਸਾਣ ਜੋ ਵਿੱਥਾਂ ਮੇਲਦਾ ਈ, ਜੋ ਖਾਈਆਂ ਟੱਪਦਾ ਈ, ਜੋ ਅਰਸ਼-ਕੁਰਸ਼ ਕਛਦਾ ਈ, ਜੋ ਕਾਲ ਦੀਆਂ ਕਾਲੀਆਂ ਲੀਕਾਂ ਮੇਲਦਾ ਈ! ਪਰ ਇਹ ਨਹੀਉਂ ਲਭਦਾ ਇਸ ਨਿਕੀ ਨਿਮਾਣੀ ਮੈਂ (Little Self) ਨਾਲ, ਇਹ ਲਭਦਾ ਈ ਉਸ ਵੱਡੀ ਉਚੀ-ਉਚੀ ਮੈਂ (Higher Self) ਨੂੰ ਲੱਭਣ ਨਾਲ ਤੇ ਉਸ ਸਦਾ ਸੂਰਜ ਦੀ ਇਕ ਰਿਸ਼ਮ, ਹਾਂ ਇਕ ਕਿਰਨ, ਧੋ ਛਡਦੀ ਏ ਸਭ ਪੁੰਨ ਪਾਪ, ਸਭ ਕਲ-ਮਲ, ਸਭ ਕਰਮਾਂ ਦੇ ਤਾਣੇ-ਪੇਟੇ ਪਰ 'ਨਦਰੀ ਕਰਮਿ ਪਵੈ ਨੀਸਾਣੁ॥' ਇਹ ਓਸ ਬਡ-ਆਪੇ ਦੀ ਮੇਹਰ ਏ, ਕਰਮ ਏ, ਬਖਸ਼ਿਸ਼ ਏ, ਤਾਂ ਪੈਂਦਾ ਈ, ਇਹ ਕੇਸਰੀ (ਮਾਇਆ ਰੂਪੀ ਅੰਜਨ ਤੋਂ ਰਹਿਤ ਇਸ ਕਰਕੇ ਅਨਹਤ-ਨਾਮ, ਨਿਰ-ਅੰਜਨ ਤੇ ਪ੍ਰਕਾਸ਼-ਪੁੰਜ) ਛੱਟਾ। ਇਹ ਨਾ ਉਘੜਨ ਵਾਲਾ ਟਿੱਕਾ, ਹਾਂ ਨਾ ਮੇਸਿਆ ਜਾਣ ਵਾਲਾ ਨੀਸਾਣੁ-'ਨਾਮ' ਨੀਸਾਣੁ!'

ਓ ਕੇਸਰੀ-ਟਿੱਕਾ ਲਾਉਣ ਵਾਲਿਆ, ਦੂਲਿਆ! ਅੱਜ ਤੇ ਮੈਂਡੇ ਸਿਰ ਚੌਕੁੰਟੀ ਛੱਤਰ ਛਾਇਆ ਵੇ, ਤੇ ਮੈਂਡੇ ਦੁਖ, ਕਲ੍ਹਾ ਕਲੇਸ਼ ਤੇ ਹੁਸੜ ਹੋ ਗਏ ਨੇ ਸਭ ਕਾਫੂਰ! ਓ ਜਪੁ-ਨੀਸਾਣ, ਕਲੂ-ਕਾਲ ਦੀ ਜਾਨ, ਹਾਇ! ਤੈਂਡੇ ਤੋਂ ਮੈਂ ਕਿਉਂ ਐਨੀ ਦੇਰ ਵਾਂਜਿਆ ਰਿਹਾ! ਓਏ ਇਹ ਜਨਮ ਨਹੀਂ, ਐਡੇ ਜੁਗ ਸੈਲ ਜੁਗ! ਓ ਲੰਮੇ ਲਮੂਤਰੇ ਜੁਗ! ਕਈ ਉਤਪਤਾਂ , ਕਈ ਪਰਲੋ, ਮੈਂ ਗਿਣਤ ਨਾ ਜਾਏ ਗਣੀ! ਓ ਜਪ-ਨੀਸਾਣ, ਓ ਮੈਂਡਾ ਜੀਵਨ ਅਮਾਨ, ਮੈਂ ਕਿਉਂ ਮੋਏ ਹੋਏ ਅਮਾਨ ਨੂੰ ਪਕੜੀ ਰੱਖਿਆ, ਓਏ ਲੱਖ ਨੂੰ ਛੱਡ ਕਖ ਨੂੰ ਪਕੜਿਆ! ਹਾਇ! ਸੋਨ-ਚਿੜੀ ਛੱਡ ਤ੍ਰਿਡੀ ਨੂੰ ਚਾ ਪਕੜਿਆ! ਓ ਅਕਲ ਬੇਈਮਾਨ!! ਓ ਜਪ-ਨੀਸਾਣ! ਹੁਣ ਮੈਂਡਾ ਧਰਮ-ਈਮਾਨ!! ਮੈਂ ਤੈਂਡਾ ਪੈਰੋਕਾਰ ਹਾਂ, ਤੈਂਡਾ ਭਗਤ ਹਾਂ. ਤੈਂਡਾ ਦੀਵਾ ਬਾਲਣ ਵਾਲਾ ਪੁਜਾਰੀ ਹਾਂ! ਓ ਜਪ-ਨੀਸਾਣ, ਮੈਂਡੀ ਜਿੰਦ ਜਾਨ, ਤੂੰ ਏਸ ਪਿੰਡੇ ਦੀ ਹੀ ਨਹੀਂ, ਸਭ ਬ੍ਰਹਮੰਡ ਦੀ ਜਿੰਦ ਜਾਨ ਏਂ! ਧੜਕਦੀ, ਉਠਦੀ ਤੇ ਲਟ ਲਟ ਕਰਦੀ! ਓ ਜਪ ਨੀਸਾਣ! ਓ ਜੀਵਨ-ਆਣ, ਤੂੰ ਵੇਂ ਤਾਂ ਇਹ ਵਣ-ਤ੍ਰਿਣ ਤ੍ਰਿਭਵਣ ਏ,

ਨਹੀਂ ਤਾਂ ਸਭ ਕੁਝ ਏ ਢਹਿ -ਢੇਰੀ! ਓ ਜਗਜੀਵਣ ਨੀਸਾਣਾ! ਓ ਜਪੁ ਨੀਸਾਣ, ਮੈਂਡੀ ਆਨ, ਬਾਨ, ਸ਼ਾਨ! ਓ ਤਰੈਲੋਕੀ ਦੀ ਕਲਗੀ! ਤੈਂਡੀ ਛਬੀ, ਤੈਂਡੀ ਕਲਗੀ ਜਿਗੇ ਨਾਲ ਬਧੇ ਹੋਏ ਨੀ ਉਹ ਚੰਨ ਸੂਰਜ ਤੇ ਤਾਰੇ, ਗੈਣਾਰੇ! ਓ ਜਪ-ਨੀਸਾਣੁ, ਓ ਅੰਮ੍ਰਿਤ ਦੀ ਖਾਣ, ਤੈਂਡੇ ਵਿਚੋਂ ਤ੍ਰਿਪ ਤ੍ਰਿਪ ਕਰਦੀ ਏ ਓ ਸਵਾਂਤੀ ਬੂੰਦ ਜਿਸ ਨੂੰ ਮੈਂ ਵੇਹਨਾ ਹਾਂ। ਉਹ ਬਾਬਾ, ਤੈਂਡਾ ਦੱਸਿਆ ਹੋਇਆ, ਉਹ ਪੰਚ-ਦਰਬਾਰ ਮੈਂ ਸਚਮੁੱਚ ਵੇਹਨਾ ਹਾਂ ਤੇ ਉਥੇ ਨਿਝਰ-ਝਰੀ ਵਰਖਾ ਮੈਂ ਵੇਹਨਾ ਵਾਂ, ਉਏ ਝੜੀ, ਲਾਲ ਮੋਤੀਆਂ ਜੜੀ-ਝੜੀ ਰਾਤ ਦਿਨ ਵਰ੍ਹਣ ਵਾਲੀ ਮਾਖਿਓ-ਮਿੱਠੀ ਝੜੀ! ਸੱਚਮੁੱਚ ਵੇਹਨਾਂ ਵਾਂ, ਓ ਬਾਬਾ! ਓ ਪਾਵਨ! ਓ ਪੰਚ-ਪਰਵਾਨ ਦਰਬਾਰ, ਜਿਥੇ ਨੇ ਢੋਲ ਢਮੱਕੇ ਤੇ ਹੂਟੇ, ਝੂਟੇ-ਅਨੂਠਵੇਂ, ਝੌਲੇ-ਵਾਵਿਰੋਲੇ, ਅਨੰਦ-ਮੁਕਰੰਦ, ਘੁਟ ਸਹਿਜ ਕਥਾ ਦੇ! ਓਏ ਮੈਂ ਵੇਹਨਾ ਊਂ ਮੈਂ ਵੇਹਨਾ ਊਂ, ਪਰ ਦਸ ਨਹੀਓਂ ਸਕਦਾ। ਸੁਣਦਾ ਊਂ ਪਰ ਬੋਲ ਨਹੀਂ ਸਕਦਾ। ਹਾਂ ਹਾਂ, ਤਾਂ ਆਪੇ ਬੋਲ ਓ ਗੁਰ ਮੇਰੇ-ਸੰਗ, ਤੂੰ ਆਪੇ ਚਾ ਬੋਲ! ਓ ਅਗਮ ਰੂਪ ਦੀ ਕਥਾ, ਜੋ ਕਿਧਰੇ ਮੈਂਡੇ ਮਨ ਵਿਚ ਵਸਦਾ ਈ:-

ਅਗਮ ਰੂਪ ਕਾ ਮਨ ਮਹਿ ਥਾਨਾ॥
ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ॥ ੧॥
ਸਹਜ ਕਥਾ ਕੇ ਅੰਮ੍ਰਿਤ ਕੁੰਟਾ॥
ਜਿਸਹਿ ਪਰਾਪਤਿ ਤਿਸੁ ਲੈ ਭੁੰਚਾ॥ ੧॥ ਰਹਾਉ॥
ਅਨਹਤ ਬਾਣੀ ਥਾਨੁ ਨਿਰਾਲਾ॥
ਤਾ ਕੀ 'ਧੁਨਿ' (ਸ਼ਬਦ ਨਾਮ ਨਿਸਾਣ) ਮੋਹੇ ਗੋਪਾਲਾ॥ ੨॥
ਤਹ ਸਹਜ ਅਖਾਰੇ ਅਨੇਕ ਅਨੰਤਾ॥
ਪਾਰਬ੍ਰਹਮ ਕੇ ਸੰਗੀ ਸੰਤਾ॥ ੩॥
ਹਰਖ ਅਨੰਤ ਸੰਗ ਨਹੀ ਬੀਆ॥
ਸੋ ਘਰੁ ਗੁਰਿ ਨਾਨਕ ਕਉ ਦੀਆ॥ ੪॥ (ਅੰਗ ੧੮੬)

ਓ ਬਾਬਾ, 'ਸੋ ਘਰ' ਤੈਂਡਾ ਏ, 'ਸੋ ਦਰ' ਤੈਂਡਾ ਏ! ਓ ਅਗਮ-ਥਾਨ ਦਸਣ ਵਾਲਿਆ! ਹਾਂ ਦਸ, ਹਾਂ ਦਸ, ਕੁਝ ਹੋਰ ਦਸ ? ....ਤਾਂ ਮੇਹਰਾਂ ਦਾ ਸਾਈਂ ਹੋਰਿਓਂ ਗੰਗਾ ਵਹਾ ਕੇ ਤੇ ਮੈਂਡਾ ਤਨ ਮਨ ਸੀਤਲ ਕਰਕੇ ਓਏ ਤਪਦੇ ਨੂੰ ਠਾਰ ਕੇ ਆਖਣ ਲੱਗਾ, "ਓ ਕਚਿਆ, ਓ ਕਰਮਾਂ ਵਿਚ ਫਸਿਆ! ਉਥੇ, ਹਾਂ ਪਾਰ ਉਥੈ ਜਿਸ ਦਾ ਰਤਾ ਕੁ ਦ੍ਰਿਸ਼ ਤੂੰ ਹੁਣ ਪਾਇਆ ਵੇ, ਹਾਂ ਉਥੇ, ਇਹ ਕਚੇ ਪਕਿਆਈ ਪਾਵਨੇ ਨੇ-"ਕਚ ਪਕਾਈ ਓਥੈ ਪਾਇ" ਉਥੇ ਕਾਗ ਨਹਾ ਹੰਸ ਹੋ ਜਾਂਵਦੇ ਨੇ, ਅੰਨ੍ਹੇ ਸੁਜਾਖੇ, ਪਿੰਗਲੇ ਪੁਰੀ-ਪੂਰਨ!

ਹੋ ਜਾਨੇ ਨੇ ਬਾਬਾ! ਤੂੰ ਸਚ ਆਹਨਾਂ ਵੇ, ਪਰ ਹਾਇ ਮੈਂ ਕਾਗ-ਕਾਲਾ, ਮੈਂ ਅਥਰਿਆ ਖੋਤਾ, ਮੈਂ ਪੈਰ ਬੱਧਾ ਖਰ, ਹਾਇ ਮੈਂ ਡੁੱਬਾ, ਮੈਂ ਖੁੱਥਾ, ਮੈਂ ਥਿੜਕਿਆ, ਮੈਂ

ਢੱਠਾ, ਕੀਕਣ ਉਥੇ ਅਪੜਾਂ? ਤੇ ਕੀਕਣ ਉਹ ਪਕਿਆਈ ਪਾਵਾਂ? ਤਾਂ ਉਸ ਸੋਹਣੇ ਨੇ ਹੱਥ ਫੜ ਕੇ ਆਖਿਆ: "ਸਹਜ ਪਕੇ ਸੋ ਮੀਠਾ ਹੋਇ॥" ਉਠ ਖੜ੍ਹ! ਟੁਰ ਉਡਣ ਦੀ ਠਾਣ, ਜੋ ਉਡਦੇ ਨੇ ਉਹ ਸਮੁੰਦਰਾਂ ਵਿਚ ਜਾ ਡਿਗਦੇ ਨੇ, ਤੂੰ ਟੁਰ, ਓ ਰਾਹੀਆ, ਓ ਪਾਂਧੀਆ! ਤੇ ਜਦ ਤੂੰ ਉਥੇ ਅਪੜੇਂਗਾ ਤੇ ਵੇਖੇਂਗਾ! ਜੁ ਕੀਕਣ 'ਕਾਂ' 'ਹੰਸ' ਬਣਦੇ ਨੇ ਤੇ ਕੀਕਣ ਕਾਲੀ ਕੋਇਲ ਰੰਗ ਕੇ ਪਿਰਉਂ ਪਿਰਉਂ ਟੇਰਦੀ ਉ, ਕੀਕਣ ਹੰਸ ਕੋਧਰਾ ਛੱਡ ਮੋਤੀ ਚੁਗਦੇ ਨੇ ? ਹਾਂ ਕੀਕਣ ਸੀਵਣਾਂ ਸੀਵਣ ਹੋਂਦੀਆਂ ਨੀ ਫਾਟਿਆਂ ਟੁਕੜਿਆਂ ਦੀਆਂ ਤੇ ਬੱਝਦਾ ਏ ਸਿਰ 'ਤੇ ਮੁਕਟ, ਅਤੇ ਮੱਥੇ 'ਤੇ ਸਿਹਰਾ—ਓ ਕਚਿਆ ਹੋ ਪੱਕਾ—ਪਰ "ਕਚ ਪਕਾਈ ਓਥੈ ਪਾਇ॥"—ਇਹ ਧਰਮ ਖੰਡ ਤੋਂ ਟੱਪ ਸਚਖੰਡ ਦੀ ਖੇਡ ਊ-ਤੂੰ ਆਪੇ ਜਾਣੇਂਗਾ, ਜਦ ਉਥੈ, ਉਥੈ ਪਹੁੰਚੇਗਾ: "ਨਾਨਕ ਗਇਆ ਜਾਪੈ ਜਾਇ॥"-ਜੋ ਜਾਏਗਾ (ਜਾਇ) ਉਥੇ ਉਹਨੂੰ ਇਹ ਰਾਜ਼ ਆਪੇ ਜਾਪੇਗਾ (ਜਾਪੈ ਜਾਇ)...।

ਇਹ ਰਮਜ਼ਾਂ ਦਸ ਓ ਬਾਬਾ! ਤੂੰ ਕਿਥੇ ਅਲੋਪ ਹੋ ਗਿਆਂ? ਮੈਂ ਕਾਲ ਦੀ ਖਾਈ ਟਪ ਹੁਣ ਇਕ ਨਵੀਂ ਨਗਰੀ ਵਿਚ ਅਪੜਿਆ...ਪਰ ਅਜਾਂ ਦਿਲੀ-ਸੱਚਖੰਡ ਦੂਰ ਏ! ਪਰ ਉਥੋਂ ਦੂਰੋਂ ਕੀਰਤਨ ਦੇ ਠੰਡੇ ਪਰ ਉਲਟੇ ਬੁੱਲੇ (Resounding Echoes) ਆਂਵਦੇ ਨੇ ਤੇ ਸੁਣੀਂਦਾ ਏ:-

ਸਹਜ ਸਿਫਤਿ ਭਗਤਿ ਤਤੁ ਗਿਆਨਾ॥
ਸਦਾ ਅਨੰਦੁ ਨਿਹਚਲੁ ਸਚੁ ਥਾਨਾ॥
ਤਹਾ ਸੰਗਤਿ ਸਾਧ ਗੁਣ ਰਸੈ॥
ਅਨਭਉ ਨਗਰੁ ਤਹਾ ਸਦ ਬਸੈ॥
ਤਹ ਭਉ ਭਰਮਾ ਸੋਗੁ ਨ ਚਿੰਤਾ॥
ਆਵਣੁ ਜਾਵਣੁ ਮਿਰਤੁ ਨ ਹੋਤਾ॥
ਤਹ ਸਦਾ ਅਨੰਦ ਅਨਹਤ ਆਖਾਰੇ॥
ਭਗਤ ਵਸਹਿ ਕੀਰਤਨ ਆਧਾਰੇ॥
ਪਾਰਬ੍ਰਹਮ ਕਾ ਅੰਤੁ ਨ ਪਾਰੁ॥
ਕਉਣੁ ਕਰੈ ਤਾ ਕਾ ਬੀਚਾਰੁ॥
ਕਹੁ ਨਾਨਕ ਜਿਸੁ ਕਿਰਪਾ ਕਰੈ॥
ਨਿਹਚਲ ਥਾਨੁ ਸਾਧਸੰਗਿ ਤਰੈ॥ (ਅੰਗ ੨੩੭)

"ਅਨਭਉ ਨਗਰੁ ਤਹਾ ਸਦਾ ਬਸੈ"-ਹਾਂ ਉਥੈ, ਤਹਾਂ, ਕਿਧਰੇ ਦੁਰਾਡੇ, ਮੈਂ ਏਥੇ ਤੇ ਉਹ ਉਥੈ, ਵਿਚ ਵਿਥਾਂ, ਅਜੇ ਵੀ ਵਿੱਥਾਂ, ਓ ਜਪੁ-ਨੀਸਾਣੁ ਬਖ਼ਸ਼ਣ ਵਾਲਿਆ ਜਾਦੂਗਰਾ, ਹਾਂ ਅਜਾਂ ਵੀ ਕੇਡੋਕੀਆਂ ਵਿੱਥਾਂ ?

੫.

ਇਹ ਅਨੂਪਮ ਅਗਾਂ-ਆਵਣ ਵਾਲਾ ਦ੍ਰਿਸ਼ ਦੱਸਦਾ ਹੈ ਜੁ ਕਰਮਾਂ ਦਾ ਗੇੜ

ਕੱਟਣ ਲਈ ਕੋਈ ਹੋਰ ਦਾਤ ਦੀ ਲੋੜ ਹੈ, ਕਿਸੇ ਮਿਹਰ ਦੀ, 'ਨਦਰ' ਦੀ-ਪਰ ਮੈਂਡੇ ਵੀਰ ਆਖਦੇ ਨੇ ਜੋ ਬਾਹਰੋਂ ਕੁਝ ਮੰਗਣ ਜਾਣਾ ਵੇ, ਤਾਂ ਅਸਾਂ ਨਹੀਓਂ ਜਾਣਾ, ਦਰ ਦਰ ਦੀ ਭਿੱਖਿਆ ਅਸਾਂ ਨਹੀਂ ਮੰਗਣੀ, ਉਸ ਕੋਲੋਂ, ਜੋ ਕਿਧਰੇ ਸਤਵੇਂ ਅਸਮਾਨ 'ਤੇ ਬੈਠਾ ਹੋਇਆ ਏ। ਓ ਵੀਰੋ, ਮੈਂ ਵੀ ਤੁਹਾਡੇ ਨਾਲ ਜੇ ਸਹਿਮਤ, ਜੇ ਭਗਵਾਨ ਬੈਕੁੰਠ ਬੈਠਾ ਏ ਤਾਂ ਸਾਡੇ ਗਰੀਬਾਂ ਦਾ ਰਾਖਾ ਕੌਣ? ਸਾਨੂੰ ਕਰੇਗਾ ਅੰਗੀਕਾਰ ਕੌਣ ? ਓਏ ਐਸ 'ਭਗਵਾਨ' ਨੂੰ ਅਪੜਨਾ ਅਸੰਭਵ ਹੈ। *ਸੱਚ ਏ, ਇਹ ਗੱਲ ਸੋਲਾਂ ਆਨੇ ਸੱਚ ਏ। ਪਰ ਮੈਂਡਾ ਬਖਸ਼ਿੰਦ ਬਾਬਾ ਦਸਦਾ ਵੇ, ਓ ਦੂਰ ਨਹੀਂ, ਤੈਂਡਾ ਹੀ ਵੱਡਾ ਆਪਾ ਏ, ਪਰ ਤੈਥੋਂ ਛੁਪਿਆ, ਪਰ ਫਿਰ ਵੀ ਤੈਂਡੇ ਅੰਦਰ। ਜੇ ਤੂੰ ਆਪਣੀ ਬਾਹਰਲੀ ਮੈਲ ਲਾਹ, ਸੁਰਤੀ ਦੀ ਚੁਭੀ ਜੇ ਮਾਰੇਂ ਆਪਣੇ ਹੀ ਅੰਦਰ ਤਾਂ ਤੈਂਡੀ ਬਾਕੀ ਦੀ ਵੀ ਮੈਲ ਦੂਰ ਹੋ ਜਾਏ, ਤੈਨੂੰ ਉਹ ਲਭ ਪਏ ਆਪਣੇ ਹੀ ਅੰਦਰ-ਅੰਤਰਗਤਿ! ਓ ਜੀਵੜੇ, ਇਸ ਅੰਦਰਲੇ-ਅੰਮ੍ਰਿਤ-ਸਰ ਵਿਚ ਨਹਾ, ਤੇ ਮੱਲ ਮੱਲ ਕੇ ਨਹਾ–

ਅੰਤਰਿ ਖੂਹਟਾ ਅੰਮ੍ਰਿਤਿ ਭਰਿਆ
ਸਬਦੇ ਕਾਢਿ ਪੀਐ ਪਨਿਹਾਰੀ॥ (ਅੰਗ ੫੭੦)

ਹਾਂ, ਉਸ ਨਾਮ-ਲੱਜ ਨਾਲ ਇਸ ਅੰਮ੍ਰਿਤ-ਕੁੰਡ ਵਿਚੋਂ ਅੰਮ੍ਰਿਤ ਕਢ! ਓ ਪਨਿਹਾਰੀ-ਜਿੰਦੜੀਏ, ਤੇ ਇਸ ਵਿਚ ਮਲ-ਮਲ ਨਹਾ! ਇਹ ਤੈਂਡੇ ਤੋਂ ਬਾਹਰ ਨਹੀਂ, ਇਹ ਅੰਦਰ ਏ, ਤੇ ਇਹੋ ਅੰਤਰਗਤਿ ਤੀਰਥ ਏ, ਅਠ-ਸਠਾਂ ਤੋਂ ਵੱਡਾ...

ਅੰਤਰਗਤਿ ਤੀਰਥਿ ਮਲਿ ਨਾਉ॥ (ਜਪੁ ਜੀ ਸਾਹਿਬ)

ਹਾਂ, ਨਹਾ ਇਸ ਅੰਦਰਲੇ ਤੀਰਥ 'ਚ, ਮਲ ਨਾਮ-ਨਿਰੰਜਨ ਦਾ ਸਾਬਣ (ਮਲਿ ਨਾਉ) (ਨਾਓ ਦਾ ਭਾਵ ਨਹਾਣਾ ਨਹੀਂ, ਇਥੇ ਨਾਉ 'ਨਾਮ' ਨਾਮ-ਨਿਰੰਜਨ' ਹੈ)! ਓ ਸਾਬਣ ਸਾਡੀ ਕਾਲਖ਼ ਨੂੰ ਧੋ ਕੇ ਕਰਦਾ ਏ ਸਾਨੂੰ ਨਿਰਮਲ, ਹੰਸ, ਪਰਮ ਹੰਸ! ਇਹ ਵੇ ਸਾਡੇ ਅੰਦਰ, ਆਪਣੇ ਅੰਦਰ, ਬਾਹਰ ਨਹੀਂ ਕਿਧਰ ਹੋਰ

* ਕਈ ਸਾਇੰਸਦਾਨ ਇਸੇ ਹੀ ਦੂਰ-ਬੈਠੇ ਭਗਵਾਨ ਤੋਂ ਨਾਸਤਕ ਜਾਂ ਮੁਨਕਰ ਹੋ ਜਾਂਦੇ ਨੇ:–

Cf. H.G. wells, (ibid) "The run of people now a days mean something more and something different when they say 'God'. They intend a personality exterior to them and limited and they will instantly conclude I mean the same thing. To permit that misconception is, I feel, this first step on the slippery shop of meretricions complaisance, is to beome in some small measure a successor of those who cried "Great is the Diana of the Ephesians." Occasionally we way best serve the God of Truth by denying Him."

ਤੇ! ਏਸ ਘੁੰਡੀ ਨੂੰ, ਏਸ ਰਾਜ਼ ਨੂੰ ਅਪੜਨਾ 'ਧਰਮ' (Religion) ਦਾ ਉੜਾ-ਐੜਾ ਏ! ਹਾਂ ਇਥੇ ਅਪੜ ਕੇ ਉਹ ਵਾਹਿਗੁਰੂ ਸਾਡੇ ਅੰਦਰ ਹੀ ਬੈਠਾ ਭਾਸਦਾ ਏ, ਸਾਡੀਆਂ ਸੁਣਦਾ ਤੇ ਸਾਨੂੰ ਸੰਵਾਰਦਾ, ਸਾਡੀ ਪ੍ਰਾਰਥਨਾ ਬੁਝਦਾ ਤੇ ਗੂਹੜੇ ਉੱਤਰ ਦੇਂਦਾ, ਬਾਹਰੋਂ ਨਹੀਂ ਕਿਧਰੇ ਅੰਦਰੋਂ ਹੀ ਤੇ ਇਹ ਉਸ ਦਾ ਉੱਤਰ ਪਰ ਆਪਣੇ ਅੰਦਰੋਂ ਇਉਂ ਹੀ 'ਮਿਹਰ' (Grace) ਯਾ 'ਨਦਰ' ਅਖਵਾਉਂਦਾ ਏ-ਇਹ ਇਕ ਵਿਚਿੱਤਰ ਲੀਲ੍ਹਾ (Mystery) ਹੈ ਜਿਸ ਨੂੰ ਅਕਲ ਰਾਣੀ ਸਮਝ ਨਹੀਂ ਸਕਦੀ ਪਰ ਜੋ ਸੋਲਾਂ ਆਨੇ ਸੱਚ ਹੈ। ਇਹ ਆਪਾ-ਖੁਦ ਵੱਡਾ ਆਪਾ ਲਭਦਾ ਹੈ ਤੇ ਵੱਡੇ ਆਪੇ ਦਾ ਖਾਸਾ ਉਸ ਦੀ ਮਿਹਰ-ਨਦਰ ਹੈ[1]।

ਹਾਂ, ਉਹ ਏ ਅੰਦਰ, ਪਹਿਲੋਂ ਅੰਦਰ, ਮੈਂਡੇ ਤੈਂਡੇ ਅੰਦਰ, ਓ ਅੰਤਰ-ਆਤਮਾ! ਪਰ ਅਸੀਂ ਉਹਨੂੰ ਬਾਹਰ ਸਮਝ ਕੇ ਬਾਹਰ ਭਟਕਨੇ ਹਾਂ, ਪਰ ਜਦ ਸੁਰਤੀ ਦਾ ਚਾਨਣਾ ਹੁੰਦਾ ਹੈ ਤਾਂ ਉਹ ਗੂੜ੍ਹਾ ਖ਼ਜ਼ਾਨਾ ਅੰਦਰੋਂ ਹੀ ਲੱਭਦਾ ਹੈ। ਇਹ ਕਰਮ ਕੀ ਹੈ ? ਇਹ ਨਵੀਂ ਕਾਢ ਏ—ਪਰ ਉਸ ਦੀ ਜੋ ਗਵਾਚ ਗਿਆ ਏ ਸਾਡੇ ਆਪਣੇ ਆਪ ਕੋਲੋਂ ਹੀ ਪਿਛੇ (Religion is both discovery and recovery of our sidden Self Atman!) ਇਸ ਅੰਤਰ-ਆਤਮੇ ਨੂੰ ਜਾਣਨਾ, ਬੱਸ ਇਉਂ ਵੇ 'ਧਰਮ'—ਹਾਂ ਇਹ ਵੇ ਸਾਡਾ 'ਧਰਮ-ਖੰਡ', ਸੱਚ—ਖੰਡ ਦਾ ਪਹਿਲਾ ਪਉੜਾ!

੬.

ਪਰ ਉਹ ਅਕਲ ਰਾਣੀ ਏਸ ਰਾਜ਼ ਨੂੰ ਕਿਉਂ ਨਹੀਂ ਸਮਝਦੀ ? ਏਸ ਦਾ ਕਾਰਣ ਇਹ ਵੇ, ਜੁ ਅਕਲ ਇਕ ਮੋਟੀ ਫੋਟੋ ਮਸ਼ੀਨ ਬਣੀ ਏ, ਜੋ ਰੁੜ੍ਹਦੇ ਦਰਿਆ ਦੀਆਂ ਕਟੀਆਂ ਹੋਈਆਂ ਤਸਵੀਰਾਂ (Snepshorts) ਲੈਂਦੀ ਏ। ਏਸ ਦੀ ਬਣਤਰ ਹੀ ਕੁਝ ਅਜਿਹੀ ਏ, ਠਹਿਰ ਠਹਿਰ ਕੇ ਵੇਖਦੀ ਏ ਫਿਰ ਹਰ ਇਕ ਚੀਜ਼ ਦੇ ਤਿੰਨ ਟੋਟੇ ਕਰਦੀ ਏ। ਵੇਖੂ ਵਿੰਦਿਆ ਤੇ ਵੇਖਿਆ ਗਿਆ (Subject Object and Knowledge)-ਹਾਂ ਜੁ ਕੁਝ ਅਕਲ ਕਹਿੰਦੀ ਤੇ ਵੇਖਦੀ ਏ ਉਹ ਤਿੰਨ ਟੋਟੇ ਕਰ ਕੇ ਵੇਂਹਦੀ ਏ। ਭਾਵੇਂ ਸਾਇੰਸ-ਜਗਤ ਵਿਚ ਇਹ ਕੱਟ-ਵੱਢ ਸਾਨੂੰ ਤੰਗ ਨਹੀ

---

1. Cf. Dean W. R. Mathcus:-"What is religion? Religion is the complete development of this intnition of 'responsiveness.' Religion from the earliest to the highest forms is a search for the satisfaction of human needs in the other........The idea of 'grace' here takes the place of the idea of the power of human will....The 'other' with which we are in relation is note wholly alien to our minds, since we succeed in knowing in Propessively......The Divine is in man's consciousness, Mysterium tremendium et fascians, the Mystery which causes one to shudder and yet draws him towards Himself.

ਕਰਦੀ ਕਿਉਂਕਿ ਸਥੂਲ-ਦੁਨੀਆਂ ਨੂੰ ਸਥੂਲ ਕੈਂਚੀ ਹੀ ਕੱਟ ਸਕਦੀ ਹੈ। ਪਰ ਆਤਮਿਕ ਜਗਤ ਤਿੰਨ ਟੰਗਾਂ ਨਹੀਂ, ਇਹ ਤਰੀਆ-ਅਤੀਤ ਏ, ਇਹ ਇਕੋ ਇਕ (Syhnthetic whire) ਏ ਜੀਕਣ ਸਤਰੰਗੀ ਪੀਂਘ ਵਾਸਤਵ ਵਿਚ ਚਿੱਟੀ ਰੌਸ਼ਨੀ ਦੀ ਧੀ ਏ—ਉਸ ਅਣਕੱਟੀ 'ਜੋਤ' (ਆਤਮਾ) ਨੂੰ ਦਰਸ਼ਨ ਕਰਨ ਵਾਲੀ ਬਿਰਤੀ 'ਅਕਲ' ਨਹੀਂ ਸਗੋਂ 'ਸੁਰਤੀ' (Intuition) ਏ। ਜੋ ਏਸ ਹਥਿਆਰ ਨੂੰ ਪਕੜਦੇ ਨੇ ਉਹ ਅੱਠ-ਅੰਗੇ ਚਰਖੇ (Eighted Path) ਦਾ ਲੰਮ ਸਲੰਮਾ ਰਾਹ ਨਹੀਂ ਪਕੜਦੇ ਤੇ ਨਾ ਭੁੱਲ ਭੁਲੱਈਆਂ ਵਿਚ ਵੜਦੇ ਨੇ, ਓ ਸਭੇ ਗੁਣ, ਸਭੇ ਸੀਲ ਤੇ ਸੰਜਮ, ਇਕੋ ਚੁੰਬਕ-ਕਲਾ ਨਾਲ ਚੱਕ ਲੈਂਦੇ ਨੇ। ਵੇਖੋ ਜੇ ਬਿਖਰੇ ਹੋਏ ਲੋਹੇ ਦੇ ਬੂਰੇ ਨੂੰ 'ਕੱਠਾ ਕਰਨਾ ਹੋਵੇ ਤਾਂ ਕੀੜੀ ਵਾਂਗ ਇਕ ਇਕ ਕਿਣਕਾ ਚੁਕਣਾ ਪਵੇਗਾ ਪਰ ਚੁੰਬਕ-ਪੱਥਰ (Magnet) ਲਿਆਵੋ, ਤਦ ਸਾਰੇ ਬਿਖਰੇ ਹੋਏ ਲੋਹੇ-ਦਾਣੇ ਝੱਟ ਇਕੱਠੇ ਹੋ ਜਾਣਗੇ। ਸੋ ਕੁਝ ਇੰਜ ਹੀ ਜਿਥੇ ਨਾਮ-ਨਿਧਾਨ ਦਾ ਚੁੰਬਕ ਪੱਥਰ ਆਂਵਦਾ ਏ ਉਥੇ ਗੁਣ ਆਪੇ ਲਾੜੇ ਪਿੱਛੇ ਜੰਞ ਬਣਾਈ ਆ ਜਾਂਦੇ ਨੇ! ਇਹ ਵੇ ਨਾਮ ਨਿਰੰਜਨ ਦੀ ਅਗਾਧ ਗਤੀ, ਅਕਹਿ ਕਥਾ, ਚੋਜ, ਕਰਾਮਾਤ, ਕ੍ਰਿਸ਼ਮਾ ਮੌਜਜ਼ਾ-ਇਸ ਨੂੰ ਉਹ ਜਾਣਦੇ ਨੇ ਜਿਨ੍ਹਾਂ ਨੇ ਇਸ ਮਾਰਗ ਵਿਚ ਪੈਰ ਪਾਇਆ ਵੇ। ਜੋ ਇਕ ਇਕ ਸੀਲ ਨੂੰ ਫੜਦੇ ਨੇ ਉਹ ਇਹ ਫੜਨ ਤੋਂ ਵੀ ਕਈ ਵੇਰ ਘੁਸ ਜਾਂਦੇ ਨੇ। ਪਰ ਇਕ ਗੁਣ ਪਕੜ ਕੇ ਵੀ ਉਹਨਾਂ ਦੇ ਅੰਦਰ ਨਹੀਂ ਸਮਿਜਦਾ ਸਗੋਂ ਉਹ ਜ਼ਿਆਦਾ ਆਫਰ ਜਾਂਦੇ ਨੇ ਤੇ ਹੰਕਾਰ ਵਿਚ ਆ ਕੇ ਗਿੜਗਿੜਾਉਂਦੇ ਨੇ। ਪਰ ਜਿਥੇ 'ਨਾਮ' ਦੀ ਗੰਗਾ ਆਉਂਦੀ ਏ ਉਥੇ ਸਭ ਕੁਝ ਖਾਧਾ ਪੀਤਾ, ਭਾਵ ਸਾਰੇ ਗੁਣ ਹਜ਼ਮ ਹੋ ਜਾਂਦੇ ਨੇ, ਕਿਉਂਕਿ ਉਨ੍ਹਾਂ ਨੂੰ ਆਪਣੇ ਕੁਖ ਵਿਚ ਸਮੇਟਣ ਵਾਲੀ 'ਸ਼ਰਮ' (Humility)-ਪਰ ਇਸ ਦਾ ਵਰਣਨ ਕਰਨਾ ਬੜਾ ਜ਼ਰੂਰੀ ਹੈ ਜੋ ਸਾਇੰਸ ਤੇ ਇਖ਼ਲਾਕ ਮਾਰਗ ਭਾਵੇਂ ਚੰਗੇ ਨੇ ਪਰ ਆਤਮਕ ਜਗਤ ਨੂੰ ਪਕੜਨ ਲਈ ਖੁੰਢੇ ਨੇ, ਛਾਨਣੀ ਕੀਕਣ ਪਕੜੇ ?

ਜੋ ਛਾਣਬੀਣ (Analytic) ਮਾਰਗ ਵਾਲੇ ਰਾਹ ਚਲਦੇ ਨੇ, ਉਹ ਵਣ ਤ੍ਰਿਣ ਤ੍ਰਿਭਵਣ ਵਿਚ ਭਰਮਦੇ ਨੇ, ਭੁਲ ਭੁਲਈਆ ਵਾਲੇ ਜੰਗਲ ਵਿਚ। ਓ ਅੰਧਿਆਰ ਨੂੰ ਪੜਪੀ ਪੜੋਪੀ (ਕਣਕ ਮਿਣਨ ਵਾਲੀ ਕੁਪੀ) ਬਾਹਰ ਇੰਝ ਕੱਢਦੇ ਨੇ, ਜੀਕਣ ਝੱਲੀ ਜੱਟੀ ਸਾਰੀ ਰਾਤੀਂ ਅੰਧਿਆਰ ਨੂੰ ਕੁਪੇ ਭਰ ਢੋਂਦੀ ਸੀ-ਪਰ ਵੇਖੋ ਨਾ ਨਵੀਂ ਨੂੰਹ ਦੀ ਸਿਆਣਪ, ਉਸ ਨੇ ਨਿੱਕਾ ਜਿਹਾ 'ਦੀਵਾ' ਬਾਲ ਕੇ ਸਾਰਾ ਹਨ੍ਹੇਰਾ ਇਕ ਖਿਣ ਵਿਚ ਹੂੰਝ ਕੇ ਬਾਹਰ ਸੁੱਟ ਕਢਿਆ। ਸੋ ਇੰਜ ਹੀ 'ਸੁਰਤੀ' ਉਹ ਦੀਵਾ ਹੈ ਜੁ ਇਕ ਦਮਕ (Blaze) ਨਾਲ ਸਾਰਾ ਅਗਿਆਨ ਦਾ ਅੰਧਿਆਰ ਕੱਢ ਮਾਰਦਾ ਹੈ-ਨਿੱਕੀ ਮੱਛੀ ਨੂੰ ਵੱਡੀ ਮੱਛੀ ਹੜਪ ਕਰ ਲੈਂਦੀ ਹੈ—

ਅੰਧਿਆਰੇ ਦੀਪਕੁ ਚਹੀਐ॥
ਇਕ ਬਸਤੁ ਅਗੋਚਰ ਲਹੀਐ॥ (ਅੰਗ ੬੫੫)

ਹਾਂ, ਸਾਡੀ ਮਨ ਗੁਫਾ ਵਿਚ 'ਨਾਮ' ਦੀ ਬਲਦੀ ਦੀਵਟ ਤੇ ਸੁਰਤੀ ਦੇ ਤੇਲ

ਦੀ ਲੋੜ ਏ। ਇਹ ਵੇ ਬਿਹੰਗਮ ਮਾਰਗ (ਪੰਖੇਰੂਆਂ ਵਾਂਗ ਉੱਡਣਾ ਭਾਵ ਸੁਰਤੀ ਨਾਲ ਆਤਮਾ ਫੜਨਾ), ਰੀਂਗਣ ਵਾਲਾ ਨਹੀਂ, ਉਡਾਰੀਆਂ ਮਾਰਨਾ ਅਗਮ ਅਗਾਧ ਵਿਚ। ਓ 'ਨਾਮ' ਤੈਂਡੀ ਅਚਰਜ ਕਲਾ! ਓ ਧਰਮ ਖੰਡ ਤੈਂਡੀ ਨਵੀਂ ਨੁਹ!

੭.

ਓ ਬਖ਼ਸ਼ਿੰਦ-ਬਾਬਾ! ਜਦ ਤੂੰ ਜਾਦੂ ਮਮੀਰਾ, ਅਨੋਖਾ ਸੁਰਮਾ, ਮੈਂਡੀ ਅੱਖ ਵਿਚ ਪਾਇਆ ਤਾਂ ਮੈਂ ਪਹਿਲੋਂ ਤੈਨੂੰ ਅੰਦਰ ਡਿੱਠਾ, ਪਰ ਜਦ ਮੈਂ ਬਾਹਰ ਮੁੜ ਕੇ ਵੇਹਨਾ ਵਾਂ ਤਾਂ ਤੂੰ ਈਂ ਬਾਹਰ ਏਂ, ਹਾਂ ਇਸ ਪਿੰਡ ਨਾਲੇ ਬ੍ਰਹਿਮੰਡ ਵਿਚ! ਓ ਸੂਰਜ, ਜਿਹੜਾ ਚਮਕਦਾ ਏ! ਓ ਚੰਨਾ ਜਿਹੜਾ ਚਮਕਦਾ ਈ ਰਾਤੀਂ! ਏ ਤੈਂਡੇ ਸ਼ੀਸ਼ੇ ਨੇ ਜਿਨ੍ਹਾਂ ਥਾਣੀ, ਓ ਬ੍ਰਹਮ-ਜੋਤ[1], ਤੂੰ ਛਣਕੇ ਆਵਨੀ ਏਂ-ਮੈਂ ਇਸ ਬਾਰੀ ਥਾਣੀ ਵੇਖਨਾ ਈਂ, ਪਰ ਜਿਥੇ ਵਸਨੀ ਏ ਜੋਤ, ਬ੍ਰਹਮ-ਜੋਤ! ਤੇ ਓ ਜੋਤ ਤੂੰ ਵੇਂ ਪਸ਼ੂ-ਪੰਖੀ ਹਰ ਜਾਤ ਵਿਚ, ਪਰ ਜਦ ਮੈਂ ਇਹ 'ਨਾਮ' ਜੋਤ ਪਹਿਲੋਂ ਅੰਦਰ ਅਨੁਭਵ ਕੀਤੀ ਤਦ ਇਹਨੂੰ ਚਾਰ ਚੁਫੇਰੇ ਹਰ ਢੰਗ, ਹਰ ਜਾਤ-ਪਾਤ ਵਿਚ ਪਾਇਆ-

> ਜਾਤਿ ਮਹਿ 'ਜੋਤਿ' 'ਜੋਤਿ' ਮਹਿ ਜਾਤਾ
> ਅਕਲ ਕਲਾ ਭਰਪੂਰਿ ਰਹਿਆ॥ (ਅੰਗ ੪੬੯)

(ਜੋਤ ਏ ਵਾਹਿਗੁਰੂ ਦਾ ਨਿਰੰਜਨ-ਨਾਮ, ਸਭ ਜਾਤੀਆਂ ਵਿਚ, ਅਟੁਟ (ਅਕਲ-ਕਲਾ) ਤੇ ਭਰਪੂਰ)।

ਓ ਸੋਹਣਿਆ, ਤੂੰ ਏਂ ਅੰਦਰ, ਤੂੰ ਏਂ ਬਾਹਰ, ਤੂੰ ਏਂ ਪਿੰਡ, ਤੂੰ ਏਂ ਬ੍ਰਹਿਮੰਡ, ਤੂੰ ਏਂ ਧਰਤੀ, ਤੂੰ ਏਂ ਪਾਤਾਲਾ-ਆਕਾਸ਼, ਨੌਖੰਡ ਪ੍ਰਿਥਮੀ ਵਿਚ, ਨਾਲੇ ਏਸ ਤਨ ਰਮਿਆ। ਓਏ ਤੈਨੂੰ, ਓ ਨਾਮ, ਨਿਮਖ ਨਿਮਖ ਨਿਮਸਕਾਰ! ਓ ਜੋ ਤੈਨੂੰ ਬਾਹਰ ਪੂਜਦੇ ਨੇ! ਪਾਖਾਣ (ਪੱਥਰ) ਪੂਜਦੇ ਨੇ! ਓਹ ਗੁਣ-ਨਿਧ 'ਖਾਣ' ਨਹੀਂ ਪੂਜਦੇ! ਉਏ ਨਾਮ-ਨਿਰੰਜਣਾ, ਮੈਂਡੀ ਆਰਤੀ ਉਨ੍ਹਾਂ ਤੋਂ ਮਿਠੇਰੀ ਊ, ਚੰਗੇਰੀ ਊ, ਸੁਹਣੇਰੀ ਊ! ਓ ਨਿਰੰਜਨਾ, ਮੈਂਡਾ ਦੇਵਤਾ[2] ਹੋਰਾਂ ਦੇਵਤਿਆਂ ਤੋਂ ਨਿਰਾਲਾ ਈ। ਓ ਅੰਦਰ ਵਸਿਆ, ਸੁਰਤੀ ਜਾਇਆ 'ਸੁਪਰਨਾ'!

ਹਾਂ ਸੋਹਣਿਆ ਮਨਮੋਹਣਿਆ, ਚਿਤ-ਚੋਰਾ, ਓ ਮੈਂਡਾ 'ਆਪਾ' ਆਪਣੇ ਵਲ ਆਕਰਖਣ (ਖਿੱਚਣ) ਵਾਲਿਆ ਕ੍ਰਿਸ਼ਨਾ!

---

1. Cf. W. Blake:-"I question not my corporeal eye any more than I would question a window concerning a sight. I look through it and not with it."
2. The Olympain gods paled, and were bound to pale, before Mystery Gods.
   Cf. Myths of Greece & Rome by Doctor Harrison U.D. Benn Series, last time.

੮.

ਓ ਨਿਰੰਕਾਰ, ਓ ਨਾਰਾਇਣ, ਓ ਨਰਸਿੰਘ ਮੈਂਡਾ ਹਿਰਨਅਕਸ਼ੀ (ਹਿਰਨਾਖਸ਼, ਜਿਸ ਦੀਆਂ ਅੱਖਾਂ ਹਿਰਨ (ਸੋਨੇ) ਵਤ ਹੋਣਾ) ਢਿੱਡ ਚੀਰਨ ਵਾਲਿਆ, ਤੈਨੂੰ ਸਦਾ ਸਦਾ ਨਿਮਸ਼ਕਾਰ! ਪਰ ਅੱਜ ਮੈਨੂੰ ਚਾਅ ਚੜ੍ਹਿਆ ਏ ਤੈਨੂੰ ਤੈਂਡੇ ਪੁਰਾਣੇ ਨਾਂ ਨਾਲ ਬੁਲਾਉਣ ਦਾ, ਸੌਖਾ, ਪਰ ਫਿਰ ਵੀ ਔਖਾ! ਹਾਂ ਤੈਂਡਾ ਸੁੰਦਰ ਨਾਂ, ਨਰ-ਹਰਿ! ਓ ਇਕ ਨਿਮਾਣੇ 'ਨਰ' ਦੇ ਅੰਦਰੋਂ ਨਿਕਲਣ ਵਾਲਿਆ 'ਹਰੀ' ਹਰਿਆਂ ਭਰਿਆਂ ਕਰਨ ਵਾਲਿਆ! ਤੂੰ ਮੈਂਡੇ ਆਤਮੇ ਵਿਚੋਂ ਇਉਂ ਨਿਕਲਿਆ ਵੇਂ, ਜੀਕਣ ਵਿਸ਼ਨੂੰ ਦੀ ਨਾਭੀ ਵਿਚੋਂ ਬ੍ਰਹਮਾ-ਚੁੱਕਿਆ ਕੌਲ-ਫੁਲ, ਯਾ ਜੀਕਣ ਮਾਤਾ ਦੇ ਅੰਦਰੋਂ ਬਾਲਕ! ਓ ਪ੍ਰੀਤਮਾ, ਅੱਜ ਤੂੰ ਮੈਨੂੰ 'ਨਰ-ਹਰ' ਰੂਪ ਵਿਚ ਲੁਭਾਵਨਾ ਵੇਂ, ਤਾਂ ਉਸ ਆਪਣੇ ਦੋ-ਮੂੰਹੇਂ[1] ਰੂਪ ਨਾਲ ਜੋ ਅੱਗੇ-ਪਿੱਛੇ ਦੋਵਾਂ ਪਾਸਿਆਂ ਵੱਲ ਤਕਦਾ ਏ! ਹਾਂ ਅੱਗੇ ਵੱਲ ਏ 'ਨਰ' ਉਹੋ ਮੈਂ ਕਰਮਾਂ ਵਿਚ ਡੁੱਬਾ, ਅਕਲ-ਤਰਕੜੀ ਨਾਲ ਨਾਪਦਾ, ਨਾ ਘਟ ਨਾ ਵੱਧ, ਸੋਚ ਸੋਚ ਕੇ ਠਰ੍ਹੰਮ-ਠਰ੍ਹੰਮ ਕੇ ਪੈਰ ਧਰਦਾ, ਮਤਾਂ ਕਿਧਰੇ ਥਿੜਕ ਨਾ ਜਾਵੇ, ਪਿਛਾਂਹ ਵੱਲ ਏ ਪਰੀ-ਪੂਰਨ ਪ੍ਰਮਾਤਮਾ ਅਸੰਗ-ਨਿਹੰਗ, ਕਾਲ-ਜਾਲ ਦੀ ਜੇਵੜੀ ਤੋਂ ਪਰੇ, ਤੇ ਕਰਮਾਂ-ਧਰਮਾਂ ਦੇ ਬੰਧਨਾਂ ਤੋਂ ਬਾਹਰ! ਜਦ ਮੈਂ ਬਾਹਰ ਵਲ ਤਕਨਾ ਹਾਂ ਤਾਂ ਅਜੇ ਬੱਧਾ ਹਾਂ, ਸੁਕਰਮ ਕੁਕਰਮ ਦੀਆਂ ਹਰੀਆਂ ਰਸੀਆਂ ਨਾਲ, ਪਰ ਮੁੜ ਕੇ ਜਦ ਅੰਦਰ ਵੇਹਨਾਂ ਹਾਂ ਤਾਂ ਮੈਂ ਉਡਣ-ਪੰਖੇਰੂ, ਉੱਡਦਾ ਖੇਡਦਾ, ਹੱਸਦਾ ਟਪਦਾ, ਸਦਾ ਸੁਤੰਤਰ, ਸਦਾ ਨਿਹਾਲ! ਓ ਅਦਭੁੱਤ ਲੀਲ੍ਹਾ! ਓ ਝੂਠੀ ਕਰਮ ਫ਼ਿਲਾਸਫ਼ੀ! ਆਓ ਮੈਂਡੇ 'ਗੁਰ' ਬਾਬੇ ਪਾਸ ਤੇ ਸੁਣੇ 'ਕਰਣ-ਹਾਰ' ਏ ਉਹੋ[2], ਹਾਂ ਕਰਣ-ਕਾਰਣ ਏ ਉਹੋ-

ਮੋ ਕਉ ਇਹ ਬਿਧਿ ਕੋ ਸਮਝਾਵੈ॥
'ਕਰਤਾ' ਹੋਇ ਜਨਾਵੈ॥ ੧ ॥ ਰਹਾਉ ॥
ਅਨਜਾਨਤ ਕਿਛੁ ਇਨਹਿ ਕਮਾਨੋ ਜਪ ਤਪ ਕਛੂ ਨਾ ਸਾਧਾ॥
ਦਹ ਦਿਸਿ ਲੈ ਇਹ ਮਨੁ ਦਉਰਾਇਓ ਕਵਨ ਕਰਮ ਕਰਿ ਬਾਧਾ॥ ੧ ॥
ਮਨ ਤਨ ਧਨ ਭੂਮਿ ਕਾ ਠਾਕੁਰੁ ਹਉ ਇਸ ਕਾ ਇਹੁ ਮੇਰਾ॥
ਭਰਮ ਮੋਹ ਕਛੁ ਸੂਝਸਿ ਨਾਹੀ ਇਹ ਪੈਖਰ ਪਏ ਪੈਰਾ॥ ੧ ॥

---

1. Soul is called 'Janus-Bifrons' because it has 2 faces (bi-fronts) and it is called Janus because like the month of January, it faces both the old and the new year.
2. Spinoza-'No finite thing can be the cause of itself hence either it is caused by an infinite thing or there must be an infinite regress.'

ਤਬ ਇਹੁ ਕਹਾ ਕਮਾਵਨ ਪਰਿਆ ਜਬ ਇਹੁ ਕਛੂ ਨ ਹੋਤਾ॥
ਜਬ ਏਕ ਨਿਰੰਜਨ ਨਿਰੰਕਾਰ ਪ੍ਰਭ ਸਭੁ ਕਿਛੁ ਆਪਹਿ ਕਰਤਾ॥ ੩॥

(ਅੰਗ ੨੧੫)

ਬਸ ਇੰਜ ਹੀ ਨਰ-ਹਰਿ ਦੁ-ਮੂੰਹਾਂ ਵੇ, ਨਾਲੇ ਮਨ ਵੱਲ ਵੇਖਦਾ, ਨਾਲੇ ਪਰੀ-ਪੂਰਨ ਆਤਮਾ ਵੱਲ-ਇਹਨੂੰ ਜੀਵਨ ਆਤਮਾ ਆਖੋ, ਉਨਮਨ ਆਖੋ, ਕੁਝ ਆਖੋ, ਪਰ ਇਹ ਹੈ ਦੋ-ਮੂੰਹਾ।

ਅਪਨੇ ਕਰਤਬ ਆਪੇ ਜਾਨੈ ਜਿਨਿ ਇਹੁ ਰਚਨੁ ਰਚਾਇਆ॥
ਕਹੁ ਨਾਨਕ ਕਰਣਹਾਰੁ ਹੈ ਆਪੇ ਸਤਿਗੁਰਿ ਭਰਮੁ ਚੁਕਾਇਆ॥ ੪॥

(ਅੰਗ ੨੧੬)

ਹਾਂ, ਜਦ ਸ੍ਰਿਸ਼ਟੀ ਪਹਿਲੋਂ ਪਹਿਲ ਬਣੀ ਤਾਂ ਕਿਸ ਨੇ ਕੀ ਕਰਮ ਕੀਤਾ ਹੋਇਆ ਸੀ? ਓਹ ਜਾਣੀ-ਜਾਣ ਪਿਤਾ, ਮੈਂ ਤੈਨੂੰ ਹੁਣ ਜਾਣਿਆ, ਪਹਿਚਾਨਿਆ, ਓ ਕਰਣ-ਕਾਰਣ ਪਿਤਾ! ਜੋ ਤੂੰ ਬੈਸਾਏਂ ਤਾਂ ਬੈਸਾਂ ਸਵਾਮੀ, ਜੇ ਤੂੰ ਉਠਾ ਏਂ ਤਾਂ ਉੱਠ ਭੱਜਾਂ, ਕਰਣ-ਕਰਾਵਣ ਆਪੇ ਤੂੰ ਏਂ, ਮੈਂਡਾ ਭਰਮ ਸਭ ਭੱਜਾ! ਤੈਂ ਬਿਨ ਰਤਾ ਨਾ ਝੂਲੇ ਪਾਤਾ! ਹਮ ਮੂਰਖ ਮੁਗਧ ਇਆਨੜੇ ਤੈਂਡਾ ਰਤਾ ਨਾ ਜਾਣਾ ਮਰਮਾ! 'ਹਉਂ ਮਨਮੁੱਖ ਮੈਲੀ ਕਾਮਣੀ ਕੁਲਖਣੀ ਕੁਨਾਰਿ!' ਹਉ ਤਤੀ, ਹਉ ਮੁਤੀ, ਹਉ ਭੂਮੀ ਜਾਣਾ ਆਪਣਾ-ਆਪ! ਓ ਕਰਣ-ਕਾਰਣਾ ਤੈਂ ਹੱਥ ਜ਼ੋਰ-

ਜਿਸੁ ਹਥਿ ਜੋਰ ਕਰਿ ਵੇਖੈ ਸੋਇ॥
ਨਾਨਕ ਉਤਮੁ ਨੀਚੁ ਨ ਕੋਇ॥ (ਜਪੁ ਜੀ ਸਾਹਿਬ)

ਓ ਅੰਦਰ-ਵਸਿਆ, ਓ ਬਾਹਿਰ-ਵਸਿਆ, ਤੂੰ ਖਿਚਨਾ ਏਂ ਵਾਗਾਂ ਤੇ ਤਣਾਵਾਂ ਹਭੇ ਸੰਸਾਰ ਦੀਆਂ, ਹਾਂ ਤੂੰ ਨਚਾਵੇਂ ਨਾਚ ਤੇ ਮੈਂ ਮੂਰਖ ਆਖਾਂ-"ਮੈਂ ਪਿਆ ਆਪ ਨਚਨਾ ਵਾਂ!' -ਹਾਂ ਤੀਲਾ ਆਖੇ ਵਣ ਨੂੰ, ਮੈਂ ਤੈਨੂੰ ਖਿਡਾਨਾ ਵਾਂ ਖੇਡਾਂ, ਬੂੰਦ ਆਖੇ ਸਾਗਰ ਨੂੰ ਮੈਂ ਭਰਨਾ ਵਾਂ ਸਮੁੰਦਰ! ਓਏ ਭੁੱਲਿਆ 'ਨਰਾ', ਇਹ 'ਹਰੀ' ਦੇਵ ਤੁਣਕਾ, ਜਿਉਂ-ਜਿਉਂ ਉਹ ਦੇਵੇ ਢੀਲ, ਤਿਉਂ ਤਿਉਂ ਚੜ੍ਹੇ ਗੁੱਡੀ ਤੇ ਜੇ ਉਹ ਖਿੱਚੇ ਤਾਂ ਗੁੱਡੀ ਮੁੜ ਧਰਤੀ 'ਤੇ ਡਿੱਗੇ! ਓ 'ਨਰ-ਹਰ' ਹਾਂ, ਅੱਜ ਮੈਂ ਤੈਨੂੰ ਖ਼ੂਬ ਪਛਾਤਾ ਵੇ, ਤੂੰ ਮੇਰੇ ਵਿਚ ਏਂ ਤੇ ਮੈਂ ਤੇਰੇ ਵਿਚ, ਗੁੱਥਮ-ਗੁੱਥਾ, ਜੋਟੜੇ, ਪੈਰ ਬਧੇ ਮੁੱਡ ਅਕੱਠੇ ਨਚਦੇ ਤੇ ਟਪਦੇ ਤੇ ਭਜਦੇ-ਹਾਂ ਪਰ ਤੂੰ ਉਹ 'ਹਰਿ' ਭਜਾਵੇਂ, ਨਚਾਵੇਂ ਤੇ ਮੈਨੂੰ ਲਿਖਾਵੇਂ—

ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥ (ਅੰਗ ੧੨੪੧)

ਓ 'ਨਰ-ਹਰਿ' ਤੈਂਡੇ ਹੁਕਮ ਨਾਲ ਚਲਣੀਆਂ ਨੇ ਸਭ ਕਲਾਂ ਪਰ ਮੈਂ ਆਖਾਂ ਮੈਂਡੀ ਅੱਖ ਨਾਲ! ਓਹ ਕਰਮੋਂ, ਤੁਸੀਂ ਓਹ ਪ੍ਰਛਾਵਾਂ, ਮੈਂਡੇ ਹੁਕਮੀ ਦੇ ਹੁਕਮ ਦਾ! ਓ ਪ੍ਰਛਾਵਿਓਂ, ਤੁਸੀਂ ਦਿਸਦੇ ਹੋ ਸਚੇ, ਕਿਉਂਕਿ ਮੈਂਡਾ 'ਨਰ-ਹਰਿ' ਬਾਹਰ ਨਹੀਂ, ਅੰਦਰ ਵਸਨਾ ਵੇਂ! ਓ ਸਾਡੀ (See Bergson's "Creative Revolution")

ਅੱਖ ਨਾਲ ਵੇਖਦਾ ਏ, ਸਾਡੇ ਦਿਲ ਨਾਲ ਸੋਚਦਾ ਏ, ਸਾਡੇ ਮਨ ਨਾਲ ਕਲਪਦਾ ਏ ਤੇ ਸਾਡੇ ਪੈਰਾਂ ਨਾਲ ਭਜਦਾ ਏ! ਓ ਅਨੋਖੇ-ਆੜੀਆ! ਓ ਮੈਂਡੇ ਅੰਦਰ ਵਸਿਆ, ਗਗਨ ਵਸਿਆ, ਓ ਮੈਂਡੇ ਪਰੀ-ਪੂਰਨਾ, ਜ਼ੋਰ ਤੈਂਡਾ ਏ ਪਰ ਨਾਂ ਮੈਂਡਾ ਏ, ਤੂੰ ਤੇ ਮੈਂ ਹੋਏ ਹੋਏ ਜੋ ਇਕੋ! ਓ ਘਟ-ਘਟ ਵਾਸੀ ਸਰਬ ਨਿਵਾਸੀ ਘਟ ਬਿਨਸੇ, ਪਰ ਤੂੰ ਵੇਂ ਉਥੇ ਦਾ ਉਥੇ! ਓ ਅਨੋਖੇ ਗਗਨਾ—

ਆਕਾਸਿ ਗਗਨੁ ਪਾਤਾਲਿ ਗਗਨ ਹੈ ਚਹੁ ਦਿਸਿ ਗਗਨੁ ਰਹਾਇਲੇ॥
ਆਨਦ ਮੂਲੁ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੇ॥ ੧॥...
ਪੰਚ ਤਤੁ ਮਿਲਿ ਕਾਇਆ ਕੀਨ੍ਹੀ ਤਤੁ ਕਹਾ ਤੇ ਕੀਨੁ ਰੇ॥
ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ ਕਿਨ ਜੀਉ ਦੀਨ ਰੇ॥ ੨॥
ਹਰਿ ਮਹਿ 'ਤਨੁ' ਹੈ, ਤਨ ਮਹਿ ਹਰਿ ਹੈ ਸਰਬ ਨਿਰੰਤਰਿ ਸੋਇ ਰੇ॥
ਕਹਿ ਕਬੀਰ ਰਾਮ ਨਾਮੁ ਨ ਛੋਡਉ ਸਹਜੇ ਹੋਇ ਸੁ ਹੋਇ ਰੇ॥ ੩॥

(ਅੰਗ ੮੭੦)

('ਗਗਨ' ਪਰੀ-ਪੂਰਨ, ਪਾਰਬ੍ਰਹਮ ਜੋ ਘਟ ਟੁੱਟਣ 'ਤੇ ਨਹੀਂ ਟੁੱਟਦਾ, ਜੀਕਣ ਆਕਾਸ਼! ਹਾਂ ਉਹ ਵੇ ਕਰਮਾਂ ਦਾ ਮੁੱਢ)

ਓ ਕਰਮ-ਮੰਡਲ 'ਨਰ-ਹਰਿ ਨਿਮਸ਼ਕਾਰ! ਓ 'ਧਰਮ-ਖੰਡ' ਧੰਨ ਤੈਂਡੀ ਕਰਮ ਖੰਡਣੀ ਨੀਂਹ! ਓ ਬ੍ਰਹਮ ਗਿਆਨ ਦਿਆ ਪਹਿਲਿਆ ਪਉੜਿਆ, ਬਲਿਹਾਰ!

ੴ ਸਤਿਗੁਰ ਪ੍ਰਸਾਦਿ॥

ਸ੍ਰੀ

ਗਿਆਨ ਖੰਡ

ਤੇ

ਬਿਬੇਕ ਵਿਚਾਰ

(ਸਚੇ ਤੇਰੇ ਖੰਡ ਸਚੇ ਬ੍ਰਹਮੰਡ)

(ਆਸਾ ਦੀ ਵਾਰ)

# ਵਾਹੁ ਵਾਹੁ ਗਿਆਨ-ਖੰਡ

੧.

ਓ ਅੰਤਰ-ਵਸਿਆ ਪਾਰਬ੍ਰਹਮ! ਤੂੰ ਅੱਜ ਅਰਸਾਂ ਨੂੰ ਛੱਡ ਮੈਂਡਾ 'ਨਰ-ਹਰਿ' ਬਣ ਆਇਓਂ-ਨਰ ਨੂੰ ਹਰਿਆ-ਭਰਿਆ ਕਰਣ ਵਾਲੜਾ! ਓ ਇਸ ਨਿਕੇ ਜਿਹੇ ਠੂਠੇ ਵਿਚ ਅਨੂਠਾ ਸਮੁੰਦਰ ਡਕਣ ਵਾਲਿਆ ਚੋਜੀਆ! ਓ ਬ੍ਰਹਮਾ ਵਾਂਗ ਮੈਂਡੀ ਆਪਣੀ ਧੁਨੀ ਵਿਚੋਂ ਨਿਕਲਣ ਵਾਲਿਆ--ਹਾਂ 'ਨਾਮ' ਦੀ ਧੰਨਵੰਤ ਧੁਨੀ ਤੋਂ! ਓ 'ਹਰੀ' ਤੈਂ ਛਲ ਲਈ ਏ ਮੈਂਡੀ ਅਪਣਅੱਤ (Selfhood) ਤੇ ਹੁਣ ਹਿਰਿਆ ਮੈਂ ਓ ਵੇਹਨਾਂ ਈਂ ਤੈਨੂੰ ਚੌਪਾਸੇ! ਓ ਕਰਮੋਂ, ਤੁਹਾਡੀ ਪੋਟਲੀ, ਤੁਹਾਡੀ ਪੰਡ, ਅੱਜ ਮੈਂਡੀ ਪਿਠ ਤੋਂ ਗਿਰ ਪਈ ਏ ਤੇ ਅੱਜ 'ਕਰਣਹਾਰ' ਏ ਓ ਆਪ! ਓ ਨਰਹਰਿ ਅੰਨ੍ਹੇ ਦੀ ਡੰਗੋਰੀ ਪਕੜਨ ਵਾਲਿਆ! ਓ ਸਾਵਲ ਸ਼ਾਹ ਦੀ ਹੁੰਡੀ ਭਰਨ ਵਾਲਿਆ! ਓ ਪਾਂਡੀਆ, ਮੈਂਡੀ ਤ੍ਰੈ-ਮਣੀ ਪੰਡ ਉਠਾਵਣ ਵਾਲਿਆ! ਓ ਕੋਮਲ-ਬਦਨ, ਓ ਕੂਲੇ ਬਦਨ, ਓ ਸੁੰਦਰ ਬਦਨ, ਐਡਾ ਭਾਰ ਚੁੱਕ ਕੇ ਤੂੰ ਥੱਕ ਜਾਏਂਗਾ! ਪੈਰਾਂ ਵਿਚ ਰੋੜੇ ਚੁਭਣਗੇ ਨੀ। ਪਰ ਓਏ ਅਥੱਕ ਪਾਂਡੀਆ, ਤੈਂ ਸਾਰਾ ਬ੍ਰਹਿਮੰਡ ਚੁਕਿਆ ਹੋਇਆ ਹੈ! ਇਕ ਨਹੀਂ, ਅਨੇਕ ਅਨੰਤ! ਪਰ ਫਿਰ ਵੀ ਤੂੰ ਨਹੀਓਂ ਸੌਂਦਾ, ਤੂੰ ਨਹੀਉਂ ਊਂਘਦਾ! ਓ ਸਦਜਾਗਦਿਆ ਪਾਂਡੀਆ! ਹਾਂ ਹੁਣ ਮੈਂ ਤੈਨੂੰ ਜਾਣਿਆ। ਓ ਚਿੱਤ ਚੋਰ ਪਾਂਡੀਆ! ਓਏ ਲੋਕਾਂ ਦੀਆਂ ਪੰਡਾਂ ਉਠਾਵਣ ਵਾਲਿਆ! ਓ ਕਰਮੋਂ, ਓ ਪਾਪੋ ਤੇ ਪੁੰਨੋਂ—'ਪਾਪ ਪੁੰਨ ਬੀਜ ਕੀ ਪੋਟਿ'—ਮੈਂਡੇ ਸਿਰ ਨਹੀਂ, ਇਹ ਤਾਂ ਰਚਣਹਾਰ ਦੇ ਸਿਰ ਨੇ—'ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ॥'—ਹਾਂ ਤੇ ਮੈਂ ਫਿਰਦਾ ਜੇ ਨਿਸ਼ੰਗ, ਨਿਹੰਗ, ਮਲੰਗ! ਓ ਨਿਸ਼ਕਾਮ-ਕਰਮ, ਹਾਂ ਮੈਂ ਤੈਨੂੰ ਵੇ ਅੱਜ ਡਿਠਾ! ਓ ਨਰ-ਹਰਿ ਜਦ ਤੈਂ ਵਿਖਾਲਿਆ:

ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ॥
ਨਰਹਰ ਨਾਮੁ ਨਰਹਰ ਨਿਹਕਾਮੁ॥ ੧ ॥ ਰਹਾਉ॥ (ਅੰਗ ੧੫੨)

ਓ ਨਿਸ਼ਕਾਮ-ਕਰਮ ਦੀ ਗੁੜ੍ਹਤੀ! ਓ ਨਿਸ਼ਕਾਮ ਕਰਮ ਦੀ ਜੁਗਤੀ! ਓ ਨਿਸ਼ਕਾਮ-ਕਰਮ ਦੀ ਵਿਉਂਤ! ਓ ਨਿਸ਼ਕਾਮ-ਕਰਮ ਦਾ ਮੰਤਰ! ਓ ਨਿਸ਼ਕਾਮ-ਕਰਮ ਦੀ ਥਿਊਰੀ! ਓ ਨਿਸ਼ਕਾਮ-ਕਰਮ ਦਾ ਸੁੱਖ! ਓ ਨਿਸ਼ਕਾਮ ਕਰਮ ਦਾ ਫੁੱਲ ਹੌਲਾ ਖੇੜਾ! ਓ ਨਿਸ਼ਕਾਮ ਕਰਮ ਦਾ ਸਾਧਨ! ਓ ਨਿਸ਼ਕਾਮ ਕਰਮ ਦਾ ਪੰਥ! ਓ ਨਿਸ਼ਕਾਮ ਕਰਮ ਦਾ ਅੰਮ੍ਰਿਤ-ਫੱਲ! ਵਾਹ-ਵਾਹ 'ਨਾਮ' ਵਾਹ-ਵਾਹ! ਵਾਹ ਵਾਹ ਜੋਤ ਵਾਹ-ਵਾਹ! ਵਾਹ-ਵਾਹ ਉਲਟਿਆ ਕਮਲ ਵਾਹ-ਵਾਹ! ਵਾਹ-ਵਾਹ ਖੁੱਲ੍ਹਿਆ ਦਸਮ ਦਵਾਰ ਵਾਹ, ਵਾਹ-ਵਾਹ! ਵਾਹ ਵਿਧਾ ਤ੍ਰਿਭਵਣ ਵਾਹ-ਵਾਹ! ਵਾਹ-ਵਾਹ ਚੜ੍ਹਿਆ ਦਿਨ ਵਾਹ-ਵਾਹ ! ਵਾਹ-ਵਾਰ ਪੂਰਨਮਾਸ਼ੀ ਦਾ ਚੰਨ ਚੜ੍ਹਿਆ ਦਿਨ ਵਾਹ-ਵਾਹ! :-

ਅੰਮ੍ਰਿਤ ਧਾਰ ਗਗਨਿ ਦਸ ਦੁਆਰਿ॥<br>
ਤ੍ਰਿਭਵਣੁ ਬੇਧਿਆ ਆਪਿ ਮੁਰਾਰਿ॥ ੧॥<br>
ਉਲਟਿਓ ਕਮਲੁ ਬ੍ਰਹਮੁ ਬੀਚਾਰਿ॥ (ਅੰਗ ੧੫੩)

ਓ ਬ੍ਰਹਮ ਬੀਚਾਰ ਤੈਂਡੀ ਕੁੰਜੀ ਨਾਲ ਸਾਰਾ ਤ੍ਰਿਭਵਣ ਵਿਧਾ ਗਿਆ! ਓ ਲੋਕ ਪ੍ਰਲੋਕ ਦਾ ਰਾਹ ਖੁੱਲ੍ਹ ਗਿਆ ਹੈ ਤੇ ਮੈਂ ਟਪਨਾ ਊਂ ਮਾਤੇ-ਹਾਥੀ ਵਾਂਗ ਇਸ ਕੋਮਲ ਕਦਲੀ ਬਨ (ਪ੍ਰਿਥਵੀ ਰੂਪੀ ਬਨ ਜੋ ਹੁਣ ਬਨ ਨਹੀਂ ਖੇਡਨ ਦੀ ਥਾਂ ਏ) ਵਿਚ! ਓ ਬ੍ਰਹਮ ਗਿਆਨ ਤੈਂਡਾ ਚਲੂਲਾ ਚਾਨਣ ਮੈਂਡੇ ਤਨ ਮਨ ਨੂੰ ਠਾਰਦਾ ਏ! ਓ ਬ੍ਰਹਮ ਗਿਆਨ ਤੈਂਡੀ ਕੁੰਜੀ ਮੈਨੂੰ ਅਰਸ਼ ਦੀ ਬਾਦਸ਼ਾਹੀ ਬਖ਼ਸ਼ਦੀ ਏ। ਓ ਬ੍ਰਹਮ ਗਿਆਨ, ਤੈਂ ਬਿਨਾਂ ਮੈਂ ਵਿਲਕਦਾ ਸਾਂ, ਰੋਂਦਾ ਸਾਂ, ਕੁਰਲਾਂਦਾ ਸਾਂ, ਡੁੱਬਦਾ ਸਾਂ, ਗੋਤੇ ਖਾਂਦਾ ਸਾਂ ਤੇ ਇਉਂ ਕੀਰਨੇ ਪਾਂਦਾ ਸਾਂ:-

ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖ ਪਾਵੈ॥<br>
ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥<br>
ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ॥<br>
ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥ (ਅੰਗ ੮੫੮)

ਓ ਸ਼ਾਂਤੀ-ਬੂੰਦ, ਤੈਂ ਬਿਨਾਂ ਮੈਂ ਤਰਸਨਾ ਵਾਂ, ਜੁ ਤਰਸਣ ਵਾਲਾ ਜੀਵ-ਪੰਖੇਰੂ ਹੀ ਉਡ ਗਿਆ ਤਾਂ ਕੀ ਹੋਇਆ ਜੇ ਪਿਛੋਂ ਸਾਰਾ ਸਮੁੰਦਰ ਹੀ ਲਭ ਪਵੇ? ਓਏ ਏ ਪ੍ਰਾਨ-ਪਿੰਜਰ ਥਕ ਗਿਆ ਵੇ, ਚਲਣੇ ਦੀਆਂ ਤਿਆਰੀਆਂ ਵਿਚ ਏ, ਏ ਸਮੁੰਦਰ ਵਿਚ ਜਿੰਦੜੀ ਡੁਬ ਗਈ ਤੇ ਪਿਛੋਂ ਬੇੜੀ ਮਿਲੀ ਤੇ ਕਿਸ ਕੰਮ? ਓ 'ਨਰ ਹਰਿ', ਓ ਨਰ-ਨਾਰਾਇਣ ਬਹੁੜ ਤੇ ਇਸ ਕਰਮ ਫਸੀ ਜਿੰਦੜੀ ਨੂੰ ਬੰਧਨਾਂ ਤੋਂ ਛੁੜਾ! ਹਾਂ ਓ ਭਗਵਾਨ, ਓ ਸਮਰੱਥ-ਪਾਰਬ੍ਰਹਮ ਤੈਂਡੀ ਸ਼ਰਨ ਆਇਆ ਊਂ, ਜੇ ਸ਼ੇਰ-ਬੱਬਰ ਦੀ ਸ਼ਰਨ ਫੜਿਆਂ ਵੀ ਗਿਦੜਾਂ (ਕਰਮਾਂ) ਦਾ ਡਰ ਰਿਹਾ ਤਾਂ ਸ਼ੇਰ ਦੀ ਸ਼ਰਨ ਕਾਹਨੂੰ ਫੜਨੀ:-

"ਤਵ ਗੁਨ ਕਹਾ ਜਗਤ ਗੁਰਾ ਜਉ ਕਰਮ ਨ ਨਾਸੈ॥
ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥ ਰਹਾਉ॥" (ਅੰਗ ੮੫੮)

ਓ ਜਗਤ-ਗੁਰਾ, ਤੈਂਡੀ ਸ਼ਰਨ ਕਾਹਨੂੰ ਆਉਣਾ ਏ ਜੇ ਕਰਮਾਂ ਦੀ ਪੋਟਲੀ ਸਾਡੀ ਪਿਠ 'ਤੇ ਰਹਿਣੀ ਏ? ਓ ਸ਼ੇਰ-ਬਬਰਾ, ਆ ਤੇ ਇਹਨਾਂ ਗਿੱਦੜਾਂ ਨੂੰ ਆਪਣੀ ਚਿੰਘਾੜ ਨਾਲ ਫਾੜ....।

ਓ ਬ੍ਰਹਮ ਜੋਤ, ਓ ਓਤ-ਪੋਤ, ਓ ਨਰ-ਹਰਿ, ਤੂੰ ਬਾਹੁੜਿਓਂ, ਸਚਮੁੱਚ ਬਾਹੁੜਿਓਂ, ਤੇ ਮੈਂਡੀ ਪੰਡ (ਕਰਮਾਂ ਦਾ ਬੋਝ) ਚੁੱਕ ਕੇ ਇਉਂ ਗਾਇਓਂ! ਓ ਕ੍ਰਿਪਾ ਨਿਧਾਨ—

ਮਨ ਤੇ ਭੈ ਭਉ ਦੂਰਿ ਪਰਾਇਓ॥
ਲਾਲ ਦਇਆਲ ਗੁਲਾਲ ਲਾਡਿਲੇ ਸਹਿਜ ਸਹਿਜ ਗੁਨ ਗਾਇਓ॥ ੧॥ ਰਹਾਉ॥
ਗੁਰ ਬਚਨਾਤਿ ਕਮਾਤ ਕ੍ਰਿਪਾ ਤੇ ਬਹੁਰਿ ਨ ਕਤਹੂ ਧਾਇਓ॥
ਰਹਤ ਉਪਾਧਿ ਸਮਾਧਿ ਸੁਖ ਆਸਨ ਭਗਤਿ ਵਛਲ ਗ੍ਰਿਹਿ ਮਾਇਓ॥੧॥
ਨਾਦ ਬਿਨੋਦ ਕੋਡ ਆਨੰਦਾ ਸਹਜੇ ਸਹਿਜ ਸਮਾਇਓ॥
ਕਰਨਾ ਆਪਿ, ਕਰਾਵਨ ਆਪੇ, ਕਹੁ ਨਾਨਕ ਆਪਿ ਆਪਾਇਓ॥ ੨॥
(ਅੰਗ ੧੨੧੪)

ਓ 'ਕਰਨ ਕਰਾਵਨ ਆਪੇ ਆਪਿ' ਮੈਂਡੀ ਤੈਨੂੰ ਬਾਰੰਬਾਰ ਨਿਮਸ਼ਕਾਰ—ਓ 'ਨਰਹਰਿ ਨਾਮੁ, ਨਰਹਰਿ ਨਿਹਕਾਮੁ।'

## ੨.

ਨਿਸ਼ਕਾਮ ਕਰਮਾਂ ਦੀ ਜੁਗਤੀ ਬਸ ਏ ਵੇ 'ਨਾਮ' ਜੋ ਆਪਣੇ ਹੱਥ ਮਿਸ਼ਾਲ ਲੈ ਕੇ ਇਕ ਤਾਂ ਸਾਨੂੰ ਰਾਹ ਦੱਸਦਾ ਏ ਦੂਜੇ ਸਾਡੇ ਅੰਦਰ ਸੀਤਲਤਾ ਤੇ ਸੰਤੋਖ ਦੀ ਹਿਵੈ-ਰੁਤ ਫੇਰਦਾ ਹੈ। ਉਸ ਬਿਨਾਂ ਅਸੀਂ ਸਦਾ ਹੁਸੜੇ ਤੇ ਬੌਂਦਲਦੇ ਹਾਂ-ਕਿਸੇ ਹਲਕੇ ਕੁੱਤੇ ਵਾਂਗ ਜੋ ਆਏ ਗਏ ਤੇ ਆਪਣੇ ਆਪ ਸਭ ਨੂੰ ਕਟਦਾ ਤੇ ਝਗ ਸੁਟਦਾ ਏ! ਓ ਤ੍ਰਿਸ਼ਨਾ-ਭਾਂਬੜ, ਤੈਨੂੰ ਠਾਰਨ ਵਾਸਤੇ ਉਸ ਸੀਤਲ-ਨਮ ਦੀ ਬਰਖਾ ਦੀ ਲੋੜ ਏ! ਓ ਤ੍ਰਿਸ਼ਨਾ, ਤੂੰ ਹੋਰ ਕਾਸੇ ਤਰ੍ਹਾਂ ਨਹੀਂ ਬੁਝਦੀ! ਸਾਰੇ ਸੰਸਾਰ ਦਾ ਆਦਿ ਇਹ ਤਾਂਘ ਏ, ਏ ਕਾਮਨਾ, ਏ ਤ੍ਰਿਸ਼ਨਾ! ਬੁੱਧ ਜੀ ਨੇ ਬੋਧੀ-ਬ੍ਰਿਛ ਹੇਠਾਂ ਬਹਿ ਕੇ ਇਸੇ ਹੀ ਸੰਸਾਰ-ਚੱਕਰ ਨੂੰ ਉਚਾਰਿਆ ਸੀ। ਆਦਿ ਵਿਚ ਏ ਤਾਂਘ ਯਾ ਤ੍ਰਿਸ਼ਨਾ ਜੋ ਅਵਿਦਿਆ ਦੀ ਧੀ ਏ, ਅਵਿਦਿਆ ਤੋਂ ਉਪਜਦੇ ਨੇ ਉਹ ਸੰਕਲਪ-ਵਿਕਲਪ ਰੂਪੀ ਸੰਸਕਾਰ, ਜਿਨ੍ਹਾਂ ਦੀ ਪੋਟਲੀ ਅਸੀਂ ਮਰਨ ਪਿਛੋਂ ਵੀ ਨਾਲ ਲੈ ਟੁਰਦੇ ਹਾਂ। ਇਹਨਾਂ ਤੋਂ ਫਿਰ ਉਪਜਦੀ ਏ ਚੇਤਨਤਾ, ਜੋ ਆਪਣਾ ਕਤਿਆ, ਆਪ ਹੀ ਓੜ੍ਹਦੀ ਏ, ਫਿਰ ਨਾਂ ਤੇ ਥਾਂ ਦੇ ਰੱਸੇ ਸਾਡੇ ਗਲ ਪੈਂਦੇ ਨੇ, ਫਿਰ ਪੰਜ ਗਿਆਨ-ਇੰਦ੍ਰੇ ਤੇ ਉਨ੍ਹਾਂ ਨੂੰ ਬੰਨ੍ਹਣ ਵਾਲਾ ਛੇਵਾਂ ਮਨ ਉਪਜਦਾ ਏ, ਫਿਰ ਪੰਜ ਕਰਮ-ਇੰਦ੍ਰੇ ਟੁਰਨ ਫਿਰਨ ਤੇ ਰਿੜ੍ਹਨ ਵਾਲੇ। ਇਨ੍ਹਾਂ ਤੋਂ ਪਰਸਪਰ ਪਰਸ

(Contact) ਇਕ ਦਾ ਦੂਜੇ ਨਾਲ ਠਹਿਕਣਾ, ਠਹਿਕਣ ਤੋਂ ਸਵਾਦ, ਸਵਾਦ ਤੋਂ ਬੰਧਨ ਤੇ ਬੰਧਨ ਤੋਂ ਹਉਮੈ (ਗੁਰੂ ਸਾਹਿਬ ਇਉਂ ਲਿਖਦੇ ਹਨ-'ਹਉਮੈ ਏਹਾ ਜਾਤ ਹੈ॥' ਪੁਨਾ-'ਹਉਮੈ ਏਹਾ ਹੁਕਮ ਹੈ।' ਪੁਨਰ ਵੀਚਾਰ ਕਰ ਲੈਣੀ, ਸ਼ਾਸਤ੍ਰ ਵੀਚਾਰ ਵੀ ਇਹ ਹੈ-"ਮਨ ਬੁਧਿ ਚਿਤ ਹੰਕਾਰ॥") ਤੇ ਹਉਮੈ ਤੋਂ ਜਨਮ ਤੇ ਜਨਮ ਪਿਛੋਂ ਮਰਨ[1]। ਗੰਢ ਵਿਚ ਤ੍ਰਿਸ਼ਨਾ ਦੀ ਹੈ ਜੋ ਅਵਿਦਿਆ ਦੀ ਧੀ ਹੈ। ਬੁਧ ਜੀ ਕਹਿੰਦੇ ਨੇ ਕਿ ਜੋ ਇਸ ਰਮਜ਼ ਨੂੰ ਜਾਣਦੇ ਨੇ ਉਹ ਆਪੇ ਹੀ ਤ੍ਰਿਸ਼ਨਾ ਜਾਲ ਤੋਂ ਛੁਟਕਾਰਾ ਪਾ ਜਾਂਦੇ ਨੇ—ਆਪੇ, ਇਹ ਆਖਣਾ ਰਤਾ ਕੌੜਾ ਘੁੱਟ ਏ, ਕਿਉਂਕਿ ਮੈਂ ਆਹਨਾਂ ਹਾਂ—

ਤ੍ਰਿਸਨਾ ਕਦੇ ਨ ਬੁਝਈ ਦੁਬਿਧਾ ਹੋਇ ਖੁਆਰੁ...॥
ਨਾਨਕ 'ਨਾਮਿ' ਵਿਹੂਣਿਆ ਨਾ ਉਰਵਾਰਿ ਨ ਪਾਰਿ॥ (ਅੰਗ ੬੪੯)

ਓ ਪਿਆਰਿਆ ਮਿਤ੍ਰਾ, ਓ ਜੀਵੜਿਆ, ਤ੍ਰਿਸ਼ਨਾ ਨਹੀਂ ਮਿਟਦੀ, ਇਹਨਾਂ ਅਕਲੀ ਵਿਚਾਰਾਂ ਤੇ ਅਕਲੀ ਛਾਣ-ਬੀਨਾਂ ਨਾਲ। ਕਿਉਂਕਿ ਇਹ ਆਪ ਏ ਅਕਲ ਦੀ ਲਾੜੀ। ਪਰ ਜਦ ਅਕਲ ਤੋਂ ਉਚੇਰੀ ਨਾਮ-ਨਿਰੰਜਨ ਕਣੀ ਸਾਡੇ ਵਿਚ ਆ ਵਸਨੀ ਏ, ਤਾਂ ਇਹ ਆਪ ਕਾਫੂਰ ਹੋ ਜਾਨੀ ਏਂ, ਜੀਕਣ ਦਿਨ ਆਇਆਂ ਰਾਤ। ਪਰ ਰਾਤ ਨੂੰ ਰਾਤ ਆਪ ਨਹੀਂ ਕੱਢ ਸਕਦੀ, ਭਾਵੇਂ ਸਾਰੇ ਪਹਿਰ ਯਤਨ ਪਏ ਲਾਵਣ। 'ਨਾਮ-ਜੋਤ' ਠੰਢੀ ਜੋਤ ਏ, ਇਹ ਸੀਤਲਤਾ ਦਾ ਗੁੱਝਾ ਖ਼ਜ਼ਾਨਾ ਏ, ਇਹ ਤ੍ਰਿਸ਼ਨਾ ਦੀ ਅੱਗ ਬੁਝਾਉਣ ਵਾਲੀ ਅੰਮ੍ਰਿਤ ਬਰਖਾ ਹੈ:-

ਜਲਨਿ ਬੁਝੀ ਸੀਤਲ ਭਏ ਮਨਿ ਤਨਿ ਉਪਜੀ ਸਾਂਤਿ॥
ਨਾਨਕ ਪ੍ਰਭ ਪੂਰਨ ਮਿਲੇ ਦੁਤੀਆ ਬਿਨਸੀ ਭ੍ਰਾਂਤਿ॥
ਸਾਧ ਪਠਾਏ ਆਪਿ ਹਰਿ ਹਮ ਤੁਮ ਤੇ ਨਾਹੀ ਦੂਰਿ॥
ਨਾਨਕ ਭ੍ਰਮ ਭੈ ਮਿਟਿ ਗਏ ਰਮਣ ਰਾਮ ਭਰਪੂਰਿ॥
(ਅੰਗ ੯੨੮)

ਓ ਨਾਮ ਬੀਣ, ਤੂੰ ਤ੍ਰਿਸ਼ਨਾ ਰੂਪ ਸੱਪ ਨੂੰ ਕੀਲ ਕੇ ਆਪਣੀ ਖੁਡ ਵਿਚ ਵਾੜ ਖੜਦੀ ਏਂ! ਓ ਅਖੰਡ ਮੰਡਲ ਨਿਰੰਕਰ ਦੀ ਅਨਹਤਾ ਬੀਨ, 'ਚੌਖੱਨੀਏ'! ਓ

---

1. Budha fixed his mind on the chain of causation and found:- "The first is 'avidya' i.e. ignorance or limitation, the primary cause from Avidya come the Samaskeres, from the conscious-ness, then Nare and Form, then the six powers of perception, from these contact, from contact sensation, from sensation desire, from desire attachment from attachment exisstance vs. personality from this Birth & Decay-Cf. A. Besant on Four Great Religions, ਇਹ ਬੁਧ ਜੀ ਦਾ ਚੱਕਰ ਹੈ, ਸਾਂਖ ਫ਼ਿਲਾਸਫ਼ੀ ਦਾ ਭਿੰਨ ਹੈ।

ਤ੍ਰਿਸ਼ਨਾ ਖਣੀ (ਖੀਣ ਕਰਨ ਵਾਲੀ, ਨਾਸ ਕਰਨ ਵਾਲੀ) ਓ ਜੀਵਨ ਕਣੀ ਚੌਖੱਨੀਏ!

> ਸੋਧਤ ਸੋਧਤ ਸੋਧਿ ਤਤੁ ਬੀਚਾਰਿਆ॥
> 'ਨਾਮ' ਬਿਨਾ ਸੁਖੁ ਨਾਹਿ ਸਰਪਰ ਹਾਰਿਆ॥...
> ਵਿਸਰੁ ਨਾਹੀ ਦਾਤਾਰ ਆਪਣਾ 'ਨਾਮੁ' ਦੇਹੁ॥
> ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥ (ਅੰਗ ੭੬੧)

੩.

ਤ੍ਰਿਸ਼ਨਾ ਉਹ ਮੋਹਣੀ ਅਪਛਰਾਂ ਏ ਜਿਸ ਨੇ ਸੁਰ-ਨਰ-ਅਸੁਰ ਤਿੰਨਾਂ ਨੂੰ ਆਪਣੇ ਜਾਲ ਵਿਚ ਵਲ੍ਹੇਟਿਆ ਹੋਇਆ ਵੇ। ਇਸ ਨੂੰ ਵੱਸ ਕਰਨ ਵਾਲੀ 'ਬੀਣ' ਅਕਲ ਨਹੀਂ। ਕਿਉਂਕਿ ਅਕਲ ਇਹਦੀ ਆਪਣੀ ਜਾਈ ਹੈ, ਪਰ ਜਦ 'ਅਕਲ' ਨਾਲ 'ਸੁਰਤੀ' ਰਲ ਜਾਂਦੀ ਏ, ਜੋ 'ਨਾਮ' ਨੂੰ ਸੁਣਦੀ ਏ, ਤਦ ਇਸ ਸਾਂਝੇ ਸੰਜੋਗ ਨਾਲ 'ਗਿਆਨ ਰਾਏ' ਰੂਪੀ ਪੁਤ ਦਾ ਅੰਦਰ ਜਨਮ ਹੁੰਦਾ ਹੈ—

| ਅਕਲ | ਸੁਰਤੀ | – | ਗਿਆਨ ਰਾਏ |
|---|---|---|---|
| (ਪਿਤਾ) | (ਮਾਤਾ) | | (ਪੁੱਤ) |

(In-tuition ਭਾਵ ਜੋ ਅੰਦਰੋਂ ਸਿਖਾਈ, ਬਾਹਰਲਾ ਘੋਲ ਕੇ ਪਾਇਆ ਇਲਮ ਹੋਰ ਏ, ਤੇ ਇਹ ਅੰਦਰੋਂ ਉਗਿਆ ਇਲਮ Inspiration ਹੋਰ)

ਹਾਂ, ਉਹ ਗਿਆਨ ਰਾਏ ਤੂੰ ਅਨੋਖੇ ਸੰਜੋਗ ਦਾ ਜਾਇਆ ਏਂ! ਤੈਨੂੰ ਅਰਸ਼ (ਸੁਰਤੀ) ਤੇ ਕੁਰਸ਼ (ਅਕਲ) ਰਲ ਮਿਲ ਕੇ ਜੰਮਦੇ ਨੀ! ਓ ਕੋਮਲ-ਫੁਲਾ, ਤੂੰ ਹੇਠ ਨਹੀਂ, ਪ੍ਰਿਥਵੀ ਤੇ ਨਹੀਂ, ਭਗਤਾਂ ਦੇ ਹਿਰਦੇ ਸਥਲ ਵਿਚ ਉਗਨਾ ਵੇਂ! ਓ ਗਿਆਨ ਰਾਏ, ਤੈਂਡੀ ਛੱਬੀ ਨਿਰਾਲੀ ਏ! ਇਹ ਸਹਸਰ ਸੂਰਜਾਂ ਨੂੰ ਮਾਤ ਕਰਦੀ ਏ, ਓ ਅਕਲ-ਪਿਤਾ ਦਾ ਜਾਇਆ, ਸੁਰਤੀ ਅੰਮਾਂ ਦਾ ਲਾਡਲਾ, ਤੂੰ ਮੈਂਡੀਆਂ ਅੱਖਾਂ ਵਿਚ ਬਹੁ, ਇਹਨਾਂ ਅੱਖਾਂ ਵਿਚ ਚਰਨ ਪਾ ਪਰ ਤੂੰ ਇਥੇ ਕਿਉਂ ਬੈਠੇਂ, ਤੂੰ ਤਾਂ ਮਨ-ਮੰਦਰ ਵਿਚ ਦੀਪਕ ਜਗਾਈ ਬਹਿਨਾ ਏਂ! ਓਏ ਕੁੜੀਓ, ਇਹ ਅਨੂਠਾ ਲਾੜਾ! ਅੱਜ ਨਿਮਿਆ, ਕੱਲ੍ਹ ਜੰਮਿਆ, ਪਰਸੋਂ ਵਿਆਹੁਣ ਆਇਆ:-

> ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ॥
> ਹਮਰੈ ਘਰਿ ਆਇਆ ਜਗਜੀਵਨੁ ਭਤਾਰੁ॥ (ਅੰਗ ੩੫੧)

ਓ ਗਾਵਉ, ਓ ਸਹੇਲੜੀਓ, ਅੱਜ ਆਇਆ ਜੇ ਮੈਂਡੇ ਘਰ ਓ ਜਗਜੀਵਨ-ਭਤਾਰ, ਸਰਬ ਸਾਂਝਾ ਰਾਂਝਣ! ਓ ਗਿਆਨ ਰਾਏ, ਜੋ ਕਲ੍ਹ ਕੰਵਾਰੀ-ਕੁੱਖੋਂ ਜੰਮ ਅੱਜ ਮੈਨੂੰ ਹੀ ਵਰਣ ਆਇਆ ਜੇ! (ਗਿਆਨ ਜਿਸ ਦਾ ਦੂਜਾ ਨਾਂ ਏ ਬਿਬੇਕ-ਵਿਵੇਕ ਵਿਚਾਰ-ਇਹ ਲਾੜਾ ਏ)। ਓ ਸੁਭਾਗੜੀ ਮੈਂ, ਨੀ ਸਈਓ, ਮੈਂਡਾ ਨਿਰਮਲ-ਭਤਾਰ, ਅੰਗ-ਸੰਗ ਵਸਦਾ ਪਰ ਅਲਿਪਤ ਵਰਤਦਾ! ਓਏ ਗਾਵਹੁ ਗਾਵਹੁ—

ਗਾਵਹੁ ਗਾਵਹੁ ਰੰਗਿ ਰਾਤਿਹੋ ਭਾਈ,
ਹਰਿ ਸੇਤੀ ਰੰਗੁ ਲਾਇ॥ ਰਹਾਉ॥....
ਹਰਿ ਜੀਉ 'ਸਬਦੇ' ਜਾਪਦਾ ਭਾਈ,
ਪੂਰੈ ਭਾਗਿ ਮਿਲਾਇ॥
ਸਦਾ ਸੁਖੁ ਸੋਹਾਗਣੀ ਭਾਈ (ਅੰਗ ੬੩੯)
ਅਨਦਿਨੁ ਰਤੀਆ ਰੰਗੁ ਲਾਇ॥

ਬਿਬੇਕ, ਬਿਬੇਕ ਵਿਚ ਵੀ ਫ਼ਰਕ ਹੈ-ਇਸ ਵਿਚ ਜੇ ਸਿਰਫ਼ ਅਕਲ ਹੈ ਤਾਂ ਇਹ ਵਿਵੇਕ ਨਹੀਂ, ਵਿਵੇਕ ਤਦ ਹੈ, ਜੇ 'ਨਾਮ' ਦਾ ਅਨੰਤੀ ਝੂਟਾ ਖਾ ਕੇ ਅੰਤਕੀ ਫ਼ਲਸਫ਼ਾ ਛੱਡ, ਬੇਅੰਤ ਵਲ ਆਈਏ—ਇਸ ਨੂੰ ਅਨੁਭਵ-ਗਿਆਨ ਆਖੋ, ਬ੍ਰਹਮ-ਗਿਆਨ ਆਖੋ, ਉਹ 'ਨਾਮ-ਚਾਨਣ' ਨਾਲ ਅੰਦਰੋਂ ਉਪਜਦਾ ਹੈ (Inspiration or Intuition), ਕਤਾਬਾਂ ਨਾਲ ਨਹੀਂ!-

ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ॥
'ਨਾਮ' ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ॥ (ਅੰਗ ੭੬੧)

ਓਏ ਗਾਵਹੁ ਮੈਂਡੇ ਰੰਗ-ਅਰੰਗ ਭਤਾਰ ਦੇ ਸੋਹਲੜੇ! ਓਏ ਗਾਵਹੁ ਗਾਵਹੁ ਮੈਂਡੇ ਲਾਲਣ ਦੇ ਢੋਲਣੇ! ਓਏ ਸਖੀਓ, ਗਾਵਹੁ ਗਾਵਹੁ ਮੈਂਡਾ ਘਰ ਆਇਆ ਮੈਂਡਾ ਸਾਜਨੜਾ—

ਹਮ ਘਰਿ ਸਾਜਨ ਆਏ॥ ਸਾਚੈ ਮੇਲਿ ਮਿਲਾਏ॥......
ਅਨਦਿਨੁ ਮੇਲੁ ਭਇਆ ਮਨੁ ਮਾਨਿਆ, ਘਰ ਮੰਦਰ ਸੋਹਾਏ॥
ਪੰਚ ਸਬਦ[1] ਧੁਨਿ ਅਨਹਦ[2] ਵਾਜੇ ਹਮ ਘਰਿ ਸਾਜਨ ਆਏ॥
(ਅੰਗ ੭੬੪)

ਓਏ ਗਾਵਹੁ ਗਾਵਹੁ ਸਖੀ ਅਨੰਦ ਮੰਗਲ ਦਾ ਸੋਹਿਲਾ! ਗਾਵਹੁ ਓ ਸੋਹਿਲੜਾ ਜੁ ਵੁਜੇ ਜੁਗ ਚਾਰੇ—

ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ॥
ਅਪਨੈ ਘਰਿ ਆਇਆ, ਥਾਨਿ ਸੁਹਾਇਆ,
ਕਾਰਜ ਸਬਦਿ ਸਵਾਰੇ॥....
ਸਖੀ ਮਿਲਹੁ ਰਸਿ ਮੰਗਲੁ ਗਾਵਹੁ, ਹਮ ਘਰਿ ਸਾਜਨੁ ਆਇਆ॥
(ਅੰਗ ੭੬੪)

ਓ ਸਾਜਨੜਾ ਮੈਂਡਾ ਸਾਜਨੜਾ ਅੱਜ ਨਿਕਟ ਖਲੋਇੜਾ! ਓ ਸਾਜਨੜਾ, ਮੈਂਡਾ ਸਾਜਨੜਾ, ਮੈਂਡੇ ਆਂਙਣ ਵੜਿਆ! ਓ ਸਾਜਨੜਾ, ਮੈਂਡਾ ਸਾਜਨੜਾ, ਮੈਂਡੀ ਸੇਜੈ ਆਇਆ! ਓ ਸਾਜਨੜਾ, ਓ ਸਾਜਨੜਾ ਓ ਕਾਮ ਚਲੋਲੀ—

"ਮਨ ਮੰਦਰਿ ਜੇ ਦੀਪਕੁ[3] ਜਾਲੇ, ਕਾਇਆ ਸੇਜ ਕਰੇਈ॥

1-2-3 (The supreme Sabad or togos)

ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ॥" (ਅੰਗ ੩੫੯)

(Consummation) ਹਿਰਦੇ ਨੂੰ ਅਤਿਅੰਤ ਅਨੰਦ

ਓ ਸਾਜਨੜਾ, ਮੈਂਡੇ ਸਾਜਨੜਾ, ਜਦ ਤੂੰ ਮੈਂਡੇ ਨਿਕਟ ਆਵਨਾ ਵੇਂ, ਤਾਂ ਮੈਂਡੇ ਅੰਦਰ ਆਨੰਦ ਝਰਨਾਟਾਂ ਛਿੜਨੀਆਂ ਨੇ! ਓਏ ਲਹਿਰਾਂ, ਓਏ ਤਰੰਗਾਂ, ਓ ਛਹਿਬਰਾਂ, ਓ ਅਨੰਦੀ, ਤੈਥੋਂ ਕਿਰਨੀਆਂ ਨੇ ਕਿਰਨਾਂ ਸ਼ੁਰ-ਸ਼ੁਰੀ ਵਾਂਗ, ਜੋ ਵਾਂਡੇ ਆਕਾਸ਼-ਗੰਗਾ ਵਾਂਗ ਵੀਟਦੀ ਜਾਂਦੀ ਏ! ਓਏ ਤਿਥੈ 'ਨਾਦ ਬਿਨੋਦ ਕੋਡ ਆਨੰਦ"-ਇਕ ਆਨੰਦ ਨਹੀਂ, ਆਨੰਦ ਦੀ ਫੁਲਝੜੀ! ਓਏ ਅਨੰਦ ਦੀ ਗੁਲ-ਝੜੀ! ਓਏ ਆਨੰਦ ਦੀ ਗੰਗਾ-ਤਰੰਗੀ! ਓਏ ਆਨੰਦ ਦੀਆਂ ਅਣਵਜੀਆਂ ਤਰਬਾਂ, ਸ਼ੁਅਲੇ ਤੇ ਮਿਠੀਆਂ ਲਾਟਾਂ!

ਓ ਗਿਆਨ ਰਾਏ, ਜਦ ਤੂੰ ਮੈਂਡੀ ਸੇਜੇ ਆਵਨਾ ਵੇਂ, ਤਾਂ ਪਤਾ ਨਹੀਂ ਕੀ ਝੁਰਲੂ ਫੇਰਨਾ ਏਂ! ਇਹ ਸਭ ਕੁਝ ਜੋ ਕੁਝ ਹੈ-ਇਹ ਖੰਡ ਬ੍ਰਹਿਮੰਡ, ਇਹ ਕੁਦਰਤ ਮੈਂਡੇ ਜਗਜੀਵਨ ਦਾ ਹੀ ਰੂਪ ਭਾਸਦਾ ਏ। ਓ ਗਿਆਨ-ਰਾਏ ਤੈਂਡਾ ਜਾਦੂ ਤੈਂਡਾ ਮੋਜਜ਼ਾ, ਤੈਂਡਾ ਚੋਜ! ਓ ਅੰਮ੍ਰਿਤ-ਭਿੰਨੇ ਲੋਇਣੋ, ਤੁਸੀਂ ਅੱਜ ਕੀ ਵੇਖਦੇ ਓ? ਹਾਂ ਸੁਣੋ, ਅੰਕ ਸਹੇਲੜੀਆਂ ਸੁਣੋ—

ਆਤਮ ਰਾਮੁ ਸੰਸਾਰਾ॥ ਸਾਚਾ ਖੇਲੁ ਤੁਮ੍ਾਰਾ॥ (ਅੰਗ ੭੬੪)

ਓਏ ਜਗਜੀਵਣਾ, ਤੂੰ ਏਂ ਆਤਮਾ ਰਾਮ, ਅੰਦਰ ਵਸਿਆ, ਤੂੰ ਏਂ ਸੰਸਾਰ ਬਾਹਰ ਵਸਿਆ-

ਤੂੰ ਪੇਡੁ ਸਾਖ ਤੇਰੀ ਫੂਲੀ॥
ਤੂੰ ਸੂਖਮੁ ਹੋਆ ਅਸਥੂਲੀ॥ (ਅੰਗ ੧੦੨)

ਓ ਸਚੇ ਤੇਰੇ ਖੰਡ ਸਚੇ ਬ੍ਰਹਿਮੰਡ! ਓ ਨਾਚ-ਨਚਊਆ! ਓ ਖੇਡ ਖਿਡਊਆ 'ਸਾਚਾ ਖੇਲੁ ਤੁਮ੍ਾਰਾ'! -ਪਰ 'ਤੁਝ ਬਿਨ ਕਵਣ ਕਹਾਏ ?' ਓ ਜਗਜੀਵਣਾ, ਜੇ ਤੂ ਨਾ ਗਿਆਨ-ਰਾਏ ਨੂੰ ਘਲੇਂ, ਤਾਂ ਕੀਕਣ ਮੈਂ ਚੋਜ ਵੇਖਾਂ ? ਜੇ ਤੂੰ ਗਿਆਨ - ਅੰਜਨ ਮੈਂਡੀਆਂ ਅੱਖਾਂ ਵਿਚ ਨਾ ਪਾਏਂ ਤਾਂ ਮੈਂ ਕੀਕਣ ਇਹ ਵਿਚਿਤਰ-ਲੀਲਾ ਸੰਸਾਰ ਦੀ ਵੇਖਾਂ ? ਓ ਜਗਜੀਵਣਾ, ਫਿਰ ਜੇ ਤੂੰ ਗਿਆਨ ਖੜਗ ਮੈਨੂੰ ਨਾ ਦੇਵੇਂ ਤਾਂ ਮੈਂ ਇਸ ਮਾਇਆ-ਮੋਹਣੀ ਦਾ ਜਾਲ ਕੀਕਣ ਕਟਾਂ ? ਓ ਜਗਜੀਵਣਾ, ਜੇ ਇਹ ਤੂੰ ਗਿਆਨ-ਰਗੜ ਨਾ ਦੇਵੇਂ, ਤਾਂ ਮੈਂ ਕੀਕਣ ਅਰਸ਼ਾਂ 'ਤੇ ਉਡਾਂ ? ਓ ਜਗਜੀਵਨਾ, ਜੇ ਤੂੰ, 'ਗਿਆਨ-ਖੰਡ' ਵਿਚ ਨਾ ਆਵੇਂ ਤਾਂ ਮੈਂ ਕੀਕਣ ਪ੍ਰਚੰਡ-ਬ੍ਰਹਮ-ਜੋਤ ਦੇ ਦਰਸ਼ਨ ਕਰਾਂ, ਜੋ-ਕੋਟ ਸੂਰਜਾਂ ਨੂੰ ਖੋਟਾ ਕਰ ਪਰ੍ਹਾਂ ਸੁਟਦੀ ਏ ? ਓਏ ਜਗਜੀਵਨਾ, ਜੇ ਤੂੰ ਗਿਆਨ-ਰਾਏ ਮੈਂਡੀ ਸੇਜਾ ਨਾ ਆਵੇਂ ਤਾਂ ਮੈਂ ਕੀਕਣ ਨਾਦ-ਬਿਨੋਦ ਤੇ ਕਰੋੜਾਂ ਅਨੰਦ ਮਾਣਾਂ ? ਓ ਗਾਵਹੁ ਸਖੀ, ਓ ਗਾਵਹੁ ਸਖੀ!—

ਹਮ ਘਰਿ ਸਾਜਨ ਆਏ॥
ਹਮ ਘਰਿ ਸਾਜਨ ਆਏ॥
ਹਮ ਘਰਿ ਸਾਜਨ ਆਏ॥
ਓਏ ਜਗਜੀਵਨ ਸਾਜਣਾ!
ਆ ਕੇ ਤੇ ਫਿਰ ਮੁੜ ਗਇਓਂ ਵੇ!

ਓਏ ਸਾਜਣਾ, ਆ, ਆ, ਆ, ਝਬ ਆ! "ਘਰਿ ਆਪਨੜੈ ਖੜੀ ਤਕਾ, ਮੈਂ ਮਨਿ ਚਾਉ ਘਨੇਰਾ ਰਾਮ॥" ਓ ਸਾਜਨੜਾ, ਘੁੱਟ ਕੇ ਜੱਫੀ ਪਾ! "ਦਰਸਨੁ ਦੇਖਿ ਭਈ ਨਿਹਕੇਵਲ, ਜਨਮ ਮਰਣ ਦੁਖੁ ਨਾਸਾ॥" ਓ ਉਚੜੀ ਮੁਮਟੀ ਤੇ ਰਹਿਣ ਵਾਲਿਆ ਜਗਜੀਵਨਾ! "ਪਿਰੁ ਉਚੜੀਐ ਮੜੀਐ ਤਿਹੁ ਲੋਆ ਸਿਰਤਾਜਾ ਰਾਮ॥" ਓ ਜਗਜੀਵਣਾ, ਹਾਂ ਆ ਤੇ ਆ ਕੇ ਫਿਰ ਨਾ ਵੰਞ! ਓ ਨਾ ਵੰਞਣ ਵਾਲਿਆ ਚੌਖਨੀਏ—

ਵਰੁ ਪਾਇਅੜਾ ਬਾਲੜੀਏ ਆਸਾ ਮਨਸਾ ਪੂਰੀ ਰਾਮ॥
ਪਿਰਿ ਰਾਵਿਅੜੀ 'ਸਬਦਿ' ਰਲੀ ਰਵਿ ਰਹਿਆ ਨਹ ਦੂਰੀ ਰਾਮ॥
ਪ੍ਰਭੁ ਦੂਰਿ ਨ ਹੋਈ ਘਟਿ ਘਟਿ ਸੋਈ, ਤਿਸ ਕੀ ਨਾਰਿ ਸਬਾਈ॥
(ਅੰਗ ੭੬੫)

ਓ ਬਾਲੜੀ ਨੂੰ ਵਰਣ ਵਾਲਿਆ ਬਾਲ-ਗੋਪਾਲਾ ਧੰਨ ਧੰਨ! ਓ ਗਿਆਨ-ਰਾਏ, ਮੈਂ 'ਪੁੱਤ' ਹੁਣ ਵਿਆਹਣ ਆਇਆ ਧੰਨ ਧੰਨ!

ਓ ਗਿਆਨ ਖੰਡ ਮਹਿ ਗਿਆਨ ਪਰਚੰਡ॥[1]
ਧੰਨ ਧੰਨ-ਤਿਥੈ ਨਾਦ-ਬਿਨੋਦ ਕੋਡ ਅਨੰਦੁ॥

੪.

ਅਸੀਂ ਉੱਪਰ ਵਿਚਾਰ ਆਏ ਹਾਂ ਜੁ 'ਨਰ' ਨਰ ਨਹੀਂ, ਨਰ 'ਹਰਿ' ਏ ਜੇ ਉਹਦੇ ਨਾਮ ਦਾ ਪਰਮ ਤਤ ਉਗਮੇ। 'ਨਰ' ਦੇ ਹੱਥ ਅਕਲ ਦਾ ਦੀਵਾ ਹੈ ਪਰ ਹਰਿ ਦੇ ਹੱਥ 'ਨਾਮ' ਦਾ 'ਸੂਰਜ' ਹੈ-ਜਦ ਇਹ ਤੇ ਉਹ ਦੋਵੇਂ ਰਲ ਜਾਂਦੇ ਨੇ ਤਦ ਵਿਚ 'ਗਿਆਨ' ਯਾ 'ਬਿਬੇਕ' ਪੈਦਾ ਹੁੰਦਾ ਹੈ (ਨਰ ਹਰ ਦਾ ਕੋਸ਼-ਅਰਥ ਨਰ ਸਿੰਘ ਹੈ, ਨਰ=ਆਦਮੀ ਤੇ ਹਰਿ=ਸਿੰਘ)। ਅਕਲੀ-ਵਿਚਾਰ ਆਪਣੇ ਆਪ ਥੋਥਾ ਹੈ। ਖਾਸ ਕਰਕੇ ਬ੍ਰਹਮ ਗਿਆਨ ਨੂੰ ਅਪੜਣ ਲਈ। ਪਰ ਜਦ ਇਹ ਬਿਬੇਕ ਵਿਕਾਰ ਹੋ ਆਂਵਦਾ ਹੈ ਤਾਂ ਬ੍ਰਹਮ-ਮੰਦਰ ਦੇ ਪੱਟ ਦ-ਪਾਟ ਖੁੱਲ੍ਹ ਜਾਂਦੇ ਨੇ! ਹਾਂ ਇਹ ਵਿਚਾਰ-ਪੁਨਿਆ ਅਤੀ ਹੀ ਸੂਖਮ ਤੇ ਸੁਗਮ ਏ, ਇਹ ਅੰਧਿਆਰ ਨੂੰ ਕੱਟ ਗਿਆਨ ਦਾ ਦੀਪਕ, ਮਨ ਮੰਦਰ ਅੰਦਰ ਜਗਾਉਂਦਾ ਹੈ। ਇਹ ਗਿਆਨ-ਖੰਡ 'ਗਿਆਨ' ਦਾ ਪ੍ਰਚੰਡ ਸੂਰਜ ਏ, ਹਾਂ ਬ੍ਰਹਮ ਗਿਆਨ ਦਾ ਜੋ ਸਾਡਾ ਮਿਰ੍ਹਾਜ ਏ।

1. (ਅਤੀ ਪ੍ਰਜਵਲਤ, ਅਤੀ ਪ੍ਰਕਾਸ਼ਵਾਨ)

ਅਕਲ[1] ਮਾੜੀ ਨਹੀਂ, (ਵੇਖੋ ਆਤਮ ਦਰਸ਼ਨ 'ਅਕਲ' ਤੇ 'ਸੁਰਤੀ') ਪਰ ਵਿਚਾਰੀ ਕਲ-ਮਕੱਲੀ ਕੀ ਕਰੇ ? ਇਹ ਅਕਲ ਅੰਤਕੀ ਗੱਲਾਂ ਨੂੰ ਭਲੀ-ਭਾਂਤ ਸਮਝਦੀ ਹੈ ਤੇ ਉਹ ਸਾਇੰਸ ਦੀ ਮਾਂ ਹੈ। ਸੁਰਤੀ ਬੇਅੰਤ-ਆਤਮਾ ਨੂੰ ਅਨੁਭਵ ਕਰਦੀ ਹੈ, ਇਹ ਬ੍ਰਹਮ ਗਿਆਨ ਦੀ ਮਾਤਾ ਹੈ। ਪਰ ਜਦ 'ਅਕਲ' ਤੇ 'ਸੁਰਤ' ਮਿਲਦੇ ਨੇ ਤਾਂ ਨਿਰਮਲ ਛਣਿਆਂ-ਪੁਣਿਆ ਗਿਆਨ (Transcenden Treason) ਉਪਜਦਾ ਹੈ। ਇਹ ਦੋਹਰੇ ਨਰ-ਹਰ ਦਾ ਆਪਣਾ ਅਨੂਠਾ ਹਥਿਆਰ ਏ! ਜਿਥੇ ਸਾਇੰਸ ਦੀ ਦੂਰਬੀਨ ਇਕ ਸੂਰਜ ਇਕ ਚੰਦ ਨੂੰ ਵੇਖਦੀ ਏ, ਉਥੇ ਬ੍ਰਹਮ ਕੇਤੇ ਚੰਨ, ਕੇਤੇ ਸੂਰਜ ਵੇਖਦੀ ਹੈ, ਕੇਤੇ ਹੀ ਨਹੀਂ=ਕੋਟਾਨ ਕੋਟ, ਬੇਅੰਤ, ਹਾਂ ਅਨਿਕ ਬ੍ਰਹਮ, ਅਨਿਕ ਬਿਸ਼ਨ, ਅਨਿਕ ਸ਼ਿਵ ਧ੍ਰੂ, ਅਨਿਕ ਇੰਦਰ, ਅਨਿਕ ਉਤਪਤ, ਅਨਿਕ ਪਰਲੋ:-

ਮਨ ਭੀਤਰਿ ਹੋਵੈ ਪਰਗਾਸੁ॥
ਗਿਆਨ ਅੰਜਨੁ ਅਗਿਆਨ ਬਿਨਾਸੁ॥ ੧॥
ਮਿਤਿ ਨਾਹੀ ਜਾ ਕਾ ਬਿਸਥਾਰੁ॥
ਸੋਭਾ ਤਾ ਕੀ ਅਪਰ ਅਪਾਰੁ॥
ਅਨਿਕ ਰੰਗ ਜਾ ਕੇ ਗਨੇ ਨ ਜਾਹਿ॥
ਸੋਗ ਹਰਖ ਦੁਹਹੂ ਮਹਿ ਨਾਹਿ॥ ੨॥
ਅਨਿਕ ਬ੍ਰਹਮੇ ਜਾ ਕੇ ਧੁਨਿ ਕਰਹਿ॥
ਅਨਿਕ ਮਹੇਸ ਬੈਸਿ ਧਿਆਨੁ ਧਰਹਿ॥
ਅਨਿਕ ਪੁਰਖ ਅੰਸਾ ਅਵਤਾਰ॥
ਅਨਿਕ ਇੰਦ੍ਰ ਊਭੇ ਦਰਬਾਰ॥ ੩॥
ਅਨਿਕ ਪਵਨ ਪਾਵਕ ਅਰ ਨੀਰੁ॥
ਅਨਿਕ ਰਤਨ ਸਾਗਰ ਦਧਿ ਖੀਰ॥
ਅਨਿਕ ਸੂਰ ਸਸੀਅਰ ਨਖਿਆਤ॥
ਅਨਿਕ ਦੇਵੀ ਦੇਵਾ ਬਹੁ ਭਾਂਤਿ॥ ੪॥

---

1. Cf. Jame: "Conceptual processes can classify facts, define them interpret them but they do not produce them, There is always a plus or thisness which feeling alone can answer for. Today quite as much as in any previous age, the religious individual tells you that the Divine meet him on the basis of his personal concerns. Science, on the other hand has ended by utterly, repudiating the personal point of view."

ਅਨਿਕ ਬਸੁਧਾ ਅਨਿਕ ਕਾਮਧੇਨ[1]॥
ਅਨਿਕ ਪਾਰਜਾਤ ਅਨਿਕ ਮੁਖਿ ਬੇਨ[2]॥
ਅਨਿਕ ਅਕਾਸ ਅਨਿਕ ਪਾਤਾਲ॥
ਅਨਿਕ ਮੁਖੀ ਜਪੀਐ ਗੋਪਾਲ॥ ੫॥
ਅਨਿਕ ਸਾਸਤ੍ਰ ਸਿਮ੍ਰਿਤਿ ਪੁਰਾਨ॥
ਅਨਿਕ ਜੁਗਤਿ ਹੋਵਤ ਬਖਿਆਨ॥
ਅਨਿਕ ਸਰੋਤੇ ਸੁਨਹਿ ਨਿਧਾਨ[3]॥
ਸਰਬ ਜੀਅ ਪੂਰਨ ਭਗਵਾਨ॥ ੬॥
ਅਨਿਕ ਧਰਮ ਅਨਿਕ ਕੁਮੇਰ॥
ਅਨਿਕ ਬਰਨ ਅਨਿਕ ਕਨਿਕ ਸੁਮੇਰ[4]॥
ਅਨਿਕ ਸੇਖ (ਕਾਲ, ਸਮਾਂ) ਨਵਤਨ ਨਾਮੁ ਲੇਹਿ॥
ਪਾਰਬ੍ਰਹਮ ਕਾ ਅੰਤੁ ਨ ਤੇਹਿ॥ ੭॥
ਅਨਿਕ ਪੁਰੀਆ ਅਨਿਕ ਤਹ ਖੰਡ॥
ਅਨਿਕ ਰੂਪ ਰੰਗ ਬ੍ਰਹਮੰਡ॥
ਅਨਿਕ ਬਨਾ ਅਨਿਕ ਫਲ ਮੂਲ॥
ਆਪਹਿ ਸੂਖਮ ਆਪਹਿ ਅਸਥੂਲ॥ ੮॥
ਅਨਿਕ ਜੀਅ ਜਾ ਕੈ ਗ੍ਰਿਹਿ ਮਾਹਿ॥
ਅਨਿਕ ਕਲਾ ਖੇਲੈ ਹਰਿ ਰਾਇ॥
ਅਨਿਕ ਧੁਨਿਤ ਲਲਤਿ ਸੰਗੀਤ॥
ਅਨਿਕ ਗੁਪਤ ਪ੍ਰਗਟੇ ਤਹ ਚੀਤ॥ ੧੦॥...
ਅਨਿਕ ਅਨਾਹਦ ਆਨੰਦ ਝੁਨਕਾਰ॥
ਉਆ ਰਸ ਕਾ ਕਛੁ ਅੰਤੁ ਨ ਪਾਰ॥ ੧੧॥ (ਅੰਗ ੧੨੩੫)

ਓ ਗਿਆਨ-ਖੰਡ, ਤੈਂਡੀ ਅੱਖ ਇਕ ਨਹੀਂ ਅਨਿਕ (ਬੇਅੰਤ) ਖੰਡਾਂ 'ਤੇ ਪੈਂਦੀ ਏ! ਤੈਂਡੀ ਦੂਰਬੀਨ ਸਹੰਸਰ-ਸਾਇੰਸਾਂ ਤੋਂ ਪਾਰ ਤੱਕਦੀ ਏ:-

ਵਾਯੂ (Gases) ਇਕ ਨਹੀਂ ਅਨੇਕ ਨੇ, (ਕੇਤੇ ਪਵਣ) ਜਲ (Liquids) ਇਕ ਨਹੀਂ ਅਨੇਕ ਨੇ (ਕੇਤੇ ਪਾਣੀ), ਅੱਗ (Combustion) ਇਕ ਨਹੀਂ ਅਨੇਕ ਨੇ (ਕੇਤੇ ਬੈਸੰਤਰ) ਅਕਰਖਣ-ਸ਼ਕਤੀਆਂ (Centripetal Forces) ਇਕ ਨਹੀਂ ਅਨੇਕ ਨੇ (ਕਾਲ੍ਹ) ਤੇ ਭੁੰਡਾਊ ਸ਼ਕਤੀਆਂ (Centrifugal Forces) ਇਕ ਨਹੀਂ

---

੧. ਦੁੱਧ ਵਾਂਗ ਮਿੱਠਾ ਗੁਣਾਂ ਦਾ ਸਮੁੰਦਰ।
੨. ਕ੍ਰਿਸ਼ਨ ਬੰਸਰੀ ਵਾਲਾ।
੩. ਨਾਮ ਨਿਧਾਨ।
੪ ਸੋਨੇ ਦੇ ਸੁਮੇਰ ਪਰਬਤ ਭਾਵ ਆਤਮਾ ਦੇ ਹਿਮਾਲੀਆ ਪਰਬਤ, ਨੂਰੋ ਨੂਰ।

ਅਨੇਕ ਨੇ (ਕੇਤੇ ਮਹੇਸ਼, ਸ਼ਿਵ, ਹਰਤਾ)! ਓ ਗਿਆਨ-ਖੰਡ ਤੈਂਡੀ ਅੱਖ ਇਕ ਨਹੀਂ ਅਨੇਕ ਬ੍ਰਹਿਮੰਡਾਂ 'ਤੇ ਪੈਂਦੀ ਏ। ਇਕ ਕਰਤਾ (Creators) ਨਹੀਂ, ਅਨੇਕ ਕਰਤੇ ਘਰ ਘਰ ਵਿਚ ਜੀਆ-ਜੰਤ, ਪੁੱਤ-ਧੀਆਂ ਪੈਦਾ ਕਰ ਰਹੇ ਨੇ (ਕੇਤੇ ਬਰਮੇ) ਤੇ ਉਹਨਾਂ ਦੀਆਂ ਘਾੜਤਾਂ ਭੀ ਭਿੰਨ ਭਿੰਨ ਨੇ, ਇਕ ਦਾ ਮੁਹਾਂਦਰਾ ਦੂਜੇ ਨਾਲ ਨਹੀਂ ਮਿਲਦਾ। ਦੋ ਭਾਈ ਦੋ ਜੋਟੜੇ ਵੀ ਰੰਗ ਰੇਖ ਤੇ ਰੂਪ ਵਿਚ ਨਿਆਰੇ ਨੇ ਤੇ ਉਹਨਾਂ ਦੇ ਵੇਸ ਵੀ ਭਿੰਨ ਨੇ (ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸੁ)॥

ਓ ਗਿਆਨ-ਖੰਡ, ਤੈਂਡੀ ਅੱਖ ਇਸ ਬ੍ਰਹਿਮੰਡ ਤੋਂ ਪਾਰ ਉਥੇ ਪੈਂਦੀ ਏ ਜਿਥੇ ਅਨਿਕ ਅਜਿਹੇ ਹੋਰ ਬ੍ਰਹਿਮੰਡ ਨੇ-ਕੇਤੇ ਹੀ ਉਥੇ ਇਸ ਧਰਤੀ-ਧਰਮਸ਼ਾਲਾ ਵਾਂਗ ਹੋਰ ਕਰਮਾਂ ਦੀਆਂ ਚੱਕੀਆਂ ਨੇ ਜਿਸ ਹੇਠ ਕਈ ਪ੍ਰਕਾਰ ਦੇ ਲੋਕ ਪੀਹਣ ਹੁੰਦੇ ਨੇ (ਕੇਤੇ ਕਰਮ ਭੂਮੀ) ਤੇ ਹਰ ਇਕ ਕਰਮ-ਭੂਮੀ ਦਾ ਮੁਕਤੀ-ਮੈਰਾਜ, ਕੋਈ ਮੇਰ ਸੁਮੇਰ ਜਾਂ ਹੇਮਕੁੰਟ ਏ, ਜੋ ਉਨ੍ਹਾਂ ਨੂੰ ਕਰਮ-ਚੱਕੀ ਤੋਂ ਬਚਾਵੇਗਾ (ਕੇਤੇ ਮੇਰ), ਹਾਂ ਕੇਤੇ ਹੀ ਨੇ ਧ੍ਰੂ ਵਰਗੇ ਅੱਟਲ ਤਾਰੇ, ਹਰ ਇਕ ਬ੍ਰਹਿਮੰਡ ਵਿਚ ਇਕ ਇਕ 'ਤੇ ਇੰਜ ਹਰ ਇਕ ਬ੍ਰਹਿਮੰਡ ਵਿਚ ਬ੍ਰਹਮ ਦਾ ਉਪਦੇਸ਼ ਇਹਨਾਂ ਅਟੱਲ ਧ੍ਰੂਆਂ ਦਵਾਰਾ ਪ੍ਰਚਲਿਤ ਤੇ (ਕੇਤੇ ਧ੍ਰੂ ਉਪਦੇਸ਼)!

ਓ ਗਿਆਨ-ਖੰਡ ਤੈਂਡੀ ਗਿਆਨ ਚਖਸ਼ੂ ਨਾਲ ਇਕ ਨਹੀਂ ਅਨਿਕ ਇੰਦ੍ਰ ਭਾਸਦੇ ਨੇ ਜੋ ਕਰਮ-ਇੰਦ੍ਰਿਆਂ ਤੇ ਗਿਆਨ-ਇੰਦ੍ਰਿਆਂ ਦੇ ਸਰਦਾਰ ਨੇ ਇਸ ਖੰਡ ਵਿਚ ਨੀਲੇ ਬ੍ਰਹਿਮੰਡ ਵਿਚ, ਕਿਉਂਕਿ ਜੋ ਬ੍ਰਹਿਮੰਡੇ ਸੋਈ ਪਿੰਡੇ (ਕੇਤੇ ਇੰਦ੍ਰ), ਹਾਂ ਕੇਤੇ ਹੀ ਨੇ, ਪ੍ਰਕਾਸ਼-ਪੁੰਜ ਚਾਨਣੇ ਰਾਤ ਨੂੰ ਚਾਨਣਾ ਕਰਨ ਵਾਲੇ (ਕੇਤੇ ਚੰਦ) ਕੇਤੇ ਹੀ ਨੇ ਅਗਨੀ-ਖਾਣਾਂ, ਹਾਂ ਓ ਨੂਰ ਪੁੰਜ ਸੂਰਜ ਜਿਨ੍ਹਾਂ ਤੋਂ ਚੰਨ ਵੀ ਉਧਾਰ ਲੈ ਕੇ ਚਮਕਦਾ ਏ (ਕੇਤੇ, ਸੂਰ) ਕੇਤੇ ਹੀ ਨੇ ਤਾਰਾ-ਮੰਡਲ ਜਿਨ੍ਹਾਂ ਵਿਚ ਜਗਮਗ ਕਰਦੇ ਨੇ ਤਾਰਾ-ਮੋਤੀ (ਕੇਤੇ-ਮੰਡਲ), ਹਾਂ ਤੇ ਕੇਤੇ ਹੀ ਨੇ ਦਹਦਿਸਾਂ ਵਿਚ ਦੇਸ (ਕੇਤੇ ਦੇਸ)!

ਓ ਗਿਆਨ-ਖੰਡ, ਤੈਂਡੀ ਗੰਗਾ-ਤੱਟ 'ਤੇ ਬੈਠੇ ਨੇ ਕੇਤੇ ਹੀ ਯੋਗੀ ਰਾਜ ਜਿਨ੍ਹਾਂ ਨੇ ਆਪਣੇ ਆਪ ਨੂੰ ਸਾਧ ਕੇ 'ਸਿਧਾ' ਕਰ ਲਿਆ ਹੈ। (ਕੇਤੇ ਸਿਧੁ) ਤੇ ਕੇਤੇ ਨੇ ਉਹ ਜੋ ਅਕਲ ਦੀ ਦੂਰਬੀਨ ਨਾਲ ਕਰਮਾਂ ਦਾ ਗੋੜ ਘੋਖਦੇ ਨੇ ਤੇ ਇਉਂ ਬੁਧੀ ਨਾਲ ਬੋਧੀ-ਮਾਰਗ ਛਾਂਟਦੇ ਨੇ (ਕੇਤੇ ਬੁਧ), ਹਾਂ ਕੇਤੇ ਨੇ ਯੋਗੀਆਂ ਦੇ ਸਿਰ-ਨਾਥ ਕਈ ਮਛਿੰਦਰ ਨਾਥ ਤੇ ਗੋਰਖ ਨਾਥ (ਕੇਤੇ ਨਾਥ), ਤੇ ਕੇਤੀਆਂ ਹੀ ਨੇ ਦੇਵੀਆਂ ਜੋਂ ਤੀਵੀਆਂ ਹੋ ਪ੍ਰਕਾਸ਼-ਮਾਰਗ ਨੂੰ ਪਾਲਦੀਆਂ ਨੇ ਤੇ ਕੇਤੇ ਹੀ ਉਹਨਾਂ ਦੇ ਨੇ ਵੇਸ—ਕੋਈ ਕਾਲੇ, ਕੋਈ ਚਿੱਟੇ, ਕੋਈ ਉਰਵਸ਼ੀ ਵਰਗੇ, ਕੋਈ ਅਪਸਰਾਂ ਵਰਗੇ, ਹਾਂ ਇਹ ਦੇਵੀਆਂ ਜੋ ਅਰਸ਼ ਕੁਰਸ਼ ਦੋਵਾਂ ਵਿਚ ਨੇ ਦੇਵਤਿਆਂ ਨੂੰ ਲੁਭਾਉਣ ਵਾਸਤੇ ਨਰ ਨਾਲ ਨਾਰੀ ਸ਼ਕਤੀਆਂ (ਹਰ ਇਕ ਦੇਵਤੇ ਦੀ ਇਕ ਨਾਰੀ 'ਦੇਵੀ' ਮਿਥੀ ਜਾਂਦੀ ਹੈ, ਜੀਕਣ ਬ੍ਰਹਮਾ ਦੀ ਸਰਸਵਤੀ, ਵਿਸ਼ਨੂੰ ਦੀ

ਲਖਮੀ ਤੇ ਸ਼ਿਵ ਦੀ ਪਾਰਬਤੀ) (ਕੇਤੇ ਦੇਵੀ ਵੇਸ!)

ਓ ਗਿਆਨ-ਖੰਡ, ਤੈਂਡੀ ਚਾਦਰ ਵਿਚ ਆਂਵਦੇ ਨੇ ਕਿਡੇ ਹੀ ਦੇਵਤੇ, ਹਾਂ ਪ੍ਰਕਾਸ਼ ਪੁੰਜ ਜੋਤਾਂ ਜੋ ਪ੍ਰਛਾਵੇਂ-ਵਹੀਣ ਨੇ, ਨੂਰੋ ਨੂਰੀ ਕੇਤੇ ਦੇਵ ਤੇ ਕੇਤੇ ਉਹਨਾਂ ਨਾਲ ਲੜਨ ਵਾਲੇ ਨੇ ਭਜਦੇ-ਪਰਛਾਵੇਂ, ਜੋ ਸਤ-ਅਸਤ ਦਾ ਸਾਂਝਾ ਸੰਗ੍ਰਾਮ ਮਿਟਾਉਂਦੇ ਨੇ ਉਹ ਦੇਵਾਂ ਦੇ ਵੈਰੀ ਦਾਨਵ ਕੇਤੇ ਦਾਨਵ, ਕੇਤੇ ਹੀ ਮਨ-ਮੁਦੇ ਮੁਨੀ ਨੇ ਜਿਨ੍ਹਾਂ ਨੇ ਆਪਣੇ ਮਨਾਂ ਨੂੰ ਜੰਦਰਾ ਮਾਰ, ਅੰਤਰ-ਆਤਮੇ ਵਲ ਲਿਵ ਲਾਈ ਏ (ਕੇਤੇ ਮੁਨਿ), ਤੇ ਕੇਤੇ ਹੀ ਨੇ ਬ੍ਰਹਮ-ਸਮੁੰਦਰ ਦੇ ਗੁਝੇ ਰਤਨ, ਵਿਵੇਕ-ਵਿਚਾਰ ਆਦਿ ਜਿਨ੍ਹਾਂ ਨਾਲ ਚੁਭੀ ਮਾਰਿਆਂ, 'ਨਾਮ' ਦੀ ਚਿੰਤਾਮਣੀ ਕਿਤੇ ਸਿਪੀ ਵਿਚ ਲੁਕੀ ਮਿਲਦੀ ਏ (ਕੇਤੇ ਰਤਨ-ਸਮੁੰਦ)!

ਓ ਗਿਆਨ-ਖੰਡ, ਤੈਂਡੀ ਵਿਸਥੀਰਤ ਬਾਦਸ਼ਾਹੀ ਵਿਚ ਕੇਤੇ ਹੀ ਖਾਣੀਆਂ ਨੇ: ਅੰਡਜ ਜੋ ਅੰਡੇ ਤੋਂ ਉਪਜਣ, ਜੇਰਜ ਜੋ ਮਾਂ ਦੀ ਜੇਰ ਯਾ ਨਾੜੂ ਨਾਲ ਲਟਕਣ, ਸੇਤਜ ਜੋ ਪਸੀਨੇ ਤੋਂ ਉਪਜਣ, ਤੇ ਉਤਭੁਜ ਜੋ ਖੁੰਬ ਵਾਂਗ ਪ੍ਰਿਥਵੀ ਪਾੜ ਕੇ ਉਠਣ (ਕੇਤੀਆਂ ਖਾਣੀ), ਹਾਂ ਕੇਤੀਆਂ ਬਾਣੀਆਂ ਨੇ ਪਰਾ, ਪਸੰਤੀ, ਮਧਮਾ ਤੇ ਬੇਖਰੀ, ਜੋ ਪਰਾ ਯਾ ਅਤਿਅੰਤ ਸੂਖਮ ਤੋਂ ਲੈ ਅੰਤ ਨੂੰ ਜ਼ਬਾਨ ਦਵਾਰਾ, ਅਖਰਾਂ ਦ੍ਵਾਰਾ ਬੈਖਰੀ ਹੋ ਨਿਕਲਦੀਆਂ ਨੇ (ਕੇਤੀਆਂ ਬਾਣੀ), ਤੇ ਕੇਤੀਆ ਹੀ ਨੇ ਪਾਤਸ਼ਾਹੀਆਂ, ਕੋਈ ਇੰਦ੍ਰ ਦੀ ਆਕਾਸ਼ ਵਿਚ ਤੇ ਬਾਲੀ (ਇੰਦ੍ਰ ਤੇ ਬਾਲੀ ਰਾਜੇ ਅਲੰਕਾਰ ਨੇ, ਉਪਰ ਤਤ-ਸਤ (ਇੰਦ੍ਰ) ਹੇਠ ਪਸ਼ੂ-ਬਲ (ਬਾਲੀ) ਦੀ ਪਾਤਾਲ ਵਿਚ ਤੇ ਮਹਾਰਾਜਿਆਂ ਦੀ ਇਸ ਸੰਸਾਰ ਵਿਚ ਤੇ ਕਿਤਨੀਆਂ ਹੀ ਨੇ ਉਹਨਾਂ ਦੀਆਂ ਪੀੜ੍ਹੀਆਂ ਅੱਗੋਂ ਚਲਣ ਵਾਲੀਆਂ ਨਸਲਾਂ (ਕੇਤੇ ਪਾਤ ਨਰਿੰਦ)।

ਓ ਗਿਆਨ-ਖੰਡ, ਤੈਂਡੇ ਗਿਆਨ-ਅੰਜਨ ਨੇ ਖੋਹਲੇ ਨੇ ਕਿਤਨੇ ਹੀ ਨੇਤਰ, ਤੇ ਮੂਰਖਾਂ ਨੂੰ ਬਣਾਇਆ ਹੈ 'ਨਾਮ' ਦਾ ਸਰੋਤਾ, ਹਾਂ ਤੇ ਅਨਿਕ (ਕੇਤੀਆ ਸੁਰਤੀ) ਤੇ ਉਹ ਜਿਨ੍ਹਾਂ ਨੇ 'ਨਾਮ' ਚਾਨਣ ਨੂੰ ਹੱਥ ਫੜ ਸੇਵਾ-ਸੰਮਤੀ ਵਿਚ ਆਪਣੇ ਆਪ ਨੂੰ ਚਾ ਲਾਇਆ ਏ, ਉਹ ਵੀ ਨੇ ਸੁਚੇ-ਸੇਵਕ ਕੇਤੇ (ਸੇਵਕ ਕੇਤੇ)!....

ਓ ਕਾਨੀ ਤੂੰ ਕੀਕਣ ਲਿਖ ਸਕਦੀ ਏਂ ਬੇਅੰਤ ਦੇ ਲਖਣ, ਹਾਂ ਉਹਦਾ ਮਿਤ, ਉਹਦਾ ਵਿਸਥਾਰ! ਓਏ ਕਾਨੀ 'ਬੇਅੰਤ' ਬੇਅੰਤ ਕਹੁ। "ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥" ਓਏ ਭਾਵੇਂ ਮੈਂ ਅੰਦਰੋਂ ਅਨੁਭਵ ਕਰਾਂ ਪਰ ਫਿਰ ਵੀ ਪੂਰਾ ਨਹੀਂ ਆ ਸਕਦਾ! ਓ ਹੋਇਆ ਜੁ ਬੇਅੰਤ ? ਓਏ ਓ ਵਡਾ ਏ, ਉਹਨੂੰ ਆਖੋ ਵਡਾ, ਵਡਾ-ਵਡਾ, ਤੇ ਉਥੇ ਹੀ ਛੱਡ ਦਿਓ (ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥)!....ਓ ਅੰਤਕੀ-ਅਖਰੋ, ਤੁਸੀਂ ਕੀਕਣ ਪਾਵੋਗੇ ਮਿਤ ਮੈਂਡੇ ਬੇਅੰਤ-ਮਾਹੀ ਦਾ! ਓ ਬੇਅੰਤ, ਤੂੰ ਬੇਅੰਤ ਏਂ, ਦਹਦਿਸ ਪਸਰਿਆ, ਚਹੁ ਯੁਗਾਂ ਵਿਚ ਸਮਾਇਆ, ਕਾਲ ਵਿਚ ਰਮਿਆ, ਪਰ ਫਿਰ ਵੀ ਅਕਾਲ! ਓ ਬੇਅੰਤ

ਤੈਂਡਾ ਕੋਈ ਅੰਤ ਨਹੀਂ, ਨਾ ਦੇਸ ਵਿਚ, ਨਾ ਕਾਲ ਵਿਚ, ਨਾ ਧਰਤੀ, ਨਾ ਆਕਾਸ਼, ਨਾ ਭੂਤ, ਨਾ ਭਵਿਖਤ ਵਿਚ!–

ਨਾਨਕ ਅੰਤੁ ਨ ਅੰਤ॥

ਵਾਹ ਵਾਹ ਬੇਅੰਤ, ਵਾਹ ਵਾਹ ਬੇਅੰਤ!!

ਕਿਸੇ ਸਿਆਣੇ[1] ਨੇ ਸਾਇੰਸ ਨੂੰ ਧਰਮ ਦੀ ਅਧ-ਕੁੰਭੀ (Purgatory) ਕਰ ਕੇ ਆਖਿਆ ਹੈ, ਜਿਸ ਦਾ ਭਾਵ ਇਹ ਹੈ ਜੁ ਕੁਦਰਤ ਕੀਕਣ ਬੇਅੰਤ ਹੈ, ਕੇਡੇ ਵੱਡੇ ਵਿਸਥਾਰ ਵਾਲੀ ਤੇ ਸੂਰਜ ਚੰਨ ਕੇਡੇ ਕੇਡੇ ਦੂਰ ਨੇ, ਜਿਥੋਂ ਰੌਸ਼ਨੀ ਦੇ ਚਲ ਕੇ ਆਉਣ ਵਿਚ ਲੱਖਾਂ ਸਾਲ ਲੱਗ ਜਾਣ, ਉਹ ਲੱਖਾਂ ਮੀਲ ਇਕ ਸੈਕਿੰਡ ਵਿਚ ਟੁਰਨੀ ਏ, ਹਾਂ ਐਡਾ ਵੱਡਾ ਵਿਸਥਾਰ, ਐਡੀ ਵੱਡੀ ਕੁਦਰਤ ਨੂੰ ਵੇਖ ਕੇ ਪਤਾ ਲੱਗਦਾ ਏ ਜੁ ਏਸ ਕੁਦਰਤ ਦਾ ਕਾਦਰ ਵੀ ਕੇਡਾ ਵੱਡਾ ਹੋਏਗਾ? ਜੇਡੀ ਵੱਡੀ ਸ੍ਰਿਸ਼ਟੀ ਓਸ ਤੋਂ ਬਹੁੁ-ਵਡੇਰਾ ਹੋਇਆ ਉਹ ਆਪ ਜਿਸ ਦਾ ਵੇਦ ਆਖਦੇ ਨੇ ਤਿੰਨ ਹਿੱਸੇ ਗੁਪਤ ਏ ਤੇ ਸਿਰਫ਼ ਚੌਥਾ ਹਿੱਸਾ ਬਾਹਰ ਏ, ਹਾਂ ਚੌਥਾ ਵੀ ਨਹੀਂ, ਹਾਂ ਜਿਸ ਦੀ ਮਾਨੋਂ ਪੋਟਾ-ਨਹੀਂ, ਨਹੀਂ, ਨਿਕੀ ਜਿਹੀ ਚੀਚੀ ਉਂਗਲ ਏ ਓ ਕੁਦਰਤ ਰਾਣੀ!

ਪਰ ਅੱਜਕੱਲ੍ਹ ਦੀ ਸਾਇੰਸ ਜਦ ਆਪਣੀ ਗੁਪਤ[2] ਅਗਨੀ ਘਟਦੀ ਵੇਖਦੀ ਏ ਤਾਂ ਹਾਬੜ ਕੇ ਘਾਬਰ ਕੇ ਆਖਦੀ ਏ, ਇਹ ਜਗ ਅੰਤਕੀ ਏ, ਇਸ ਦੀ ਜੋਤ ਕਿਸੇ ਵੇਲੇ ਭਾਵੇਂ ਕੋਟ-ਕੋਟਾਨ ਵਰ੍ਹਿਆਂ ਜੁਗਾਂ ਬਾਹਦ ਘੱਟ ਜਾਣੀ ਏ ਤੇ ਇਹ ਸੰਸਾਰ ਫਿਰ ਭਸਮ ਦੀ ਢੇਰੀ ਬਣ ਜਾਣਾ ਏ।..ਤਾਂ ਫਿਰ ਇਸ ਦਾ ਕੋਈ ਅੰਤ ਹੋਇਆ?...ਪਰ ਮੈਂਡਾ ਗੁਰਦੇਵ ਆਖਨਾ ਵੇ 'ਨਾਨਕ ਅੰਤ ਨ ਅੰਤ' ਇਹਦਾ ਕੋਈ ਅੰਤ ਨਹੀਂ, ਜੇ ਪਰਲੋ ਵੇ ਤਾਂ ਪਰਲੋ ਦੇ ਪਿਛਾਂਹ ਫਿਰ ਉਤਪਤੀ ਏ, ਕਿਉਂਕਿ ਅਨਿਕ ਉਤਪਤ ਤੇ ਪਰਲੋ ਨੇ, ਮਾਨੋਂ ਉਸ ਦੀ ਅੱਖ ਝਲਕਾਰੇ। ਓਏ ਭੋਲਿਓ! 'ਬੇਅੰਤ' ਦਾ ਵਿਸਥਾਰ ਵੀ 'ਬੇਅੰਤ' ਹੋਇਆ ਕਰਦਾ ਹੈ। ਵੇਖੋ ਜਦ ਇਕ ਨਿਕੇ ਦੀਵੇ ਦੇ ਜੋ ਸ਼ੀਸ਼ੀਆਂ ਦੇ ਮਧ ਹੋਵੇ ਉਸ ਬੇਅੰਤ[3] ਅਕਸ (Image) ਨੇ, ਫਿਰ ਮੈਂਡੇ

---

1. Science has been called by Baron Von Huger, the Purgatory of Religion. The study of Nature, he means, purifies one's ideas about God and Reality.
2. Modern philosophy is Imaintain wrecked on the second Law of Thermo-dynamics. Dean lnge ਇਹ ਮਸਲਾ ਆਖਦਾ ਹੈ ਜੁ ਸ਼ਕਤੀ ਘਟ ਰਹੀ ਹੈ ਤੇ ਕਿਸੇ ਵੇਲੇ ਸੰਸਾਰ-ਕਲਾ ਬੈਠ ਜਾਏਗੀ।
3. ਇਹ ਇਕ ਸਾਇੰਸ ਦਾ ਤਜਰਬਾ ਹੈ, ਇਕ ਦੀਵੇ ਦੇ ਬੇਅੰਤ ਦੀਵੇ (ਅਕਸੀ ਬਣਦੇ ਹਨ) Theoretically there should be infinite images. if all light were reflected. ਪਰ ਨਾਮ ਅਖੁਟ ਹੈ, ਇਸ ਕਰਕੇ ਕੁਦਰਤ ਵੀ।

ਉਸ ਬੇਅੰਤ ਸੂਰਜ ਦੇ ਬੇਅੰਤ ਅਕਸ ਇਸ ਬ੍ਰਹਿਮੰਡ ਕਿਉਂ ਨਹੀਂ ਨੇ!'—

| ਸ਼ੀਸ਼ਾ | O | ਸ਼ੀਸ਼ਾ |
|---|---|---|
| ...................... | ਦੀਵਾ | ...................... |
| ਬੇਅੰਤ ਪ੍ਰਤੀਬਿੰਬ | Lamp | Infinite Images |

ਹਾਂ ਨੇ, ਹਾਂ ਨੇ, ਹਾਂ ਨੇ! ਓ ਬੇਅੰਤ[1] ਏ, ਹਾਂ ਬੇਅੰਤ ਪਰ ਫਿਰ ਵੀ ਇਕ ਆਨ ਇਕ ਸ਼ਾਨ, ਇਕ ਸੂਤ ਪਰੋਇਆ, ਹਾਂ ਇਕੋ ਇਕ ਏਕੰਕਾਰ![2] ਪਰ ਅਜ ਓ 'ਗਿਆਨ-ਖੇਡ' ਤੈਂਡੀ ਬੇਅੰਤ ਅੱਖ ਨਾਲ ਓ ਬੇਅੰਤ, ਵਾਹ ਵਾਹ ਬੇਅੰਤ-ਬਸੰਤ!!

੫.

ਓ ਬੇਅੰਤ, ਜੇ ਤੂੰ ਨਾ ਬੇਅੰਤ ਹੋਵੇਂ ਤਾਂ ਮੈਂ ਲਮ-ਦਲਾਂਘਾ ਸਕੰਦਰ ਵਾਂਗ ਸਭ ਕੁਝ ਕਛਦਾ, ਖੋਂਹਦਾ, ਫਤੇ ਕਰਦਾ, ਤੈਂਡਾ ਅੰਤ ਨਾ ਪਾ ਲੈਂਦਾ! ਓ ਬੇਅੰਤ, ਜੇ ਤੂੰ ਬੇਅੰਤ ਨਾ ਹੋਵੇਂ ਤਾਂ ਮੈਂ ਆਪਣੀਆਂ ਲੱਤਾਂ ਲੰਮਿਆਰਦਾ ਲੰਮਿਆਰਦਾ, ਤੈਂਡੇ ਮੰਜੇ ਤੋਂ ਲਤਾਂ ਬਾਹਰ ਕੱਢ ਕੇ ਡਿੱਗ ਪੈਂਦਾ। ਓ ਬੇਅੰਤ, ਜੇ ਤੂੰ ਬੇਅੰਤ ਨਾ ਹੁੰਦਾ ਤਾਂ ਮੈਂ ਭਜਦਾ ਭਜਦਾ ਕਿਸੇ ਅਨੋਖੇ ਗੜ੍ਹੇ ਵਿਚ ਜਾ ਡਿਗਦਾ! ਓ ਬੇਅੰਤ ਜੇ ਤੂੰ ਬੇਅੰਤ ਨਾ ਹੁੰਦਾ ਤਾਂ ਮੈਂ ਹਨੂੰਮਾਨ* ਵਾਂਗ ਕਈਆਂ ਚੰਨਾਂ-ਸੂਰਜਾਂ* ਨੂੰ ਗੇਂਦ ਬਣਾ, ਪਰਾਂਹ ਉਛਾਲ ਛਡਦਾ? ਓ ਬੇਅੰਤ, ਜੇ ਤੂ ਬੇਅੰਤ ਨਾ ਹੁੰਦਾ ਤਾਂ ਤੈਂਡਾ ਸਾਰਾ ਸਾਗਰ ਮੈਂ ਇਕ ਡੀਕ ਨਾਲ ਅਗਸਤ* ਵਾਂਗੂ ਪੀ ਜਾਂਦਾ ਤੇ ਫਿਰ ਤਿਰਹਾਇਆ ਦਾ ਤਿਰਹਾਇਆ ਰਹਿ ਜਾਂਦਾ! ਓ ਬੇਅੰਤ, ਜੇ ਤੂੰ ਬੇਅੰਤ ਨਾ ਹੁੰਦਾ ਤਾਂ ਮੈਂਡੀ ਤਪਤ, ਮੈਂਡੀ ਡੀਕ, ਮੈਂਡੀ ਤ੍ਰਿਸ਼ਨਾ ਕੌਣ ਠਾਰਦਾ! ਓ ਬੇਅੰਤ, ਤੂੰ ਬੇਅੰਤ ਏਂ, ਤੂੰ ਮੈਨੂੰ ਅੰਤਕੀ ਨੂੰ ਬੇਅੰਤ ਢੀਲ ਤੇ ਖੁਲ੍ਹ ਦੇਨਾ ਵੇਂ-ਅਗਾਂਹ ਵਧਣ ਲਈ ਯਾਂ ਪਿਛਾਂਹ ਮੁੜਨ ਲਈ, ਬਖੀ ਵਿਚ ਵਧਣ ਲਈ ਯਾ ਪੁਨ ਵਿਚ ਫਲਣ ਲਈ! ਓ ਬੇਅੰਤ, ਤੂੰ ਹਭਨੀਂ ਪਾਸੀ ਬੇਅੰਤ ਏਂ! ਕਾਲ ਵਿਚ ਜੋ ਭੂਤ ਵਿਚੁ ਬੇਅੰਤ ਏ, ਜੋ ਭਵਿਖਤ ਵਿਚ ਬੇਅੰਤ ਏ! ਦੇਸ਼ ਵਿਚ ਜੋ ਪੂਰਬ-ਪੱਛਮ ਉੱਤਰ-ਦੱਖਣ ਸਾਰਿਆਂ ਪਾਸਿਆਂ ਤੋਂ ਬੇਅੰਤ ਏ! ਓ ਬੇਅੰਤ, ਮੈਨੂੰ ਭਾਸਦਾ ਏ ਜੁ ਪੂਰਬ ਦਾ ਨਵਾਂ

---

1. Cf. Jacobe-"A God whom we can understand would be no God".

   Rousseau—The less I Comprehend the more devoutly I Pray.

2. Cf. Heg 1-Coherence of the phenomenal world in a Single Being. Creation is eternal self revelation of God. ਬੇਅੰਤ ਦਾ ਪਰਛਾਵਾਂ ਵੀ ਬੇਅੰਤ! ਬੇਅੰਤ ਕਾਦਰ, ਬੇਅੰਤ ਕੁਦਰਤ।

   * ਇਹ ਇਕ ਅਲੰਕਾਰ ਹੈ, ਸੂਰਜ ਨੂੰ ਛੁਟਿਆਣ ਦਾ, ਹਨੂੰਮਾਨ ਨੇ ਚੰਨ ਸੂਰਜ ਨੂੰ ਗੇਂਦ ਸਮਝ ਕੇ ਖੇਡਿਆ ਤੇ ਅਗਸਤ ਰਿਸ਼ੀ ਸਾਰਾ ਸਮੁੰਦਰ ਪੀ ਗਿਆ-ਅਕਾਲ ਦੇ ਰਸਤੇ ਵਿਚ ਇਹ ਅਲੰਕਾਰ ਸਾਨੂੰ ਅੰਤ ਨੂੰ ਟਪ ਬੇਅੰਤ ਵੱਲ ਆਵਣਾ ਦਸਦੇ ਨੇ।

ਮਸਲਾ ਵੀ ਕਿਧਰੇ ਗ਼ਲਤ ਏ, ਜੋ ਆਖਨਾ ਏਂ ਸੰਸਾਰ ਇਕ ਪਾਸੋਂ ਅੰਤਕੀ ਏ—ਓਏ ਜੇ ਇਹ ਅੰਤਕੀ ਏ ਤਾਂ ਮੈਂਡੇ ਲਈ ਇਹ ਸੰਸਾਰ ਨਹੀਂ।

ਇਹ ਇਕ ਖੁਡ ਏ, ਇਹ ਗੁਫਾ ਏ ਜਿਸ ਵਿਚ ਮੇਰੀ ਸੰਘੀ ਘੁਟੀਂਦੀ (Marbeing immovital anything that is mortal checks his vision) ਏ! ਓ ਬੇਅੰਤ ਤੂੰ ਬੇਅੰਤ[1] ਏਂ ਤੇ ਤੈਂਡੀ ਤਾਣੀ-ਬਾਣੀ ਏਹ ਸ੍ਰਿਸ਼ਟੀ ਵੀ ਬੇਅੰਤ ਏ, "ਨਾਨਕ ਅੰਤ ਨ ਅੰਤ॥"

ਅੰਤੁ ਨ ਸਿਫਤੀ ਕਹਣ ਨ ਅੰਤੁ॥
ਅੰਤੁ ਨ ਕਰਣੈ ਦੇਣਿ ਨ ਅੰਤੁ॥
ਅੰਤੁ ਨ ਵੇਖਣਿ ਸੁਣਣਿ ਨ ਅੰਤੁ॥
ਅੰਤੁ ਨ ਜਾਪੈ ਕਿਆ ਮਨਿ ਮੰਤੁ॥
ਅੰਤੁ ਨ ਜਾਪੈ ਕੀਤਾ ਆਕਾਰੁ॥
ਅੰਤੁ ਨ ਜਾਪੈ ਪਾਰਾਵਾਰੁ॥
ਅੰਤ ਕਾਰਣਿ ਕੇਤੇ ਬਿਲਲਾਹਿ॥
ਤਾ ਕੇ ਅੰਤੁ ਨ ਪਾਏ ਜਾਹਿ॥
ਏਹੁ ਅੰਤੁ ਨ ਜਾਣੈ ਕੋਇ॥
ਬਹੁਤਾ ਕਹੀਐ ਬਹੁਤਾ ਹੋਇ॥ (ਜਪੁਜੀ ਸਾਹਿਬ)

ਓ ਬੇਅੰਤ, 'ਧਰਮ-ਖੰਡ ਵਸੇ ਬੇਅੰਤ', ਮੈਂ ਬਲਿਹਾਰੀ ਤੋਰਿ! ਵਾਹ ਵਾਹ ਬੇਅੰਤ, ਵਾਹ ਵਾਹ ਅਨੰਤ! ਓ ਬ੍ਰਹਮ-ਗਿਆਨ ਦੇ ਦੂਜੇ ਪਉੜੇ ਤੂੰ ਵੀ ਭੀ ਵਾਹ ਵਾਹ!!

---

1. ਪੱਛਮ ਵਾਲੇ ਏਸ ਬੇਅੰਤ ਨੂੰ ਨਹੀਂ ਸਮਝ ਸਕਦੇ।
Cf. HG. Wells-When you speak of the Absolute (ਨਿਰੰਕਾਰ) You speak to me of nothing. If you talk of a great yet finite and unknowable being, not myself, extending beyoud me imagination intime and space, knowing all this I can think of as done, you come into the sphere of my philosophy. When you talk to me of a being of infinite extension and infinite duration Iminiscent and prefects, you seem to me to be talking in definitions of nothing whatever. ਏਸ ਫ਼ਲਾਸਫ਼ਰ ਦਾ ਵਾਹਿਗੁਰੂ ਵੀ ਅੰਤਕੀ ਏ, ਬੇਅੰਤ ਨਹੀਂ। ਭਲਾ ਤੂੰ ਕੀਕਣ ਸਮਝੇਂ ਨਾਮ-ਕਲਾ।

ੴ ਸਤਿਗੁਰ ਪ੍ਰਸਾਦਿ॥

ਸ੍ਰੀ

ਸਰਮ-ਖੰਡ

"ਸਚੇ ਤੇਰੇ ਖੰਡ ਸਚੇ ਬ੍ਰਹਿਮੰਡ॥"

(ਆਸਾ ਦੀ ਵਾਰ)

# ਵਾਹੁ ਵਾਹੁ ਸਰਮ-ਖੰਡ

੧.

ਓ ਸੁੰਦਰਤਾ, ਓ ਸੁੰਦਰਤਾ, ਓ ਅਰਸ਼-ਵਸਣ ਵਾਲੀਏ ਸੁੰਦਰਤਾ, ਤੂੰ ਅੱਜ ਕੀਕਣ ਹੇਠਾਂ ਉਤਰ ਆਈ, ਇਸ ਕਾਲੀ ਬੋਲੀ ਧਰਤੀ ਤੇ ? ਅੱਜ ਚਾਰੇ ਪਾਸੇ, ਦਹ-ਦਿਸਾਂ ਵਿਚ ਖੇੜਾ ਈ ਏ, ਖੇੜਾ, ਹਾਂ ਆਨੰਦ-ਘੇਰਾ! ਓ ਸੁੰਦਰਤਾ, ਓ ਜਾਦੂਗਰਨੀ! ਅੱਜ ਵਣ ਤ੍ਰਿਣ ਤ੍ਰਿਭਵਣ ਸਭੇ ਹਰਿਆਵਲੇ ਨੇ, ਨਹੀਂ ਸਗੋਂ ਫੁੱਲਾਂ ਨਾਲ ਲੱਦੇ ਹੋਏ ਨੇ, ਓ ਬਸੰਤ-ਰਾਣੀ!

ਓ ਸੁੰਦਰਤਾ, ਅੱਜ ਇਥੇ ਉਥੇ, ਜਿਥੇ ਕਿਥੇ, ਲਾਲੋ ਲਾਲ ਗੁਲਾਲ ਪਏ ਉਡਦੇ ਨੇ ਤੇ ਹੇਠਾਂ ਚੋਆ-ਚੰਦਨ ਤੇ ਸੋਨਾ ਚਾਂਦੀ ਵਿਛੇ ਹੋਏ ਨੇ! ਓ ਹੋਲੀ ਖੇਡਣ ਆਈ ਅਨੋਖੀ ਅਪਸਰਾਂ! ਓ ਸਈਓ, ਗਾਓ ਗਾਓ ਨਾ ਗੀਤ, ਹਾਂ ਗਾਉ ਗਾਉ ਅੱਜ ਮੈਂਡੇ ਲਾਲਨ ਦੇ ਸੋਹਲੜੇ! ਓ ਸੁੰਦਰਤਾ ਸਵਾਰ ਲਾਲਣ, ਓ ਜਗਜੀਵਣ-ਭਤਾਰ:—

ਗਾਉ ਗਾਉ ਰੀ ਦੁਲਹਨੀ ਮੰਗਲਚਾਰਾ॥
ਮੇਰੇ ਗ੍ਰਿਹਿ ਆਏ ਰਾਜਾ ਰਾਮ ਭਤਾਰਾ॥ ੧॥ (ਰਹਾਉ॥
ਨਾਭਿ ਕਮਲ ਮਹਿ ਬੇਦੀ ਰਚਿ ਲੇ ਬ੍ਰਹਮ ਗਿਆਨ ਉਚਾਰਾ॥
ਰਾਮ ਰਾਇ ਸੋ ਦੂਲਹੁ ਪਾਇਓ ਅਸ ਬਡਭਾਗ ਹਮਾਰਾ॥ ੨॥
ਸੁਰਿ ਨਰ ਮੁਨਿ ਜਨ ਕਉਤਕ ਆਏ ਕੋਟਿ ਤੇਤੀਸ ਓ ਜਾਨਾਂ॥
ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ॥ ੩॥

(ਅੰਗ ੪੮੨)

ਹਾਂ ਗਾਉ ਗਾਉ ਰੀ ਸਖੀ 'ਜੀ ਆਇਆਂ ਨੂੰ', ਮੈਂਡੇ ਸੁੰਦਰਤਾ ਸਵਾਰ ਨੂੰ! ਗਾਉ ਗਾਉ ਰੀ ਸਖੀ 'ਭਵਨ ਸੁਹਾਵੜਾ ਧਰਤੀ ਸੁਭਾਗੀ ਰਾਮ॥ ਪ੍ਰਭ ਘਰਿ ਆਇਅੜਾ ਗੁਰ ਚਰਨ ਲਾਗੀ ਰਾਮ॥" ਓ ਸਖੀਓ ਰਲ ਮਿਲ ਮੰਗਲ ਗਾਓ, ਗਜ ਕੇ, ਅੱਜ ਮੈਂ ਵਧਾਇਓਂ ਪੀਆ ਮੈਨੂੰ ਅੰਕ-ਅੰਕ ਲਾਇਓਂ! ਓ ਸਖੀਉ, ਗਾਉ, ਗਾਉ, ਝੂਮਰ ਪਾ ਕੇ! ਹਾਂ ਅੱਜ ਮੈਂ ਭਾਗ ਸੁਲਖਣੀ, ਅੱਜ ਮੈਂ ਬੱਤੀ ਸੁਲੱਖਣੀ! ਓ

ਸਈਓ! ਗਾਉ ਮੈਂਡੇ ਪ੍ਰੀਤਮ ਦਾ ਨਿਰਭਉ ਸੋਹਿਲੜਾ, ਹਾਂ ਸੋਹਿਲੜਾ, ਜੁਗ ਚਾਰੇ! ਓ ਸਈਓ, ਗਾਉ ਗਾਉ ਨੀ ਅਨੰਦ ਮੰਗਲ, ਅਨੰਦ ਅਨਦਿਨੁ ਵਜਹਿ ਵਾਜੇ ਦਿਨਸੁ ਰੈਣਿ ਉਮਾਹ" ਅਣਛੁਤੇ ਕੀਰਨੇ! ਓ ਸਖੀਓ, ਗਾਉ ਨਾ ਨੀਂ, ਮੈਂਡੇ ਗਰੁੜ ਸਵਾਰ ਦੇ ਗੁਣ, ਮਲਨਿ ਮੋਹ ਬਿਕਾਰ ਨਾਠੇ ਦਿਵਸ ਨਿਰਮਲ ਆਇਆ', ਹਾਂ ਅੱਜ ਅਨੋਖੜਾ ਦਿਨ ਅਤਿ ਸੋਹਣਾ! ਓ ਸਖੀਓ, ਗਾਉ ਗਾਉ, ਮੈਂਡੇ ਬਿਸਮ ਪੁੰਜ ਦਾ ਬਿਸਮ ਜਨਕ ਬਿਲਾਵਲ, "ਬਿਸਮਨ ਬਿਸਮ ਭਈ ਪੇਖਿ ਗੁਣ ਅਬਿਨਾਸੀ ਰਾਮ॥"

ਓ ਸਖੀਓ! ਅੱਜ ਅਰਸ਼ੋਂ ਉੱਤਰੀ ਠੰਡ ਏ, ਅੱਜ ਸੀਤਲਤਾ ਏ, ਅੱਜ ਆਨੰਦ ਏ, ਅੱਜ ਚਾਉ ਏ ਨੀਲੇ ਅਸਵਾਰ, ਅੱਜ ਮੰਗਲ ਨੇ ਅਣਮੁਕਣੇ, ਅੱਜ ਹੂਟੇ ਨੇ ਅਨੂਠੜੇ, ਅੱਜ ਹੁਲਾਸ ਨੇ ਹੁਸੜ ਹੁੰਝਣੇ, ਅੱਜ ਠਾਠਾਂ ਨੇ ਕਾਂਗਾਂ ਕਿਰਪਾ ਸਾਗਰ ਦੀਆਂ! ਓ ਅਮਿਟ ਅਮੁਕ, ਅਨੋਖੀਆਂ! ਓ ਸਖੀਓ, ਅੱਜ ਦਿਨ ਏ ਸ਼ੁਭ, ਨਿਰਮਲ ਪਵਿਤਰਾ! ਓ ਸਖੀਓ, ਸਾਰੇ ਪਾਸੇ ਅੱਜ ਆਈ ਏ ਰੁਤ ਅਣੋਖੜੀ! ਓ ਬਸੰਤ ਜੁ ਕੂਕਦੀ ਏ "ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ!" ਹਾਂ ਅੱਜ ਲਾਲੋ ਲਾਲ ਚਲੂਲੜੀ ਰੁਤ ਏ ਤੇ ਮੈਂਡਾ ਮਾਹੀ ਸਤ-ਰੰਗੀ ਪੀਂਘ (Rainbow) 'ਤੇ ਸਵਾਰ ਅਰਸ਼ ਛੱਡ ਕੁਰਸ਼ ਵਲ ਆਇਆ ਏ! ਓ ਸੁੰਦਰਤਾ ਦੇ ਹੜ੍ਹ! ਓ ਸੁੰਦਰਤਾ ਦੇ ਸੀਤਲ-ਬੁੱਲੇ! ਵਾਹ ਵਾਹ 'ਸਰਮ-ਖੰਡ' ਤੈਂਡਾ ਵਿਚਿਤਰ ਆਸਣ!

ਹਾਂ, ਅੱਜ ਅਸਾਂ 'ਸਰਮ-ਖੰਡ ਦੇ ਅਨੂਪਮ ਨਗਰ ਵਿਚ ਪੈਰ ਪਾਇਆ ਵੇ, ਜਿਥੇ ਕੋਹਝ ਨਹੀਂ, ਕਾਲਖ ਨਹੀਂ, ਸਭ ਪਾਸੇ ਕੰਚਨਵਾੜੀ ਏ। ਓ ਸਰਮ-ਖੰਡ, ਤੈਂਡੇ ਦਰ ਉਰ ਨੂੰ ਵਸ ਕਰਨ ਵਾਲੀ 'ਉਰਵਸ਼ੀ' ਵਸਦੀ ਏ, ਕੋਈ ਊਸ਼ਾ-ਜਾਈ ਅਪਛਰਾਂ, ਸੁੰਦਰ, ਸੁੰਦਰਤਾ ਦੀ ਖਾਣ! ਓ ਸਰਮ-ਖੰਡ, ਤੂੰ ਕੋਈ ਵਚਿੱਤਰ ਦੇਸ ਏਂ ਜਿਥੇ ਰਤਨ, ਲਾਲ, ਜਵਾਹਰ, ਮਾਣਕ ਪੈਰਾਂ ਵਿਚ ਵੀਟੇ ਪਏ ਨੇ! ਓ ਸਰਮ-ਖੰਡ, ਤੈਂਡੀ ਪਵਿੱਤਰ ਧਰਤੀ ਵਿਚ ਸਚਿਤਰ ਹੂਰ ਪਰੀਆਂ ਵਸਦੀਆਂ ਨੇ! ਓ ਸਰਮ-ਖੰਡ, ਤੈਂਡੀ ਅਨੂਪਮ ਵਸਤੀ ਵਿਚ ਹੀ ਮੁਨਿਜਨ ਵਸਦੇ ਨੇ, ਜਿਨ੍ਹਾਂ ਆਪਣੀਆਂ ਕਲਮਲਾਂ ਧੋ ਹੰਸ ਰੂਪ ਧਾਰੇ ਨੇ! ਓ ਸੁਖ ਵਸਦੀ ਰਾਮਦਾਸ ਪੁਰੀ! ਓ ਅੱਖੋਂ ਉਹਲੇ ਬਿਸਮੈ ਨਗਰੀ!

ਓ ਬਿਸਮ ਨਗਰੀ! ਡਿਠੇ ਸਭੇ ਥਾਵ ਨਹੀਂ ਤੁਧੁ ਜੇਹਿਆ॥ ਓ ਬਿਸਮ-ਨਗਰੀ! ਹਾਂ ਹੁਣ ਮੈਂ ਜਾਣਿਆ 'ਬਧਹੋ ਪੁਰਖਿ ਬਿਧਾਤੈ ਤਾਂ ਤੂੰ ਸੋਹਿਆ'! ਓ ਬਿਸਮ ਨਗਰੀ, ਮੈਂਡੇ ਸੁੰਦਰ ਬੇਢੀ ਨੇ ਆਪ ਆਪਣੇ ਪਵਿੱਤਰ ਕਰਾਂ ਨਾਲ ਤੈਨੂੰ ਰਚਿਆ ਵੇ, ਤਾਂ ਤੂੰ ਏਂ ਸੋਹਣੀ! ਓ ਵਚਿੱਤਰ ਨਗਰੀ, ਜਿਥੇ ਵਸਨਾ ਏਂ ਮੈਂਡਾ ਮੋਰ, ਹਾਂ ਮੈਂਡਾ ਚਿਤ ਚੋਰ! ਓ ਸੁੰਦਰ ਨਗਰੀ, ਸੁੰਦਰਤਾ ਦੀ ਖਾਣ, ਸਚ ਤੂੰ ਏਂ 'ਸਰਮ-ਖੰਡ!'

ਓ ਸਰਮ ਖੰਡ, ਓ ਬਿਸਮ ਨਗਰੀ, ਤੈਂਡੇ ਅੰਦਰ ਮਿਟੀ ਤੇ ਗਾਰਾ ਨਹੀਂ

ਵਰਤਿਆ, ਪਰ ਮੈਂਡੇ ਸੋਹਣੇ ਨੇ ਸੋਨੇ ਦੀਆਂ ਇੱਟਾਂ ਤੇ ਅੰਮ੍ਰਿਤ ਦਾ ਗਾਰਾ ਵਰਤਿਆ ਏ। ਓ ਸਰਮ-ਖੰਡ ਤੈਂ ਅੰਦਰ ਹੀ ਤਾਂ ਦੁੱਧ-ਮਾਖਿਓਂ ਦੀਆਂ ਨਦੀਆਂ ਵਗਦੀਆਂ ਨੇ ਜਿਨ੍ਹਾਂ ਨੂੰ ਪੀ ਪੀ ਹੰਸ ਗੁਟਕਦੇ ਨੇ! ਓ ਸਰਮ-ਖੰਡ, ਤੈਂਡੇ ਅੰਦਰ ਹੀ ਤਾਂ ਕਲਪ-ਬਿਰਛ ਨੇ ਜਿਨ੍ਹਾਂ ਨਾਲ 'ਫੂਲ ਲਗੇ ਫਲ ਰਤਨ ਭਾਂਤ'! ਓ ਸਰਮ-ਖੰਡ, ਓ ਅੱਖ ਨੂੰ ਚੁੰਧਿਆਉਣ ਵਾਲੇ ਚੰਨਾਂ ਦੀ ਨਗਰੀ, ਤੈਂਡੀਆਂ ਗਲੀਆਂ ਵਿਚ ਹੀ ਤਾਂ ਚੋਆ ਚੰਦਨ ਤੇ ਕੁੰਗੂ ਕੇਸਰ ਦੇ ਫਰਸ਼ ਨੇ! ਓ ਸਰਮ-ਖੰਡ ਤੋਂ ਮਿਠੇ-ਖੰਡ, ਤੈਂਡੀ ਵਚਿਤਰ ਸੁੰਦਰਤਾ ਮੈਂ ਕੀਕਣ ਵਾਚ ਸਕਨਾ ਈਂ ? ਓ ਸਰਮ-ਖੰਡ ਤੈਂਡੀ ਸੁਚੀ-ਸਰਮ! ਓ ਸਰਮ-ਖੰਡ, ਤੈਂਡੀ ਸੁਚੀ ਸੀਤਲਤਾ! ਓ ਸਰਮ-ਖੰਡ, ਤੈਂਡੀ ਬਿਸਮ ਲੀਲ੍ਹਾ ਤੇ ਅਕਹਿ ਸੁਖ—

ਓਇ ਸੁਖ ਕਾ ਸਿਉ ਬਰਨਿ ਸੁਨਾਵਤ॥
ਅਨਦ ਬਿਨੋਦ ਪੇਖਿ ਪ੍ਰਭ ਦਰਸਨ
ਮਨਿ ਮੰਗਲ ਗੁਨ ਗਾਵਤ॥ ੧॥ ਰਹਾਉ॥
ਬਿਸਮ ਭਈ ਪੇਖਿ ਬਿਮਮਾਦੀ
ਪੂਰਿ ਰਹੇ ਕਿਰਪਾਵਤ॥
ਪੀਓ ਅੰਮ੍ਰਿਤ 'ਨਾ' ਅਮੋਲਕ
ਜਿਉ ਚਾਖਿ ਗੂੰਗਾ ਮੁਸਕਾਵਤ॥ ੧॥
ਜੈਸੇ ਪਵਨੁ ਬੰਧ ਕਰਿ ਰਾਖਿਓ
ਬੂਝ ਨ ਆਵਤ ਜਾਵਤ॥
ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ
ਉਆ ਕੀ ਕਹੀ ਨ ਜਾਇ ਕਹਾਵਤ॥ ੨॥ (ਅੰਗ ੧੨੦੫)

ਓ ਸਰਮ-ਖੰਡ, ਤੈਂਡੇ ਅੰਦਰੋਂ ਡੁਲ੍ਹ ਡੁਲ੍ਹ ਪੈਂਦੀ ਏ ਸੁੰਦਰਤਾ, ਤੈਂਡੇ ਅੰਦਰੋਂ ਡੁਲ੍ਹ ਡੁਲ੍ਹ ਪੈਂਦੀ ਏ ਸੀਤਲਤਾ! ਓਇ ਪਵਣ ਨੂੰ ਕੀਕਣ ਕੋਈ ਬੰਨ੍ਹ ਸਕਦਾ ਏ? ਓ ਸੁਭਰ ਭਰੀ ਸੁੰਦਰਤਾ ਦੀ ਖਾਣ! ਓ ਸਰਮ-ਖੰਡ!

## ੨.

ਸਰਮ-ਖੰਡ ਭਾਵੇਂ ਉਂਜ ਤਾਂ ਤੀਜਾ ਪਉੜਾ ਹੈ, ਪਰ ਇਕ ਲਿਹਾਜ਼ ਨਾਲ ਸਾਰਿਆਂ ਕੋਲੋਂ ਵਚਿੱਤਰ ਏ, ਕਿਉਂਕਿ "ਤਿਥੈ ਘਾੜਤਿ ਘੜੀਐ ਬਹੁਤ ਅਨੂਪ॥" ਇਥੇ ਅਜਬ ਕਿਸਮ ਦੀ ਘਾੜਤ ਘੜੀ ਜਾਂਦੀ ਏ, ਤੇ ਸਿੱਕੇ ਨੂੰ ਢਾਲ ਕੇ ਸੁੱਚਾ ਕੰਚਨ ਇਸ ਵਿਚੋਂ ਉਪਜਦਾ ਏ! ਓ ਸਰਮ-ਖੰਡ, ਤੈਂਡੇ ਅੰਦਰ ਕੋਈ ਅਨੂਪਮ ਭਠੀ ਏ ਜਿਸ ਵਿਚ-(੧) ਸੁਰਤਿ, (੨) ਮਤਿ, (੩) ਮਨਿ, (੪) ਬੁਧਿ—ਸਾਰੇ ਢਾਲੇ ਜਾਂਦੇ ਨੇ ਤੇ ਵਿਚੋਂ ਸੋਲਾਂ ਵੰਨੀ ਸੁੱਧ ਕੰਚਨ ਨਿਕਲਦਾ ਏ! ਓ ਸਰਮ-ਖੰਡ, ਤੂੰ ਕੋਈ ਅਨੋਖੀ ਕੁਠਾਲੀ ਏਂ, ਕਿਸੇ ਅੰਦਰਲੇ ਸੁਨਿਆਰੇ ਦੇ ਹੱਥ! ਇਸ ਅਨੋਖੀ ਭੱਠੀ ਦਾ ਮਾਲਕ ਓ ਨਦਰੀ ਨਦਰਿ ਨਿਹਾਲ ਆਪ ਏ, ਤੇ ਉਸ ਦੇ ਹੱਥ ਹਥਿਆਰ

'ਨਾਮ ਨਿਰੰਜਨ' ਏ! ਹਾਂ ਉਹ ਅਕਹਿ-ਕੜਾਹ ਜਿਸ ਵਿਚ ਟੁਭੀ ਖਾ ਕੇ ਹਰ ਇਕ ਅੰਤ ਵਸ ਬ੍ਰਿਤ ਬੇਅੰਤ ਵੰਨੀ ਹੋ ਜਾਂਵਦੀ ਏ!

ਸੁਰਤ ਕੀ ਏ ? ਇਹ ਸਾਡੇ ਵਿਚ ਦਬੀ ਹੋਈ ਜੀਵਣ-ਕਣੀ ਹੈ ਜੋ ਅਨੰਤ ਨੂੰ ਵੇਖਣ ਵਾਲੀ ਇਕੋ ਇਕ ਦੂਰਬੀਨ ਏ, ਪਰ ਇਹ ਭਾਵੇਂ ਹਰ ਇਕ ਦੇ ਕੋਲ ਹੈ- "ਸੁਰਤਿ ਵਿਹੂਣਾ ਕੋਇ ਨਾ ਕੀਆ॥" (ਸਿਰੀ ਰਾਗੁ ਮ: ੧) ਪਰ ਇਸ ਦੂਰਬੀਨ ਅੱਗੇ ਖੌੜ ਚੜ੍ਹੇ ਹੋਏ ਨੇ! ਜਦ ਤੋੜੀ ਇਸ ਦਾ ਢਕਣ ਨਾ ਖੁੱਲ੍ਹੇ ਯਾ ਓਹ ਨਦਰੀ ਇਹਨੂੰ ਆਪ ਨਾ ਖੋਲ੍ਹੇ, ਤਦ ਤੋੜੀ ਇਹ ਦਬੇ ਦਰਬ ਵਾਂਗ ਏ, ਗੁੱਝੇ ਖ਼ਜ਼ਾਨੇ ਵਾਂਗ ਜੋ ਸਾਡੇ ਅੰਦਰ ਹੈ, ਪਰ ਫੇਰ ਵੀ ਨਹੀਂ, ਕਿਉਂਕਿ ਸਾਡੇ ਹੱਥ ਨਹੀਂ ਆਇਆ! ਪਰ ਜਦ 'ਨਾਮ' ਆਪਣੀ ਅਕਹਿ-ਕਹੀ ਲੈ ਕੇ ਖੁਟਦਾ ਏ, ਤਦ ਇਹ ਸੁਤੀ ਹੋਈ ਸੁਰਤੀ ਜਾਗ ਪੈਂਦੀ ਏ—ਪਰ ਹੌਲੇ-ਹੌਲੇ, ਧੀਮੇ ਧੀਮੇ ਇਸ ਦੀ ਨੀਂਦਰ ਖੁਲ੍ਹਦੀ ਏ। ਧਰਮ ਖੰਡ ਵਿਚ 'ਗਿਆਨ ਰਾਏ' ਸੇਜੇ 'ਤੇ ਆਂਵਦਾ ਏ। ਉਹ ਇਸ ਨੂੰ ਵੀ ਟੁੰਬ ਜਗਾਂਵਦਾ ਏ। ਫਿਰ 'ਸੁਰਤ' ਤੇ 'ਮੱਤ' ਦੋਵੇਂ ਭੈਣਾਂ ਅਨੋਖੇ ਕੱਪੜੇ ਪਾ ਬਾਹਰ ਨਿਕਲਦੀਆਂ, ਹੁਣ ਬਣੀਆਂ ਠਣੀਆਂ, ਨਾਮ ਰੰਗੀਆਂ। ਪਹਿਲੋਂ ਇਹ ਦੋਵੇਂ ਤਾਕਤਾਂ ਅੰਤ (Finitude) ਨਾਲ ਘਿਰੀਆਂ ਸਨ, ਪਰ ਹੁਣ ਉਹਨਾਂ ਨੂੰ 'ਨਾਮ' ਦੀ ਬੇਅੰਤ ਰੰਙਣ ਚੜ੍ਹਦੀ ਏ ਤੇ ਉਨ੍ਹਾਂ ਦਾ ਮੁੱਖ ਉਸ਼ਾ (Day Dawn) ਵਾਂਗ ਚਮਕਦਾ ਏ! 'ਧਰਮ ਖੰਡ' ਵਿਚ ਅਜਾਂ 'ਸੂਰਜ' ਕਿਧਰੇ ਆਕਾਸ਼-ਘੇਰੇ (Horizon) ਤੋਂ ਹੇਠ ਸੀ, ਭਾਵੇਂ ਉਹਦੀ ਲਾਲੀ ਪਹਿਲਾਂ ਹੀ ਬਦਲਾਂ ਨੂੰ ਰੰਗਣ ਟੁਰ ਆਈ ਸੀ ਪਰ ਅੱਜ ਬ੍ਰਹਮ ਗਿਆਨ ਦਾ ਸੂਰਜ ਅੱਖਾਂ ਦੇ ਸਾਹਮਣੇ ਆ ਕੇ ਸੁਤੀ ਹੋਈ ਸੁਰਤ ਮਤ ਦੋਵਾਂ ਨੂੰ ਟੁੰਬ ਜਗਾਉਂਦਾ ਹੈ ਤੇ ਉਹ ਨੂਰੋ ਨੂਰੀ ਵੇਸ ਓਢ ਪਰੀਆਂ ਬਣ ਸਾਡੇ ਹਿਰਦੇ ਅੰਦਰ ਉੱਤਰਦੀਆਂ ਨੇ। ਸੁਤੀ ਹੋਈ ਸੁਰਤ ਦਬਿਆ ਖ਼ਜ਼ਾਨਾ ਸੀ, ਪਰ ਇਹ ਹੱਥ ਆਇਆ ਖਜ਼ਾਨਾ ਏ। ਦਬੀ ਹੋਈ ਸੁਰਤੀ ਪੂਰੀ ਕਦੇ ਨਹੀਂ ਦਬਦੀ, ਜੀਕਣ ਸੂਰਜ ਗੁੱਝਾ ਲੁਕਿਆ ਵੀ ਆਪਣੀ ਚਾਨਣੀ ਚੰਨ ਤਾਰਿਆਂ ਰਾਹੀਂ ਭੇਜਦਾ ਰਹਿੰਦਾ ਏ। ਇਸ ਝਿਲਮਿਲੇ ਚਾਨਣ ਦਾ ਨਾਂ Inspiration or Intuition ਭਾਵ ਅੰਤਰ-ਵਸੀ ਲੋ ਤੇ ਇਸੇ ਅੰਤਰ ਵਸੇ ਚਾਨਣੇ ਨਾਲ ਖੋਜੀ ਨਵੀਆਂ ਨਵੀਆਂ ਕਾਢਾਂ ਕੱਢਦੇ ਨੇ (All discoveries whether in science or in other fields are due to flashes of inpiration in a genius) ਤੇ ਇਸ ਦੇ ਚਿੰਘਾਰੇ ਬਿਨਾਂ ਕੋਈ ਕਾਢ ਨਿਕਲ ਹੀ ਨਹੀਂ ਸਕਦੀ ਕਿਉਂਕਿ 'ਸਤ' (ਅਕਲ) ਉਥੇ ਨਹੀਂ ਅਪੜ ਸਕਦੀ, ਜਿਥੇ 'ਸੁਰਤ' ਅਪੜਦੀ ਹੈ-ਜੇ ਅਕਲ ਅੰਨ੍ਹੇ ਦੇ ਹੱਥ ਟੋਹਣੀ ਹੈ ਤਾਂ 'ਸੁਰਤ' ਉਹਨੂੰ ਮੁੜ ਆਈ ਲੋਇਣ ਏ ਪਰ ਅਜਾਂ ਝਿਲਮਿਲੀ (Veiled Vison)! ਇਹ ਲੋਇਣ ਹੌਲੇ ਹੌਲੇ ਵਧਦੀ ਏ, ਨਿਕੇ ਦੀਵ-ਚਾਨਣ ਤੋਂ ਟੱਪ, ਤਾਰਾ ਵੰਨੀ ਲੋ, ਤਾਰਾਂ ਵੰਨੀ ਲੋ ਟੱਪ ਪੂਰਨਮਾਸ਼ੀ ਚੰਦਰਮਾ ਵੱਤ ਉਥੋਂ ਟੱਪ ਸੂਰਜ ਦੇ ਪੂਰਨ-ਪ੍ਰਕਾਸ਼ ਤਕ-ਇਹ ਸੁਰਤੀ ਦਾ ਅਖ਼ੀਰਲਾ

ਮਾਰਗ (ਪੜਾਅ) ਹੈ, ਯਥਾ—

ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ,
ਇਕ ਸਖਨੀ ਹੋਰ ਫੇਰ ਭਰੀਅਤ ਹੈ॥
ਤੈਸੋ ਹੀ ਇਹੁ 'ਖੇਲੁ' ਖਸਮ ਕਾ,
ਜਿਉ ਉਸ ਕੀ ਵਡਿਆਈ॥ ੨॥
'ਸੁਰਤੀ ਕੈ ਮਾਰਗਿ' ਚਲਿ ਕੈ,
ਉਲਟੀ ਨਦਰਿ ਪ੍ਰਗਾਸੀ॥
ਮਨ ਵੀਚਾਰਿ ਦੇਖੁ ਬ੍ਰਹਮ ਗਿਆਨੀ,
ਕਉਨੁ ਗਿਰਹੀ ਕਉਨੁ ਉਦਾਸੀ॥ (ਅੰਗ ੧੩੨੯)

ਹਾਂ ਇਹ ਸਾਰੇ ਪੜਾਅ, ਇਹ ਸਾਰਾ ਪੈਂਡਾ ਸੁਰਤੀ ਏਸ ਸਰਮ ਖੰਡ ਵਿਚ ਕਟਦੀ ਹੈ (ਤਿਥੈ ਘੜੀਐ ਸੁਰਤ), ਹਾਂ ਫਿਰ ਆਪਣਾ ਘੁੰਘਟ ਖੋਲ੍ਹ, ਲੋਕ ਲਾਜ ਛੱਡ, ਬ੍ਰਹਮ ਗਿਆਨ ਵਿਚ ਗਲਤਾਨ, ਨੰਗੀ ਮਨੰਗੀ ਹੋ ਬਾਹਰ ਨਿਕਲਦੀ ਹੈ! ਓ ਪੂਰਨ ਸੁਰਤੀ, ਤੈਂ ਪੂਰਨ ਵੇਖ ਪੂਰਨਮਾਸ਼ੀ ਦੇ ਨੂਰੀ ਪੱਟ ਪਹਿਨੇ ਨੇ! ਓ ਪੂਰਨ ਸੁਰਤੀ, ਤੂੰ ਸਰਮ-ਖੰਡ ਪਲੀ, ਅੱਜ ਵਿਆਹੁਣ ਆਈ ਏਂ! ਓ ਪੂਰਨ-ਸੁਰਤੀ, ਤੂੰ ਪਿਰ ਰਾਵਅੜੀ ਯੁਵਤੀਂ ਏਂ! ਓ ਖਿੜੀ, ਓ ਵੇਖ-ਵਿਗਸੀ ਸੁਰਤੀ, ਤੂੰ ਹੀ ਸੁੰਦਰਤਾ ਦੀ ਖਾਣ ਏਂ! ਓ ਸਰਮ ਖੰਡ ਦੀ ਸਜ ਵਿਆਹੀ ਯੁਵਤੀ, ਤੈਂਡਾ ਪਿਰ ਓ ਪਰੀ-ਪੂਰਨ ਜਗਜੀਵਨ ਭਤਾਰ ਆਪ ਏ! ਓ ਅਨੂਪਮ ਮਾਹੀ ਦੀ ਅਨੂਪਮ ਪਤਨੀ, ਨਮਸਕਾਰ! ਓ ਸੁਰੰਗ ਰੰਗੀ ਸੁਰਤੀ, ਤੈਂਡਾ ਅਗਮ ਦੁਗਮ ਗੜ੍ਹ ਉਹ 'ਸਰਮ-ਖੰਡ' ਏ ਜਿਥੇ "ਬੀਜੁਲੀ ਚਮਕੈ ਹੋਇ ਅਨੰਦੁ॥ ਇਹ ਪਉੜੇ ਪ੍ਰਭ ਬਾਲ ਗੋਬਿੰਦ॥" ਓ "ਘੜੀ" ਸੁਰਤੀ, ਤੈਂਡੀ ਸੁੰਦਰ ਸੂਰਤ ਤੇ ਸੁਹਾਵੜਾ-ਥਾਨ, ਅਖੰਡ ਮੰਡਲ, ਹਾਂ ਸ੍ਰੀ ਸਰਮ-ਖੰਡ!'

੩.

ਜੀਕਣ 'ਸੁਰਤ' ਤੇ 'ਮਤ' ਦੀ ਜੋੜੀ ਹੈ, ਤੀਕਣ ਹੀ 'ਮਤ' ਤੇ 'ਬੁਧਿ' ਦੀ ਜੋੜੀ ਹੈ। ਮਤ (Reason) ਸਮਝਣ ਵਾਲੀ ਅਕਲ ਹੈ, ਹਰ ਗੱਲ ਨੂੰ ਸਮਝਣ ਵਾਲੀ ਤੇ ਸਮਝ ਕੇ ਆਪਣੇ ਢਿੱਡ ਅੰਦਰ ਪਾਉਣ ਵਾਲੀ। ਗੁਰ ਦੀ ਬਖ਼ਸ਼ੀ ਹੋਈ ਮਤ, ਗੁਰਮਤ ਹੈ, ਤੇ ਸ਼ਿਸ਼ ਨੂੰ ਸਮਝ ਆਈ ਮਤ ਅਕਲ ਹੈ। ਇਹਨਾਂ ਵਿਚ ਭਾਵੇਂ ਲੈਣ ਦਾ ਸਬੰਧ ਹੈ, ਪਰ ਦੋਹਾਂ ਹਾਲਤਾਂ ਵਿਚ ਅਕਲ ਉਹ ਕਿੱਲੀ ਹੈ ਜੋ ਉਡਦੇ ਖ਼ਿਆਲ ਸਾਡੇ ਅੰਦਰ ਪੂਰੀ ਤਰ੍ਹਾਂ ਜ਼ਹਿਨ-ਨਸ਼ੀਨ ਕਰਾ ਦਿੰਦੀ ਹੈ, ਮਾਨੋਂ ਕਿਸੇ ਖ਼ਿਆਲ ਨੂੰ ਮੇਖ ਵਜ ਗਈ ਹੈ। ਪਰ 'ਬੁਧੀ' ਵਿਚ ਰਤਾ ਕੁ ਫ਼ਰਕ ਹੈ, ਇਹ ਅਗਾਂਹ-ਪਿਛਾਂਹ ਆਪ ਵੇਖਦੀ ਏ, ਜੋ ਮਾਸਟਰ ਦਸ ਜਾਏ ਉਸ ਨੂੰ ਆਪ ਘੋਖਦੀ ਹੈ, ਆਪ ਜੁਗਾਲੀ ਕਰਦੀ ਹੈ ਤੇ ਫਿਰ ਇਸ ਨੂੰ ਆਪਣੇ ਅੰਦਰ ਜੀਰ ਆਪਣਾ ਅੱਗਾ ਪਿਛਾ ਆਪ ਵਿਚਾਰਦੀ ਹੈ ਕਿ ਮੈਂ ਕੀ ਹਾਂ, ਕਿਥੋਂ ਆਈ ਹਾਂ, ਕਿਥੇ ਅਪੜਨਾ ਹੈ, ਮੇਰਾ ਆਦਿ ਅੰਤ (Epistemological Reason) ਕੀ ਹੈ। 'ਮਤ'

ਅੰਨ੍ਹੇ ਦੇ ਹੱਥ ਟੋਹਣੀ ਹੈ, ਪਰ ਇਹ ਦੂਰਬੀਨ ਹੈ ਅੱਗੇ ਪਿਛੇ ਵੇਖਣ ਵਾਲੀ, ਬੁੱਧ ਵਾਂਗ ਬੁਧੀ ਮਾਰਗ ਨਿਰਬਾਨ-ਪਦ ਘੋਖਣ ਵਾਲੀ! ਇਹ ਜ਼ਰੂਰੀ ਨਹੀਂ ਜੁ ਇਸ ਵਿਚ ਨਾਮ ਦੀ ਲੋਇਣ ਹੋਵੇ, ਜਿਹਾ ਕਿ ਬੁਧ-ਮਤ ਦਾ ਨਾ 'ਨਾਮ', ਨਾ ਆਤਮਾ ਉਪਰ ਜ਼ੋਰ ਹੈ, ਸਗੋਂ ਪ੍ਰਕਿਰਤੀ ਦੀ ਅਣਹੋਂਦ ਉਪਰ ਜ਼ੋਰ ਹੈ, ਪਰ ਇਸ ਗੋਂਦ ਦੀ ਗੁੰਦਣ ਵਾਲੀ ਬਿਰਤੀ 'ਬੁਧੀ' ਹੈ ਜੋ ਆਵਾਗਵਨ ਦਾ ਚਕਰ ਟਪਣ ਦੇ ਤਤਪਰ ਹੈ। 'ਬੁਧੀ' ਤੇ 'ਸੁਰਤੀ' ਇਕ ਗੱਲ ਵਿਚ ਮਿਲਦੀਆਂ ਨੇ ਜੁ ਉਹ ਅਗੇ-ਪਿਛੇ ਨੂੰ ਫਰੋਲਦੀਆਂ ਫਰਾਲਦੀਆਂ ਨੇ, ਪਰ 'ਬੁਧੀ' ਦੀ ਚਾਂਦਮਾਰੀ ਅੰਤਕੀ ਘਰੇ ਤੱਕ ਮਹਿਦੂਦ ਹੈ (Finite Circle of Reason) ਪਰ ਸੁਰਤੀ ਨੂੰ ਕੋਈ ਅਗੇਤਰਾ ਚਾਨਣਾ ਹੈ, ਕੋਈ ਬੇਅੰਤਕੀ ਕਿਰਣ (First Flash of Infinite Ray) ਏ! ਬੁਧੀ ਹਰਹਟ ਦੀ ਮਾਲਾ ਵਾਂਗ ਖੂਹ ਵਿਚ ਹੀ ਚਕਰ ਕਟਦੀ ਹੈ ਤੇ ਆਪਣਾ ਆਦਿ-ਅੰਤ ਇਹ ਆਪ ਨਹੀਂ ਜਾਣ ਸਕਦੀ (Infinite Regress) ਪਰ 'ਸੁਰਤੀ' ਵਿਚ ਕੋਈ ਅਨੋਖਾ ਝਰੋਖਾ ਹੈ, ਜੋ ਕਾਲ ਦੀਂ ਬੇਅੰਤ ਕੁਲੇ ਨੂੰ ਚੁਕ ਅਨੰਤੀ ਦੇ ਸਾਖਸ਼ਾਤ ਦਰਸ਼ਨ ਕਰਦੀ ਹੈ।

ਤੇ 'ਮਨ' ਇਕ ਹੋਰ ਕਿਸਮ ਦੀ ਸੱਤਾ ਹੈ, ਜੋ ਦੁੱਖ-ਸੁੱਖ ਨੂੰ ਮਹਿਸੂਸ ਤੇ ਪ੍ਰਤੀਤ (Feeling) ਕਰ ਕੇ ਕਦੀ ਸਾਨੂੰ ਅਰਸ਼ ਦੇ ਹੂਟੇ, ਕਦੀ ਨਰਕ ਕੁੰਭੀ ਵਿਚ ਸੁਟਦੀ ਹੈ। ਮਨ ਵਿਚ ਹਰਖ-ਸੋਗ ਦੇ ਟੋਏ ਟਿੱਬੇ ਨੇ, ਕਦੀ ਅਸੀਂ ਖ਼ੁਸ਼, ਕਦੀ ਨਾਰਾਜ਼, ਕਦੇ ਮੌਜਾਂ ਮਾਣਦੇ, ਕਦੀ ਚਿੰਤ ਖਟੋਲੇ 'ਤੇ ਸਵਾਰ! 'ਮਤ' (ਅਕਲ) ਵੀ ਇਕ ਕਿਸਮ ਦਾ ਪੰਖੇਰੂ ਹੈ, ਜੋ ਕਦੀ ਬੂਟੇ ਦੀ ਉਪਰਲੀ ਟਹਿਣੀ 'ਤੇ ਜਾ ਬੈਠਦਾ ਹੈ ਤੇ ਕਦੀ ਉਡ ਹੇਠਾਂ ਧਰਤੀ 'ਤੇ ਆ ਜਾਂਦਾ ਹੈ—"ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ॥" (ਵਾਰ ਮਾਝ ਮ: ੧) ਹਾਂ, ਅੱਜ ਕੱਲ੍ਹ ਦੀ ਫ਼ਿਲਾਸਫ਼ੀ 'ਮਤ' (Reason) ਨੂੰ ਚੰਗੀ ਤਰ੍ਹਾਂ ਪਹਿਚਾਣਦੀ ਏ ਤੇ ਜਾਣਦੀ ਏ ਜੁ ਮਨ ਮਚਲਾ ਏ, ਜੋ ਵਿਚੋਂ ਕਰਨ ਵਾਸਤੇ ਦਿਲ ਹੋਵੇ, ਉਸ ਲਈ ਕੋਈ ਹੁਜਤ, ਕੋਈ ਦਲੀਲ ਘੜ ਲੈਂਦਾ ਹੈ। ਇਹ ਜ਼ਰੂਰੀ ਨਹੀਂ ਜੋ ਦਲੀਲ ਸੁਚੀ ਹੋਵੇ, ਪਰ ਉਸ ਵੇਲੇ ਉਹਨੂੰ ਉਹੋ ਦਲੀਲ ਚੰਗੀ ਭਾਸਦੀ ਹੈ—ਜਲ੍ਹਿਆਂਵਾਲੇ ਬਾਗ਼ ਵਿਚ ਗੋਲੀ ਚਲਾਉਣ ਨੂੰ ਵੀ ਚੰਗਾ ਦਸਣ ਦਾ ਯਤਨ ਕਰਦੀ ਏ, ਇਹ ਮੰਦੀ ਅਕਲ-ਪੇਟ ਪੂਜਾ ਨੂੰ ਮੁੱਖ ਰੱਖਦੀ ਏ—ਹੋਈ ਜੁ ਕਿਰਤ ਸਾਥਣ, ਆਪਣੀ ਕਿਰਤ ਜਾਂ ਕਮਾਈ ਦਾ ਸਾਥ ਦੇਣ ਵਾਲੀ, ਭਾਵੇਂ ਕਮਾਈ ਸਚੀ ਹੋਵੇ ਭਾਵੇਂ ਝੂਠੀ, ਪਰ ਇਹ ਸਾਥਣ ਅਕਲ, ਆਪਣੀ ਦਲੀਲ ਘੜ ਕੇ ਉਹਨਾਂ ਅੱਗੇ ਚਾ ਰੱਖਦੀ ਏ। ਹਾਂ, ਮਤ ਭਾਵੇਂ ਉਤੋਂ ਮੱਤ ਭਾਸੇ ਪਰ ਵਿਚੋਂ 'ਕੁਮੱਤ' ਬਹੁੰ-ਵਾਰੀ ਹੋਇਆ ਕਰਦੀ ਏ, ਤਦ ਇਹ ਮਨ ਦੀ ਵਕੀਲਣ ਬਣ, ਮਨ ਨੂੰ ਪਰਚਾਉਂਦੀ ਏ! ਅੰਦਰੋਂ 'ਸੁਰਤੀ' (Conscience) ਆਖਦੀ ਏ, ਜੁ ਔਹ ਕੰਮ ਭੈੜਾ ਈ, ਨਾ ਕਰ! ਪਰ ਉਹਦੀ ਦੱਬੀ ਹੋਈ ਆਵਾਜ਼ (Still Small Voice) ਕੌਣ ਸੁਣੇ, ਜਦ ਏਧਰ ਮਨ ਤੇ ਉਹਦੀ ਪਿਛਲਗ 'ਕੁਮਤਿ' ਜੁ ਉੱਚਾ ਚੜ੍ਹ ਕੇ ਪੁਠੇ ਹੋਕੇ ਦੇਣ ਵਾਲੀਆਂ ਹੋਈਆਂ!

ਪਰ ਕੀ 'ਸੁਰਤੀ' (Conscience), ਕੀ 'ਮਤਿ' (Reason), ਕੀ 'ਮਨ' (Feeling) ਤੇ ਕੀ 'ਬੁਧਿ' (Epistemological Reason), ਇਹ ਸਾਰੇ ਘੜੇ ਜਾਂਦੇ ਹਨ  ਇਸ ਸਰਮ-ਖੰਡ ਵਿਚ (ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ), ਤੇ ਨਦਰੀ-ਨਦਰ ਨਿਹਾਲ ਦੀ ਸਵੱਲੀ ਨਜ਼ਰ ਨਾਲ ਇਹ ਚਾਰੇ ਨਦੀਆਂ ਵਿਸ-ਛੱਡ ਮਾਖਿਓਂ ਨਦੀਆਂ ਬਣ ਜਾਂਦੀਆਂ ਨੇ। (Cf. Four hone Streams of Eden) ਇਹ ਪਾਵਨ ਆਤਮਾ 'ਬੈਕੁੰਠ ਦੇਸ' ਦੀਆਂ ਮਾਨੋਂ ਚਾਰ ਨਦੀਆਂ 'ਗੰਗਾ, ਜਮਨਾ, ਸਰਸਵਤੀ ਤੇ ਗੋਦਾਵਰੀ' ਨੇ! ਓ ਸਰਮ-ਖੰਡ ਦੇ ਖੰਡ ਭਰੇ ਚਾਰ ਤਲਾਓ! ਓ ਅਨੂਠੇ ਥਾਲ ਦੇ ਅਨੂਠੇ ਚਾਰ-ਭੋਜਨੋ, ਤੁਹਾਡੇ ਥਾਲ ਵਿਚ ਤਿੰਨ ਨਹੀਂ ਚਾਰ ਚੀਜ਼ਾਂ ਨੇ—

ਥਾਲ ਵਿਚਿ ਤਿੰਨਿ ਵਸਤੂ ਪਈਓ,
ਸਤੁ ਸੰਤੋਖੁ ਵੀਚਾਰੋ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ
ਜਿਸ ਕਾ ਸਭਸੁ ਅਧਾਰੋ॥ (ਅੰਗ ੧੪੨੯)

ਉਹਨਾਂ ਤਿੰਨਾਂ : ਸਤ, ਸੰਤੋਖ ਤੇ ਵੀਚਾਰ ਨੂੰ, ਹਾਂ ਸਭ ਨੂੰ ਥੰਮ੍ਹਣ ਵਾਲੀ ਸਾਂਝੀ-ਕਲਾ 'ਨਾਮ' ਏ (ਸਭਸੁ ਆਧਾਰੀ)! ਵੀਚਾਰ ਥੰਮ੍ਹਦਾ ਹੈ 'ਮੱਤ ਨੂੰ, ਨਾਲੇ 'ਬੁਧੀ' ਨੂੰ। ਕਿਉਂਕਿ ਇਹ ਬਿਬੇਕ ਵਿਚਾਰ ਏ, ਨਾਮ ਬੀਚਾਰ ਏ। ਮਨ ਨੂੰ ਥੰਮ੍ਹਦਾ ਹੈ ਸੰਤੋਖ ਤੇ ਫਿਰ ਸੰਤੋਖ ਨੂੰ ਥੰਮ੍ਹਦਾ ਏ 'ਸ਼ਬਦ' ਜਾਂ 'ਨਾਮ':-

'ਮਨਿ' 'ਸੰਤੋਖੁ' 'ਸਬਦਿ-ਗੁਰ' ਰਾਜੇ॥ (ਰਾਮਕਲੀ ਮ: ੫)

ਹਾਂ, ਓ ਦਸ-ਮੁਖੀਆ ਮਨ, ਜਿਸ ਦੇ ਪੰਜ ਕਰਮ-ਇੰਦਰੇ ਤੇ ਪੰਜ ਗਿਆਨ-ਇੰਦਰੇ ਮਾਨੋਂ ਮੁਖ ਨੇ, ਰਜਦਾ ਏ, ਹੋਰ ਕਾਸੇ ਤਰ੍ਹਾਂ ਨਹੀਂ, ਉਹ ਰਜਦਾ ਏ ਤਾਂ ਜੁ ਉਹਨੂੰ ਅੰਤ ਛੱਡ ਬੇਅੰਤਕੀ ਅਨਹਦ ਸ਼ਬਦ ਲਭੇ :

ਆਖਣੁ ਆਖਿ ਨ ਰਜਿਆ, ਸੁਨਣਿ ਨ ਰਜੇ ਕੰਨ॥
ਅਖੀ ਦੇਖਿ ਨ ਰਜੀਆ, ਗੁਣ ਗਾਹਕ ਇਕ ਵੰਨ॥
ਭੁਖਿਆ ਭੁਖ ਨ ਉਤਰੈ, ਗਲੀ ਭੁਖ ਨ ਜਾਇ॥
ਨਾਨਕ ਭੁਖਾ ਤਾ ਰਜੈ , ਜਾ ਗੁਣ ਕਹਿ ਗੁਣੀ ਸਮਾਇ॥ (ਅੰਗ ੧੪੭)

"ਸਬਦਿ ਤਪਤਿ ਬੁਝਾਈ ਅੰਤਰਿ ਸਾਂਤਿ ਆਈ
ਸਹਜੇ ਹਰਿ ਰਸੁ ਚਾਖਿਆ॥
ਮਿਲਿ ਪ੍ਰੀਤਮ ਅਪਣੇ ਸਦਾ ਰੰਗੁ ਮਾਣੇ
ਸਚੈ ਸਬਦਿ ਸੁਭਾਖਿਆ॥ (ਅੰਗ ੪੪੦)

ਹਾਂ, ਗੁਣਾਂ ਦੇ ਗਾਹਕ ਢੂੰਡਦੇ ਨੇ ਇਸ ਇਕ-ਰੰਗੀ ਰੰਗ ਨੂੰ, ਇਸ ਨਾਮ ਰੰਗ ਨੂੰ, ਜਿਸ ਵਿਚ ਉਹ ਸਹਿਜੇ ਹੀ ਸਮਾ ਜਾਂਵਦੇ ਨੇ। ਇਹ ਤਪਤ ਮਨ ਦਾ ਤ੍ਰਿਪਤਾਵਣਾ ਏ!

ਤੇ 'ਸੁਰਤੀ' ਨੂੰ ਸਭ ਮਾਰਗ ਦਸਣ ਵਾਲਾ ਤੇ ਦਬੀਆਂ ਹੋਈਆਂ ਖੰਧਕਾਂ ਵਿਚੋਂ ਕੱਢਣ ਵਾਲਾ ਵੀ ਏ ਸਰਬ-ਉਤਮ-ਸਤ, ਜਿਸ ਦਾ ਆਧਾਰ ਵੀ ਏ 'ਸਬਦ' ਜੋ ਸਤ ਦੀ ਨੀਂਹ ਏ!

ਆਓ ਹੁਣ ਵੇਖੀਏ ਜੁ ਸਰਮ-ਖੰਡ ਵਿਚ ਵੜ ਕੇ ਸਾਨੂੰ ਕਿਹੜਾ ਮੁੰਧਾਵਣੀ ਰੂਪੀ ਥਾਲ ਤ੍ਰਿਪਤਾਂਵਦਾ ਏ। ਇਹ ਵੇ :-

| | ਬ੍ਰਿਤੀ | ਤ੍ਰਿਪਤ ਕਰਨ ਵਾਲੀ ਔਸ਼ਧੀ | |
|---|---|---|---|
| ੴ | -ਸੁਰਤੀ | -ਸੱਤ! | "ਤਿਥੈ ਘੜੀਐ |
| | -ਮਤਿ | -ਵਿਵੇਕ ਵਿਚਾਰ! | ਸੁਰਤਿ ਮਤਿ |
| ਨਾਮ ਦਾ | -ਮਨ | -ਸੰਤੋਖ! | ਮਨਿ ਬੁਧਿ॥" |
| ਥਾਲ | -ਬੁਧਿ | -ਵਿਵੇਕ ਵਿਚਾਰ! | |

ਓ ਸਰਮ-ਖੰਡ ਦੀ ਘੜੀ ਹੋਈਓ ਬ੍ਰਿਤੀਓ! ਤੁਸੀਂ ਅੱਜ ਸਚਮੁੱਚ ਬਾਰ੍ਹਾਂ ਵੰਨੀ ਸ਼ੁੱਧ-ਕੰਚਨ ਹੋ! ਓ ਜੀਅ ਕਰਦਾ ਏ ਤੁਹਾਨੂੰ ਸਭ ਨੂੰ ਸਮੇਟ ਕੇ 'ਏਕੰਕਾਰ' ਦੇ ਖਜ਼ਾਨੇ ਵਿਚ ਪਾ ਲਵਾਂ! ਵਾਹ ਵਾਹ ਅੰਮ੍ਰਿਤ 'ਨਾਮ' ਨਵੀਆਂ-ਘਾੜਤਾਂ ਘੜਨ ਵਾਲਿਆ! ਵਾਹ ਵਾਹ 'ਨਾਮ' ਸਾਰੀਆਂ ਜ਼ੰਗਾਲਾਂ ਤੇ ਮੈਲਾਂ ਧੋਣ ਵਾਲਿਆ! ਵਾਹ ਵਾਹ ਵੇ ਅਘੜ ਘਾੜਿਆ, ਓ ਮੈਂਡੇ ਗੁਰੂਆ :

ਬਾਰਹਾ ਕੰਚਨੁ ਸੁਧੁ ਕਰਾਇਆ॥
ਨਦਰਿ ਸਰਾਫ ਵੰਨੀ ਸਚੜਾਇਆ॥
ਪਰਖਿ ਖਜਾਨੈ ਪਾਇਆ ਸਰਾਫੀ
ਫਿਰਿ ਨਾਹੀ ਤਾਈਜਾ ਹੇ॥ (ਅੰਗ ੧੦੭੪)

੪.

ਓ ਸਰਮ-ਖੰਡ, ਤੈਂਡੇ ਵਿਚ ਅਨੂਪਮ ਟਕਸਾਲ ਏ! ਓਏ ਅਨੋਖੇ ਗਹਿਣੇ ਘੜਨ ਵਾਲੜੀ! ਸੁਨਿਆਰ ਸੋਨਾ ਘੜਦੇ ਨੇ ਓ ਗੁਰੂਆ, ਤੂੰ ਘੜਨਾ ਏਂ ਸੁਰਤ-ਮਤ, ਸਾਡੀ ਚਤਰਾਈ ਤੇ ਬਾਰਾਂ ਵੰਨੀ ਸ਼ੁੱਧ ਕਰਨਾ ਏਂ! ਓ ਘਾੜਿਆ, ਓ ਅਡਿੱਠ ਘਾੜਿਆ, ਤੂੰ ਵੇਂ ਮੈਂਡਾ ਗੁਰ-ਪੀਰ, ਮੈਂਡਾ ਇਸ਼ਟ! ਓ ਗੁਰ-ਪੀਰ, ਤੂੰ ਪਤਾ ਨਹੀਂ ਕਿਥੇ ਲੁਕ ਕੇ ਬਹਿਨਾ ਏਂ! ਪਰ ਮੈਂ ਸੁਣਨਾ ਹਾਂ, ਸੁਣਨਾ ਈਂ ਹੁਣ ਤੈਂਡੀਆਂ ਸੱਦਾਂ! ਉਹ ਠਕ ਠਕ ਕਰਦੀਆਂ ਸੱਟਾਂ ਜੋ ਤੂੰ ਇਕ ਸੀਟੀ ਮੈਂਡੇ ਅੰਦਰ ਮਾਰ ਰਿਹਾ ਏਂ! ਹਾਂ ਮੈਂ ਸੁਣਨਾ ਈਂ, ਮੈਂ ਸੁਣਨਾ ਈਂ ਤੈਂਡੇ ਹਥੌੜੇ ਦੀ ਮਿਠੜੀ ਖਟ ਖਟ ਜੋ ਮੈਂਡੇ ਤਨ ਮਨ ਨੂੰ ਘੜਦੀ ਤੇ ਸਵਾਰਦੀ ਊ! ਓ ਘਾੜਿਆ, ਮੈਂ ਸੁਣਦਾ ਊਂ, ਹਾਂ ਹੁਣ ਸੁਣਦਾ ਊਂ, ਤੈਂਡੀ ਇਕ ਇਕ ਸੀਟੀ ਜੋ ਵਗਦੀ-ਮਸ਼ੀਨ ਦੀ ਸੁਰ ਵਾਂਗ ਕਦੀ ਨਹੀਓਂ ਨਿਖੁਟਦੀ। ਓ ਘਾੜਿਆ, ਮੈਂ ਸੁਣਦਾ ਊਂ, ਹਾਂ ਸੁਣਦਾ ਈਂ ਤੈਂਡੀ ਗੱਡੀ ਦੀ ਲੰਮੀ ਸੀਟੀ ਜੋ ਮੈਂਡੇ ਤਨ ਮਨ ਆਤਮ-ਰਾਮ ਨੂੰ ਕੂਕਾਂ ਦੇ ਕੇ ਜਗਾਂਵਦੀ ਊ!

ਓ ਘਾੜਿਆ, ਮੈਂ ਸੁਣਦਾ ਊਂ , ਹਾਂ ਸੁਣਦਾ ਊਂ, ਤੈਂਡੀ ਵਰਕਸ਼ਾਪ ਦੀ ਲੰਮ-ਸਲੰਮੀ ਧੁਧੂ-ਸੀਟੀ, ਜੋ ਮੈਂਡੀਆਂ ਸਭ ਕੰਮ-ਕਰਨੀਆਂ ਬ੍ਰਿਤੀਆਂ ਨੂੰ ਟੁੰਬ ਜਗਾਉਂਦੀ, ਪ੍ਰਭਾਤੀਂ, ਨਹੀਂ ਨਹੀਂ ਅੱਧੀਂ ਰਾਤੀਂ!

ਓ ਓ ਓ, ਵਾਹ ਵਾਹ ਵਾਹ, ਓ ਲੋਹਾਰਾ, ਓ ਸੁਨਿਆਰਿਆ, ਓ ਭੰਨਣ-ਘੜਣ ਸਮਰਥ ਗੁਸੱਈਆ! ਮੈਂ ਸੁਣਨਾ ਊਂ, ਹਾਂ ਸੁਣਨਾ ਈਂ, ਤੈਂਡੀ ਕਾਲ ਚੀਰਨੀ ਕੈਂਚੀ ਦੀ ਮਧੁਰ-ਸੁਰ, ਸ਼ਰ ਸ਼ਰ ਕਰਦੀ ਵਧਦੀ ਠਾਠਾਂ ਮਾਰਦੀ, ਕਲਮਲ ਫਾੜਦੀ ਤੇ ਮੈਂਡੀਆਂ ਖਿਗੜੀਆਂ ਗੰਢ, ਮੈਨੂੰ 'ਕਵਾਓ' ਪਹਿਨਾਉਂਦੀ!

ਓ ਸਰਮ-ਖੰਡ, ਉਥੇ ਘੜੀਂਦੀ ਊ ਦੇਵਤਿਆਂ ਦੀ ਸੁਰਤੀ, ਉਥੇ ਘੜੀਂਦੀ ਊ ਸਿੱਧਾਂ ਦੀ ਸੁਧੀ, ਜੋ ਸੁਣਦੀ ਊ ਇਹ ਦੁੱਖ-ਹਰਨੀ 'ਧੁਨੀ' (ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥ ਓ ਪਿਆਰਿਆ, ਘਾੜਿਆ, ਤੂੰ ਪੁਠੀ ਬੁਧੀ ਨੂੰ ਸਿੱਧਾ ਕਰ ਵਿਖਾਨਾ ਏਂ (ਸਿਧੀ)! ਓ ਪਿਆਰਿਆ-ਘਾੜਿਆ, ਤੂੰ ਅਸੁਰ ਬ੍ਰਿਤੀਆਂ ਲੈ ਵਿਚੋਂ ਦੇਵਮਈ ਦੰਦ-ਖੰਡ ਮੂਰਤੀ ਚਾ ਘੜਨਾ ਏਂ! ਓ ਨੂਰ ਦਾ ਝੁਰਲੂ ਫੇਰਨ ਵਾਲਿਆ ਖੰਡਾ, ਤੈਂਡਾ ਨਾਂ ਈਂ ਸਰਮ-ਖੰਡ!

ਓ ਮੈਂਡੀ ਹਉਮੈ ਹਰਣ ਵਾਲੀਏ 'ਧੁਨੀਏ', ਚੌਖੰਨੀਏ ਸੌਖੰਨੀਏ! ਜਿਥੇ ਏ ਵਸਨੀ ਏ, ਉਥੇ ਸਾਰੇ ਗੁਣ ਵਸਨੇ ਨੇਂ! ਓ 'ਸਰਮੇਂ (True Humility) ਇਕ ਸ਼ਰਮ ਵਿਖਾਵੇ ਦੀ ਹੁੰਦੀ ਹੈ। ਇਕ ਅਧ ਪੱਕੀ, ਪਰ ਇਹ ਨਾਮ ਧੋਤੀ ਪੂਰਨ ਸ਼ਰਮ ਹੈ-ਸ਼ਰਮ ਧਰਮ ਯਾ ਹਿਆ, 'ਸ਼੍ਰਮ' (ਉਦਮ) ਨਹੀਂ। ਜੇ ਤੂੰ ਲਾੜੀ ਏਂ ਤਾਂ ਉਹ 'ਆਪ' ਲਾੜਾ ਏ ਤੇ ਹੋਰ ਗੁਣ, ਸਾਰੇ ਗੁਣ ਤੈਂਡੇ ਜਾਂਞੀ ਨੇ, ਲਾੜਾ ਜਾਂਞੀਆਂ ਬਿਨਾਂ ਨਹੀ ਸੋਭਦਾ:-

ਗੁਣ ਜੰਞ 'ਲਾੜੇ' ਨਾਲਿ ਸੋਹੈ
ਪਰਖਿ ਮੋਹਣੀਐ ਲਇਆ॥
ਵੀਵਾਹੁ ਹੋਆ ਸੋਭ ਸੇਤੀ 'ਪੰਚ-ਸਬਦੀ' ਆਇਆ। (ਅੰਗ ੧੬੫)

ਓ ਪੰਚ-ਸ਼ਬਦਾ (ਨਾਮ ਨਿਰੰਜਨ)! ਓ ਸਰਬਉਤਮ (ਪੰਚ)-ਨਾਮਾ! ਅੱਜ ਤੂੰ ਲਾੜਾ ਬਣ ਚੜ੍ਹ ਆਇਆ ਵੇਂ, ਤੈਂਡੇ ਨਾਲ ਗੁਣਾਂ ਦੀ ਜੰਞ ਏ, ਤੇ ਤੁਸੀਂ ਵਿਆਹ ਲੈ ਚਲੇ ਹੋ ਸੀਲ ਸੰਤੋਖ ਮੂਰਤੀ : 'ਸਚੀ-ਸਰਮ'! ਉਹ ਲਾੜੀ ਜਿਸ ਦਾ ਨੰਗੇਜ ਸੂਰਜ ਦੀਆਂ ਕਿਰਨਾਂ ਨੇ ਵੀ ਕਦੀ ਨਹੀਂ ਡਿੱਠਾ! ਓ 'ਸਰਮੇ', ਤੂੰ ਵੇਂ ਏਸ ਘਰ ਦੀ ਮਾਲਕ, ਜਿਥੇ ਤੂੰ ਵਸਨੀ ਏਂ ਉਥੇ ਸਭ ਗੁਣ ਵਸਨੇਂ ਨੇ, ਤੈਂਡੀ ਛੱਤਰ ਛਾਇਆ ਹੇਠ! ਓ ਸਰਮੇ, ਪਤਾ ਨਹੀਂ ਤੈਂਡੇ ਵਿਚ ਕੀ ਜਾਦੂ ਭਰਿਆ ਹੋਇਆ ਏ ? ਤੂੰ ਸਭ ਨੂੰ ਗਲ ਲਾ ਕੇ ਕਾਲਜੇ ਵਿਚ ਪਾ ਲੈਂਨੀ ਏਂ? ਓ 'ਸ਼ਰਮ' ਤੂੰ ਮੈਂਡੀ ਮਾਂ-'ਧਰਮ' ਭਾਵੇਂ ਪਿਤਾ ਏਂ, ਪਰ ਮਾਂ ਨੇ ਇਕ ਦੇ ਅਨੇਕ ਕਰ ਵਿਖਾਏ ਨੇ! ਓ 'ਸ਼ਰਮ', ਓ 'ਧਰਮ'-ਓ 'ਧਰਮ', ਓ 'ਸਰਮ', ਓ ਮੈਂਡੇ ਮਾਪਿਓ!

'ਸਰਮ' ਉਹ ਅਪੂਰਣ ਸਤਾ ਹੈ, ਜੋ ਹੋਰ ਗੁਣਾਂ ਨੂੰ ਘੋਲ ਕੇ ਅੰਦਰ ਪਾ ਲੈਂਦੀ

ਹੈ, ਮਾਨੋਂ ਇਹ ਕੋਈ ਜਾਦੂ ਚੂਰਨ ਏ ਜੋ ਹੋਰਾਂ ਗੁਣਾਂ ਨੂੰ ਸਾਡੇ ਅੰਦਰ ਹੱਲ ਕਰ ਲੈਂਦੀ ਏ। ਜਿਥੇ ਇਹ ਹੈ ਉਥੇ ਹਉਮੈ ਰਤਾ ਕੁ ਵੀ ਨਹੀਂ, ਕਿਉਂਕਿ "ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ॥"-ਹਉਮੈ 'ਨਾਮ' ਦੇ ਨਾ ਹੋਣ ਦਾ ਵਾਚਕ ਹੈ ਤੇ ਸਚੀ ਸਰਮ, 'ਨਾਮ' ਜਾਈ ਸਭਰਾਈ ਏ! ਓ ਸੋਹਣੀਏ-ਸਰਮੇ, ਓ ਸਚੀਏ, ਓ ਅੱਖੋਂ ਉਹਲੇ ਰਹਿਣੀਏ, ਨਿਮਸਕਾਰ! ਓ ਸੋਹਣੀਏ ਸਰਮੇ, ਮਲੂਕ ਕੁੜੀਏ, ਚੰਨ ਚਾਨਣੀ ਨਾਲ ਮੇਲੀ ਹੋਣ ਵਾਲੀਏ, ਤੂੰ ਆਤਮ-ਮਾਤਾ ਵੇਂ! ਓ ਸੁੰਦਰ-ਮਰਮੇ, ਜਿਥੇ ਤੂੰ ਵਸਨੀ ਏਂ ਉਥੇ ਤੈਂਡੇ ਪੁਤ-ਧੀਆਂ ਤੇ ਬਾਗ-ਪਰਿਵਾਰ ਗੁਣ ਤੇ ਸ਼ੁਭ ਇਛਾਂ ਵਸਨੀਆਂ ਨੇ। ਓ ਸੁੰਦਰ-ਮੁੰਦਰੀਏ, ਓ ਸਰਮੇ, ਤੈਂਡਾ ਵਿਚਾਰਾ ਲੋਕੀਂ ਪੁਛਦੇ ਨੇ, ਤੇ ਮੁੰਡੇ ਲੋਹੜੀ ਵਾਲੇ ਦਿਨ ਗਾਂਵਦੇ ਨੇ, ਹਾਂ ਸੁੰਦਰ-ਮੁੰਦਰੀਏ ਤੈਂਡਾ ਕੌਣ ਵਿਚਾਰਾ (ਲਾੜਾ) ? ਤੇ ਮੈਂ ਆਖਨਾ ਵਾਂ! ਉਹ ਆਪ, ਓ ਪੰਚ-ਸ਼ਬਦੀ, ਓ ਨਵਤਨ ਬਾਲੜਾ! ਅੱਜ ਮੈਂ ਸੁਣਨਾ ਵਾਂ, ਹਾਂ ਸੁਣਨਾ ਵਾਂ ਵਿਆਹ ਵੇ ਤੇ ਤੈਂਡੇ ਦਰ 'ਤੇ ਢੁਕੇ ਨੇ ਤੇਤੀਸ ਕਰੋੜ ਦੇਵਤੇ, ਉਥੇ ਵਜਨੇ ਨੇ ਸੰਖ ਹਜ਼ਾਰ। ਓ ਲਾੜਿਆ, ਓ ਲਾੜੀਏ, ਓ ਅਪੂਰਨ ਜਾਂਵੀਓ, ਓ ਮਾਂਵੀਉ—

> ਮਿਲਿ ਸੰਤ ਆਏ ਪ੍ਰਭ ਧਿਆਏ, ਬਣੇ ਅਚਰਜ ਜਾਞੀਆਂ॥

(ਸ਼ੁਭ ਗੁਣ ਜੋ 'ਸਰਮ' ਨਾਲ ਆਂਵਦੇ ਨੇ)

> ਮਿਲਿ ਇਕਤ੍ਰ ਹੋਏ, ਸਹਿਜ ਢੋਏ,
> ਮਨਿ ਪ੍ਰੀਤਿ ਉਪਜੀ ਮਾਞੀਆ॥
> ਮਿਲਿ ਜੋਤਿ ਜੋਤੀ ਓਤਿ ਪੋਤੀ ਹਰਿ ਨਾਮੁ ਸਭਿ ਰਸ ਭੋਗੋ॥
> ਬਿਨਵੰਤਿ ਨਾਨਕ ਸਭ ਸੰਤਿ ਮੇਲੀ,
> ਪ੍ਰਭੁ ਕਰਣ ਕਾਰਣ ਜੋਗੋ॥ (ਅੰਗ ੮੪੬)

ਓ ਗੁਣ-ਨਿਧ-ਮਾਤਾ, ਓ 'ਸਰਮ' ਤੂੰ ਸਚਮੁਚ 'ਸਰਮ-ਖੰਡ ਦੀ ਮਾਲਕ ਏਂ' ਓ ਅਨੂਪਮ-ਖੰਡ ਤੇ ਤੈਂਡੀ ਅਨੂਪਮ-ਸਰਮ ਰਾਣੀ! ਓ 'ਸਰਮ'! ਸੁੰਦਰ, ਸੁਘੜ ਸਰੂਪ ਬਿਚਖਣ ਤੂੰ!

## ੫.

ਜੇ ਧਰਮ-ਖੰਡ ਵਿਚ 'ਨਾਦ-ਬਿਨੋਦ' ਸਨ ਤਾਂ ਏਸ ਖੰਡ ਵਿਚ 'ਬਾਣੀ' (ਸਰਮ ਖੰਡ ਕੀ 'ਬਾਣੀ ਰੂਪ')! ਕਿਹੜੀ ਬਾਣੀ? ਚੌਜੁਗ ਸਮਾਣੀ, ਬਾਣੀ ਚੌਂਹਕੁੰਟ ਸਮਾਣੀ! ਪਰਾ-ਬਾਣੀ ਗੁਰਬਾਣੀ (ਚਵ੍ਹਾਂ ਬਾਣੀਆਂ ਵਿਚੋਂ 'ਪਰਾ' (Transcendent) ਉੱਚੀ ਹੈ, ਹੋਰ ਹਨ, ਬੈਸੰਤੀ, ਮਧਮਾ ਤੇ ਬੈਖਰੀ (Vocal)।

> ਗੁਰਬਾਣੀ 'ਚਹੁ ਕੁੰਡੀ' ਸੁਣੀਐ ਸਾਚੈ ਨਾਮਿ ਸਮਾਇਦਾ॥
> (ਅੰਗ ੧੦੬੫)

ਓਥੈ 'ਨਾਦ' ਬਿਨੋਦ ਤੇ ਇਥੇ ਬਾਣੀ ਚੌਹ-ਜੁਗੀ ਗੁਰਬਾਣੀ! ਇਹਨਾਂ ਵਿਚ ਕੀ ਫਰਕ ਏ? 'ਨਾਦ' 'ਨਾਮ' ਦਾ ਪਹਿਲਾ ਚਾਨਣ ਹੈ, ਜੋ 'ਧਰਮ' ਨੂੰ ਸਾਡੇ

ਅੰਦਰ ਪ੍ਰਪਕ ਕਰਕੇ ਸਾਨੂੰ ਗਿਆਨ-ਖੰਡ ਦਾ ਪ੍ਰਚੰਡ ਸੂਰਜ ਆ ਵਿਖਾਂਦਾ ਹੈ। ਪਰ ਉਥੇ ਤੋੜੀ ਗਿਆਨ-ਖੰਡ ਤਕ ਮਨ ਅਨੰਦ-ਬਿਨੋਦ, ਕੌਡ, ਧਾਰਮਿਕ ਉਚੜੇ ਰੁਸਾਂ ਵਿਚ ਗਲਤਾਨ ਏ, ਮਾਨੋ ਕਿਸੇ ਸੁੰਦਰੀ ਦੀ ਹੁਣੇ ਹੁਣੇ ਸ਼ਾਦੀ ਹੋਈ ਏ (Honey-moon) ਉਸ ਖੰਡ ਵਿਚ ਕਾਮ-ਕਲੋਲ ਨੇ ਗਿਆਨ ਰਾਏ, ਤੇ ਸੇਜੇ ਆਵਣ ਦੇ, ਅਨਦ ਮੰਗਲ ਨੇ ਪਹਿਲੜੇ, ਨਵੀਂ ਸ਼ਾਦੀ ਵਾਲੇ! ਪਰ 'ਸਰਮ-ਖੰਡ' ਵਿਚ ਅਪੜ ਕੇ ਉਸ 'ਭੋਗ' ਦਾ, ਉਸ ਮਿਲਾਪ ਦਾ ਜੋ "ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ॥" ਦਾ ਹੁਣ ਸਿੱਟਾ ਨਿਕਲਦਾ ਹੈ, ਉਸ ਦੇ ਪੁਤ-ਧੀਆਂ ਪੈਦਾ ਹੋਣੇ ਨੇ। ਹਾਂ, ਜੇ ਉਥੇ 'ਨਾਦ' ਯਾ ਅਨਹਦ ਸ਼ਬਦ ਵਿਚਾਰਨ ਵਾਲਾ, ਹੁਣ ਉਸ ਅਨਹਦ ਸ਼ਬਦ ਨੇ ਵਿਚਾਰ ਦਾ ਸਿੱਟਾ ਕੱਢ ਬ੍ਰਹਮ ਗਿਆਨ ਕੱਥਣਾ ਹੈ, ਗਾਵਣਾ ਹੈ, ਇਹ ਰਸ ਅੱਖਰਾਂ ਵਿਚ ਬੰਨ੍ਹ ਦਰਸਾਵਣਾ ਹੈ-

ਅਨਹਦ [1]ਸਬਦਿ ਸੁਹਾਵਣੇ ਪਾਈਐ [1]ਗੁਰ ਵੀਚਾਰਿ॥
[2]ਅਨਹਦ ਬਾਣੀ ਪਾਈਐ ਤਹ [2]ਹਉਮੈ ਹੋਇ ਬਿਨਾਸ॥ (ਅੰਗ ੨੧)

ਓ ਅਨਹਦ-ਸ਼ਬਦ ਵੀ ਸਾਨੂੰ ਬੇਅੰਤ ਦਾ ਝੂਟਾ ਦਿੰਦਾ ਹੈ ਪਰ ਉਸ ਦਾ ਸਿੱਟਾ ਬਿਬੇਕ-ਵਿਚਾਰ ਹੈ ਕੁਝ ਸੋਚਣਾ ਹੈ ਕੁਝ ਸਮਝਣਾ, ਕੁਝ ਜੀਰਣਾ ਤੇ ਜਿਉਂ ਜਿਉਂ ਜੀਰਣਾ ਤਿਉਂ ਤਿਉਂ ਅਨੰਦ ਦੇ ਕਿਣਕੇ (ਕੌਢ-ਰਸ ਨਾਦ-ਬਿਨੋਦ) (Flashes of insight) (ਅਨੰਦ ਦੇ ਕਿਣਕੇ, ਮਹਾਂ ਆਨੰਦ ਹੋਰ ਅਵਸਥਾ ਹੈ ਵੇਖੋ ਅੱਗੇ) ਮਾਨਣੇ। ਪਰ ਉਹ ਅਵਸਥਾ ਅਜਾਂ ਸਪੰਜ ਵਾਂਗ ਨਾਮ-ਸਜੀਰਨ ਦੀ ਹੈ, ਅੰਦਰ ਅਕਰਖਣ ਦੀ! ਪਰ ਜਦ 'ਬਾਣੀ' ਦਾ ਪੜਾਅ ਆਇਆ ਤਾਂ ਅੰਦਰਲਾ ਤਲਾਅ ਭਰ ਗਿਆ ਲਬੋਲਬ ਤੇ ਜਿਤਨਾ ਉਹ ਭਰੀਵਿਆ ਤਿਤਨੀ ਹਉਮੈ ਬਾਹਰ ਨਿਕਲ ਟੁਰੀ...

ਮੇਰਾ 'ਘਰੁ' ਬਨਿਆ, ਬਨੁ ਤਾਲੁ ਬਨਿਆ
ਪ੍ਰਭ ਪਰਸੇ ਹਰਿ ਰਾਇਆ ਰਾਮ॥ (ਅੰਗ ੭੮੨)

ਮੈਂਡਾ 'ਤਾਲ' ਬਣਿਆ ਹੀ ਨਹੀਂ 'ਬਾਣੀ' ਬਣ ਕੇ ਅੱਜ ਸਰਮ-ਖੰਡ ਵਿਚ ਡੁਲ੍ਹਿਆ ਹਾਂ 'ਪਾਰਸ' ਨੂੰ ਪਰਸ ਕੇ 'ਪਾਰਸ' ਹੋ ਗਿਆ, ਉਹ ਤਾਕਤ ਨਾਲ ਲੈ ਆਇਆ ਜੋ ਅੱਗੋਂ ਕੰਚਨ ਬਣਾਵੇ।

ਪਾਰਸਿ ਪਰਸਿਐ ਪਾਰਸੁ ਹੋਏ ਜਾ ਤੇਰੈ ਮਨਿ ਭਾਣੇ॥
ਅਮਰਾ ਪਦੁ ਪਾਇਆ ਆਪੁ ਗਵਾਇਆ....॥ (ਅੰਗ ੬੮੮)

ਓ ਅਮਰਾ-ਪਦ ਬਖ਼ਸ਼ਣ ਵਾਲੀ 'ਬਾਣੀ'! ਤੂੰ ਆਪ ਵੀ ਅਮਰ ਏਂ ਤੇ ਪਰਸ ਕੇ ਸ਼ਿਸ਼ਾਂ ਨੂੰ 'ਗੁਰਮੁਖ' ਬਣਾ ਛੱਡਦੀ ਏਂ! ਓ ਚਹੁਜੁਗੀ ਬਾਣੀ! ਤੂੰ ਅੱਜ ਨਹੀਂ,

---

1 ਵਿਚ ਤਾਂ ਅਕਲ ਵੱਲ ਜ਼ੋਰ ਹੈ। 2 ਵੱਲ ਹਉਮੈ ਕੱਢ, ਡੁਲ੍ਹਦਾ ਗਿਆਨ ਬਖ਼ਸ਼ਣ ਵੱਲ ਇਸ਼ਾਰਾ ਹੈ । ਉਥੇ Passive ਹੈ ਇਥੇ Active, ਉਥੇ ਅਧ-ਸੁਤੀ ਏਥੇ ਡੁਲ੍ਹੀ ਤੇ ਜਾਗਦੀ।

ਕੱਲ੍ਹ ਨਹੀਂ, ਭੂਤ ਵਿਚ ਨਹੀਂ, ਭਵਿਖਤ, ਵਿਚ ਮਹਿਦੂਦ ਨਹੀਂ, ਚਵ੍ਹਾਂ ਜੁਗਾਂ ਵਿਚ ਸਮਾਈ ਹੋਈ ਏਂ। ਓ ਚੌਕੋਟੀ ਬਾਣੀ! ਤੂੰ ਪੂਰਬ, ਪੱਛਮ, ਉੱਤਰ, ਦੱਖਣ ਸਭ ਥਾਂ ਵਿਚ ਰਮੀ ਹੋਈ ਏਂ! ਓ ਗੁਣ ਨਿਧ ਬਾਣੀ, ਤੂੰ ਪਾਰਬ੍ਰਹਮ ਸਮਾਣੀ ਏਂ, ਪਾਰਬ੍ਰਹਮ ਤੋਂ ਉਤਰ, ਪਾਰਬ੍ਰਹਮ ਲੈ ਜਾਣੀ ਏਂ! ਓ 'ਅਨਹਤ ਬਾਣੀ ਪੂੰਜੀ, ਸੰਤਨ ਹਥ ਰਾਖੀ ਕੂੰਜੀ'! ਓ ਬਾਣੀ, ਓ ਬਾਣੀਆਂ ਸਿਰ ਬਾਣੀ, ਤੈਨੂੰ ਵਿਰਲਾ ਕੋਈ ਪਹਿਚਾਣਸੀ, ਪਰ ਜੋ ਜਾਣਸੀ ਉਹ ਬ੍ਰਹਮ ਪਛਾਣਸੀ! ਓ ਵੇਦਾਂ ਸ਼ਾਸਤਰਾਂ ਵਿਚ ਵਡਿਆਈ-ਬਾਣੀ ਨਿਮਸ਼ਕਾਰ, ਨਿਮਸ਼ਕਾਰ, ਰੋਮ ਰੋਮ ਨਿਮਸ਼ਕਾਰ!

ਓ 'ਨਾਮ' ਗੰਭੀਰ ਜਦ ਤੂੰ ਜੀਰਨਾ ਵੇਂ ਤਾਂ ਸਾਡੇ ਸਾਰੇ ਮਨ, ਚਤੁਸ਼ਟੇ ਮਨ (Four faced mind)[1] ਨੂੰ ਤੂੰ ਸਾਂਭ ਸਵਾਰ ਲੈਂਦਾ ਏਂ! ਓ 'ਨਾਮ' ਅੰਤ ਵਿਚ ਆਇਆ ਬੇਅੰਤ ਰਸ! ਓ ਅਮੋਘ ਦਰਸ਼ਨ, ਤੂੰ ਸਚ ਏਂ, ਤੈਂਡੇ ਬਿਨਾਂ ਹੋਰ ਸਭ ਬਾਦਰ ਦੀ ਛਾਈ—

ਖੂਬੁ ਖੂਬੁ ਖੂਬੁ ਤੇਰੋ 'ਨਾਮੁ'॥
ਝੂਠੁ ਝੂਠੁ ਝੂਠੁ ਦੁਨੀ ਗੁਮਾਨੁ॥ (ਅੰਗ ੧੧੩੭)

ਪਰ ਜਦ ਤੂੰ ਮੈਂਡੇ ਸਿਰ ਚੜ੍ਹ ਗਜਦਾ ਏਂ ਤੇ ਮੈਂਡੀ ਕਾਨੀ ਰਾਹੀਂ ਸੁਭਰ ਭਰੇ ਤਲਾਅ ਵਾਂਗ ਡੁਲ੍ਹ ਡੁਲ੍ਹ ਵਗਨਾ ਏਂ, ਹਾਂ ਜਦ 'ਨਾਦ-ਬਿਨੋਦ' ਚੋਲੜਾ ਛੱਡ 'ਬਾਣੀ' (Creative word Productive word, not potential but active word) ਵਗ ਟੁਰਦਾ ਏ, ਮੈਂ ਧਰਤੀ ਤੋਂ ਗਜ਼ ਗਜ਼ ਉਛਲਨਾ ਵਾਂ ਤੇ ਇਉਂ ਗਾਵਨਾ ਵਾਂ—

ਏ ਮਨ ਰੂੜ੍ਹੇ ਰੰਗੁਲੇ ਤੂੰ ਸਚਾ ਰੰਗੁ ਚੜਾਇ॥
ਰੂੜੀ ਬਾਣੀ ਜੇ ਰਪੈ ਨਾ ਇਹੁ ਰੰਗੁ ਲਹੈ ਨ ਜਾਇ॥ (ਅੰਗ ੪੨੭)

ਓ ਰੂੜੀ ਬਾਣੀ (Ravishingly Sweet and Enlightening)! ਓ ਜੁਗ ਜੁਗ ਸਮਾਣੀ! ਓ ਚਲੂਲੜੀ ਬਾਣੀ, ਗੁਰਮਾਹਿ ਸਮਾਣੀ! ਓ ਲਾਲੋ-ਲਾਲ ਬਾਣੀ, ਮੈਂਡੇ ਲਾਲਣ ਆਣੀ!

ਰੂੜੋ ਰੂੜੋ ਆਖੀਐ ਭਾਈ, ਰੂੜੋ ਲਾਲ ਚਲੂਲੁ॥ (ਅੰਗ ੬੩੭)

## ੬.

ਓ ਨਾਮ ਧੋਤੀ, ਨਾਮ ਪਰੋਤੀ 'ਸਰਮ', ਜਿਥੈ ਤੂੰ ਆਵਨੀ ਏਂ ਉਥੇ ਕੋਈ ਅਨੂਪਮ-ਕਲਾ ਵਰਤ ਵੈਨੀ ਏਂ! ਓ ਵਿਸਮਾਦ ਅਣੀ, ਜਿਥੇ ਜਿਥੇ ਤੂੰ ਟੁਰਨੀ ਏਂ ਉਥੇ ਉਥੇ ਸਦ ਬਸੰਤ ਦੀ ਸਦ ਬਹਾਰ ਛਾ ਜਾਂਦੀ ਏ! ਤੂੰ ਕੋਈ ਸੋਹਣੀ ਏਂ, ਓ

1. ਚਾਰ ਮੂੰਹ ਹੋਏ ਸੁਰਤ, ਮਤਿ, ਮਨ, ਬੁਧਿ ਯਾਂ ਮਨ, ਚਿਤ, ਬੁਧੀ ਤੇ ਅਹੰਕਾਰ। ਜਦ ਇਹ ਪੂਰਨ ਪਵਿੱਤਰ ਹੋਵੇ ਤਾਂ ਬ੍ਰਹਮ (ਆਤਮਾ) ਦੇ ਮਾਨੋਂ ਚਾਰ ਪੁੱਤਰ ਯਾ 'ਸੰਤ-ਕੁਮਾਰ' ਅਖਵਾਂਦੇ ਨੇ, ਸਦਾ ਸਦਾ ਕੰਵਾਰੇ, ਸੋਹਣੇ ਤੇ ਆਦ-ਜੁਗਾਦੀ, ਕਿਉਂਕਿ ਇਹ ਆਤਮਾ ਦੀਆਂ ਸ਼ੁੱਧ ਤੇ ਆਦ ਬ੍ਰਿਤੀਆਂ ਨੇ।

ਅਰਸ਼ੋਂ ਉਤਰੀ 'ਬਾਣੀ'। ਮੈਂ ਵੇਹਨਾ ਹਾਂ, ਤੂੰ ਔਹ (ਵੇਖੋ 'ਸਰਮ-ਖੰਡ' ਦੀ ਤਸਵੀਰ, ਉਥੇ ਬਾਣੀ 0 'ਸਿਰ ਚੱਕਰ (Halo) ਪ੍ਰਕਾਸ਼ ਚੱਕਰ ਕਰ ਕੇ ਦਸੀ ਏ, ਇਹ ਵਾਸਤਵ ਵਿਚ ਨਾਮ-ਰਸੀਆਂ ਵਾਸਤੇ ਮੂਰਤੀ ਚਿੰਨ੍ਹ (Symbol) ਹੈ। ਅਰਸ਼ੋਂ ਉੱਤਰ ਕੇ ਫਲਾਣੇ ਵੀਰ, ਗੁਰਮੁੱਖ ਵੀਰ ਦੇ ਕੋਲ ਆਈ ਏਂ ਤੇ ਉਹ ਹੁਣ ਨੂਰੋ ਨੂਰ ਏ-ਨੂਰ ਦਾ ਪ੍ਰਕਾਸ਼ 'ਚੱਕਰ', ਉਹਦੇ ਜਲਾਲੀ ਮੁਖੜੇ 'ਤੇ ਮੁਨਵਰ ਏ! ਓ ਧੁਰੋਂ ਆਈ ਬਾਣੀ, ਗੁਰਮੁਖ-ਜੱਟਾਂ ਵਿਚ ਸਮਾਣੀ, ਤੂੰਏਂ ਵੇ ਪ੍ਰਕਾਸ਼-ਜਨਕ, ਪ੍ਰਕਾਸ਼-ਪੁੰਜ, 'ਵਿਸਮਾਦ-ਮਾਤਾ'! ਜਿਥੇ ਤੂੰ ਏਂ ਉਥੇ ਅਨੂਪਮ 'ਰੂਪ' ਏ 'ਸਰਮ ਖੰਡ ਕੀ 'ਬਾਣੀ, ਰੂਪ" (Beauty) (ਰੂਪ ਯਾ ਸੁੰਦਰਤਾ ਨੂੰ 'ਬਾਣੀ' ਜਣਦੀ ਏ, ਤੇ ਇਹ ਸਰਮ-ਖੰਡ ਵਿਚ ਉਪਜਦੀ ਏ! ਸਰਮ-ਜਾਈ ਸਭਰਾਈ)। ਜਿਥੇ ਤੂੰ ਨਹੀਂ, ਉਥੇ ਰੂਪ ਨਹੀਂ, ਸੁੰਦਰਤਾ ਨਹੀ। ਓ ਵਿਸਮਾਦ ਮਾਤਾ, ਤੈਂਡਾ ਮੈਂ ਕੀਕਣ ਪੜਦਾ-ਚੁੱਕਾਂ ? ਓ ਵਿਸਮਾਦ-ਪਰੀਏ, ਜਦ ਤੂੰ ਆਂਵਦੀ ਏਂ, ਤਾਂ ਆਪਣੇ ਰਾਹ ਵਿਚ ਨੂਰ ਦੇ ਛੱਟੇ ਸੁਟਨੀ ਆਵਨੀ ਏਂ, ਜੀਕਣ ਸਜ-ਵਿਆਹੀ ਦੇ ਪਲੇ ਨਾਲੋਂ ਚੰਬੇਲੀ ਦੇ ਰੱਸ-ਬੁਲੇ! ਓ ਵਿਸਮਾਦ-ਪਰੀਏ, ਜਦ ਤੂੰ ਚੜ੍ਹਨੀ ਏਂ ਤਾਂ ਇਹ ਸਾਰਾ ਅਰਸ਼ ਕੁਰਸ਼ ਨਿਤ ਨਵੇਂ ਜੋਬਨ ਵਿਚ ਆ ਜਾਂਦਾ ਏ। ਓ ਅਨੂਠੀਏ ਲਿਲਾਰਨੇ! ਤੈਂਡਾ ਰੰਗ ਭਰਿਆ ਕੜਾਹਾ ਅਤੀ ਹੀ ਮਨੋਰੰਜਕ ਏ!

ਓ ਆਤਮਕ-ਊਸ਼ਾ (Spiritual Day Dawn) ਤੈਂਡਾ ਸੁਨਹਿਰੀ-ਛੱਬਾ, ਤੇ ਸੂਹਾ ਲਾਲ ਚੋਪ ਕਿਹਾ ਹੀ ਮਨ ਲੁਭਾਵਣਾ ਵੇ! ਓ ਸੁੰਦਰ-ਮੁੰਦਰੀਏ, ਓ ਹੂਰ ਪਰੀਏ, ਓ ਬਿਸਮ ਜਨਣੀ, ਮੈਂਡੇ ਲੂੰ ਲੂੰ ਵਿਚ ਤੈਂਡੀ ਰੰਗਣ ਏ, ਤੈਂਡੀ ਜਾਦੂਵਾਨੀ ਨੂਰ ਏ, ਚਲੂਲੜਾ ਸਰੂਰ ਏ! ਓ ਨਵ-ਰੰਗੇ ਰੰਗਾ! ਓ ਰੰਗ ਬਰੰਗਾ, ਓ ਸਤ ਪੀਂਘੀ ਰੰਗਾ, ਜਦ ਤੈਂਡੀ ਰੰਗੀ ਹੋਈ ਕੁਦਰਤ ਵੇਖਨਾ ਹਾਂ ਤਾਂ ਗਾਵਨਾ ਈਂ—

ਬਿਸਮਨ ਬਿਸਮ ਰਹੇ ਬਿਸਮਾਦ॥
ਨਾਨਕ ਅਪਨੀ ਗਤਿ ਜਾਨਹੁ ਆਪਿ॥ (ਅੰਗ ੨੯੨)

ਓ ਸਜ-ਵਿਆਹੀ 'ਸਰਮ' ਤੈਂਡਾ ਰੰਗ-ਅਰੰਗ (Colourless Colour) ਪਰ ਹਭ-ਰੰਗਾਂ ਨੂੰ ਲਿਤਾੜਦਾ! ਓਹ ਸਦ ਬਸੰਤ ਲਾਲ ਗੁਲਾਲ ਵੀਟਦਾ! ਓ ਅਖੀਓ, ਵੇਖੋ ਨਹੀਂ, ਉਹਨੂੰ ਪੀਵੋ, ਓ ਕੰਨੋਂ, ਸੁਣੋ ਨਹੀਂ, ਉਹਨੂੰ ਵੇਖੋ! ਓ ਜਿਹਵਾ, ਉਹਨੂੰ ਪੀਵੋ ਨਹੀਂ ਉਹਨੂੰ ਆਪਣੇ ਨਾਲ ਸੀ। ਹਾਂ ਰੰਗ-ਸਰੂਰਵਾਂ, ਦਰਸ਼ਨ ਦਾ ਕਾਸਾ, ਮੇਟੇ ਅਭਿਲਾਸ਼ਾ! ਓ ਮਾਈ, ਏਸ 'ਚਲੂਲੜੇ ਰੰਗ' (Transfiguration) ਨੂੰ ਵੇਖ ਪੀ ਸੀ ਮੈਂਡਾ ਮਨ ਈ ਮਤਵਾਰਾ—

ਮਾਈ ਰੀ ਮਨੁ ਮੇਰੋ ਮਤਵਾਰੋ॥
ਪੇਖਿ ਦਇਆਲ ਅਨਦ ਸੁਖ ਪੂਰਨ
ਹਰਿ ਰਸਿ ਰਪਿਓ ਖੁਮਾਰੋ॥ ੧॥ ਰਹਾਉ॥
ਨਿਰਮਲ ਭਏ ਊਜਲ ਜਸੁ ਗਾਵਤ ਬਹੁਰਿ ਨ ਹੋਵਤ ਕਾਰੋ॥
ਚਰਨ ਕਮਲ ਸਿਉ 'ਡੋਰੀ' ਰਾਚੀ ਭੇਟਿਓ ਪੁਰਖੁ ਅਪਾਰੋ॥ ੨॥

ਕਰੁ ਗਹਿ ਲੀਨੇ ਸਰਬਸੁ ਦੀਨੇ ਦੀਪਕ ਭਇਓ ਉਜਾਰੋ॥

ਨਾਨਕ ਨਾਮਿ ਰਸਿਕ ਬੈਰਾਗੀ ਕੁਲਹ ਸਮੂਹਾਂ ਤਾਰੋ॥ (ਅੰਗ ੧੨੨੫)

ਓ ਵਿਸਮਾਦ-ਪੁੰਜ 'ਸਰਮ-ਖੰਡ' ਧੰਨ ਧੰਨ! ਓ ਇਥਾਂ ਅਪੜੇ ਪਾਂਧੀ ਵਧਾਇਉਂ ਓ ਚਲੂਲੜੀ ਸਰਮ-ਖੰਡ ਚੌਖੰਨੀਏ!

੭.

ਓ ਸੁੰਦਰਤਾ, ਸਰਮ-ਜਾਈਏ ਸਭਰਾਈਏ! ਮੈਂ ਵੇਹਨਾਂ ਹਾਂ ਤੂੰ ਕੁਰਸ਼ ਅਰਸ਼ ਦੀ ਰਾਣੀ ਏਂ, ਪਰ ਅਰਸ਼ੋਂ ਉਤਰੀ ਏਂ! ਤੈਂਡੀ ਜਨਣੀ ਨਾਮ[1]-ਮਾਤਾ ਏ, ਜਿਸ ਦਾ ਦੂਜਾ ਰੂਪ ਹਉਮੈ ਵਿਹੂਣ ਸਰਮ? ਜਿਥੇ ਜਿਥੇ 'ਨਾਮ' ਮਾਤਾ ਪੈਰ ਰੱਖਦੀ ਏ, ਉਥੇ ਸੁੰਦਰਤਾ ਦੀਆਂ ਪਿਚਕਾਰੀਆਂ ਚਲਦੀਆਂ ਨੇ। ਓ ਬਿਸਮਾਦੀ ਤੈਂਡੀ ਬਿਸਮਾਦੀ ਦਾਸੀ! ਓ ਪਹੁ-ਫੁਟਾਲ, ਤੂੰ ਮੈਂਡੇ ਲਾਲਣ ਦੀ ਏਂ ਅਰਦਲ-ਚਲਣ ਵਾਲੀ ਇਕ ਦਾਸੀ ਏਂ! ਓ ਸਤਰੰਗੀਏ ਪੀਂਘੇ, ਤੂੰ ਮੈਂਡੇ ਲਾਲਨ ਦੀ ਏਂ ਅਰਸ਼ੀ ਧਨੁਸ਼, ਆਲ-ਜਾਲ ਕਾਲ ਫੂੰਡਣੀ! ਓ ਹੀਰੇ ਲਾਲ ਮੋਤੀਓ! ਤੁਸੀਂ ਓ ਮੈਂਡੇ ਲਾਲਣ ਦੇ ਪਾਣੀ ਨਿਚੋੜੇ ਹੋਏ ਕੇਸ-ਕਤਰੇ! ਹਾਂ ਉਸ ਕੇਸੀਂ ਇਸ਼ਨਾਨ ਕਰਨ ਵਾਲੇ 'ਕੇਸ਼ਵ' ਦੀਆਂ ਨੂਰੋ ਨੂਰੀ ਬੂੰਦਾਂ! ਓ ਪੂਰਨਮਾਸ਼ੀਏ, ਤੂੰ ਮੈਂਡੇ ਲਾਲਣ ਦੀ ਏਂ ਚਿਟਾ ਹੱਥ-ਕੜਾ ਗੋਲ-ਅਡੋਲ! ਓ ਧਰਤੀ ਫਲਾਂ ਫੁਲਾਂ ਨਾਲ ਜੜੀ, ਤੂੰ ਮੈਂਡੇ ਲਾਲਣ ਦੀ ਏਂ ਖੜਾਵਾਂ ਦੰਦ-ਖੰਦ ਜੜੀ! ਓ ਪਵਣ ਪਾਣੀ ਝੁਲਾਰਿਓ, ਤੁਸੀਂ ਮੈਂਡੇ ਲਾਲਣ ਦੇ ਹੋ, ਕਾਰਦਾਰ ਚੌਰਬਰਦਾਰ! ਓ ਖੰਡ-ਬ੍ਰਹਿਮੰਡ, ਤੁਸੀਂ ਓ ਮੈਂਡੇ ਲਾਲਣ ਦਾ ਪਹਿਰਨਾ, ਲੰਮਾ-ਸੁਲੰਮਾ ਚੋਲੜਾ......! ਹਾਂ ਸੋਹਣਿਓ, ਅੱਜ ਤੁਹਾਡੇ ਚੀਰੇ 'ਤੇ ਕੋਈ ਅਨੋਖੇ ਤਾਰੇ ਜੜੇ ਹੋਏ ਨੇ, ਜੋ ਕਰਦੇ ਨੀ ਜਗਮਗ ਜਗਮਗ, ਉਸ ਝਲਕਦੀ ਤੇ ਲਸ਼-ਲਸ਼ ਕਰਦੀ ਅਕਾਸ਼ ਗੰਗਾ ਵਾਂਗ। ਓ ਧੁਰੋਂ ਆਈ ਗੰਗਾ (ਨਾਮ), ਓ ਚਿੱਟੀ ਦੁੱਧ ਮਡਾਕਣੀ (Milky way) ਜੋ ਨੰਦਨ (ਸੰਸਾਰ) ਬਣ ਵਿਚ ਵਗਨੀ ਏਂ, ਮੈਂ ਤੈਂਡੇ ਦਰ 'ਤੇ ਖਲੋਤਾ ਅੱਜ ਅਨੂਪਮ-ਦ੍ਰਿਸ਼ ਵੇਖਣਾ ਊਂ....ਉਸ ਤਾਰਾ-ਰਾਣੀ ਦੀ ਸਾੜੀ ਵਿਚੋਂ ਟਿਪ-ਟਿਪ ਕਰਦੀਆਂ ਨੂਰ ਬੂੰਦਾਂ ਡਿਗ ਰਹੀਆਂ ਨੇ ਤੇ ਮੈਂ ਇੰਦ੍ਰ ਵਾਂਗ ਨੀਝ ਲਾ ਪਿਆ ਵੇਹਨਾ ਵਾਂ! ਓ ਅਣੋਖੀਏ ਸੁੰਦਰਤਾ, ਆਤਮਾ ਗੰਗਾ ਵਿਚੋਂ ਉਤਰੀ! ਓ ਨਖਰੇਲੀ ਸੁੰਦਰਤਾ [2]ਤਾਰਾ ਮਣੀ ਦੀ ਨਿਚੜੀ ਸਾੜੀ ਦੀ ਨੂਰ ਫੁਆਰ! ਓ ਤਾਰਾ ਰਾਣੀ! ਓ ਸਰਮ ਖੰਡ ਵਸੀ ਵਿਸਮਾਦਣੀ!!

੮.

ਓ ਸੁੰਦਰਤਾ, ਤੂੰ ਸਚਮੁੱਚ ਆਤਮਾ ਦਾ ਝਲਕਾਰ ਏਂ, ਜਿਥੇ ਤੂੰ ਪਵੇਂ ਉਹ ਥਾਂ ਭਖ ਉਠਦੀ ਏਂ! ਜੀਕਣ ਬਦਲਾਂ ਨੂੰ ਪੋਹ ਫੁਟਾਲਾ ਚਾ ਰੰਗਦੀ ਏ, ਤੀਕਣ ਹੀ

1. (ਨਾਮ ਅਖੁਟ, ਨਿਰੰਜਨ)

2. ਅਥਰਵ-ਵੇਦ ਵਿਚ ਇਹ ਕਥਾ ਹੈ ਜੋ ਏਸ ਅਰਸ਼ੀ ਗੰਗਾ ਦੇ ਪਾਰ ਵਸਦੀ ਸੀ 'ਤਾਰਾ ਰਾਣੀ' (The Queen of Stars), ਤੇ ਉਰਾਰ ਸੀ ਤਾੜਨ ਵਾਲਾ ਵਡ-ਤਾਰ ਇੰਦਰ (The King among elements) ਹਾਂ ਤੇ ਏਸ ਅੱਖ-ਮਟੱਕੇ ਨਾਲ ਨਿਕਲਦੀ ਵਿਸਮਾਦ-ਨਦੀ, ਓ ਅਰਸ਼ੀ ਗੰਗਾ ਹਾਂ ਕੇਹੀ ਸੋਹਣੀ ਕਹਾਣੀ!!

ਤੈਂਡੀ ਚਾਨਣੀ ਏਸ ਕੁਦਰਤ ਨੂੰ ਰੰਗਦੀ ਏ, ਪਰ ਜੇ ਤੈਂਡੀ ਰਸ ਭਿੰਨੀ ਚਾਨਣੀ ਬੱਦਲ ਚੀਰ ਦਿਸੇ! ਓ ਜੇ ਦਿਸੇ ਤਾਂ ਓ ਕੁਦਰਤੇ ਤੂੰ ਸੁਹਾਗਣ ਭਾਗਣ, ਨਹੀਂ ਤਾਂ ਕਾਲੀ ਬੋਲੀ! ਓ ਜੇ ਦਿਸੇਂ ਤਾਂ ਤੂੰ ਸੁਘੜ ਬਿਚੱਖਣ ਨਹੀਂ ਤਾਂ ਆਵਲ ਬਾਵਲ! ਜੇ ਉਹ ਦਿਸੇ ਤਾਂ ਤੂੰ ਸੁਭਰਾਈ ਸਤ ਪੁਤਰੀ, ਬੁਢ-ਸੁਹਾਗਣ, ਨਹੀਂ ਤਾਂ ਛੁਟੜ-ਭੁਮਣ।.....ਓ ਸਰਮ ਖੰਡ ਧੰਨ ਧੰਨ ਤੈਂਡੀ 'ਬਾਣੀ' ਅਰਸ਼ੋਂ ਉਤਰੀ ਅਰਸ਼ ਸਮਾਣੀ, ਧੰਨ ਧੰਨ ਤੈਂਡਾ ਚਲੂਲਾ-ਰੰਗ, ਰੰਗ ਸੁਰੰਗ (Transfiguration)

ਕਵਨ ਕਵਨ ਕਵਨ ਗੁਨ ਕਹੀਐ ਅੰਤੁ ਨਹੀ ਕਛੁ ਪਾਰੈ॥...
ਬਿਸਮ ਬਿਸਮ ਬਿਸਮ ਭਈ ਹੈ ਲਾਲ ਗੁਲਾਲ ਰੰਗਾਰੈ॥
ਕਹੁ ਨਾਨਕ ਸੰਤਨ ਰਸੁ ਆਈ ਹੈ
ਜਿਉ ਚਾਖਿ ਗੂੰਗਾ ਮੁਸਕਾਰੈ॥ (ਅੰਗ ੧੩੦੧)

ਓ ਸੁੰਦਰਤਾ, ਤੂੰ ਆਤਮਾ ਦਾ ਜਲਵਾ ਏਂ, ਆਤਮਾ ਦੀ ਪ੍ਰਤਵੀ ਕਿਰਨ (Reflected Light) ਜਦ ਅਸੀਂ ਏਸ ਨੂੰ ਵੇਖਦੇ ਹਾਂ ਤਾਂ ਆਪਣੇ ਆਪ ਧੂਹੇ ਜਾਂਦੇ ਹਾਂ, ਪਰ ਇਕ ਸੁੰਦਰਤਾ ਵੇ ਡੋਬਣੀ ਇਕ ਅਰਸ਼-ਚੁਮਣੀ। ਡੋਬਣੀ ਸੁੰਦਰਤਾ ਚਮ ਵਿਚ ਵਸਦੀ ਏ, ਅਰਸ਼ ਚੁਮਣੀ [1]ਆਤਮਾ ਵਿਚ! ਤੁਸੀਂ ਕੱਚ ਛੱਡ ਕੰਚਨ ਨੂੰ ਫੜੋ! ਓ ਨੂਰਾਨੀ ਸੁੰਦਰਤਾ, ਜਦ ਮੈਂ ਤੈਂਡਾ ਨੂਰਾਨੀ ਮੁਖੜਾ ਵੇਖਨਾ ਵਾਂ ਤਾਂ ਅਤੀ ਸੁੰਦਰਤਾ ਨਾਲ[2] ਚੁੰਧਿਆ ਜਾਨਾ ਵਾਂ, ਜੀਕਣ ਕੋਈ ਬਾਲਕ ਸਿਧਾ ਸੂਰਜ

---

1. Cf. Hegal-"Beauty is merely the spiritual (ਆਤਮਾ) making itself from sensuously."

2. Cf. Plato="Of beauty Say he" I repeat again that we saw her shining with celestial forms and coming to earth we find her here too shining in clearness, through the clearest aperture of sense....But this is the privilege of Beauty that being the lovelist, she is also most palpable to sight. Now he who is not newely initiated, or who has been corrupted, does not easily use out of the world to the sight of true Beauty in the other......But he whose initiation is recent, and who has been that spectator of many glories in the other world, is amassed, when he sees any one having in the other world, is amassed, when he sees any one having a God-like face of or form, which is the expression of Divive Beauty, and at first a shudder runs through them, and again the old at first a shudder runs through them, and again the old awe steals over him (Phaedrus) ਕਈ ਇਸ ਸੁੰਦਰਤਾ ਨੂੰ ਨਾ ਝਲ ਕੇ ਬਾਵਰੇ ਹੋ ਜਾਂਦੇ ਨੇ—ਪਰ ਗੁਰਸਿੱਖੀ ਵਿਚ ਦੋ ਕਿਸਮ ਦੇ ਮਸਤਾਨੇ ਹਨ—ਇਕ 'ਦਿਵਾਨੇ-ਮਸਤਾਨੇ' ਦੂਜੇ! 'ਦਾਨੇ-ਮਸਤਾਨੇ'। ਸਰਮ-ਖੰਡ 'ਦਾਨੇ ਮਸਤਾਨਿਆਂ ਦਾ ਘਰ ਏ ਤੇ ਉਹ ਇਸੇ ਕਰਕੇ ਪੰਚ ਸਦੇਂਦੇ ਨੇ—ਪੰਚ ਪਰਵਾਨ!

ਵੱਲ ਚਾ ਤੱਕੇ! ਪਰ ਹੇ ਸੁੰਦਰਤਾ! ਤੂੰ ਆਪੇ ਦਾਈ ਏਂ, ਆਪੇ ਲਾਡ-ਲਡਾਈ ਏਂ! ਓ ਵਿਸਮਾਦਣੀ, ਓ ਤਾਰਾ ਰਾਣੀ (The Queen of the Celestial Firmament) ਮੈਂਡੀ ਤੈਨੂੰ ਸਦਾ ਸਦਾ ਨਿਮਸ਼ਕਾਰ! ਓ ਸਰਮ-ਖੰਡ ਵਸੇਂਦੀਏ ਸਦ-ਕੰਵਾਰੀ ਕੁੜੀਏ! ਓ ਸੁੰਦਰਤਾ, ਤੂੰ ਧੰਨ ਧੰਨ, ਤੂੰ ਧੰਨ ਧੰਨ!

ੴ ਸਤਿਗੁਰ ਪ੍ਰਸਾਦਿ॥

ਸ੍ਰੀ

# ਕਰਮ-ਖੰਡ

## ਅਨੰਦੋ-ਅਨਦ ਤੇ ਅਡੋਲਤਾ

## THE PERFECT MAN

## THE END

**"ਸਚੇ ਤੇਰੇ ਖੰਡ ਸਚੇ ਬ੍ਰਹਿਮੰਡ॥"**

(ਆਸਾ ਦੀ ਵਾਰ)

# ਵਾਹੁ ਵਾਹੁ ਕਰਮ-ਖੰਡ

੧.

ੳ ਖੇੜਾ, ਖੇੜਾ, ਖੇੜਾ (Ah Supreme Bliss)...ਸੁਖ ਮੰਗਲ ਕਲਿਆਨ! ੳ ਸੀਤਲਤਾ ਦੀ ਸੀਤਲਤਾ! ੳ ਅਨੰਦੋ ਅਨੰਦ! ੳ ਸੂਖ-ਸਹਜਿ ਅਨੰਦ! ੳ! "ਸੂਹਬ ਸੂਹਬ ਸੂਹਵੀ॥ ਅਪਨੇ ਪ੍ਰੀਤਮ ਕੈ ਰੰਗਿ ਰਤੀ॥" "ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ॥" ਤੈਂ ਬਿਨ ਘੜੀ ਨਾ ਜੀਵਾਂ! ਤੂੰ ਦਾਨਾ ਤੂੰ ਬੀਨਾ, ਤੂੰ ਸਾਈਂ ਮੈਂਡਾ! ਤੂੰ ਊਚ ਅਪਾਰ ਅਥਾਹ! ਤੂੰ ਨੇੜੇ, ਤੂੰ ਦੂਰ, 'ਤੂੰ ਭਰਪੂਰ! ਤੂੰ ਉਤਮ-ਊਚਾ, ਹਉ ਨੀਚਾ! ਤੂੰ ਅਕਥ ਹਉਂ ਤੈਂਡਾ ਕਾਥਣੀ! ਤੂੰ ਬੇਅੰਤ ਹਉ ਤੈਂਡਾ ਆਥਣੀ! ਤੂੰ ਅਕੁਲ ਨਿਰੰਜਣ ਰਾਇਆ, ਹਉਂ ਨਰੰਜਣੀ ਸਾਇਆ! ਤੂੰ ਅਕਾਲ ਪੁਰਖ ਹਉਂ ਅਕਾਲ! ਤੂੰ ਅਚਰਜ ਹਉਂ ਬਿਸਮ ਜਾਇਆ! ਤੂੰ ਅਡੋਲ, ਕਦੇ ਡੋਲੇ ਨਾਹੀ, ਹਉਂ ਤੈਂਡੀ ਛਤਰ-ਛਾਇਆ! ਤੂੰ ਅੰਤਰਜਾਮੀ ਹਉਂ ਘਟ ਘਟ ਗਾਮੀ! ਤੂੰ ਅਥਾਹ ਹਉ ਅਸਗਾਹ! ਤੂੰ ਨਿਰੰਕਾਰ, ਹਉਂ ਨਿਰੰਕਾਰੀ! ਤੂੰ ਆਦਿ-ਪੁਰਖ ਹਉਂ ਆਦਿ ਜੁਗਾਦਿ! ਤੂੰ ਸੁਜਾਣ ਹਉਂ ਤੈਂਡਾ ਮਾਣ! ਤੂੰ ਸਿਰਜਣਹਾਰ ਹਉਂ ਤੈਂਡਾ ਚਜ ਅਚਾਰ! ਤੂੰ ਰਸ-ਰਸੀਆ ਹਉਂ ਤੈਂਡੀ ਰਾਸ ਲੀਲ੍ਹਾ! ਤੂੰ ਕਰਤਾ ਹਰਤਾ ਮੈਂ ਤੈਂਡੀ ਖੇਡ! ਤੂੰ ਗੁਪਤ ਮੈਂ ਅਖੋਂ ਉਹਲੇ! ਤੂੰ ਹਾਜ਼ਰਾ ਹਜ਼ੂਰ, ਮੈਂ ਜ਼ਾਹਰ ਜ਼ਹੂਰ! ਤੂੰ ਗੁਰ-ਚੇਲਾ ਹਉਂ ਤੈਂਡਾ ਲੇਲਾ! ਤੂੰ ਜਲ ਹਉ ਮੀਨਾ! ਤੂੰ ਠਾਕਰ ਹਉਂ ਸੇਵਕ! ਤੂੰ ਮੁਕਤ ਹਉਂ ਤੈਂਡਾ ਜੁਗਤ! ਤੂੰ ਅਭੁਲ ਹਉਂ ਤੈਂਡਾ ਭੁਲਾਇਆ! ਤੂੰ ਅਤੋਲ ਹਉਂ ਤੈਂਡਾ ਤੋਲ! ਤੂੰ ਅਪਿਓ, ਹਉਂ ਤੈਂਡੀ ਪਨਿਹਾਰੀ! ਤੂੰ ਸਾਹ-ਸਰਾਫ ਹਉਂ ਤੈਂਡਾ ਬਿਉਪਾਰੀ! ਤੂੰ ਅਮਿਓ-ਵੈਦ ਹਉ ਤੈਂਡਾ ਪਨਸਾਰੀ! ਤੂੰ ਸੂਖਮ ਹਉਂ ਤੈਂਡਾ ਸੂਤਰ! ਤੂੰ ਸਥੂਲ ਹਉਂ ਤੈਂਡੀ ਚਾਦਰ! ਤੂੰ ਸਾਗਰ ਹਉਂ ਹੰਸ ਤੁਹਾਡਾ! ਤੂੰ ਗੁਣ-ਨਿਧਾਨ ਹਉਂ ਤੈਂਡਾ ਗਾਹਕ! ਤੂੰ ਸੰਤਨ ਕਾ ਸੰਤ ਤੁਮਾਰੇ। ਤੂੰ ਸਮਰਥ

ਅਕਥ ਹਉਂ ਤੈਂਡੀ ਵਥ! ਤੂੰ ਸੁਲਤਾਨ ਹਉਂ ਤੈਂਡੀ ਜਾਨ! ਤੂੰ ਮਾਨ ਹਉਂ ਤੈਂਡਾ ਧਿਆਨ! ਤੂੰ ਰਸ ਹਉਂ ਤੈਂਡਾ ਜਸ! ਤੂੰ ਕਰਨ-ਕਾਰਣ ਹਉਂ ਤੈਂਡੀ ਸ਼ਰਨ! ਤੂੰ ਹਮਰੋ ਹਮ ਤੁਮਰੇ...ਤੂੰ ਕੁਨ ਰੇ ?.....ਮੈਂ ਜੀ...ਨਾਮਾ ਤੈਂਡਾ ਨਾਮਾ....ਤੈਂਡਾ ਨਾਮ ਲੇਵਾ...ਸਰਬ ਨਾਂ ਤੈਂਡੇ ਨਾਂ.....ਹੋ ਜੀ, ਅੰਦਰ ਵੀ ਤੂੰ ਏਂ, ਬਾਹਰ ਵੀ ਤੂੰ ਏਂ! ਹੋ ਜੀ, ਤੂੰ ਮੇਰਾ ਹਉਂ ਤੇਰਾ! ਓ ਮੇਰੀ-ਤੇਰੀ ਦੀਏ ਗੰਢੇ! ਤੂੰ ਹੁਕਮੀ ਹਉ ਹੁਕਮੀ ਬੰਦਾ!...ਮੈਂ ਜੀ.....ਨਾਮਾ...ਤੈਂਡਾ 'ਨਾਮ' ਨਾਮਾ! ਹੋ ਜੀ ਮੈਂ-ਤੇ-ਤੋਂ ਭਿਨੜਾ 'ਨਾਮਾ'!

ਡੀਗਨ ਡੋਲਾ ਤਉ ਲਉ ਜਉ ਮਨ ਕੇ ਭਰਮਾ॥
ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ॥
ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ॥
ਹਮ ਛੂਟੇ ਅਬ ਓਨ੍ਹਾ ਤੇ ਓਇ ਹਮ ਤੇ ਛੂਟੇ॥ ੧॥ ਰਹਾਉ॥
ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ॥
ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ॥ ੨॥
ਜਬ ਲਗੁ 'ਹੁਕਮੁ' ਨ ਬੂਝਤਾ ਤਬ ਹੀ ਲਉ ਦੁਖੀਆ॥
ਗੁਰਿ ਮਿਲਿ 'ਹੁਕਮ' ਨ ਬੂਝਤਾ ਤਬ ਹੀ ਲਉ ਦੁਖੀਆ॥
ਗੁਰ ਮਿਲਿ 'ਹੁਕਮੁ' ਪਛਾਣਿਆ ਤਬ ਹੀ ਤੇ ਸੁਖੀਆ॥ ੩॥
ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ॥
ਗੁਰ ਕੀ ਸਵਾ ਸੇਵਕੋ ਨਾਨਕ ਖਸਮੈ ਬੰਦਾ॥ ੪॥" (ਅੰਗ ੪੦੦)

ਓ ਖੇੜਾ ਖੇੜਾ ਖੇੜਾ! ਹਾਂ ਦੂਈ ਰਹਿਤ ਖੇੜਾ, ਮੈਂ-ਤੈਂ ਰਹਿਤ ਖੇੜਾ, ਦੂਖ-ਸੂਖ ਰਹਿਤ ਖੜਾ! ਹਾਂ ਸੁਖ, ਸਦਾ ਸੁਖ ਨਿਜ ਸੁਖ! ਤੈਂਡਾ 'ਹੁਕਮ' ਮੰਨ ਹੁਣ ਆਇਆ ਖੇੜਾ! ਤੈਂਡਾ ਹੁਕਮ ਮੰਨ ਹਉਂ ਪਾਇਆ ਸੇਹਰਾ! ਓ ਅਨੂਠੀ ਕਲਗੀ, ਓ ਅਨੂਠਾ ਮੋਰ-ਮੁਕਟ! 'ਹੁਕਮ' ਦੀ ਕਾਰ, ਹੁਕਮੀ ਸਰਕਾਰ! ਹੁਕਮੀ ਸੇਵਾ ਹੁਕਮੀ ਮੇਵਾ! ਹੁਕਮੀ ਦੁਖ ਸੁਖ! ਹੁਕਮੀ ਉਭੇ ਹੁਕਮੀ ਪਇਆਲੇ! ਹੁਕਮੀ ਆਵਣ ਹੁਕਮੀ ਜਾਵਣ! ਹੁਕਮੀ ਆਕਾਰ ਹੁਕਮੀ ਨਿਰੰਕਾਰ—

ਉਲਾਹਨੋ[1] ਮੈਂ ਕਾਹੂ ਨ ਦੀਓ॥
ਮਨ ਮੀਠ ਤੁਹਾਰੋ ਕੀਓ॥ ੧॥ ਰਹਾਉ॥
ਆਗਿਆ ਮਾਨਿ ਜਾਨਿ ਸੁਖੁ ਪਾਇਆ
ਸੁਨਿ ਸੁਨਿ 'ਨਾਮੁ' ਤੁਹਾਰੋ ਜੀਓ॥
ਈਹਾਂ, ਊਹਾ ਹਰਿ ਤੁਮ ਹੀ ਤੁਮ ਹੀ
ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ॥੧॥

1. ਉਲਾਂਭਾ, ਗਿਲਾ

'ਜਬ' ਤੇ ਜਾਨਿ ਪਾਈ ਏਹ ਬਾਤਾ
'ਤਬ' ਕੁਸਲ ਖੇਮ ਸਭ ਥੀਓ॥
ਸਾਧਸੰਗਿ ਨਾਨਕ ਪਰਗਾਸਿਓ ਆਨ ਨਾਹੀ ਰੇ ਬੀਓ॥ ੨॥

(ਅੰਗ ੯੭੮)

ਹਾਂ ਛੁਟੇ ਉਲਾਂਭੇ ਤੇ ਗਿਲੇ, ਗਏ ਦੁਖ ਤੇ ਆਏ ਸੁਖ, ਜਬ ਤੇ ਜਾਨ ਪਾਈ ਇਹ ਬਾਤਾ....ਕਿਹੜੀ ਬਾਤਾ ? ਈਹਾਂ ਊਹਾ ਹਰਿ ਤੁਮ ਹੀ ਤੁਮ ਹੀ—

ਤਉ ਕੜੀਐ ਜੇ ਕਿਛੁ ਹੋਇ ਧਿਙਾਣੈ॥
ਤਉ ਕੜੀਐ ਜੇ ਭੂਲਿ ਰੰਞਾਣੈ॥
ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ॥
ਤਬ ਕਾੜਾ ਛੋਡਿ ਅਚਿੰਤ ਹਮ ਸੋਤੇ॥
ਪ੍ਰਭ ਤੂਹੈ ਠਾਕੁਰੁ ਸਭ ਕੋ ਤੇਰਾ॥
ਜਿਉ ਭਾਵੈ ਤਿਉ ਕਰਹਿ ਨਿਬੇਰਾ॥
'ਦੁਤੀਆ' ਨਾਸਤਿ 'ਇਕੁ' ਰਹਿਆ ਸਮਾਇ॥
ਰਾਖਹੁ ਪੈਜ ਨਾਨਕ ਸਰਣਾਇ॥ (ਅੰਗ ੨੨੪੦)

ਓ ਖੇੜਾ, ਖੇੜਾ, ਖੇੜਾ! ਦੁਤੀਆ ਨਾਸਤੀ ਖੇੜਾ, ਹਾਂ ਗੁਰ ਕਹਿਆ ਜੋ ਹੋਇ ਸਭ ਪ੍ਰਭ ਤੇ...ਤਬ ਕਾੜਾ ਛਡ ਅਚਿੰਤ ਹਮ ਸੋਤੇ...! ਓ ਖੇੜਾ-ਛੱਡੂ, ਓ ਖੇੜਾ ਅਨੰਦ ਵਿਗਸੂ! ਓ ਬਾਬਾ ਤੂੰ ਆਪ ਉਚਰ ਉਸ ਅਚਿੰਤ-ਪਦ ਦੀ ਮਹਿਮਾ ਇਹ ਕਾਨੀ ਵੇ ਕਾਚੀ। ਪਰ ਅਚਿੰਤ-ਸਹਜਿ ਮੰਗਿ ਮਨ-ਰਾਚੀ:-

ਕਹੁ ਨਾਨਕ ਕੀਰਤਿ ਹਰਿ ਸਾਚੀ॥
ਬਹੁਰਿ ਬਹੁਰਿ ਤਿਸੁ ਸੰਗਿ ਮਨੁ ਰਾਚੀ॥ ੧॥ ਰਹਾਉ॥
ਅਚਿੰਤ ਹਮਾਰੈ ਭੋਜਨ ਭਾਉ॥
ਅਚਿੰਤ ਹਮਾਰੈ ਲੀਚੈ ਨਾਉ॥
ਅਚਿੰਤ ਹਮਾਰੈ 'ਸਬਦਿ' ਉਧਾਰ॥
ਅਚਿੰਤ ਹਮਾਰੈ ਭਰੈ ਭੰਡਾਰ॥ ੨॥
ਅਚਿੰਤ ਹਮਾਰੈ ਕਾਰਜ ਪੂਰੇ॥
ਅਚਿੰਤ ਹਮਾਰੈ ਲਥੇ ਵਿਸੂਰੇ॥
ਅਚਿੰਤ ਹਮਾਰੈ ਬੈਰੀ ਮੀਤਾ॥
ਅਚਿੰਤੋ ਹੀ ਇਹੁ ਮਨੁ ਵਸਿ ਕੀਤਾ॥ ੩॥
ਅਚਿੰਤ ਪ੍ਰਭੂ ਹਮ ਕੀਆ ਦਿਲਾਸਾ॥
ਅਚਿੰਤ ਹਮਾਰੀ ਪੂਰਨ ਆਸਾ॥
ਅਚਿੰਤ ਹਮ੍ਾ ਕਉ ਸਗਲ ਸਿਧਾਂਤੁ॥
ਅਚਿੰਤੁ ਹਮ ਕਉ ਗੁਰ ਦੀਨੋ ਮੰਤੁ॥ ੪॥

ਅਚਿੰਤ ਹਮਾਰੇ ਬਿਨਸੇ ਬੈਰ॥
ਅਚਿੰਤ ਹਮਾਰੇ ਮਿਟੇ ਅੰਧੇਰ॥
ਅਚਿੰਤੋ ਹੀ ਮਨਿ ਕੀਰਤਨੁ ਮੀਠਾ॥
ਅਚਿੰਤੋ ਹੀ ਪ੍ਰਭੁ ਘਟਿ ਘਟਿ ਡੀਠਾ॥
ਅਚਿੰਤ ਮਿਟਿਓ ਹੈ ਸਗਲੋ ਭਰਮਾ॥
ਅਚਿੰਤ ਵਸਿਓ ਮਨਿ ਸੁਖ ਬਿਸ੍ਰਾਮਾ॥
ਅਚਿੰਤ ਹਮਾਰੈ ਅਨਹਤ ਵਾਜੈ॥
ਅਚਿੰਤ ਹਮਾਰੈ ਗੋਬਿੰਦੁ ਗਾਜੈ॥ ੬॥
ਅਚਿੰਤ ਹਮਾਰੈ ਮਨੁ ਪਤੀਆਨਾ॥
ਨਿਹਚਲ ਧਨੀ ਅਚਿੰਤੁ ਪਛਾਨਾ॥
ਅਚਿੰਤੋ ਉਪਜਿਓ ਸਗਲ ਬਿਬੇਕਾ॥
ਅਚਿੰਤ ਚਰੀ ਹਥਿ ਹਰਿ ਹਰਿ ਟੇਕਾ॥ ੭॥
ਅਚਿੰਤ ਪ੍ਰਭੂ ਧੁਰਿ ਲਿਖਿਆ ਲੇਖੁ॥
ਅਚਿੰਤ ਮਿਲਿਓ ਪ੍ਰਭੁ ਠਾਕੁਰੁ ਏਕੁ॥
ਚਿੰਤ ਅਚਿੰਤਾ ਸਗਲੀ ਗਈ॥
ਪ੍ਰਭ ਨਾਨਕ ਨਾਨਕ ਨਾਨਕ ਮਈ॥ (ਅੰਗ ੧੧੫੭)

ਓ ਖੇੜਾ, ਖੇੜਾ, ਖੇੜਾ! ਹਾਂ-ਚਿੰਤ ਅਚਿੰਤ ਸਗਲੀ ਗਈ, ਖੇੜਾ! ਓ ਪਦ-ਨਿਰਵਾਣੀ ਖੇੜਾ!

## ੨.

ਹਾਂ ਖੇੜਾ, ਖੇੜਾ ਖੇੜਾ....ਪਰ ਸਈਆਂ ਪੁਛਨੀਆਂ ਨੇ ਅੱਜ, ਭੈਣ, ਕਿਹੜਾ ਖੇੜਾ ? ਤਾਂ ਮੈਂ ਦੀਵਾਨੀ, ਮੈਂ ਬਉਰਾਨੀ ਕੀ ਆਖਾਂ, ਕੀ ਦਸਾਂ? "ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ, ਪੂਛੇ ਕਹਨੁ ਨ ਜਾਈ ਹੋ॥" ਓ ਮੈਂ ਮਤਵਾਰਾ, ਕੀਕਣ ਦਸਾਂ ? ਹਾਂ ਦਸ ਨਾ ਨੀ ਕਾਨੀਏ, ਮੈਂਡੇ ਮਾਹੀ ਦੀ ਨੂਰਾਨੀ ਅਰਗਵਾਨੀ 'ਸ਼ਰਾਬ'! ਹਾਂ ਦਸ ਨਾ ਉਸ ਅੰਮ੍ਰਿਤ ਫੁਆਰ ਦੀ ਕਾਰ ਜੋ ਹੁਣ, ਹਾਂ ਹੁਣ ਪਈ ਅਰਸ਼ਾਂ ਤੋਂ ਝਿਮ ਝਿਮ ਵਰਸਦੀ ਆ! ਹਾਂ ਦਸ, ਦਸ, ਓ ਤ੍ਰਿਪ ਤ੍ਰਿਪ ਕਰਦੀ ਅੰਮ੍ਰਿਤ ਧਾਰਾ ਜਿਤ ਪੀਤਿਆਂ ਮਨ ਤ੍ਰਿਪਤਾਰਾ! ਹਾਂ ਦਸ, ਓ ਦਸ, ਓ ਝਿਲਮਿਲਕਾਰ ਦਿਸੇ ਤਾਂ ਜਹਿ ਅਨਹਤ-ਸਬਦ ਵਾਜੰਤਾ! ਹਾਂ ਦਸ, ਓ ਦਸ, ਓ ਮਿਠੜੀ ਚਾਸ਼ਨੀ ਜਿਸ ਦੀ ਇਕੋ ਇਕ ਸਲਾਂਟ ਊ, ਨਾ ਟੁਟਣੀ! ਓ ਦਸ, ਹਾਂ ਦਸ, ਓ ਰੁਣ-ਝੁਣਣੀ ਧੁਨੀ, ਜਿਸ ਤੈਂਡੀ ਸੁਧ ਬੁਧ ਹੈ ਮੁਨੀ! ਹਾਂ ਦਸ, ਓ ਦਸ, ਰਾਗਣੀ-ਸੁਹਾਗਣੀ, ਜਿਤ ਲਾਏ ਨੇ ਕੇਸਰ ਛੱਟੇ ਤੈਂਡੇ ਲੂੰ ਲੂੰ ਵਿਚ ਲੁਕ ਕੇ! ਹਾਂ ਦਸ, ਓ ਦਸ, ਰਾਗ ਰਤਨ ਪਰਿਵਾਰ ਪਰੀਆਂ ਜੋ ਅੱਜ ਆਈਆਂ ਨੇ ਤੈਂਡੇ ਘਰ, ਅਭਗ ਦੀਵਾਨ ਲਾਵਣ ਕਾਰਨੇ! ਹਾਂ ਦਸ, ਓ ਦਸ, ਓ ਪਾਰਸ ਪਰਸ ਜਿਤ ਛੋਹਿਆਂ ਕਾਗ ਹੋਵੇ ਹੰਸ! ਹਾਂ ਦਸ ਓ ਦਸ, ਓ ਪਰਸ-ਸਰਸ ਜਿਤ ਛੋਹਿਆਂ ਪਿੰਗ ਹੋਵੇ 'ਸਿੰਘ'! ਹਾਂ ਦਸ, ਓ ਦਸ, ਓ ਅੰਮ੍ਰਿਤ-ਰਾਣੀ ਜਿਤ ਪੀਤਿਆਂ ਮੈਂਡੀ ਤਿਖਾ

ਬੁਝਾਣੀ! ਹਾਂ ਦਸ, ਓ ਦਸ, ਓ ਗੁਪਤ-ਗੰਗਾ ਜਿਤ ਨ੍ਹਾਤਿਆਂ ਮੈਂਡੇ ਕਿਲਵਿਖ ਖੰਗਾਂ! ਹਾਂ ਦਸ, ਓ ਦਸ, ਓ ਬਾਣੀ, ਬਾਣੀਆਂ ਸਿਰ ਬਾਣੀ ਵਿਸਮਾਦ ਰਾਣੀ!....ਪਰ ਕੀਕਣ ਦਸਾਂ....ਬਾਵਰਾ ਮਨੁ ਕੀਕਣ ਦਸੇ "ਅਬ ਮੋਹਿ ਨਾਚਨੋ ਨ ਆਵੈ॥ ਮੇਰਾ ਮਨੁ ਮੰਦਰੀਆ ਨ ਬਜਾਵੈ॥" ਹਾਂ ਦਸ ਬਾਬਾ, ਤੂੰ ਆਪੇ ਦਸ, ਤਰੁੱਠ—

'ਅਬ ਮੋਰੋ ਨਾਚਨੋ ਰਹੋ॥ ਲਾਲੁ ਰਗੀਲਾ ਸਹਿਜੇ ਪਾਇਓ
ਸਤਿਗੁਰ ਬਚਨਿ ਲਹੋ॥ ੧॥ ਰਹਾਉ॥ (ਅੰਗ ੧੨੦੩)

ਹੁਣ ਮੈਂਡਾ ਨਚਣਾ ਬੋਲਣਾ ਵੀ ਰਹਿ ਗਿਆ ਏ, ਹੁਣ ਆਪਣੇ ਲਾਲਣ ਨਾਲ ਮੈਂ ਸੌਂ ਗਈ ਆਂ ਆਤਮ-ਸੇਜੜੀ, ਮੈਂ ਤ੍ਰਿਪਤ, ਮੈਂ ਗੁਟੋਗੁਟ, ਮੈਂ ਕਾਮ-ਕਲੋਲਣ!

ਕੁਆਰ ਕੰਨਿਆ ਜੈਸੇ ਸੰਗਿ ਸਹੇਰੀ,
ਪ੍ਰਿਆ ਬਚਨ ਉਪਹਾਸ ਕਹੋ॥
ਜਉ ਸੁਰਿਜਨੁ ਗ੍ਰਿਹ ਭੀਤਰਿ ਆਇਓ
ਤਬ ਮੁਖੁ ਕਾਜਿ ਲਜੋ॥ ੧॥ (ਅੰਗ ੧੨੦੩)

ਹਾਂ, ਹੁਣ ਮੂੰਹ ਬੰਦ ਏ, ਕੋਈ ਅਨੋਖੜੀ ਸ਼ਰਮ ਆਈ ਏ, ਹੁਣ ਸਈਆਂ ਨਾਲ ਠੱਠੇ ਮਸਖਰੀਆਂ ਨਹੀਂ, ਹੁਣ ਚੂੜਾ-ਮਣੀ ਨੇ ਹੱਥ ਚੂੜਾ ਆ ਪਕੜਿਆ ਵੇ, ਤੇ ਮੈਂ ਸਰਮ ਨਾਲ ਲੋਟ-ਪੋਟ ਹੋਏ ਪਈਆਂ।

ਜਿਉ ਕਨਿਕੋ ਕੋਠਾਰੀ ਚੜਿਓ ਕਬਰੋ ਹੋਤ ਫਿਰੋ॥
ਜਬ ਤੇ ਸੁਧ ਭਏ ਹੈ ਬਾਰਹਿ ਤਬ ਤੇ ਥਾਨ ਥਿਰੋ॥ ੨॥ (ਅੰਗ ੧੨੦੩)

ਓ ਦੌੜਾਂ, ਓ ਭਜਾਂ, ਓ ਸਈਆਂ ਨਾਲ ਅਠਖੇਲੀਆਂ ਤਦ ਤੋੜੀ ਸਨ, ਜਦ ਤੋੜੀ ਅਸ਼ੁੱਧ ਸਾਂ ਤੇ ਅਸ਼ੁੱਧ ਸੋਨੇ ਵਾਂਗ ਕੁਠਾਲੀ ਵਿਚ ਪਿਘਲ ਕੇ ਨਚਦੀ ਸਾਂ, ਪਰ ਜਦ ਦੀ ਮੈਲ ਦੂਰ ਹੋਈ ਤੇ ਬਾਰਾਂ ਵੰਨੀ ਸ਼ੁੱਧ ਹੋਈ ਤਦ ਦੀ ਟਿਕ ਕੇ ਬਹਿ ਗਈ (ਥਾਨ ਥਿਰੋ)!

ਜਉ ਦਿਨ ਰੈਨਿ ਤਉ ਲਊ ਬਜਿਓ ਮੂਰਤ ਘਰੀ ਪਲੋ॥
ਬਜਾਵਨਹਾਰੋ ਊਠਿ ਸਿਧਾਰਿਓ
ਤਬ ਫਿਰਿ ਬਾਜੁ ਨ ਭਇਓ॥ ੩॥ (ਅੰਗ ੧੨੦੩)

ਘੜਿਆਲ ਵਜਦਾ ਸੀ ਕਾਲ ਵਿਚ, ਘੜੀ ਘੜੀ, ਘੰਟੇ ਘੰਟੇ, ਰਾਤ ਦਿਨੇ-ਪਰ ਜਦ ਵਜਾਵਣ ਹਾਰਾ ਕਾਲ ਹੀ ਚਲਾ ਗਿਆ ਤਾਂ ਹੁਣ ਏਸ ਜੀਵ-ਘੜਿਆਲ ਨੂੰ ਕੌਣ ਠਹਿਕੇ ?

ਜੈਸੇ ਕੁੰਭ ਉਦਕ ਪੂਰਿ ਆਨਿਓ ਤਬ ਉਹੁ ਭਿੰਨ ਦ੍ਰਿਸਟੋ॥
ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ॥ (ਅੰਗ ੧੨੦੩)

ਜਦ ਤੋੜੀ ਘੜਾ ਪਾਣੀ ਤੋਂ ਭਰਿਆ ਪਰ ਭਿੰਨ ਸੀ ਤਦ ਵਖ ਭਾਸਦਾ ਸੀ, ਪਰ ਜਦ ਘੜੇ ਨੂੰ ਪਾਣੀ ਵਿਚ ਚਾ ਡੋਬਿਆ ਤਾਂ ਜਲ ਜਲ ਨਾਲ ਮਿਲ ਗਿਆ, ਇਹ ਜੀਵ ਪ੍ਰਮਾਤਮਾ ਨਾਲ ਮਿਲ ਗਿਆ! ਹਾਂ ਮੇਲ ਮਿਲਣੇ ਦਾ ਸੁਖ ਅਕਹਿ ਸੁਖ,

ਸਹਿਜ ਸੁਖ! ਹਾਂ ਉਹ ਬ੍ਰਹਮ, ਏਸ ਬ੍ਰਹਮ ਨਾਲ 'ਕੁੰਭ' ਕੁੰਭ ਨਾਲ ਮਿਲ ਗਿਆ ਏ:-

ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ
ਭਿੰਨ ਕਰਿ ਬਲਿ ਰਾਮ ਜੀਉ॥
ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ
ਘਟਿ ਘਟਿ ਰਹਿਆ ਸਮਾਇਆ॥
ਜਿਸ ਤੇ ਉਪਜਿਆ ਤਿਸੁ ਮਾਹਿ ਸਮਾਇਆ
ਕੀਮਤਿ ਕਹਣੁ ਨ ਜਾਏ॥
ਜਿਸ ਕੇ ਚਲਤ ਨ ਜਾਹੀ ਲਖਣੇ
ਨਾਨਕ ਤਿਸਹਿ ਧਿਆਏ॥ (ਅੰਗ ੭੭੫)
ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥
ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥
ਆਤਮ ਪਸਾਰਾ ਕਰਣਹਾਰਾ, ਪ੍ਰਭ ਬਿਨਾ ਨਹੀ ਜਾਣੀਐ॥
(ਅੰਗ ੮੪੬)

ਕਾਂ ਕੁੰਭੇ ਕੁੰਭ ਮਿਲਣ ਦਾ ਖੇੜਾ! ਸੂਰਜ-ਕਿਰਣ ਮਿਲਣ ਦਾ ਖੇੜਾ! ਜੋਤੀ ਜੋਤਿ ਮਿਲਣ ਦਾ ਖੇੜਾ! ਮੈਂ-ਤੈਂ ਮਿਲਣ ਦਾ ਖੇੜਾ! ਹਾਂ ਸੰਪੂਰਨ-ਥੀਣ ਦਾ ਖੇੜਾ! ਖੇੜਾ ਹੀ ਖੇੜਾ, ਖੇੜਾ ਹੀ ਖੇੜਾ!

ੜ.

ਓ ਖੇੜਾ ਅੱਜ ਸੰਪੂਰਣ ਥੀਣ ਦਾ ਖੇੜਾ! ਅੱਖਾਂ ਰਜਣ ਦਾ ਖੇੜਾ! ਮਾਖਿਉਂ ਚਖਣ ਦਾ ਖੇੜਾ! ਵਸੀ ਕਰਣ ਦਾ ਖੇੜਾ! ਨਵਨਿਧ ਪਾਉਣ ਦਾ ਖੇੜਾ! ਸਭ ਕਿਛ ਪਾਉਣ ਦਾ ਖੇੜਾ! ਗਣਤ ਮਿਟਾਉਣ ਦਾ ਖੇੜਾ! ਖ਼ਜ਼ਾਨਾ ਪਾਉਣ ਦਾ ਖੇੜਾ! ਸੁਖ ਸਹਜਿ ਅਨੰਦ! ਅਨੰਦੋ ਅਨੰਦ! ਹਾਂ ਅਨੰਦੋ-ਅਨੰਦ ਘਣਾ! ਓ ਬਾਬਾ, ਓ ਮੇਹਰਾਂ ਦੇ ਸਾਈਂ, ਓ ਅਨੰਦ ਝੜੀ ਬਰਸ, ਹਾਂ ਬਰਸ—

ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ॥
ਚਾਖਿਅੜਾ ਚਾਖਿਅੜਾ ਮੈ ਹਰਿ ਰਸੁ ਮੀਠਾ ਰਾਮ॥
ਹਰਿ ਰਸੁ ਮੀਠਾ ਮਨ ਮਹਿ ਵੂਠਾ
ਸਤਿਗੁਰੁ ਤੂਠਾ 'ਸਹਜੁ' ਭਇਆ॥
ਗ੍ਰਿਹ ਵਸਿ ਆਇਆ ਮੰਗਲੁ ਗਾਇਆ
ਪੰਚ ਦੁਸਟ ਓਇ ਭਾਗਿ ਗਇਆ॥
ਸੀਤਲ ਆਘਾਣੇ, ਅੰਮ੍ਰਿਤ ਬਾਣੇ,
ਸਾਜਨ ਸਾਤ ਬਸੀਠਾ॥
ਕਹੁ ਨਾਨਕ ਹਰਿ ਸਿਉ ਮਨ ਮਾਨਿਆ
ਸੋ ਪ੍ਰਭੁ ਨੈਣੀ ਡੀਠਾ॥ ੧॥

ਸੋਹਿਅੜੇ[1] ਸੋਹਿਅੜੇ ਮੇਰੇ ਬੰਕ [2]ਦੁਆਰੇ ਰਾਮ॥
ਪਾਹੁਨੜੇ[3] ਪਾਹੁਨੜੇ ਮੇਰੇ ਸੰਤ ਪਿਆਰੇ ਰਾਮ॥
ਸੰਤ ਪਿਆਰੇ ਕਾਰਜ ਸਾਰੇ, ਨਮਸਕਾਰ ਕਰਿ ਲਗੇ ਸੇਵਾ॥
ਆਪੇ ਜਾਞੀ, ਆਪੇ ਮਾਞੀ, ਆਪਿ ਸੁਆਮੀ ਆਪਿ ਦੇਵਾ॥
ਅਪਣਾ ਕਾਰਜੁ ਆਪਿ ਸਵਾਰੇ ਆਪੇ ਧਾਰਨ ਧਾਰੇ॥
ਕਹੁ ਨਾਨਕ ਸਹੁ ਘਰ[4] ਮਹਿ ਬੈਠਾ ਸੋਹੇ ਬੰਕ ਦੁਆਰੇ॥ ੨॥
ਨਵ ਨਿਧੇ, ਨਉ ਨਿਧੇ ਮੇਰੇ ਘਰ ਮਹਿ ਆਈ ਰਾਮ॥
ਸਭੁ ਕਿਛੁ ਮੈਂ ਸਭੁ ਕਿਛੁ ਪਾਇਆ 'ਨਾਮੁ' ਧਿਆਈ ਰਾਮ॥
ਨਾਮ ਧਿਆਈ ਸਦਾ ਸਖਾਈ ਸਹਜ ਸੁਭਾਈ ਗੋਵਿੰਦਾ॥
ਗਣਤ ਮਿਟਾਈ, ਚੂਕੀ [5]ਧਾਈ ਕਦੇ ਨ ਵਿਆਪੈ ਮਨ ਚਿੰਦਾ॥
ਗੋਵਿੰਦ ਗਾਜੇ ਅਨਹਦ ਵਾਜੇ, ਅਚਰਜ ਸੋਭ ਬਣਾਈ॥
ਕਹੁ ਨਾਨਕ ਪਿਰੁ ਮੇਰੈ ਸੰਗੇ, ਤਾ ਮੈ ਨਵ ਨਿਧਿ ਪਾਈ॥ ੩॥
ਸਰਸਿਅੜੇ ਸਰਸਿਅੜੇ ਮੇਰੇ ਭਾਈ ਮੀਤਾ ਰਾਮ॥
ਬਿਖਮੋ ਬਿਖਮੁ ਅਖਾੜਾ ਮੈ ਗੁਰ ਮਿਲਿ ਜੀਤਾ ਰਾਮ॥
ਗੁਰ ਮਿਲਿ ਜੀਤਾ ਹਰਿ ਹਰਿ ਕੀਤਾ ਤੂਟੀ ਭੀਤਾ ਭਰਮ ਗੜਾ॥
ਪਾਇਆ ਖਜਾਨਾ ਬਹੁਤੁ ਨਿਧਾਨਾ
ਸਾਣਥ ਮੇਰੀ ਆਪਿ ਖੜਾ॥ (ਅੰਗ ੪੫੨)

ਹਾਂ, ਇਹਨਾਂ ਨੈਣਾਂ ਨਾਲ ਪ੍ਰਭੂ ਵੇਖਣ ਦਾ ਖੇੜਾ! ਭਰਮ ਗੜ੍ਹ ਭੰਨਣ ਦਾ ਖੇੜਾ! ਉਹਨੂੰ ਆਪਣੇ ਅੰਗ ਸੰਗ (ਸਾਣਥ) ਪਾਵਨ ਦਾ ਖੇੜਾ! ਖੇੜਾ ਹੀ ਖੇੜਾ!

ਓ ਭੈਣੋ, ਓ ਭਰਾਵੋ, ਓ ਭਾਪਿਓ, ਅੱਜ ਦਿਨ ਵਡਭਾਗੀ ਆਇਆ! ਹਾਂ ਗਾਉ, ਗਾਉ ਨੀ ਸਖੀਓ, "ਅੱਜ ਦਿਨ ਵਡਭਾਗੀ ਆਇਆ, ਸਹਿਜੇ ਮੇਲ ਮਿਲਾਇਆ॥" ਅੱਜ ਦਿਨ ਜੇ ਨੂਰਾਨੀ, ਲਾਸਾਨੀ! ਹਾਂ ਅੱਜ ਦਿਨ ਜੇ ਕੈਦੀ ਛੱਡਣ ਦਾ, ਬੂਹੇ ਖੁੱਲ੍ਹਣ ਦਾ! ਓ ਅੱਜ ਦਿਨ ਜੇ ਹੱਥਕੜੀਆਂ ਟੁੱਟਣ ਦਾ ਤੇ ਬੇੜੀਆਂ ਖੁੱਲ੍ਹਣ ਦਾ! ਓ ਅੱਜ ਦਿਨ ਜੇ ਪਿੰਜਰਾ ਟੁੱਟਣ ਦਾ ਤੇ ਤੋਤੇ ਉਡਣ ਦਾ! ਓ ਅੱਜ ਦਿਨ ਸੁਭਾਗੀ ਆਇਆ! ਓ ਅੱਜ ਦਿਨ ਚਿਰਾਂ ਪਿਛੋਂ ਆਇਆ! ਓ ਅੱਜ ਦਿਨ ਉਡੀਕੀਂ ਆਇਆ! ਓ ਜੁਗਾਂ ਦਾ ਗੇੜ ਖਾ ਕੇ ਆਇਆ! ਓ ਚੌਰਾਸੀ ਕੱਟ ਕੇ ਆਇਆ! ਓ

---

1. ਸੋਹਣੇ ਹੋਏ। ਮੈਂਡੀ ਕੱਖਾਂ ਦੀ ਕੁਲੀ ਅੱਜ ਸੋਹਣੀ ਹੋਈ ਬਾਕੀ ਭਾਵ ਏ ਭ੍ਰਮ-ਗੜੀ।
2. ਸੰਤ ਇਸ ਜਗ ਵਿਚ ਖਚਤ ਨਹੀਂ, ਉਹ ਤਾਂ ਪਰਾਹੁਣੇ (Guests) ਨੇ।
3. ਜੀਵ-ਆਤਮਾ ਵਿਚ, ਸਰੀਰ ਵਿਚ, ਨਾਮ ਦੁਆਰਾ ਹੁਣ ਪਰਗਟ।
4. ਨੱਸ, ਭਜ, ਭਾਵ ਸਤਿਗੁਰੂ ਦੀ ਖੋਜ, ਹੁਣ ਲਭ ਜੁ ਪਿਆ।
5. ਨਾਮ

ਜੰਦਰਾ ਖੋਹਲਣ ਆਇਆ! ਓ ਜੁਗਤ-ਭੁਗਤ ਦੀ ਕੁੰਜੀ! ਓ ਬੰਦੀ ਛੋੜ ਦਾ ਅੰਚਲਾ ਜਿਹਨੂੰ ਵੇਖ ਮਨ ਬੰਚਲਾ! ਹਾਂ ਅੱਜ ਖੇੜਾ ਹੀ ਖੇੜਾ ਸੁਖਸਾਗਰੀ ਖੇੜਾ! :-

ਸੁਖ ਸਾਗਰ ਕਰਿ ਪਰਮਗਤਿ ਮੋਰੀ॥ ਰਹਾਉ॥
ਅੰਚਲਾ ਗਹਾਇਓ ਜਨ ਅਪੁਨੇ ਕਉ
ਮਨ ਬੀਧੋ ਪ੍ਰੇਮ ਕੀ ਖੋਰੀ॥
ਜਸੁ ਗਾਵਤ ਭਗਤਿ ਰਸੁ ਉਪਜਿਓ
ਮਾਇਆ ਕੀ ਜਾਲੀ ਤੋਰੀ॥ ੧॥
ਪੂਰਨ ਪੂਰਿ ਰਹੇ ਕਿਰਪਾ ਨਿਧਿ ਆਨ ਨ ਪੇਖਉ ਹੋਰੀ॥
ਨਾਨਕ ਮੇਲਿ ਲੀਓ ਦਾਸੁ ਅਪੁਨਾ ਪ੍ਰੀਤਿ ਨ ਕਬਹੂ ਥੋਰੀ॥ ੨॥

(ਅੰਗ ੯੭੯)

ਓ ਬੰਚਲੇ ਨੇਂ ਅੱਜ ਲੰਮਾ ਅੰਚਲਾ ਛੱਡਿਆ ਏ, ਲੰਮ-ਸਲੰਮਾ, ਅਰਸ਼ੋਂ ਲਮਕਿਆ ਤੇ ਮੈਂ ਪੜੁੱਛਿਆ! ਓ ਬੰਚਲੇ ਨੇ ਅੱਜ ਅੰਚਲਾ ਛੱਡਿਆ ਏ ਸਭ ਬੰਦੀਆਂ ਨੂੰ ਛੱਡਣ ਵਾਲੜਾ, ਸਦ-ਲੜੀਆਂ ਦੋਪਟਾ (ਜੀਕਣ ਛੇਵੀਂ ਪਾਤਸ਼ਾਹੀ ਨੇ ਬੰਦੀ ਛੋੜ ਰਾਜੇ ਗਵਾਲੀਅਰ ਦੇ ਕਿਲ੍ਹੇ ਤੋਂ ਛੁਡਾਏ)! ਹਾਂ ਅੱਜ ਬੰਚਲੇ ਨੇ ਛੱਡਿਆ ਏ ਓ ਅੰਚਲਾ ਜੋ ਸਭ ਥਾਂ, ਸਭ ਜਾਂ ਘਟ ਘਟ ਵਿਚ ਲਮਕ ਰਿਹਾ ਏ! ਓ ਸੁਖ-ਸਾਗਰ , ਓ 'ਪੂਰਨ' ਤੈਂ ਬਿਨਾਂ ਹੋਰ ਨਾ ਦਿਸੇ, ਆਨ ਨ ਪੇਖਓ 'ਹੋਰੀ'! ਹਾਂ ਤੈਂ ਬਿਨ ਕੋਈ ਨਹੀਂ 'ਹੋਰ'...ਇਹ 'ਕਰਮ-ਖੰਡ' ਏ...'ਤਿਥੈ ਹੋਰੁ ਨਾ ਕੋਈ ਹੋਰ! ਤੂੰ ਆਪ ਆਪ ਓ ਏਕੰਕਾਰਾ!

੪.

ਓ ਪਿਤਾ, ਓ ਪਿਤਾਮਾ, ਜਿਥੇ ਤੂੰ ਵਸਨਾ ਏਂ, ਉਥੇ ਵਸਨੇ ਨੀ ਰਾਜਨ, ਪਰ ਰਾਜਿਆਂ ਦਾ ਰਾਜਾ ਤੂੰ, ਜਿਥੇ ਤੂੰ ਵਸਨਾ ਏਂ ਉਥੇ ਵਸਨੇ ਨੇ ਸੂਰਬੀਰ, ਪਰ ਸੂਰਮਿਆਂ ਦਾ ਮਹਾਂਬਲੀ ਸੂਰਾ ਤੂੰ "ਪਿਤਾ ਮੇਰੇ ਬਡੇ ਧਨੀ ਅਗਮਾ"! ਹਾਂ ਉਥੇ ਵਸਦੇ ਨੀ ਸੂਰ, ਮਹਾਬਲੀ 'ਸੂਰਬੀਰ ਬਚਨ ਕੇ ਬਲੀ! ਕਉਲਾ (ਮਾਇਆ) ਬਪੁਰੀ ਸੰਤੀ ਛਲੀ' ਹਾਂ ਉਥੇ ਵਸਦੇ ਨੀ ਸੂਰਬੀਰ ਮਹਾਂ ਬਲੀ ਜੋਧੇ ਜੋ ਸਿਰ ਧਰ ਤਲੀ ਗਲੀ ਤੈਂਡੀ ਆਵਣ! ਹਾਂ ਉਹੋ ਸੂਰਬੀਰ ਵਰਿਆਮ ਜਿਨ੍ਹਾਂ ਬਲੀਆਂ 'ਚੋਂ ਬਲੀ ਦੁਸ਼ਟ ਅਹੰਕਰਣ ਨੂੰ ਜਿੱਤਿਆ ਈ ਉਸਨੂੰ ਜਿਸ ਨੂੰ ਕਿਸੇ ਨਹੀਂ ਜਿੱਤਿਆ :-

ਸੂਰਬੀਰ ਵਰੀਆਮ ਕਿਨੈ ਨ ਹੋੜੀਐ॥
ਫਉਜ ਸਤਾਣੀ ਹਾਠ ਪੰਚਾ ਜੋੜੀਐ॥
ਦਸ ਨਾਰੀ ਅਉਧੂਤ ਦੇਨਿ ਚਮੋੜੀਐ॥
ਜਿਣਿ ਜਿਣਿ ਲੈਨ੍ਹਿ ਰਲਾਇ ਏਹੋ ਏਨਾ ਲੋੜੀਐ॥
ਤ੍ਰੈ ਗੁਣ ਇਨ ਕੈ ਵਸਿ ਕਿਨੈ ਨ ਮੋੜੀਐ॥
ਭਰਮੁ ਕੋਟੁ ਮਾਇਆ ਖਾਈ ਕਹੁ ਕਿਤੁ ਬਿਧਿ ਤੋੜੀਐ॥
ਗੁਰੁ ਪੂਰਾ ਅਰਾਧਿ ਬਿਖਮ ਦਲੁ ਫੋੜੀਐ॥ (ਅੰਗ ੫੨੨)

ਓ ਸੂਰੇ ਵਰਿਆਮ, ਕਲਗੀ ਵਾਲੜੇ, ਜਿਨ੍ਹਾਂ ਨੇ ਇਕ ਨੂੰ ਸਵਾ ਲਖ ਕਰ ਵਿਖਾਇਆ, ਉਹਨਾਂ ਸੂਰੇ ਵਰਿਆਮਾਂ ਕੋਲ ਵੇ ਸਤਾਣੀ ਫੌਜ ਜੋ ਮਾਇਆ ਦੀ ਤਿੰਨ-ਸਫੀ (ਰਜੋ, ਸਤੋ, ਤਮੋ) ਫੌਜ ਹੋੜਦੀ ਏ, ਜੋ ਪੰਜਾਂ (ਕਾਮ ਆਦਿਕਾਂ) ਦਾ ਬਲ ਫੜਦੀ ਏ, ਜੋ ਦਸਾਂ (ਦਸ ਇੰਦਰੇ) ਦੀ ਰਸੀ ਤੋੜਦੀ ਏ! ਓ "ਤਿਥੈ ਜੋਧ ਮਹਾਂ ਬਲ ਸੂਰ" ਓ ਤਿਥੈ ਵਸਦੇ ਫੂਲੋ, ਓ ਫੂਲਾਂ ਦੇ ਫੂਲੋ, ਓ ਅਕਾਲੀ ਫੂਲਾ ਸਿੰਘੋ, ਤੁਹਾਨੂੰ ਸਦਾ ਸਦਾ ਨਮਸਕਾਰ! ਓ ਦੂਲਿਉ, ਓ ਫੂਲਿਉ, ਜਦ ਤੁਹਾਡੀ ਨਾਮ ਕਟਾਰ ਚੱਕਰ ਖਾਂਵਦੀ ਸੀ ਤਾਂ ਆਪਣੇ ਰੁੜ੍ਹੇ ਪਸੀਨੇ ਵਿਚ ਤੁਸੀਂ ਆਪ ਗੋਡੇ ਗੋਡੇ ਡੁੱਬ ਜਾਂਵਦੇ ਸੋ! ਓ ਤ੍ਰਾਣ ਓ ਬਲ, ਓ ਵਰਿਆਮਤਾ, ਤੈਂਡਾ ਨਾਮ ਈ ਅਕਾਲੀ ਫੂਲਾ ਸਿੰਘ! ਓ ਕਰਮ ਖੰਡ ਵਾਸੀਉ ਸੂਰਮਿਉ, ਓ ਕਲਗੀਧਰ ਦੇ ਪੁੱਤਰੋ, ਓ ਨਿਹੰਗੋ, ਓ ਸਿੰਘੋ, ਓ ਗੜਗਜ ਬੀਰੋ, ਓ ਸ਼ਹੀਦੋ, ਓ ਜਾਗਦੀ ਜੋਤੋ, ਓ ਦੇਗ ਤੇਗ ਦੇ ਧਨੀ ਬੀਰੋ, ਓ ਬਾਰਾਂਵੰਨੀ ਸੁਧ ਖਾਲਸਿਓ, ਤੁਹਾਡੀ ਜੁਗੋਜੁਗ ਜੈਕਾਰ...ਹਾਂ ਤੁਹਾਡੀ ਜੁਗੋ ਜੁਗ ਬਲਕਾਰ-ਮੈਂ ਬਲਿਹਾਰ! ਵਾਹ ਵਾਹ ਕਰਮ ਖੰਡ ਨਿਵਾਸੀ ਸੂਰਬੀਰੋ, ਰਣਧੀਰੋ, ਅਜੀਤ ਜੋਧਿਓ!

੫.

ਓ ਕਰਮ ਖੰਡ ਵਸਦੇ ਜੋਧੇ,
ਪਰ ਤੈਂਡਾ ਜੋਰ ਓ ਮਾਲਕਾ, ਓ ਤੈਂਡਾ ਜ਼ੋਰ—
ਅਸ਼ਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹਿ,
ਜਿਉ ਭਾਵੈ ਤਿਵੈ ਬਖਸਿ॥ (ਅੰਗ ੭੩੬)

ਓ ਤੈਂਡਾ ਜੋਰ, ਓ ਤੈਂਡਾ ਤ੍ਰਾਣ—ਹਾਂ, ਤੈਂਡਾ ਸਚ-ਸਬਦੀ ਨੀਸਾਨ (ਜਪੁ-ਨੀਸਾਨ 'ਨਾਮ'), ਓ ਮਾਲਕਾ—

ਜੋਰਿ ਤੁਮਾਰੈ ਸੁਖਿ ਵਸਾ ਸਚ ਸਬਦ ਨੀਸਾਣ॥ (ਅੰਗ ੨੧੭)

ਓ ਤੈਂਡਾ ਕੀਤਾ ਸਭ ਕੁਝ ਹੋਸੀ, ਓ ਖਾਲਕਾ, ਓ ਮਾਲਕਾ! ਸਰਬੰਗ ਤ੍ਰਾਣ, ਸਰਬੰਗ ਪ੍ਰਾਣ!...ਤਾਂ ਮੈਂ ਆਪਣਾ ਜ਼ੋਰ ਆਖਦਾ ਸਾਂ, ਜਦ ਤੈਨੂੰ ਅੰਦਰ ਲੁਕਿਆ ਨਹੀਂ ਵੇਖਨਾ ਸਾਂ, ਹੁਣ ਤੂੰ ਏਂ ਕਲਾ ਭਵਾਂਦਾ ਤੇ ਮੈਂ ਭੌਂਦਾਂ! ਤਦ ਅੰਜਾਣਾ ਸਾਂ, ਹੁਣ ਸੁਜਾਣਾ ਪਰ ਦੋਵੇਂ ਹਾਲਤਾਂ ਵਿਚ ਤੈਂਡਾ ਤਾਣਾ! ਓ ਜ਼ੋਰ ਖਜ਼ਾਨਾ, ਓ ਬਲ ਥਲ, ਓ ਸਰਬ ਤ੍ਰਾਣ, ਅਸਾਂ ਜ਼ੋਰ ਨਹੀਂ ਜੇ ਆਖ ਕਿਝੁ ਸਕੀਐ, ਅਸਾਂ ਜ਼ੋਰ ਨਹੀਂ ਜੇ ਚੁਪ ਚਾ ਰਹੀਏ, ਅਸਾਂ ਜ਼ੋਰ ਨਹੀਂ ਜੇ ਰਾਜ ਮਾਲ ਮਲ ਲਈਏ, ਅਸੀਂ ਜ਼ੋਰ ਨਹੀਂ ਸੁਰਤੀ ਨੂੰ ਆਪ ਫੜ ਗਿਆਨ ਵਿਚਾਰੀਏ, ਅਸਾਂ ਜ਼ੋਰ ਨਹੀਂ ਜੋਗ ਜੁਗਤੀ (ਨਾਮ) ਲਭ-ਸੰਸਾਰ ਤੋਂ ਛੁਟੀਐ, ਓ ਮਾਲਕਾ-ਖਾਲਕਾ, ਸਭ ਜ਼ੋਰ ਤੇ ਜੁਗਤੀਆਂ ਤੈਂਡੇ ਹੱਥ, ਹੁਣ ਸਦਾ ਸਦਾ "ਜਿਸ ਹਥਿ ਜੋਰੁ ਕਰ ਵੇਖੈ ਸੋਇ"-ਹਾਂ ਤੈਂ ਹੱਥ, ਹਾਂ ਤੈਂ ਹੱਥ, ਹਾਂ ਤੈਂ ਹੱਥ...ਕਰਨਾ ਤੂੰ ਵੇਂ, ਕਰਨ ਕਾਰਨ ਤੂੰ ਵੇਂ, ਵੇਖਨਾ ਤੂੰ ਵੇਂ, ਭੂਤ ਵਿਚ ਭਵਿਖਤ ਵਿਚ ਵਰਤਮਾਨ ਵਿਚ, ਅੱਜ ਕੱਲ੍ਹ ਪਰਸੋਂ, ਸਦਾ ਸਦਾ 'ਵੇਖੈ'

(Sees as Eternal Present) ਵੇਖੈ ਸੋਇ! ਵੇਖੈ=Is future Tense ਭਵਿਖਤ ਕਾਲ। ਵੇਖੈ=Eternal Present Tense ਸਦ ਵਰਤਮਾਨ ਕਾਲ ਅਕਾਲ ਵਾਚ! ਸਵੈ-ਵਰਤਮਾਨ ਕਾਲ! ਅਕਾਲ ਵਾਂਗਰ!

"ਆਖਣਿ ਜੋਰੁ ਚੁਪੈ ਨਹ ਜੋਰੁ॥
ਜੋਰੁ ਨ ਮੰਗਣਿ ਦੇਣਿ ਨ ਜੋਰੁ॥
ਜੋਰੁ ਨ ਜੀਵਣਿ ਮਰਣਿ ਨ ਜੋਰੁ॥
ਜੋਰੁ ਨ ਰਾਜਿ ਮਾਲਿ ਮਨਿ ਸੋਰੁ॥

(ਮਨ ਏਵੇਂ ਸ਼ੋਰ ਕਰਦਾ ਹੈ। ਜੋ ਮੈਂ ਕਰਦਾ ਹਾਂ, ਵਾਸਤਵ ਵਿਚ ਉਹ ਕਰਦਾ ਹੈ)

ਜੋਰੁ ਨ ਸੁਰਤੀ ਗਿਆਨਿ ਵੀਚਾਰਿ॥
ਜੋਰੁ ਨ ਜੁਗਤੀ ਛੁਟੈ ਸੰਸਾਰੁ॥
ਜਿਸੁ ਹਥਿ ਜੋਰੁ ਕਰ ਵੇਖੈ ਸੋਇ॥ (ਅਕਾਲ ਹਥ)
ਨਾਨਕ ਉਤਮੁ ਨੀਚੁ ਨ ਕੋਇ॥ ੩੩॥ (ਜਪੁ ਜੀ ਸਾਹਿਬ)

ਓ ਤੈਂਡਾ ਤ੍ਰਾਣ ਤੇ ਬਾਣ! ਓ ਤਾਣੀਆਂ, ਜਿਨ ਬਿਨ ਥੰਮਾਂ ਗਗਨ ਰਹਾਇਆ! ਓ ਤੈਂਡਾ ਤ੍ਰਾਣ ਤੇ ਮਾਣ, ਓ ਤਾਣੀਆਂ ਤੈਂਡੀ ਜੋਰ-ਜੁਗਤੀ, 'ਨਾਮ' ਨਿਰੰਜਨੀ! ਹਾਂ ਤੈਂਡਾ 'ਨੀਸਾਣ' ਤੈਂਡੀ ਧੁਰੋਂ ਆਈ 'ਬਾਣੀ': 'ਕਰਮ ਖੰਡ ਕੀ ਬਾਣੀ ਜੋਰੁ॥' ਓ ਕਰਮ-ਧਰਤੀ (ਇਹਦਾ ਨਾਂ ਏ ਕਰਮ ਖੰਡ, ਕਿਉਂਕਿ ਇਥੇ ਕਰਮ ਦਾ ਅੰਤ ਏ-ਨਿਸ਼ਕਾਮ-ਕਰਮ, ਨਾਮ ਧੋਤਾ ਕਰਮ, ਸਹਿਜ ਸਮਾਇਆ ਕਰਮ, ਕਰਮ-ਅਕਰਮ! ਉਹ ਕਰਮ (Grace) ਜਿਸ ਵਿਚ 'ਨਦਰ' ਏ, ਉਹ ਇਹਤੋਂ ਭਿੰਨ ਨਹੀਂ, ਪਰ ਕਰਮ-ਖੰਡ ਵਿਚ ਕਰਮਾਂ ਦੀ ਵਾੜੀ ਏ! ਪਰ ਹਉਮੈ ਵਾਲਾ ਕਰਮ ਹੇਠਲੇ ਖੰਡਾਂ ਦਾ ਦਰਜਾ ਹੈ, ਧਰਮ-ਖੰਡ "ਕਰਮੀ ਕਰਮੀ ਹੋਇ ਵੀਚਾਰ॥")

ਤੈਂ ਵਿਚ ਗੁਝੀ-ਬਾਣੀ ਦਾ ਜੋਰ ਏ! ਓ ਕਰਮ-ਖੇਤੀ, ਤੈਂ ਵਿਚ ਗੁਪਤ ਬਾਣੀ ਦਾ ਬੀਜ ਏ! ਓ ਕਰਮ-ਵਾੜੀ, ਤੈਂ ਵਿਚ ਅਖੋਂ ਉਹਲਾ ਬਾਣੀ-ਬ੍ਰਹਮ ਫੁੱਲ ਏ! ਓ ਕਰਮ-ਖੰਡ, ਤੈਂਡੀ ਜੜ੍ਹ ਹਰੀਆਂ ਸ਼ਾਖਾਂ ਕਰਨ ਵਾਲੀ 'ਨਾਮ' ਏ ਤੇ ਫਲ ਫੁੱਲ ਨੇ ਗਿਆਨ-

ਕਰਮ ਪੇਡੁ ਸਾਖਾ-ਹਰੀ ਧਰਮੁ ਫੁਲੁ, ਫਲੁ ਗਿਆਨੁ॥
ਪਤ ਪਰਾਪਤਿ ਛਾਵ ਘਣੀ, ਚੂਕਾ ਮਨਿ ਅਭਿਮਾਨੁ॥ (ਅੰਗ ੧੧੬੮)

ਓ ਸਦ-ਬਸੰਤ, ਮਾਹ ਮਾਹ ਮੁਮਾਰਖੀ ਵਾਲਿਆ, ਚੜ੍ਹਿਆ ਤੂੰ ਤਾਂ, ਜੇ ਚੂਕਾਂ ਮਨ-ਅਭਿਮਾਨ ਹਾਂ ਜਦ ਤੂੰ ਮੈਂ ਦੀ ਕੰਧ ਟੁਟੀ-"ਨਾਨਕ ਹਰੇ ਨ ਸੂਕਹੀ ਜਿ ਗੁਰਮੁਖਿ ਰਹੇ ਸਮਾਇ॥" ਓ ਤੈਂ ਮੈਂ ਸਮਾਵਣਿਆ! ਓ ਜੋਰ-ਪੁੰਜ ਜੋਰ ਵੰਡਣ ਵਾਲਿਆ! ਓ ਜੋਰਾਂ ਦੀਆਂ ਭੂਰਾਂ ਕਰਨ ਵਾਲੜਿਆ, ਓ ਸਮ੍ਰਥ-ਤਾਣੀਆਂ, ਮੈਂ ਤੈਂਡਾ ਬਾਣੀਆਂ! ਤੈਂਡਾ ਕੱਠਾ ਜਦ ਮੈਂਡੇ ਅੰਦਰ ਵਗਨਾ ਵੇ, ਤਾਂ ਮੈਂ ਡਲ੍ਹਕ

ਡਲ੍ਹਕ ਪੈਨਾ ਉਂ, ਓ ਵਡ-ਕੱਠਿਆ! ਓ ਡੀਠ-ਅਡੀਠਾ [1]ਜੋਰਾ! ਓ 'ਜਿਸ ਹਥ ਜੋਰ'-ਹਾਂ 'ਕਰਿ ਵੇਖੈ ਸੋਇ' ਹਾਂ!

੬.

ਸਖੀ ਸਹੇਲੜੀਓ! ਸਾ ਵੇਲਾ, ਸਾ ਵਖਤ, ਸਾ ਘੜੀ ਮਹੂਰਤ ਧਨ ਧਨ ਮੇਰੀ ਜਿੰਦੜੀਏ, ਜਿਤ ਹਰ ਮੈਂਡਾ ਚਿਤ ਆਇਆ! ਸਹੇਲੜੀਓ! ਸਾ ਲਗਨ ਸਾ ਜਗਨ ਸਾ ਦਾਤ ਸਾ ਕਰਾਮਾਤ, ਧਨ ਧਨ ਮੇਰੀ ਜਿੰਦੜੀਏ, ਜਿਤ ਦਿਸਿਆ ਮੈਨੂੰ ਹਰਿ ਦਰਸਾਵੜਾ! ਸਖੀ ਸਹੇਲੜੀਓ! ਸਾ ਜਾਂਞੀ ਸਾ ਮਾਂਞੀ, ਸਾ ਜੰਞ ਧਨ ਧਨ ਮੇਰੀ ਜਿੰਦੜੀਏ, ਜਿਤ ਹਰ ਵਰ ਮੈਂਡਾ ਆਂਦਾ ਰਾਮ! ਸਖੀ ਸਹੇਲੜੀ, ਗਾਉ ਗਾਉ ਨਾ ਮੈਂਡੇ ਨਾਲ ਇਹ ਵਡ-ਹੰਸੀ ਸੋਹਲੜਾ—

ਜਿਚਰੁ ਦੂਜਾ ਭਰਮੁ ਸਾ ਅੰਮਾਲੀ (ਓ ਅੰਮਾ, ਹੇ ਮਾਂ ਮਾਇਆ)
ਤਿਚਰੁ ਮੈ ਜਾਣਿਆ ਪ੍ਰਭੁ ਦੂਰੇ॥
ਜਾ ਮਿਲਿਆ ਪੂਰਾ ਸਤਿਗੁਰੂ ਅੰਮਾਲੀ॥
ਤਾ ਆਸਾ ਮਨਸਾ ਸਭ ਪੂਰੇ॥
ਮੈ ਸਰਬ ਸੁਖਾ ਸੁਖ ਪਾਇਆ ਅੰਮਾਲੀ
ਪਿਰੁ ਸਰਬ ਰਹਿਆ ਭਰਪੂਰੇ॥
ਜਨ ਨਾਨਕ ਹਰਿ ਰੰਗੁ ਮਾਣਿਆ ਅੰਮਾਲੀ
ਗੁਰ ਸਤਿਗੁਰ ਕੈ ਲਗਿ ਪੈਰੇ॥ (ਅੰਗ ੫੬੪)

ਓ ਸਖੀਓ, ਕਿਉਂ ਭੁੱਲਾਂ ਉਸ ਨੂੰ ਜਿਸ ਮੈਂਡੀਆਂ ਲੋਚਾਂ ਕੀਤੀਆਂ ਪੂਰੀਆਂ! ਓ ਸਖੀਓ, ਕਿਉਂ ਭੁਲਾਂ ਉਸ ਨੂੰ ਜਿਸ ਬਾਲਕ ਮੁਖ ਪਾਈ ਖੀਰ! ਓ ਸਖੀਓ, ਕਿਉਂ ਭੁਲਾਵਾਂ ਤਿਸ ਜਿਸ ਚਾਤ੍ਰਿਕ ਤਿਖਾ ਬੁਝੰਤੀਆਂ? ਓ ਸਖੀਓ, ਕਿਉਂ

---

1. The Author of Freewill Problem-Benn's series concludes as under: "The logical victory is always, with the determinist yet it invariably proves to only a logical trumph. The determinist can silence but cannot convince, nor can he act as though he were himself convinced. Conforonted with the logical dilemma. We can not excape can only console oneselves with the intution of a life which is not commensurate with logic. We can nationalize free-will only by indentifying freedom with the life Principal itself."

[ਵੇਖੋ ਧਰਮ-ਖੰਡ ਤੇ ਕਰਮ ਫ਼ਿਲਾਸਫ਼ੀ। ਮੋਖ 'ਨਾਮ'+ ਵਿਚ ਏ, ਤੇ 'ਨਾਮ' ਸਾਡਾ ਸੋਝੀ ਵਾਲਾ ਜੀਵਨ ਏ, ਜੋ ਸਾਨੂੰ ਅੰਦਰੋਂ ਕਰਾਂਦਾ ਏ -ਕਰਣ ਕਾਰਣ ਪਰ ਆਪਣੜਾ ਬਣੇ।]

ਭੁਲਾਵਾਂ ਤਿਸ ਨੂੰ ਜਿਸ ਰੁਲ-ਪਰੁਲੜੀ ਨੂੰ ਗਲ ਲਾਇਆ ? ਓ ਸਖੀਓ, ਕਿਉਂ ਭੁਲਾਵਾਂ ਤਿਸ ਨੂੰ ਜਿਸ ਰੂਪ ਨ ਰੇਖ ਨਾ ਰੰਗ, ਨਾ ਜਾਤ ਨਾ ਪਾਤ ਡਿਠੀ ਤੇ ਆਪ ਲੀਓ ਲੜ ਲਾਏ ? ਹਾਂ ਕਿਉਂ ਭੁਲਾਵਾਂ ਗੁਣਤਾਸ ਨੂੰ ਜਿਸ ਖੋਲ੍ਹ ਦਿੱਤੀ ਸਭ ਗੁਣਾਂ ਦੀ ਗੁਥਲੀ ? ਓ ਸੋਹਣੀਏ ਗੁਣ-ਗੁਥਲੀਏ! ਓ ਹੀਰੇ-ਲਾਲ ਮੋਤੀਏ ਭਰੀਏ! ਆ ਇਕ ਇਕ ਮੋਹਰ ਨੂੰ ਚੁਮਾਂ, ਮੈਂਡੇ ਲਾਲਣ ਦੀ ਹਰ ਇਕ ਘਲੀ ਛਲੀ (Wedding Ring)! ਓ ਮੋਹਰੋ, ਓ ਸੋਨੇ ਅੰਗੂਠੀਓ, ਓ ਗੁਣ-ਮੂਰਤਾਂ ਚੜ੍ਹਿਆ ਏ ਚਾ, ਇਕ ਇਕ ਨੂੰ ਚਾਣ ਦਾ, ਇਕ ਇਕ ਨੂੰ ਅਲਾਣ ਦਾ-ਤੇ ਗੁਣ ਕਹਿ 'ਗੁਣੀ' ਵਿਚ ਸਮਾਣ ਦਾ:

ਗੁਣ ਗਾਇ ਵਿਗਸੈ ਸਦਾ ਅਨਦਿਨੁ॥ (ਧਨਾਸਰੀ ਛੰਤ ਮ: ੪)

ਓ ਗੁਣੀ ਦੇ ਗੁਣ ਗਾਵਣਾਂ, ਤੈਂਡੇ ਵਿਚ ਰਸ ਈ, ਸੁਖ ਈ, ਮਗਨਤਾ ਈ, ਲਿਵਲੀਨਤਾ ਈ-ਹਾਂ ਸਚਾ 'ਅਨੰਦ' ਇਸੇ ਵਿਚ ਹੀ ਆ ਤੇ ਇਉਂ ਭਗਤਾਂ ਦੀ ਆਧਾਰ ਈ, ਗੁਣ ਗਾਵਣਾ :

ਭਗਤਾ ਏਹੁ ਅਧਾਰੁ ਗੁਣ ਗੋਵਿੰਦ ਗਾਇ॥
ਸਦਾ ਸਦਾ ਦਿਨੁ ਰੈਣਿ ਇਕੋ ਇਕੁ ਧਿਆਇ॥
ਪੀਵਤਿ ਅੰਮ੍ਰਿਤ 'ਨਾਮੁ' ਜਨ ਨਾਮੇ ਰਹੇ ਅਘਾਇ॥ (ਅੰਗ ੫੨੨)
ਇਹ ਹੀ 'ਸਚਾ-ਅਨੰਦ', ਅਨੰਦੋ ਅਨੰਦ, ਅਬਿਨਾਸੀ-ਅਨੰਦ—
ਕਰਹਿ ਅਨੰਦ ਸਚਾ ਮਨ ਸੋਇ॥

ਓ ਵਾਹ ਵਾਹ ਤੈਂਡੇ ਗੁਣ ਗਾਵਣੇ ਅਨੰਦਾ! ਓ ਇਕੋ ਇਕ ਸੁਚਿਆ-ਸਚਿਆ ਅਨੰਦਾ—

ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥ (ਅੰਗ ੭੬੨)

(ਇਹ 'ਅਨੰਦ' ਚੁਪ-ਗੜੁਪ, ਸੁਨਤਾ ਵਾਲਾ ਨਹੀਂ, ਸਗੋਂ ਚੋ ਚੋ, ਵਗ ਵਗ ਪੈਣ ਵਾਲਾ ਹੈ (Not passive but active and out flowing).

੭.

ਓ 'ਗੁਣੀ' ਦੇ ਗਾਵਣੋ, ਗੁਣਿ-ਗਾਵਣੋ, ਤੁਹਾਡੇ ਵਿਚ ਜੋ ਅਕਹਿ ਸੁਖ, ਵਗਦੀਆਂ ਝਰਨਾਟਾਂ, ਸ਼ਰ-ਸ਼ਰ ਕਰਦੇ ਨਾਲੇ, ਅੰਮ੍ਰਿਤ ਫੁਹਾਰਾਂ ਰਸ ਭਰੀਆਂ! ਓ ਗੁਣ ਨਿਧਿ ਮਹਿਮਾ ਤੈਂ ਵਿਚ ਨੇ ਮਿਠੇ ਕੱਠੇ, ਮਾਖਿਉਂ-ਨਦੀਆਂ, ਹਿਮਾਚਲ-ਧਾਰਾਂ, ਠੰਡੀਆਂ ਤੇ ਠਾਰਨੀਆਂ! ਓ ਭਗਤੋ, ਮੈਂਡੇ ਸਹੋਰਦੋ, ਤਿਥੈ ਤੁਸੀਂ ਸਚ, ਅਕਹਿ ਸੁਖ ਸੀਤਲਤਾ ਮਾਣਦੇ ਹੋ—ਠੰਡ ਹੀ ਠੰਡ, ਸੀਤਲਤਾ ਹੀ ਸੀਤਲਤਾ (ਸੀਤੋ ਸੀਤਾ) ਹਾਂ ਉਥੇ ਜੋ ਕੁਸ਼ਲਮਤੀ ਮਹਿਮਾ-ਰਾਣੀ (ਤਿਥੈ ਸੀਤੋ ਸੀਤਾ ਮਹਿਮਾ ਮਾਹਿ)!—

ਤਨੁ ਸੀਤਲੁ, ਮਨੁ ਸੀਤਲੁ ਥੀਆ
ਸਤਗੁਰ 'ਸਬਦਿ' ਸਮਾਇਆ॥

ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ॥...
ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ ਡੋਲਨ ਤੇ 'ਅਬ' ਚੂਕੇ॥
ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ॥ (ਅੰਗ ੨੧੫)

ਓ ਨੂਰੀ ਹੋਏ ਭਗਤੋ, ਤੁਹਾਡੀ ਮਹਿਮਾ ਕੌਣ ਕਹਿ ਸਕਦਾ ਹੈ-ਉਹ ਜੋ ਵਾਹਿਗੁਰੂ ਜੋ ਤੈਂਡੀ ਮਹਿਮਾ ਵਿਚ ਡੁੱਬੇ ਹੋਏ ਨੇ। ਤਾਂ ਬ੍ਰਹਮੈ ਬ੍ਰਹਮ ਮਿਲੇ ਹੰਸ ਤੈਂ ਵਿਚ ਤੇ ਉਹਨਾਂ ਵਿਚ ਰੰਚਕ ਭਰ ਵੀ ਭਿੰਨ ਭੇਦ ਨਹੀਂ! ਓ ਸੂਰਜ-ਕਿਰਣ ਮਿਲੇ ਭਗਤੋ, ਤੁਸਾਂ ਵਿਚ ਤੇ ਜੋਤੀ ਜੋਤ ਵਿਚ ਕਾਈ ਭਿੰਨਤਾ ਨਹੀਂ!

ਓ ਬਾਬਾ, ਗਰੀਬ ਨਿਵਾਜ਼ ਗੁਸੱਈਆਂ, ਤੈਂਡੇ ਚੋਜ ਨਿਰਾਲੇ ਨੇ, ਓ ਨੀਚਾਂ ਨੂੰ ਊਚਾ ਕਰਨ ਵਾਲਿਆ! ਓ ਛਾਇਆ, ਆਪ ਛਤਰ-ਪਤਿ ਕਰਨ ਵਾਲਿਆ! ਓ ਆਪ ਚੁਕ ਆਪਣੇ ਸਿੰਘਾਸਣ 'ਤੇ ਬਿਠਾਣ ਵਾਲਿਆ! ਓ ਲਹੂ ਲਿਬੜੇ ਨੂੰ ਅੰਮ੍ਰਿਤ ਨਾਲ ਧੋ ਸਾਵਧਾਨ ਕਰਨ ਵਾਲਿਆ! ਓ ਪਾਰਸਾ, ਅਗੋਂ ਕੰਚਨ ਨਹੀਂ 'ਪਾਰਸ' ਘੜਨ ਵਾਲਿਆ! ਓ ਬ੍ਰਹਮ, ਬ੍ਰਹਮ ਘੜਨ ਵਾਲਿਆ, ਤੈਂ ਤੇ ਤੈਂਡੇ ਭਗਤਾਂ ਵਿਚ ਨਹੀਓਂ ਫਰਕ ਰਾਈ ਜਿੰਨਾ—

ਨਾ ਓਹੁ ਮਰਤਾ, ਨਾ ਹਮ ਡਰਿਆ॥
ਨਾ ਓਹੁ ਬਿਨਸੈ ਨਾ ਹਮ ਕੜਿਆ॥
ਨਾ ਓਹੁ ਨਿਰਧਨ, ਨ ਹਮ ਭੂਖੇ॥
ਨਾ ਓਸੁ ਦੂਖੁ, ਨ ਹਮ ਕਉ ਦੂਖੇ॥ ੧॥...
ਨਾ ਓਸੁ ਬੰਧਨ, ਨਾ ਹਮ ਬਾਧੇ॥
ਨਾ ਓਸੁ ਧੰਧਾ, ਨ ਹਮ ਧਾਧੇ॥
ਨਾ ਓਸੁ ਮੈਲੁ, ਨ ਹਮ ਕਉ ਮੈਲਾ॥
ਓਸੁ ਅਨੰਦੁ ਤਾਂ ਹਮ ਸਦ ਕੇਲਾ॥ ੨॥
ਨਾ ਓਸੁ ਸੋਚੁ, ਨ ਹਮ ਕਉ ਸੋਚਾ॥
ਨਾ ਓਸੁ ਲੇਪੁ, ਨ ਹਮ ਕਉ ਪੋਚਾ॥
ਨਾ ਓਸੁ ਭੂਖ, ਨ ਹਮ ਕਉ ਤ੍ਰਿਸਨਾ॥
ਜਾ ਓਹੁ ਨਿਰਮਲੁ, ਤਾਂ ਹਮ ਜਚਨਾ॥ ੩॥...
ਨਾਨਕ ਗੁਰਿ ਖੋਏ ਭ੍ਰਮ ਭੰਗਾ॥
ਹਮ ਓਇ ਮਿਲਿ ਹੋਏ ਇਕ ਰੰਗਾ॥ (ਅੰਗ ੩੯੧)
ਨ ਓਹਿ ਮਰਹਿ ਨ ਠਾਗੇ ਜਾਹਿ॥
ਜਿਨ ਕੈ ਰਾਮੁ ਵਸੈ ਮਨ ਮਾਹਿ॥ (ਜਪੁ ਜੀ ਸਾਹਿਬ)

ਓ ਭਗਤੋ, ਤੁਸੀਂ ਸੂਰਜ ਵਾਂਙ ਨਿਰਮਲ ਹੋ! ਓ ਭਗਤੋ, ਤੁਸੀਂ ਹੀਰੇ ਵਾਂਙ ਸ਼ੁੱਧ ਹੋ! ਓ ਭਗਤੋ, ਤੁਸੀਂ ਅੰਮ੍ਰਿਤ ਵਾਂਙ ਸ਼ੁਧਕਾਰੀ ਹੋ! ਓ ਸੋਹਣੇ ਭਗਤੋ, ਤੁਹਾਡੀ ਮਨਮੋਹਣ ਚਿਤ-ਚੋਰ ਨੂਰਾਨੀ ਛੱਬੀ "ਤਾ ਕੇ ਰੂਪ ਨ ਕਥਨੇ ਜਾਹਿ॥"

ਓ ਭਗਤੋ, ਤੁਸੀਂ ਓ ਥੰਮ੍ਹ ਜਿਨ੍ਹਾਂ ਨੇ ਸੰਸਾਰ ਚੁੱਕ ਰਖਿਆ ਏ: ਆਕਾਸ਼ ਵਿਚ ਵੀ ਇਹ ਨੇ ਗੁਪਤ ਥੰਮ੍ਹ, ਪਾਤਾਲ ਵਿਚ ਵੀ ਨੇ ਇਹ ਗੁਪਤ ਥੰਮ੍ਹ ਤੇ ਅਨਿਕ ਪੁਰੀਆਂ, ਅਨਿਕ ਬ੍ਰਹਿਮੰਡਾਂ ਵਿਚ ਵੀ ਨੇ ਇਹ ਥੰਮ੍ਹ! ਓ ਏਸ ਜਗਤ ਦੇ ਧ੍ਰੂਉ! ਤੁਸੀਂ ਖੰਡ ਖੰਡ ਵਿਚ ਹੋ, ਨਿਕੇ ਛਲੇ (Cell) ਵਿਚ ਛਲਆਣੂ (Nucleolus) ਬਣ ਕੇ, ਵੱਡੇ ਬ੍ਰਹਿਮੰਡ ਵਿਚ ਧ੍ਰੂ ਤਾਰਾ (Pole Star) ਬਣ ਕੇ! ਓ ਅਨੰਦ ਭਰਪੂਰ ਭਗਤੋ, ਓ ਡੁਲ੍ਹ ਡੁਲ੍ਹ ਪੈਂਦੇ ਭਗਤੋ, ਜੈਕਾਰ, ਜੈਕਾਰ (ਤਿੰਨ ਮਹਿ ਰਾਮ ਰਹਿਆ ਭਰਪੂਰ), (ਤਿਥੈ ਭਗਤਿ ਵਸਹਿ ਕੇ ਲੋਅ) ਓ ਅਨਿਕ ਖੰਡ, ਅਨਿਕ ਬ੍ਰਹਿਮੰਡਾਂ ਦੇ ਧ੍ਰੂ ਤਾਰਿਉ! ਓ ਹਮਜੋਲੀਉ! ਤੁਹਾਡਾ ਖੰਡ ਕਰਮ ਖੰਡ ਏ! ਓ ਸੁਖ ਵਸਦੀ ਰਾਮਦਾਸ ਪੁਰੀ, ਤੂੰ ਨਿਤ ਨਿਤ ਵਸ, ਓ ਗੁਰਾਂ ਵਸਾਈ ਨਗਰੀ (ਆਤਮਕ ਜੋੜ, ਸਤ ਸੰਗਤ)।

ੴ ਸਤਿਗੁਰ ਪ੍ਰਸਾਦਿ॥
ਸ੍ਰੀ
ਸਚ-ਖੰਡ !
THE ENDLESS END
"ਸਚੇ ਤੇਰੇ ਖੰਡ ਸਚੇ ਬ੍ਰਹਿਮੰਡ॥"

(ਆਸਾ ਦੀ ਵਾਰ)

# ਵਾਹੁ ਵਾਹੁ ਸਚ-ਖੰਡ ! ਵਾਹੁ ਵਾਹੁ ਸਚ-ਖੰਡ !!

੧.

"ਸਚ ਖੰਡ ਵਸੈ ਨਿਰੰਕਾਰ!" ਹਾਂ, ਤਿਥੈ ਤੂੰ ਵਸੇਂ ਆਪ, ਓ ਨਿਰ-ਅਕਾਰ, ਓ ਵਰਨਾਂ ਚਿਹਨਾਂ ਬਾਹਿਰਿਆਂ, ਮੈਂ ਕੀਕਣ ਤੇਰਾ ਵਰਣਨ ਕਰਾਂ ? ਜਿਥੇ ਤੂੰ ਵਸਨਾ ਏਂ, ਉਥੇ ਨਾ ਉਤਪਤ ਏ ਤੇ ਨਾ ਪਰਲੋ ਏ, ਸਦਾ ਸੁਨ ਏ! ਜਿਥੇ ਤੂੰ ਵਸਨਾ ਏਂ ਉਥੇ ਨਾ ਕਾਲ ਏ ਨਾ ਮਹਾਕਾਲ ਏ, ਤੂੰ ਸਦਾ ਕਾਲ ਰਹਿਤ, 'ਅਕਾਲ' ਏਂ! ਜਿਥੇ ਤੂੰ ਵਸਨਾਂ ਏਂ ਉਥੇ ਨਾ ਦਿਨ ਏ ਨਾ ਰਾਤ ਏ, ਨਾ ਥਿਤਾਂ ਨੇ ਨਾ ਰੁਤਾਂ ਨੇ, ਨਾ ਚੰਨ ਏ ਨਾ ਸੂਰਜ, ਨਾ ਖੰਡ ਏ ਨਾ ਬ੍ਰਹਿਮੰਡ ਏ। ਓ ਅਦ੍ਰਿਸ਼ਟ ਅਗੋਚਰ ਪਾਰਬ੍ਰਹਮ! ਜਿਥੇ ਤੂੰ ਵਸਨਾ ਏਂ ਉਥੇ ਨਾ ਪਵਨ ਏ ਨਾ ਪਾਣੀ ਏ, ਨਾ ਜਲ ਏ ਨਾ ਜਲ-ਤਰੰਗ ਨੇ, ਨਾ ਖਾਣੀਆਂ ਨਾ ਬਾਣੀਆਂ, ਨਾ ਰਜੋ ਸਤੋ ਤਮੋ ਗੁਣ, ਨਾ ਭੂਤ-ਭਵਿੱਖ ਭਵਾਨ, ਓ ਕਲ-ਮੁਕਲਿਆ! ਓ ਨਿਵੇਕਲਿਆ, ਓ ਸੁਨ-ਮਸੁਨ!' ਓ ਅਕਾਰ ਰਹਿਤ, ਨਿਰੰਕਾਰ, ਤੈਂਡਾ ਵਰਣਨ ਕੋਈ ਕੀਕੂੰ ਕਰੇ? ਨਾ ਸੰਖ, ਨਾ ਚਕ੍ਰ, ਨਾ ਗਦਾ, ਨਾ ਪਦਮ, ਨਾ ਚਤਰਭੁਜ ਨਾ ਅਸਟਭੁਜ, ਨਾ ਦੋ ਭੁਜ, ਨਾ ਸੌ ਭੁਜ, ਨਾ ਦੋ ਨੈਣ, ਨਾ ਸਹੰਸਰ ਨੈਣ, ਨਾ ਰੂਪ ਨਾ ਰੇਖ ਨਾ ਰੰਗ, ਓ 'ਨ ਨਿਆਂ' ('ਨ' 'ਨਾਂ')। ਓ ਨਿਹੋਣ ਹੋਣਿਆ, ਦਸ ਤੈਨੂੰ ਕੋਈ ਕੀ ਦਸੇ ? ਨਾ ਬੁੱਢਾ ਨਾ ਨਢਾ, ਨਾ ਨਰ ਨਾ ਨਾਰੀ, ਨਾ ਸੁਰ ਨਾ ਅਸੁਰ, ਨਾ ਅਰਸ਼ ਨਾ ਕੁਰਸ਼, ਓਏ ਨਿਰਬਿਕਾਰ, ਤੈਨੂੰ ਕੋਈ ਕੀ ਵਾਚੇ! ਨਾ ਪੀਤਾਂਬਰ ਨਾ ਸੇਤਾਂਬਰ, ਨਾ ਲੇਖ ਨਾ ਭੇਖ, ਨਾ ਭੈ ਨਾ ਭਉ, ਨਾ ਦੁਖ ਨਾ ਸੁਖ, ਨਾ ਇਹ ਨਾ ਔਹ, ਓ ਗੁਝਿਆ, ਓ ਅਬੁਝਿਆ, ਦਸ ਤੈਨੂੰ ਕੋਈ ਕੀਕੂੰ ਬੁਝੇ ?...ਓ ਅੱਖਰਾਂ ਤੋਂ ਬਾਹਰਿਆ, ਤੂੰ ਇਹ ਨਹੀਂ ਜੋ ਏਹ ਮਨ ਕਲਪੇ, ਤੂੰ ਔਹ ਨਹੀਂ ਜੋ ਕੋਈ ਹੋਰ ਮਨ ਕਲਪੇ.....ਨਾ ਇਤ...ਨਾ ਇਤ...ਨੇਤਿ-ਨੇਤਿ (ਇਹ ਨਹੀਂ) 'ਨੇਤ-ਨੇਤ', ਤੈਨੂੰ ਵੇਦਾਂ-ਸ਼ਾਸਤਰਾਂ ਨੇ ਪੁਕਾਰਿਆ ਏ! ਓ ਨੇਤ-ਨੇਤ ਨਿਰਕਾਰ ਨਮਸਕਾਰ!—

ਅਰਬਦ ਨਰਬਦ ਧੁੰਧੂਕਾਰਾ॥
ਧਰਣਿ ਨ ਗਗਨਾ ਹੁਕਮੁ ਅਪਾਰਾ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥ ੧॥
ਖਾਣੀ ਨ ਬਾਣੀ ਪਉਣ ਨ ਪਾਣੀ
ਓਪਤਿ ਖਪਤਿ ਨ ਆਵਣ ਜਾਣੀ॥
ਖੰਡ ਪਤਾਲ ਸਪਤ ਨਹੀ ਸਾਗਰ
ਨਦੀ ਨ ਨੀਰੁ ਵਹਾਇਦਾ॥ ੨॥ (ਅੰਗ ੧੦੩੫)

੨.

ਓ ਨਿਰੰਕਾਰਾ, ਭਾਵੇਂ ਤੂੰ ਰੂਪ ਰੇਖ ਰੰਗ ਤੋਂ ਨਿਆਰਾ ਸੈਂ ਤੇ ਹੁਣ ਵੀ ਏਂ, ਪਰ ਤੂੰ ਹੈਂ, ਤੂੰ ਹੈਂ, ਤੂੰ ਹੈਂ! ਓ ਅਖਰੋ! ਦਸੋ ਨਾ ਉਸ ਪਿਆਰ ਦੇ ਲੱਛਣ ਜੋ ਥਰ ਥਰ ਕਰਦਾ, ਪਰ ਫਿਰ ਵੀ ਏ ਸਥਿਰ! ਓ ਰਸਨਾ ਗਾਉ ਨਾ ਉਸ ਦੇ ਗੀਤ ਜੋ ਵੇ ਆਪ ਗਾਂਵਦਾ ਸਦਾ ਪਰ ਫਿਰ ਵੇ ਬੋਲ-ਅਬੋਲ! ਓ ਰਸਨਾ, ਚਖ ਨਾ ਉਹਦਾ ਸਵਾਦ, ਜੋ ਸਵਾਦ-ਖਾਣ ਪਰ ਵੀ ਅਖਾਣ! ਓ ਅੱਖੋ, ਵੇਖੋ ਨਾ ਉਹਨੂੰ ਜੋ ਸਭ ਕੁਝ ਵੇਖਦਾ ਪਰ ਫਿਰ ਵੀ ਏ ਅਡਿੱਠ!

ਓਏ ਡੀਠ-ਅਡੀਠ, ਰਸ ਅਰਸ, ਬੋਲ-ਅਬੋਲ, ਥਰਾਟ-ਸਥਿਰ, ਅਣਹੋਂਦੀ-ਹੋਂਦ, ਨਿਰ-ਆਕਾਰ-ਅਕਾਰ! ਆਖਰ ਤੈਂਡੀ ਗਤ-ਮਿਤ ਨਹੀਂ ਦਸ ਸਕਦੇ, ਕਿਉਂਕਿ ਇਥੇ ਅਪੜ ਕੇ ਅੱਖਰ ਹੋ ਜਾਂਦੇ ਨੇ ਨਿਅਖਰੇ, ਜੀਕਣ ਅੱਗ ਵਿਚ ਪੰਛੀਆਂ ਦੇ ਫਗ ਸੜ ਬਲ ਜਾਂਦੇ ਨੇ-ਪਰ ਤੂੰ ਏਂ! ਅੱਖਾਂ ਨਾ ਵੇਖਣ, ਨੱਕ ਭਾਵੇਂ ਤੈਨੂੰ ਨਾ ਸੁੰਘ ਸਕੇ, ਕੰਨ ਭਾਵੇਂ ਤੈਨੂੰ ਨਾ ਸੁਣਨ, ਰਸਨਾ ਭਾਵੇਂ ਤੈਨੂੰ ਨਾ ਛਕ ਸਕੇ, ਪਰ ਅੰਦਰ ਕੋਈ ਬੁੱਢਾ ਨਚਣ ਵਾਲਾ ਨਟ ਆਖਦਾ ਏ, ਓ ਇੰਦਰਿਓ! ਤੁਹਾਡੇ ਵੇਖਣ, ਚਖਣ, ਸੁਣਨ ਵਿਚ ਕਸਰ ਰਹਿ ਗਈ, ਕਸਰ ਰਹਿ ਗਈ....ਉਹ ਹੈ, ਪਰ ਤੁਸਾਂ ਨਹੀਂ ਵੇਖਿਆ, ਉਹ ਹੈ ਪਰ ਤੁਸਾਂ ਨਹੀਂ ਚਖਿਆ, ਉਹ ਹੈ ਭਾਵੇਂ ਤੁਸਾਂ ਨਹੀਂ ਸੁਣਿਆ! ਓ ਹੈ, ਓ ਹੈ, ਓ ਹੈ, ਭਾਵੇਂ ਉਹਨੂੰ ਕੋਈ ਵੇਖੇ ਯਾ ਨਾ ਵੇਖੇ, ਭਾਵੇਂ ਉਹਨੂੰ ਵੇਖਣ ਵਾਲਾ ਹੋਵੇ ਯਾ ਨਾ ਹੋਵੇ, ਭਾਵੇਂ ਉਤਪਤ ਹੋਵੇ ਭਾਵੇਂ ਨਾ ਹੋਵੇ? ਤੇ ਪਰਲੋ ਵੇਲੇ ਸਭ ਅਲੋਪਦੇ ਨੇ ਪਰ ਤੂੰ ਵੇਂ ਉਜਹੇ ਦਾ ਉਜੇਹਿਆ, ਸਦ ਸਥਿਰ ਹੋਂਦ, ਟਿਕਵੀਂ ਹੋਂਦ, ਸਦ-ਸੱਤ ਹੋਂਦ, 'ਸਤਿਨਾਮ ਤੇਰਾ ਪਰਾ-ਪੂਰਬਲਾ!" ਓ ਨਿਰਾਕਾਰ ਪਰ ਸੱਤ, ਓ ਆਕਾਰ ਰਹਿਤ ਸੱਤ ਨਿਮਸ਼ਕਾਰ! ਓ ਨੇਤ-ਨੇਤ ਸੱਤ ਨਿਤ ਨਿਤ ਨਿਤ ਨਿਮਸ਼ਕਾਰ!! ਓ ਨਿੱਤ ਨਿਰਕਾਰ, ਨਿੱਤ-ਸੱਤ, ਨਮੋ ਨਮੋ ਨਮੋ!! ਹਾਂ ਤੂੰ ਏਂ, ਤੂੰ ਵਸਨਾ ਏਂ, ਏਸ ਸੱਤ ਵਿਚ, ਸਦਾ ਸਦਾ-'ਸੱਚ-ਖੰਡ ਵਸੈ ਨਿਰੰਕਾਰ!!

੩.

ਓ ਚੋਜੀਆ, ਜਦ ਤੂੰ ਚਾਹੇਂ ਓ ਚਾਈਆ, ਤਾਂ ਤੂੰ ਆਪਣਾ ਇਕੋ ਇਕ ਪੁੱਤ (The only Son) 'ਨਾਮ' ਉਪਾਏਂ! ਓ ਨਾਮ-ਨਿਰੰਜਨ ਨਿਰਮਲਾ, ਜੋ ਤੈਂਡੇ ਵਾਂਗ ਰੂਪ ਰੇਖ ਰੰਗ ਤੋਂ ਏ ਨਿਆਰਾ, ਜੋ ਤੈਂਡੇ ਵਾਂਗ ਏ ਪਰਾ-ਪੂਰਬਲਾ, ਜੋ

ਤੈਂਡੇ ਵਾਂਗ ਏ ਪਰੀਪੂਰਨ, ਜੋ ਨਰ-ਨਾਰੀ ਰਹਿਤ ਸਤਾ ਏ, ਸਦ-ਜਾਗਦੀ, ਸਦ-ਥਰਾਂਦੀ, ਸਦ-ਦਮਕਦੀ, ਸਦ-ਧੜਕਦੀ, ਤੇ ਇਸ ਅਦਿਸ਼ਟ-ਤਾਣੇ ਨਾਲ ਚਾ ਬੁਣ ਕਢੇਂ ਇਹ ਉਹ ਤੇ ਔਹ! ਹਾਂ ਇਹ ਧਰਤੀ, ਪਾਤਾਲ ਤੇ ਆਕਾਸ਼! ਓ ਬਿਨਾਂ ਥੰਮ੍ਹਾਂ ਗਗਨ-ਬਹਾਣ ਵਾਲਿਆ 'ਨਾਮਾ'! ਓ 'ਨਾਮ' ਨਿਰੰਜਨਾ! ਓ ਮਾਇਆ ਅੰਜਨੀ ਤੋਂ ਉਚੇਰਿਆ! ਓ ਮਾਇਆ ਤੋਂ ਪਰੇਰਿਆ। ਓ ਮਾਇਆ-ਓ ਪਰੇਰਿਆ (Transcendent and antecedent to all acception) ਤੂੰ ਵੇਂ ਆਦਿ ਜੁਲਾਹਿਆ! ਓ ਨਿਤ ਨਵਿਆਂ ਜੁਲਾਹਿਆ, ਤੈਂਡਾ ਧੰਨ ਧੰਨ ਓ ਅਦਿਸ਼ਟ-ਤਾਣਾ! ਹਾਂ ਧੰਨ ਧੰਨ ਓ ਤਾਣਾ, ਓ ਨਿਰੰਕਾਰਾ ਜੋ ਤੂੰ ਆਪਣੇ ਆਪ ਵਿਚੋਂ ਇੰਵ ਉਗਲਦਾ ਏਂ ਜੀਕਣ ਊਰਨ-ਬਰੂਹੀ (Spinder) (ਪੰਜਾਬੀ ਸ਼ਬਦ ਡੋਰਾ ਹੈ) ਆਪਣੇ ਮੂੰਹ ਵਿਚੋਂ ਪਟ-ਤਾਰ! ਓ 'ਨਾਮ' ਤੈਂਡੀ ਪਟ ਵਰਗੀ ਕੂਲੀ ਤਾਰ, ਪਟ ਵਰਗੀ ਪਕੀ, ਪਟ ਵਰਗੀ ਸੋਹਲ ਪਰ ਅਦਿਸ਼ਟ! ਓ 'ਨਾਮ' ਏ ਵੇਹਨਾਂ ਊਂ ਤੈਂਡੀਆਂ ਚੌਫੇਰੀਂ ਫੈਲੀਆਂ ਪਟ-ਤਾਰਾਂ ਚਮਕਦੀਆਂ ਤੇ ਦਮਕਦੀਆਂ, ਗਰਜਦੀਆਂ ਤੇ ਵਜਦੀਆਂ, ਪਰ ਅੱਖਾਂ ਤੋਂ ਉਹਲੇ ਇੰਦਰਿਆ ਤੋਂ ਉਹਲੇ! ਓ ਨਾਮ ਤੂੰ ਏਂ ਆਦਿ ਜੁਲਾਹਿਆ, ਤੂੰ ਏਂ ਆਦਿ ਲੁਹਾਰ, ਆਦਿ-ਤਰਖਾਣ-ਓਏ ਬੁਢਾ-ਬੇਢੀ! "ਐਸੋ ਬੇਢੀ ਬਰਨਿ ਨ ਸਾਕਉ, ਸਭ ਅੰਤਰ ਸਭ ਠਾਂਈ ਹੋ॥" ਹਾਂ ਹਾਂ ਬੁਢਾ-ਬੇਢੀ, ਪਰ ਨਢਾ ਕਦੇ ਨਾ ਥਕਦਾ। "ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ॥" ਓ ਜਲ ਥਲ ਤੇ ਨਖਤਰ ਥਾਪਣ ਵਾਲੜਾ! ਓ ਨਢਾ-ਬੇਢੀ, ਸਭ ਅੰਤਰ, ਸਭ ਠਾਈ, ਕਰ ਕਰ ਕਰਦਾ, ਨਿਤ ਨਿਤ ਘੜਦਾ, ਤੇ ਕਦੀ ਨਾ ਥਕਦਾ! ਓ ਸਾਰੇ ਵਿਸ਼ਵ (Universe) ਦਾ ਘਾੜਾ, ਓ ਵਿਸ਼ਵ-ਕਰਮਨ ਵਿਸ਼ਵ ਬਣਾਉਣ ਵਾਲਾ ਦੇਵਤਾ, (ਇਹ ਵਿਸ਼ਵ ਕਰਮਨ ਦਾ ਦੂਜਾ ਨਾਂ ਏ) ਓ ਤੇਸਾ ਹਥ ਲੈ ਉਤਰਨ ਵਾਲਾ ਤਵਿਸ਼ਤਰੀ! ਓ ਕਾਰਕ, ਓ ਖਾਲਕ, ਓ ਮਾਲਕ, ਓ ਪ੍ਰਿਤਪਾਲਕ, ਓ ਕਾਲ ਕਰਤਾ, ਓ ਦੇਸ਼ ਕਰਤਾ, ਹਾਂ ਬੁਢਾ-ਬੇਢੀ!!

ਓ ਬੁਢਿਆ ਬੇਢੀਆ, ਮੈਂ ਸੁਣਦਾ ਊਂ, ਹਾਂ ਹੁਣ ਸੁਣਦਾ ਊਂ ਤੈਂਡੇ ਤੇਸੇ ਦੀ ਮਿਠੜੀ ਖਟ ਖਟ, ਤੈਂਡੀ ਚਰਖੜੀ ਦੀ ਸਵਾਦੀ ਘੂੰ-ਘੂੰ, ਤੈਂਡੀ ਆਰੀ ਦੀ ਪਿਆਰੀ ਸ਼ਾਂ-ਸ਼ਾਂ! ਓ ਆਦਿ-ਘਾੜਿਆ, ਤੂੰ ਘੜਨਾ ਏਂ ਸਭ ਕੁਝ, ਤੂੰ ਘੜਨਾ ਏਂ ਆਪਣੇ ਨੂਰ ਨਾਲ ਨੂਰੀ ਸੂਰਜ, ਏ ਤੂੰ ਘੜਨਾ ਏਂ ਆਪਣੀ ਚਿਟਤ ਨਾਲ ਚੰਨ, ਤੂੰ ਘੜਨਾ ਏਂ ਆਪਣੀਆਂ ਖੜਾਵਾਂ ਨਾਲ ਇਹ ਵਿਸ਼ਾਲ ਧਰਤੀ ਤੇ ਡੂੰਘੇ-ਪਤਾਲ! ਓ ਸੋਹਣਿਆ ਘਾੜਿਆ, ਸੋਹਣੇ ਜੀਵ-ਜੰਤ ਬਣਾਉਣ ਵਾਲਿਆ! ਓ ਆਦ ਜੁਲਾਹਿਆ! ਸਾਰਾ ਤ੍ਰਿਭਵਣ ਤੈਂਡੀ ਮੇਖਲੀ ਈ, ਤੈਂਡੀ ਵਚਿਤਰ ਤਾਣੀ ਬਾਣੀ! ਓ ਅਣੋਖਿਆ, ਤੈਨੂੰ ਕਿਹੜੇ ਨਾ ਨਾਲ ਪੁਕਾਰਾ? ਤੂੰ ਜੁਲਾਹਿਆ ਨਹੀਂ, ਕਿਉਂਕਿ ਤੈਂਡਾ ਕੋਈ ਰੂਪ ਨਹੀਂ, ਰੇਖ ਨਹੀਂ, ਸ਼ਕਲ ਨਹੀਂ। ਤੂੰ ਨੇਤ ਨੇਤ ਨਿਰੰਕਾਰ ਵਾਂਗ ਪਰੀ-ਪੂਰਨ ਏਂ! ਕੀ ਤੂੰ ਬੀਜ ਏਂ? ਆਦਿ-ਬੀਜ, ਜੋ ਬਟਕ-ਬੀਜ ਵਾਂਗ

ਸਾਰੇ ਬ੍ਰਹਿਮੰਡ ਆਪਣੀ ਕੁਖ ਵਿਚ ਸਾਂਭ ਰੱਖਦਾ ਏਂ ? ਤੂੰ ਏਂ ਕੋਈ ਅਨੋਖੜਾ-ਬੀ, ਪਰ ਹਾਇ 'ਬੀ' ਨਹੀਂ, ਕਿਉਂਕਿ ਤੈਂਡੇ ਉਪਰ ਕੋਈ ਗਲੇਫ (Coat) ਨਹੀਂ, ਤੂੰ ਤਾਂ ਏਂ ਪਰੀ-ਪੂਰਨ ਵਿਸਥੀਰਨ ਬੀ! ਕੀ ਤੈਨੂੰ ਅੰਡਾ ਆਖਾਂ ? ਹਾਂ ਤੂੰ ਏਂ ਕੋਈ ਸੁਨਹਿਰੀ ਅੰਡਾ (ਹਿਰਨ ਗਰਭ (Hiran Garbh) ਜੋ ਸਾਰੇ ਸੰਸਾਰ ਨੂੰ ਆਪਣੇ ਅੰਦਰੋਂ ਕੱਢਦਾ ਏਂ (The Cosmic Egg) ਪਰ ਹਾਇ ਤੂੰ ਅੰਡਾ ਨਹੀਂ। ਕਿਉਂਕਿ ਅੰਡੇ ਵਰਗੀ ਤੈਂਡੀ ਕੋਈ ਚੂਨੇ ਗਚ ਕਬਰ ਹੈ ਨਹੀਂ, ਤੂੰ ਤਾਂ ਪਰੀ-ਪੂਰਨ ਸਰਬ ਵਿਆਪਕ ਜੋਤ ਏਂ! ਕੀ ਤੈਨੂੰ ਜੋਤ ਆਖਾਂ? ਹਾਂ ਤੂੰ ਜੋਤ ਏਂ ਸੂਰਜ ਦੀ ਚਮਕ ਦਮਕ ਘੜਨ ਵਾਲੜਾ, ਉਹ ਸੂਰਜ ਜੋ ਇਸ ਸੰਸਾਰ ਦਾ ਮੁਢ ਏ, ਪਰ ਹਾਇ ਤੂੰ ਸੂਰਜ ਜੋਤ ਨਹੀਂ, ਕਿਉਂਕਿ ਤੂੰ ਕੋਈ ਗਗਨ-ਥਾਲ ਨਹੀਂ, ਤੂੰ ਤਾਂ ਆਕਾਸ਼-ਗਗਨ ਵਾਂਗ ਵੀਟਿਆ ਥਾਲ ਏਂ, ਓ ਵਿਸਥੀਰਤ ਜੋਤੇ! ਕੀ ਤੈਨੂੰ ਫਿਰ 'ਬੀਰਜ' ਆਖਾਂ ਕਾਸੇ ਬ੍ਰਹਮੇ ਦਾ ? ਹਾਂ ਤੂੰ ਆਦ ਬੀਰਜ ਏਂ ਅਨੋਖੜਾ, ਜੀਂਵਦੇ ਜੀ ਚਰ ਅਚਰ ਰਚਣ ਵਾਲੜਾ, ਪਰ ਤੂੰ ਫਿਰ 'ਬੀਰਜ' ਨਹੀਂ ਕਿਉਂਕਿ ਤੈਨੂੰ ਕਿਸੇ ਅਲਿੰਗ ਪਿਆ ਨੇ ਜਾਇਆ ਏ। ਓ ਲਿੰਗ ਰਹਿਤ ਨਿਰਲਪ ਬੀਰਜਾ! ਕੀ ਫਿਰ ਤੂੰ ਕੋਈ ਜਾਦੂ ਮੰਤਰ ਏਂ ਜਿਸ ਨੂੰ ਮਦਾਰੀ ਰਗੜ ਕੇ ਪੈਸੇ ਘੜ ਲੈਂਦੇ ਨੇ? ਹਾਂ ਤੂੰ ਏਂ ਸਵਨੜਾ ਓਮ ਮੰਤਰ, 'ਓਨਮ ਅਖਰ ਤ੍ਰਭਵਣ ਸਾਰ' ਪਰ ਹਾਇ! ਫਿਰ ਤੂੰ ਉਹ ਵੀ ਨਹੀਂ, ਕਿਉਂਕਿ ਤੂੰ ਹੋਇਉਂ ਜੋ ਨਿਅਖਰਾ-ਅਖਰ (The word that is no word) ਓਏ ਫਿਰ ਤੂੰ ਕੀ ਏਂ ? ਕੀ ਏਂ, ਹਾਇ ਕੀ ਏਂ ?...ਮੈਂ ਤੈਨੂੰ ਜਾਣਨਾ ਵਾਂ, ਓ ਜਾਦੂਗਰਾ, ਤੈਨੂੰ ਹੁਣ ਹੁਣ ਹੁਣ ਜਾਣਦਾ ਵਾਂ, ਓ ਨਿ-ਅੱਖਰਾ, ਪਰ ਅੱਖਰਾਂ ਵਿਚ ਕੀਕੁਣ ਨਿਰੂਪਾਂ ? ਤੂੰ ਵੇਂ ਅੰਮ੍ਰਿਤ—ਇਸ ਕਰਕੇ 'ਅੰਮ੍ਰਿਤ ਅੱਖਰ' (Logos) ਤੂੰ ਵੇਂ ਦੇਵਤਿਆਂ ਦੀ ਗੁੜ੍ਹਤੀ 'ਸੋਮ', ਇਸ ਕਰਕੇ 'ਸੋਮ ਅੱਖਰ', ਤੂੰ ਵੇਂ ਬੁਧ ਸੁਧ ਦਾਤੀ ਸੁਧਾ, ਇਸ ਕਰਕੇ 'ਸੁਧਾਖਰ'...ਪਰ ਓਏ ਅਖਰੋ, ਆਖਰਕਾਰ ਤੁਸੀਂ ਹੋ ਅਖਰ, ਤੁਸੀਂ ਹੋਏ ਕੋਈ ਨਾਮ-ਪਰ ਮੈਂ ਹਾਂ ਅਨਾਮ-'ਨਾਮ', ਮਾਇਆ ਤੋਂ ਉਚੇਰਨ, ਉਪਰੇਰਾ, ਪਰੇਰਾ ਨਿਰਅੰਜਨਃ ਨਿਰੰਜਨ, 'ਨਾਮ'! ਹਾਇ, ਮੈਂ ਕੀਕਣ ਤੈਨੂੰ ਵਰਣਨ ਕਰਾਂ, ਓ ਇਕੋ ਇਕ ਪੁਤਰਾ (The only begoten son) ਓ ਸੋਨ ਅੰਡਿਆ, ਓ ਬਟਕ-ਬੀਜਾ, ਓ ਬੁਢੇ ਬੇਢੀਆ, ਓ ਵਿਸ਼ਵਕਰਮਨਾ, ਓ ਸੁਧਾਖਰਾ, ਓ ਓਨਮ ਮੰਤਰਾ, ਓ ਅਨਾਮ-ਨਾਮਾ, ਓ ਨਾਮ ਨਿਰਜਨਾ!!.....ਅੱਖਰ ਹਾਇ ਕੋਰ ਨੇ, ਨਿਅਖਰੇ ਰਸਹੀਣ ਨੇ, ਤੈਂਡੀ ਲਜ਼ਤ ਚਖਣ ਨੂੰ, ਲਜ਼ਤ ਚਖਾਣ ਨੂੰ! ਓ ਸਵਾਦ ਭਰੀ, ਰਸ ਭਰੀ, 'ਬਾਵਨ ਅਖਰੀਏ'! ਹਾਂ, ਹਾਂ ਤੂੰ ਏਂ ਸਾਰੀਆਂ ਜ਼ੁਬਾਨਾਂ ਦੀ ਬਾਵਨ ਅਖਰੀਆਂ ਦਾ ਮੁੱਢ, ਵੇਦਾਂ ਸ਼ਾਸਤਰਾਂ ਦਾ ਮੁੱਢ, ਅਣਗਾਈ 'ਗਾਇਤਰੀ' (Gayatri), ਓ ਸਾਰ-ਰਸ, 'ਸਾਰ ਰਸਵਤੀ' (Saraswati), ਓ ਤੱਤ ਸੱਤ, ਓ ਨਿਚੋੜ, ਓਏ ਨਾਮ ਨਿਰੰਜਨਾ! ਹਾਂ ਮੈਂ ਤੈਂਡੀ ਉਪਮਾ ਕੀਕਣ ਕਰਾਂ—ਆਪਣੇ ਪਿਤਾ ਵਾਂਗ ਤੂੰ ਵੀ ਨੇਤ ਨੇਤ, ਅਗੱਮ, ਅੱਖਰਾਂ ਤੋਂ ਉਪਰ, ਮਨ-ਬਾਣੀ ਤੋਂ ਉਪਰ—

ਬਹੁਤੁ ਓਪਮਾ ਥੋਰ ਕਹੀ॥
ਹਰਿ ਅਗਮ ਅਗਮ ਅਗਾਧਿ ਤੁਹੀ। (ਅੰਗ ੬੮੭)

ਓ ਅਲਖੇ ਅਖਰ, ਓ ਅ-ਖੁਰੇ ਅੱਖਰ, ਤੂੰ ਵੇਦ 'ਵਾਕ' ਏਂ, ਕੋਈ' ਅਨੋਖੜੀ ਧੁਨੀ, ਅਖਰਾਂ ਵਿਚ ਪਰ ਉਹਨਾਂ ਤੋਂ ਉਹਲੀ-

ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ॥
ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ॥ ੧॥
ਜਹਾ ਬੋਲ ਤਹ ਅਛਰ ਆਵਾ॥
ਜਹ ਅਬੋਲ ਤਹ ਮਨੁ ਨ ਰਹਾਵਾ॥
ਬੋਲ ਅਬੋਲ ਮਧਿ ਹੈ 'ਸੋਈ'॥
ਜਸ 'ਓਹ' ਹੈ ਤਸ ਲਖੈ ਨ ਕੋਈ॥ ੨॥" (ਅੰਗ ੩੪੦)

ਓ ਨਿਅਖਰੇ ਬਾਵਨ ਅਖਰਾ, ਤੈਂਡੇ ਬਾਵਨ ਰੂਪ (ਬਾਵਨ ਅਵਤਾਰ ਸੂਖਮ ਰੂਪ) ਨੂੰ ਨਿਮਸ਼ਕਾਰ! ਹਾਂ ਤੈਂਡੇ ਇਸ ਅਤੀ ਸੂਖਮ ਬਾਵਨੇ ਰੂਪ ਨੂੰ ਨਿਮਸ਼ਕਾਰ—

ਬਾਵਨ ਰੂਪੁ ਕੀਆ ਤੁਧੁ ਕਰਤੇ, ਸਭ ਹੀ ਸੇਤੀ ਹੈ ਚੰਗਾ॥ (ਅੰਗ ੧੦੮੨)

ਓ ਸਭ ਤੋਂ ਚੰਗਾ ਰੂਪ, ਓ ਸੂਖਮ-ਮੂਰਤ ਨਾਮ ਨਿਰੰਜਨ, ਤੂੰ ਵੇਂ ਆਦਿ ਅੰਤ ਤੇ ਮੁਢ, ਖੰਡ ਬ੍ਰਹਿਮੰਡ ਕਾਇਆ ਦਾ ਆਧਾਰ ਤੇ ਆਕਾਰ—

ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ॥ (ਅੰਗ ੪੬੬)
ਜੋਗੀ ਸੁੰਨਿ ਧਿਆਵਨਿ੍ ਜੇਤੇ ਅਲਖ ਨਾਮੁ ਕਰਤਾਰੁ॥
(ਅੰਗ ੪੬੨)

ਓ ਬਾਵਨਾ, ਓ ਬੁਢਿਆ, ਓ ਨਢਿਆ, ਆਦਿ-ਬੇਢੀਆ, ਮੈਂਡੀ ਤੈਨੂੰ ਰੋਮ ਰੋਮ ਨਿਮਸਕਾਰ!

੪.

ਹਾਂ ਤੈਂਡਾ ਓ ਨਢੇ-ਬੇਢੀਆ, ਇਕ ਨਾਮ 'ਸੁੰਨ' ਏ ਪਰ ਸੁਤੀ ਹੋਈ ਗੋਲ ਸਿਫ਼ਰ (0) ਨਹੀਂ, ਜਿਊਂਦੀ ਜਾਗਦੀ, ਵਧਦੀ ਫੈਲਦੀ, ਗੋਲ ਜਲ-ਤਰੰਗਾਂ ਵਾਂਙ ਸਭ ਨੂੰ ਆਪਣੀ ਬੁਕਲ ਵਿਚ ਲਪੇਟਦੀ, ਸੂੰਦੀ ਜਾਂਦੀ, ਸਪਣੀ ਵਾਂਗ ਸਹੰਸਰ ਪੁਤ ਧੀਆਂ ਘੜਦੀ, ਨਹੀਂ ਸੂਰਜ ਕਿਰਨਾਂ ਵਾਂਗ ਜਣਦੀ ਤੇ ਅਕਾਸ਼ ਵੱਤ ਗਹਿਰ ਗੰਭੀਰ ਤੇ ਅਡੋਲ, ਹਾਂ ਤੂੰ ਅਨੋਖੜੀ ਸੁੰਨ ਏਂ! ਸੁੰਨ-ਮਸੁੰਨ! ਪਰ ਤ੍ਰਿਭਵਣ ਸੁੰਨ, ਅਰਸ਼ ਕੁਰਸ਼, ਵਲੇਟਣੀ ਸੁੰਨ! ਓ ਸੂੰਦੀਏ ਸੁੰਨੇ, ਇਕ ਪਾਸੇ ਤੂੰ 'ਨੇਤ ਨੇਤ', ਤੇ ਦੂਜੇ ਪਾਸੇ ਨਿਤ ਸਵਾਈ! ਹਾਂ, ਪਰ ਜਦ ਤੂੰ ਆਪਣੀ ਪਟਾਰੀ ਖੋਲ੍ਹਣੀ ਏ, ਤਦ ਉਸ ਪਟਾਰੀ ਵਿਚੋਂ ਸਭ ਕੁਝ ਹੀ ਨਿਕਲ ਆਂਵਦਾ ਈ, ਬੀਜ ਵਿਚੋਂ ਜੀਕਣ ਬੁਢਾ ਬਟਕ ਬੋਹੜ ਦਾ ਵਡਾ ਬੋਧੀ ਬਿਰਛ—

ਸੁੰਨ ਕਲਾ ਅਪਰੰਪਰਿ ਧਾਰੀ॥
ਆਪਿ ਨਿਰਾਲਮੁ ਅਪਰ ਅਪਾਰੀ॥

ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ ਸੁੰਨ ਉਪਾਇਦਾ॥ ੧॥
ਪਉਣੁ ਪਾਣੀ ਸੁੰਨੈ ਤੇ ਸਾਜੇ॥
ਸ੍ਰਿਸਟਿ ਉਪਾਇ ਕਾਇਆ ਗੜ ਰਾਜੇ॥
ਅਗਨਿ ਪਾਣੀ ਜੀਉ ਜੋਤਿ ਤੁਮਾਰੀ ਸੁੰਨੇ ਕਲਾ ਰਹਾਇਦਾ॥ ੨॥...
ਸੁੰਨਹੁ ਧਰਤਿ ਆਕਾਸ ਉਪਾਏ॥
ਬਿਨੁ ਥੰਮਾ ਰਾਖੇ ਸਚੁ ਕਲ ਪਾਏ॥
ਤ੍ਰਿਭਵਣ ਸਾਜਿ ਮੇਖੁਲੀ ਮਾਇਆ
ਆਪਿ ਉਪਾਇ ਖਪਾਇਦਾ॥ ੩॥ (ਅੰਗ ੧੦੩੭)

ਹਾਂ ਸੁੰਨੋਂ ਹੀ ਚੰਦ ਸੂਰਜ ਤੇ ਤਾਰੇ ਗੈਣਾਰੇ, ਸੁੰਨੋਂ ਹੀ ਤ੍ਰਿਭਵਣ, ਬਨਾ ਥਮ੍ਹਾਂ ਜਗਤ ਚਲਾਇੰਦਾ! ਕਿਉਂ ਨਾ ਚਲਾਏਂ? ਓ ਜਾਦੂਗਰਾ ਤੈਂ ਵਿਚ 'ਸੱਚ ਕਲ' ਨਿਰੰਜਨੀ ਕਲ ਜੋ ਪਾਈ ਹੋਈ ਏ! 'ਸੋਮ ਨਾਥ' ਦਾ ਬੁਤ ਬਿੰਨ ਥੰਮ੍ਹਾਂ ਹਵਾ ਵਿਚ ਲਟਕਦਾ ਸੀ, ਚਾਰੇ ਪਾਸੇ ਚੁੰਬਕ ਪੱਥਰ ਦੀ ਤੋਲਵੀਂ ਖਿੱਚ ਨਾਲ (Magnetic forces in equilibrium) ਤੀਕਣ ਹੀ ਓ ਮੈਂਡੇ ਕ੍ਰਿਸ਼ਨਾ ਤੇਰੀ ਅਕਰਖਣ ਖਿੱਚ ਨੇ ਸਭ ਕਾਸੇ ਨੂੰ ਤੋਲ ਕੇ ਬੰਨ੍ਹ ਰਖਿਆ ਹੈ। ਓ ਅਡਿੱਠ ਪਰ ਸੱਚੀ ਕੱਲ, ਤੈਂਡੇ ਵਿਚ ਜਿੰਦ ਏ, ਜਾਨ ਏ, ਖਿੱਚ ਏ, ਹਾਂ ਆਪਣੀ ਕੇਂਦਰੀ ਖਿੱਚ (Centripetal) ਜੋ ਹਰ ਕਾਸੇ ਨੂੰ 'ਨਾਮ' ਨਿਵਾਸੀ ਕਰ ਛਡਦੀ ਹੈ। ਦਹ ਦਿਸਾਂ ਵਿਚ ਭਾਵੇਂ ਕੋਈ ਕਿਥੇ ਪਰ ਉਸ ਕੇਂਦਰ ਵੱਲ ਮੁੱਖ Oriented to Supreme Centre or Self-ਹਾਂ ਬੋਦੀ ਵਾਲੇ ਭੁਲੜ ਤਾਰੇ Err ਨੂੰ ਬੋਦੀ ਨਾਲ ਬੰਨ੍ਹ ਰੱਖਦੀ ਏ! ਓ ਸੁੰਨ ਦੀ ਸਚੀਏ ਕਲਾ! ਤੂੰ ਬਿਜਲੀ ਏਂ! ਹਾਂ ਬਿਜਲੀ ਏਂ! ਪਰ ਅਨੋਖੜੀ, ਇਸ ਬਿਜਲੀ ਦੀ ਮਾਂ।

ਤੂੰ ਵਸਨਾ ਵੇਂ ਓ ਨਿਰਕਾਰ ਕਿਧਰੇ, ਪੜਦੇ ਪਿਛੇ ਪਰ ਤੈਂਡਾ ਲਾਡਲਾ-ਪਰੀ ਪੂਰਨ ਪੁਤ (ਨਾਮ) ਨਚਦਾ ਈ ਤ੍ਰਿਭਵਣ ਵਿਚ ਮੇਖਲੀ ਲਾਈ, ਤਾਣਾ ਬਾਣਾ ਬੁਣਦਾ, ਅਨੋਖੜੇ ਬਾਗ਼ ਤੇ ਫੁਲਕਾਰੀਆਂ ਉਣਦਾ ਤੇ ਵਿਚ ਸਸ, ਸੂਰ ਤੇ ਗੈਣਾਰੇ ਪਾਂਦਾ, ਵਿਚ ਜਤ ਨਦੀਆਂ ਵਗਾਂਦਾ, ਤੇ ਇਕ ਪਾਸੇ ਸੂਈ ਮਾਰ ਦੂਜੇ ਪਾਸੋਂ ਏਹੀ ਹੀ ਤੇਰਾ ਕਾਰਕੁਨ ਪੁਤ 'ਵਿਸ਼ਵ ਕਰਮਨ' ਵਿਸ਼ਵ ਦਾ ਘਾੜਾ! ਪਰ ਜੋ ਕੁਝ ਓਹ ਘੜਦਾ ਏ ਤੈਂਡੇ ਹੁਕਮ ਤੋਂ ਬਿਨਾਂ ਨਹੀਂ, ਤੈਂਡੀ ਹੀ ਸੈਨਤ, ਤੈਂਡੀ ਹੀ ਵਿਉਂਤ, ਤੈਂਡੀ ਹੀ ਦੱਸੀ ਹੋਈ ਜੁਗਤ ਨਾਲ, ਨਹੀਂ ਤਾਂ ਅੰਵਾਣਾ ਬਾਲਕ ਕੀ ਜਾਣੇ ਏਸ ਵੱਡੇ ਤੋਤੇ ('ਨਾਮ') ਨੂੰ ਵੀ ਤੂੰ ਪੜ੍ਹਾਉਨਾ ਏਂ। ਓ ਨੇਤ ਨੇਤ ਪਿਤਾ ਤੇ ਹੋਰ *ਨਿੱਕਿਆ ਤੋਤਿਆਂ ਨੂੰ ਵੀ ਤੂੰ ਆਪ ਪੜ੍ਹਾਉਨਾ ਵੇਂ। ਓ ਆਦਿ ਗੁਰੂਆ! ਜੇ ਤੂੰ ਨਾ ਪੜ੍ਹਾਏਂ ਤਾਂ ਹੋਰ ਕੌਣ ਪੜ੍ਹਾਏ, ਓ ਆਦਿ ਪਾਂਧਿਆ! ਓ ਪਰਾ-ਪੂਰਬਲੇ ਪਾਂਧੇ, ਏਹ ਤਾਂ ਪਹਿਲੀ ਮੁਢਲੀ ਮੇਹਰ ਏ ਤੀਕਣ ਹੀ ਆਪਣੀਆਂ ਨੂਰਾਨੀ ਰਿਸ਼ਮਾਂ ਨਾਲ

* ਸੰਸਾਰੀ ਜੀਵ ਤੇ ਪਸ਼ੂ ਪੰਛੀ ਆਦਿਕ।

ਤੂੰ ਸਾਨੂੰ ਨਵ੍ਹਾਲਦਾ ਏਂ ਤੇ ਸਾਨੂੰ ਊੜਾ ਐੜਾ ਦਸਨਾ ਏਂ-ਪਰ ਇਥੇ ਹੀ ਬਸ ਨਹੀਂ, ਓ ਕੇਹੜਾ ਦਿਨ ਤੂੰ ਸਾਡੇ ਨਾਲ ਨਹੀਂ। ਜਦ ਮੈਂ ਦੁੱਧ ਲਈ ਊਂ ਊਂ ਕਰਨਾ ਵਾਂ ਤਾਂ ਤੂੰ ਮੈਂਡੀ ਰਸਨਾ ਨੂੰ ਹਿਲਾ ਤੇ ਮਾਂ ਨੂੰ ਅਡਿੱਠੇ ਡਰ ਨਾਲ ਖਿੱਚ ਮੈਂਡੇ ਪਾਸ ਲੈ ਆਵਨਾ ਏਂ, ਪਰ ਖੀਰ ਬਣ ਮੈਨੂੰ ਤ੍ਰਿਪਤਾਵਨਾ ਏਂ। ਫਿਰ ਰੇੜਾ ਬਣ ਮੇਰੇ ਨਾਲ ਰਿੜ੍ਹਦਾ ਏਂ, ਫਿਰ ਸੋਟੀ ਚੁੱਕ ਮੇਰੇ ਨਾਲ ਸੈਰ ਕਰਨ ਜਾਵਨਾ ਏਂ, ਫਿਰ ਖ਼ੂੰਡੀ ਚੁਕ ਗਾਨਾ ਬੰਨ੍ਹ ਸੇਹਰਾ ਪਾਵਨਾ ਏਂ ਪਰ ਮੈਂਡੇ ਨਾਲ ਲਾੜੀ ਬਣ ਕਾਮ-ਕਲੋਲ ਕਰਨਾ ਏਂ, ਪਰ ਉਇ ਵੱਡਿਆ ਬਹੁ-ਰੂਪੀਆ! ਤੂੰ ਮੈਨੂੰ ਆਪਣੇ ਵਾਂਙ 'ਪਿਤਾ' ਚਾ ਬਣਾਉਨਾ ਵੇਂ...ਹਾਂ, ਹਾ ਇਸ ਪੰਘੂੜੇ ਨੂੰ ਪਿਤਾ, ਵਡਾ, ਵਡ-ਵਡਾ ਬ੍ਰਹਮਾ ਤੈਂਡੇ ਵਰਗਾ...ਹਾਂ ਤੈਂਡੇ ਵਰਗਾ ਉਇ ਲਾਡ ਲਡਊਆ!...ਮੈਂ ਨੱਢਾ, ਫਿਰ ਬੁੱਢਾ!.....ਮੈਂ ਪੁੱਤ, ਫਿਰ ਪਿਤਾ!...ਪਰ ਹਾਏ ਆਗਿਆਨ ਡੁੱਬਾ। ਤੈਨੂੰ ਨਾ ਪਹਿਚਾਣਦਾ ਭਾਵੇਂ ਤੂੰ ਮੈਂਡੇ ਅੰਗ ਸੰਗ ਅਗਿਆਨ ਡੁੱਬਾ। ਤੈਨੂੰ ਨਾ ਪਹਿਚਾਣਦਾ ਭਾਵੇਂ ਤੂੰ ਮੈਂਡੇ ਅੰਗ ਸੰਗ ਪਵਣ ਵਾਂਗ, ਤੈਂਡੇ ਸਾਹ ਲੈਂਦਾ, ਤੇਰੇ ਨਾਲ ਫੇਫੜੇ ਲੈਂਦਾ, ਪਰ ਓ ਅਡਿੱਠ ਪਵਨੇ, ਤੈਨੂੰ ਨ ਸਿਆਣਦਾ ਤੇ ਇੰਵੇ ਚੌਰਾਸੀ ਚਕਰ ਝੂਟਦਾ।...ਫਿਰ ਉਡਣ ਖਟੋਲੇ 'ਤੇ ਕਦੀ ਫ਼ਰਸ਼...ਉਇ ਸਭ ਖੇਡਾਂ ਖੇਡਦਾ ਤੂੰ ਮੈਂਡੇ ਨਾਲ ਹਭਨੀਂ ਥਾਈਂ, ਪਰ ਮੈਂ ਤੈਨੂੰ ਨਾ ਪਹਿਚਾਣਦਾ—ਹਾਂ ਪਰ ਤੂੰ ਅੰਗ ਸੰਗ, ਕਦੇ ਨਾ ਵਿਛੜਦਾ, ਤੈਂਡਾ ਦਿਤਾ ਖਾਂਵਦਾ!

ਪਰ ਉਇ ਬਹੁਰੂਪੀਆ ਬਾਬਾ, ਤੈਂਡੀ ਉਹ ਖੇਡ ਮੈਨੂੰ ਸਭ ਤੋਂ ਚੰਗੀ ਲਗਦੀ ਊ, ਜਦ ਮੈਂ ਨੱਢਾ ਨਹੀਂ, ਬੁੱਢਾ ਨਹੀਂ। ਇਕ ਨਵਾਂ ਜਨਮ ਧਾਰਦਾ, ਜਦ ਤੂੰ 'ਪਵਣੇ', ਮੈਂਡਾ ਗੁਰੂ ਬਣ ਅਡਿੱਠ ਦੇ ਸੱਦੇ ਦੇਨੀਂ ਏਂ, ਜਦ 'ਪਾਣੀ' ਮੈਂਡਾ ਪਿਤਾ, ਤੇ ਮਾਤਾ ਮੈਂਡੀ ਏ ਵੱਡੀ ਧਰਤੀ, ਧਰਤ ਮਹੱਤ ਬਣ ਜਾਂਦੀ ਊ। ਹਾਂ ਜਦ ਦਿਵਸ ਰਾਤ ਮੈਂਡੇ ਦੋਏ ਦਾਈ ਦਾਇਆ ਬਣ ਜਾਂਦੇ ਨੇ, ਤੇ ਫਿਰ ਮੈਂ ਗੁਜ਼ਰਨ ਵਾਲੇ ਮਾਤਾ ਪਿਤਾ ਛਡ ਵੱਡੇ ਮਾਪੇ ਜਾ ਢੂੰਢਦਾ ਆਂ।

ਓ ਬਹੁਰੂਪੀਆ! ਹੁਣ ਤਾਂ ਤੂੰ ਆਪਣਾ ਬਾਵਨ ਰੂਪ ਦਸ, ਮੈਂ ਆਖਨਾ ਹਾਂ, ਤੇ ਤੂੰ ਆਖਨਾ ਏਂ ਕਾਲੇ ਹਨ੍ਹੇਰੇ ਵਿਚ ਛਿਪ ਕੇ ਹੋਰ ਲੱਭ। ਫਿਰ ਮੈਂ ਮਾਤਾ ਮਹੱਤ-ਜਾਇਆ, ਤੈਨੂੰ ਅਰਸ਼ ਵਿਚ ਲਭਨਾ ਵਾਂ ਕੋਈ ਅਨੋਖੜਾ ਕਾਰਤਕ, ਨੂਰਖਿੱਟੀ (The Heavenly Pleiades) ਦਾ ਨੂਰ ਪੁਤ ਤੇ ਆਪਣੇ ਨੂਰੋ ਨੂਰੀ ਤੀਰਾਂ ਨਾਲ ਵਿਨ੍ਹ ਛੱਡਨਾ ਏਂ, 'ਤਾਰਕਾ' (ਅਗਿਆਨ) ਡੈਣ (The Chaos Hag) ਦਾ ਕਾਲਾ ਦਿਲ, ਫਿਰ ਵੇਹਨਾ ਈ ਓ ਚਾਨਣਾ, ਜੋ ਦਹ ਦਿਸਾ ਵਿਚ ਏ ਪਸਰਿਆ, ਓ ਮੇਰੇ ਬਾਵਨ ਗਾਇਆ, ਹੁਣ ਚੰਦਰਮਾ, ਪੁੰਨਿਆ ਦਾ 'ਚੰਦ੍ਰਮਾ' ਬਣ ਚੜ੍ਹ ਆਇਆ....ਓ ਓ ਓ, ਮੈਂ ਲੱਧਾ, ਮੈਂ ਲੱਧਾ, ਮੈਂਡਾ ਚੰਨ, ਮੈਂਡਾ ਲਾਲਣ, ਮੈਂਡਾ ਰਾਂਝਣ, ਮੈਂਡਾ ਬਹੁਰੂਪੀਆ ਬਾਵਨ, ਬਹੁ ਖੇਡਾਂ ਖਿਡਾਵਣ ਵਾਲੜਾ, ਓ ਮੈਂ ਲੱਧਾ, ਮੈਂ ਲੱਧਾ!!!

ਪਰ ਤਾਂ ਲਧਾ ਜੇ ਤੂੰ ਆਪ ਵਿਖਾਇਆ, ਮੈਂਡੇ ਪਾਂਧਿਆ, ਓ ਆਦਿ-ਗੁਰੂਆ! ਓਇ ਤਾਂ ਲੱਧਾ ਜੇ ਤੂੰ ਆਪਣੀ ਮੇਹਰ ਦੀ ਸਵੱਲੀ ਨਜ਼ਰ, ਮੈਂ ਵੱਲ ਸੁੱਟੀ! ਓ ਨਦਰੀ ਨਦਰ ਨਿਹਾਲ, ਤੂੰ ਹਰ ਥਾਂ, ਹਰ ਨਾਂ, ਮੈਂਡੇ ਹਰ ਵੇਸ-ਚੌਰਾਸੜੇ* ਵਿਚ ਤੂੰ ਅੰਗ ਸੰਗ, ਤੂੰ ਨਾਲ-ਨਾਲ ਹੀ ਨਹੀਂ ਮੈਂਡੇ ਆਪੇ ਦਾ ਆਪਾ, ਮੈਂਡੀ ਜੀਭ ਦੀ ਜੀਭ, ਮੈਂਡੀ ਅੱਖ ਦੀ ਅੱਖ, ਮੈਂਡੇ ਕੰਨ ਦਾ ਕੰਨ, ਮੈਂਡੀਆਂ ਲੱਤਾਂ ਬਾਹਾਂ ਦੀਆਂ ਲੱਤਾਂ-ਬਾਹਾਂ, ਮੈਂਡਾ ਦਿਲ ਦਾ ਧੜਕਦਾ ਲਹੂ, ਮੈਂਡੇ ਪ੍ਰਾਣਾਂ ਦਾ ਪ੍ਰਾਣ, ਉਇ ਮੈਂਡਾ ਪ੍ਰਾਨ ਆਧਾਰ!

ਹੇ ਸੰਗੀ, ਹੇ ਨਿਰੰਕਾਰ, ਹੇ ਨਿਰਗੁਣ ਸਭ ਟੇਕ॥
ਹੇ ਗੋਬਿੰਦ, ਹੇ ਗੁਣ ਨਿਧਾਨ, ਜਾ ਕੈ ਸਦਾ ਬਿਬੇਕ॥
ਹੇ ਅਪਰੰਪਰ ਹਰਿ ਹਰੇ, ਹਹਿ ਭੀ ਹੋਵਨਹਾਰ॥
ਹੇ ਸੰਤਹ ਕੈ ਸਦਾ ਸੰਗਿ, ਨਿਧਾਰਾ ਆਧਾਰ॥ (ਅੰਗ ੨੬੧)

ਓ ਸੰਗੀ! ਓ ਆੜੀ! ਓ ਸਖਾ! ਨਿਮਸਕਾਰ! ਓ ਗੁਰਦੇਵ! ਓ ਭੈ ਭੰਜਨ! **ਤਾਰਕਾ ਮੰਡਲ ਸਦਾ ਨਿਮਸਕਾਰ! ਪਰ ਹੇ ਬਾਲ-ਸਖਾ, ਮੈਨੂੰ ਤੈਂਡਾ ਅੱਜ ਓ ਰੂਪ ਮਨ-ਭਾਂਵਦਾ ਈ, ਜਿਸ ਵਿਚ ਤੂੰ ਮੈਂਡੇ ਤੋਂ ਭਿੰਨ ਨਹੀਂ। ਮੈਂਡਾ ਸਹੋਦਰਾ-ਨਹੀਂ, ਮੈਂਡਾ ਆਪਾ (My Own Self) "ਅੱਠੋ ਪਹਿਰ ਨਿਹਾਲਸਾਂ" ਵਾਲਾ 'ਆਪਾ' ਹੋ ਭਾਸਦਾ ਏ। ਓ ਆਪੇ ਦੇ ਆਪਿਆ! "ਆਪਸ ਕਉ ਆਪਹਿ ਆਦੇਸ'। ਤੂੰ ਸੱਚੀ ਖੰਡੀ ਵਸਨਾ ਏਂ (ਵਸੈ) ਓ ਆਕਾਰ ਰਹਿਤ 'ਆਪਿਆ' (ਨਿਰੰਕਾਰ), ਤੂੰ ਨਢਾ-ਬੇਢੀ ਬਣ, ਤ੍ਰਿਭਵਣ ਵਿਚ ਮੇਖਲੀ ਲਾ, ਤਾਣੀ ਤਣਦਾ ਏਂ (ਕਰਿ ਕਰਿ) ਓ ਆਪਿਆ, ਤੂੰ ਫਿਰ ਆਪ ਉਹਨੂੰ ਵੇਹਨਾ ਏਂ ਓ ਰਾਖਿਆ। ਸਚੇ ਸੰਤੋਖੀਆ (ਵੇਖੈ), ਤੇ ਫਿਰ ਹਰ ਇਕ ਦੇ ਅੰਗ ਸੰਗ ਹੋ, ਉਹਨਾਂ ਨੂੰ ਆਪਣੀ ਨਦਰ ਨਾਲ ਨਿਹਾਲ ਕਰਨਾ ਏਂ (ਨਦਰਿ ਨਿਹਾਲ), ਓ ਆਪਣੇ ਆਪਿਆ! ਓ ਮੈਂ ਤੈਂ ਦੇ ਸਾਂਝੇ, ਪਰ ਮੈਂ ਰਹਿਤ ਆਪਿਆ!

ਸਚ ਖੰਡ ਵਸੈ ਨਿਰੰਕਾਰ॥
ਕਰਿ ਕਰਿ ਵੇਖੈ ਨਦਰਿ ਨਿਹਾਲ॥

## ੫.

ਓ ਆਦਿ ਅੰਤ ਤੋਂ ਰਹਿਤ ਨਿਰੰਕਾਰਾ, ਜਿਥੇ ਤੂੰ ਅੰਤ ਹੀਣ ਏਂ, ਉਥੇ ਤੈਂਡਾ 'ਘਾੜਾ' ਵੀ ਬੇਅੰਤ ਏ! ਜਿਹਾ ਪਿਤਾ ਤੇਹਾ ਪੁੱਤ। ਜਿਹਾ ਕਾਦਰ ਤਿਹੀ ਤੈਂਡੀ ਕੁਦਰਤ। ਤੂੰ ਅਨੰਤ ਓ ਬਿਅੰਤ, ਤੂੰ ਆਦਿ ਜੁਗਾਦਿ, ਓ ਅਨਾਦੀ, ਤੂੰ ਆਦਿ ਅਨੀਲ, ਅਨਾਦ-ਅਨਾਹਤ, ਓ ਆਹਤ-ਪਰ ਅਨਾਹਤ! ਓ ਕੀਕਣ? ਅਨਿਕ ਉਤਪਤ, ਏਹ ਤੈਂਡੇ ਅੱਖ ਦੇ ਝਲਕਾਰੇ ਨੇ ਓ ਕਾਦਰਾ! ਹਰ ਪਰਲੋ ਤੇ ਸ੍ਰਿਸ਼ਟੀ ਸਉਂ

* ਚੌਰਾਸੀ ਵਾਲੇ ਸਾਰੇ ਜਨਮਾਂ ਵਿਚ।

** ਤਾਰਕਾ=ਗਿਆਨ।

ਜਾਂਦੀ ਏ। ਤੈਂ ਵਿਚ ਸਮਾ ਜਾਂਦੀ ਏ, ਪਰ ਫਿਰ ਅੱਖ ਝਮਕਣ ਤੇ ਫਿਰ ਤਿਆਰ ਬਰ ਤਿਆਰ, ਇਸ ਆਦਿ ਦਾ ਪਿੱਛਾ ਕੋਈ ਪਿਛਲਾ ਅੰਤ ਸੀ ਤੇ ਉਸ ਦਾ ਪਿਛਲਗ। ਪਰ ਸਭ ਦਾ ਤੈਂ ਵਾਂਙ ਨਾ ਆਦਿ ਤੇ ਨਾ ਅੰਤ। ਭਲਾ ਗੇੜੂ ਖੂਹ ਦੀ ਮਾਹਲ ਦਾ ਕੀ ਆਦਿ ਅੰਤ ? ਜੇਹਾ ਤੂੰ ਤੇਹਾ ਤੈਂਡੀ ਆਪਸ ਵਿਚ ਤੈਂਡਾ ਪਰਛਾਵਾਂ। ਓ ਲੀਲ੍ਹਾ ਰਚਣ ਵਾਲਿਆ! ਤੂੰ ਨਿਰਾਕਾਰ, ਤੈਂਡੀ ਆਰਸੀ, ਤੈਂਡਾ ਨਿਰੰਜਨੀ ਨਾਮ, ਤੈਂਡੀ ਕੁਦਰਤ, ਤੈਂਡਾ ਪਰਛਾਵਾਂ, ਪਰ ਨਿਰਾਕਾਰ ਦਾ ਆਕਾਰ, ਪਰਛਾਵਾਂ ਕਿਉਂ ? ਗੋਰੇ ਦਾ ਕਾਲਾ ਪਰਛਾਵਾਂ ਕੀਕਣ ? ਮੈਂਡਾ ਮੂੰਹ ਸੜੇ ਜੋ ਤੈਂਡੇ ਪਰਛਾਵੇਂ ਨੂੰ ਕਾਲਾ ਆਖੇ:-

ਤੂ ਅਚਰਜੁ ਕੁਦਰਤਿ ਤੇਰੀ ਬਿਸਮਾ॥ (ਅੰਗ ੫੬੩)

ਓ ਵਿਸ਼ਾਲ ਘੇਰੇ ਵਾਲਿਆ, ਤੂੰ ਆਪ ਈ ਏਂ ਸਭ ਕੁਝ ਆਪੇ ਆਪ। ਤੈਂਡਾ ਦਿਲ ਓ ਨਾਮ ਨਿਰੰਕਾਰੀ, ਤੈਂਡਾ ਧੜ ਏ ਕੋਟ-ਬ੍ਰਹਿਮੰਡ, ਤੈਂਡੀਆਂ ਲੱਤਾਂ ਬਾਹਾਂ-ਕੋਟ ਸ਼ਕਤੀਆਂ, ਤੈਂਡੀ ਰਸਨਾ-ਕੋਟ ਰਾਗਨੀਆਂ! ਤੈਂਡੇ ਨੈਣ-ਕੋਟ ਚੰਨ ਸੂਰਜ ਤੇ ਗੈਣਾਰੇ, ਤੈਂਡੇ ਕੇਸ ਨੇ ਓ ਕੇਸਵਾ-ਨਾਮ ਨੂਰ ਦੀਆਂ ਕਿਰਨਾਂ। ਓ ਵਿਸ਼ਵ ਰੂਪਾ (Vishwarupa--Omniform) ਤੂੰ ਏਂ ਵੇਂ ਸੂਖਮ, ਤੂੰ ਏਂ ਵੇਂ ਸਥੂਲ—

ਤੂੰ *ਪੇਡੁ ਸਾਖ ਤੇਰੀ ਫੂਲੀ॥
ਤੂੰ ਸੂਖਮੁ ਹੋਆ ਅਸਥੂਲੀ॥
ਤੂੰ ਜਲਨਿਧਿ ਤੂੰ ** ਫੇਨੁ ਬੁਦਬੁਦਾ,
ਤੁਧੁ ਬਿਨੁ ਅਵਰੁ ਨ ਭਾਲੀਐ ਜੀਉ॥੧॥
ਤੂੰ ਸੂਤੁ ਮਣੀਏ ਭੀ ਤੂੰਹੈ॥
ਤੂੰ ਗੰਠੀ ਮੇਰੁ ਸਿਰਿ ਤੂੰਹੈ॥
ਆਦਿ ਮਧਿ ਅੰਤਿ ਪ੍ਰਭੁ ਸੋਈ,
ਅਵਰੁ ਨ ਕੋਇ ਦਿਖਾਲੀਐ ਜੀਉ॥ ੨॥
ਤੂੰ ਨਿਰਗੁਣੁ ਸਰਗੁਣੁ ਸੁਖਦਾਤਾ॥
ਤੂੰ ਨਿਰਬਾਣੁ ਰਸੀਆ ਰੰਗਿ ਰਾਤਾ॥
ਅਪਣੇ ਕਰਤਬ ਆਪੇ ਜਾਣਹਿ,
ਆਪੇ ਤੁਧੁ ਸਮਾਲੀਐ ਜੀਉ॥ ੩॥
ਤੂੰ ਠਾਕੁਰੁ ਸੇਵਕੁ ਫੁਨਿ ਆਪੇ॥
ਤੂੰ ਗੁਪਤੁ ਪਰਗਟੁ ਪ੍ਰਭ ਆਪੇ॥
ਨਾਨਕ ਦਾਸੁ ਸਦਾ ਗੁਣ ਗਾਵੈ,
ਇਕ ਭੋਰੀ ਨਦਰਿ ਨਿਹਾਲੀਐ ਜੀਉ॥ ੪॥" (ਅੰਗ ੧੦੨)

---

* ਪੇੜ (ਬੂਟਾ) ਆਦਿ, ਬੂਟਾ ਕਲਪਤਰੁ।

** ਝਗ ਦਾ ਬਣਿਆ ਬੁਲਬੁਲਾ।

ਓ ਗੁਪਤ ਪ੍ਰਗਟ ਪੁਰਖਾ, ਪੂਰਨ ਪੁਰਖ (Perfect being) ਤੂੰ ਏਂ। ਤੇ ਏਹ ਜੋ ਕੁਝ ਏਂ, ਏਹ ਤੇਰਾ ਈ ਰੂਪ ਏ, ਤੈਂਡਾ ਵਿਸ਼ਾਲ ਰੂਪ, ਓ ਪਰੀਪੂਰਨ ਪੁਰਖਾ, ਕੋਟ ਬ੍ਰਹਿਮੰਡ ਤੈਂਡੀ ਟਕਸਾਲ ਆਖਾਂ ਕਿ ਤੈਂਡਾ ਧੜ ਆਖਾਂ ? ਪਰ ਕੀਕਣ ਆਖਾਂ ? ਓਸ ਦਾ ਮੂੰਹ ਸਿਰ ਧੜ–ਜਿਸ ਦਾ ਕੋਈ ਆਕਾਰ ਨਹੀਂ, ਕੀਕਣ ਆਖਾਂ ਕੋਟ! ਓਸ ਦਾ ਪਸਾਰਾ, ਜੋ ਕਥਨੀ ਬਦਨੀ ਤੋਂ ਬਾਹਰ ਏ, ਅਸੰਖ ਵਾਰ ਆਖਿਆਂ ਵੀ ਜੋ ਨਹੀਂ ਅਖੀਂਦਾ, ਓ ਵਿਸ਼ਵਰੂਪਾ ਤੂੰ ਬੇਅੰਤ—ਬੇਸ਼ੁਮਾਰ ਏਂ ਪਰ ਓ ਨਦਰੀ ਨਦਰਿ ਨਿਹਾਲ, ਤੈਂਡਾ ਅੱਜ ਮੈਨੂੰ ਓਹ ਰੂਪ ਅਤੀ ਲੁਭਾਵਣਾ ਲਗਦਾ ਹੈ, ਜੋ ਇਹ ਸਭ ਕੁਝ ਹੁੰਦਿਆਂ ਵੀ ਕੁਝ ਨਹੀਂ, ਕਿਉਂਕਿ ਤੂੰ ਏਂ ਨਿਰ–ਅਕਾਰ, ਨਿਰੰਕਾਰ, ਓ ਸਚਖੰਡ ਵਸਿਆ ਨਿਰੰਕਾਰਾ!

ਓ ਨਿਰੰਕਾਰ, ਤੂੰ ਏਸ ਵਿਸ਼ਵ ਵਿਚ ਕੁਝ ਇੰਞ ਵਸਨਾ ਵੇਂ ਜੀਕਣ ਮੈਂਡੀ ਜਿੰਦ। ਓ ਆਤਮ ਰਾਮ, ਵਸਨਾ ਵੇਂ ਪਰ ਪਰੇਡਾ, ਪਤਲਾ, ਸੂਖਮ, ਨਿਰਾਹਾਰ, ਨਿਰਬਿਕਾਰ, ਨਿਰਲੇਪ, ਨਿਰੰਜਨ, ਪੂਰਨ, ਪਰੀਪੂਰਨ, ਸਰਬ ਸਾਂਝਾ, ਪਰ ਫਿਰ ਵੀ ਜੜ ਸਰੀਰ ਤੋਂ ਓਪਰਾ। ਓ ਜਗਤ ਦੀ ਜਿੰਦੇ! ਓ ਜਗਜੀਵਨ! ਤੂੰ ਜੀਵੇਂ ਤਾਂ ਸਭ ਕੋਈ ਜੀਵੇ। ਅੱਜ ਮੈਨੂੰ ਤੈਂਡਾ ਓਹ ਰੂਪ ਲੁਭਾਂਵਦਾ ਈ ਜੋ ਵੇ ਜਗ ਜੀਵਨ! ਓ ਨਿਰਆਕਾਰਾ, ਤੂੰ ਚੰਨਾਂ ਦਾ ਚੰਨ ਏਂ, ਸੂਰਜਾਂ ਦਾ ਸੂਰਜ, ਕੋਟ ਬ੍ਰਹਿਮੰਡਾਂ ਦਾ ਬ੍ਰਹਮ, ਬ੍ਰਹਮਾ ਵਿਸ਼ਨ ਮਹੇਸ਼। ਪਰ ਅੱਜ ਮੈਨੂੰ ਤੈਂਡਾ ਓਹ ਰੂਪ ਲੁਭਾਂਵਦਾ ਈ ਜਿਸ ਵਿਚ ਤੂੰ ਏਂ ਆਦਿ ਅਦਿਤ (Eternity) ਕਾਲ ਅਕਾਲ (Timeless time) ਓ ਅਕਾਲ ਪੁਰਖਾ, ਓ ਜਿੰਦ ਜੋਤੇ, ਓ ਰੂਹ ਰੁਹਾਨ, ਓ ਆਤਮਾ–ਸਰਬ ਆਤਮਾ, ਓ ਸੂਖਮਾ, ਅੱਜ ਮੈਨੂੰ ਤੈਂਡਾ ਉਹ ਰੂਪ ਲੁਭਾਂਵਦਾ ਈ ਜਿਸ ਵਿਚ ਤੂੰ ਏਂ ਮਤ ਆਤਮਾ ਸਰਬ ਮਾਲਾ ਦਾ ਸਾਂਝਾ ਸੂਤਰ। ਓ ਪ੍ਰਗਟਾ–ਪਰ ਗੁਪਤਾ, ਓ ਓਅੰਕਾਰ ਪਰ ਨਿਰੰਕਾਰ, ਓ ਸਚਖੰਡ ਵਸਿਆ ਨਿਰੰਕਾਰ—

ਆਪਸ ਕਉ ਆਪੇ ਆਦੇਸ॥

ਓ "ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ।" ਧੰਨ ਧੰਨ! ਓ ਵਿਸ਼ਵਰੂਪਾ, ਤੂੰ ਹਭ ਕੁਈਆਂ ਨੂੰ ਵੇਖਨਾ ਏਂ ਪਰ ਤੈਨੂੰ ਕੋਈ ਨਹੀਂ ਊ ਵੇਖਦਾ—

ਓਹ ਵੇਖੈ ਓਨਾ ਨਦਰਿ ਨਾ ਆਵੈ
ਬਹੁਤਾ ਏਹੁ ਵਿਡਾਣੁ॥

ਹਾਂ ਇਹ ਵਚਿਤਰ ਲੀਲ੍ਹਾ ਕਰਦੇ ਨੂੰ ਕੋਈ ਹਰਤਾ ਕੋਈ ਕਰਤਾ, ਕੋਈ ਏਹ, ਕੋਈ ਉਹ, ਕਰਕੇ ਪੂਜਦਾ ਈ। ਓਹ ਬਹੁ ਰੂਪੀਆ, ਪਰ ਮੈਂ ਡਿੱਠਾ ਈ ਤੈਂਡਾ ਏਕੰਕਾਰ ਰੂਪ—ਇਕ ਪਰ ਅਕਹਿ ਇਕ—ਫਿਰ ਇਕ ਵੀ ਨਾ, ਸੁੰਨੋ ਸੁੰਨ ਮਸੁੰਨ–ਫੇਰ ਸੁੰਨ ਵੀ ਨਾਂਹ, ਨਿਰਅਕਾਰ, ਨੇਤ ਨੇਤ ਨਿਰੰਕਾਰ, ਓ ਸਚਖੰਡ ਵਸਿਆ ਨਿਰੰਕਾਰ!

## ੬.

ਪਰ ਹੇ ਨਿਰੰਕਾਰ, ਤੂੰ ਆਪੇ ਕਦੀ ਸੂਰਜ ਬਣ ਚੜ੍ਹਦਾ ਏਂ ਏਸ ਆਕਾਸ਼ 'ਤੇ ਜਦ ਰਾਤ ਨੂੰ ਚਲਾ ਜਾਂਵਦਾ ਏਂ ਤਾਂ ਆਪਣੀ ਕੋਟ-ਕੋਟਾਨ ਦੀਵਿਆਂ ਗੈਣਾਰਿਆਂ ਵਿਚ ਬਾਲ ਜਾਨਾ ਏਂ। ਓਹ ਬੇਅੰਤ ਤਾਰੇ ਨਾ ਗਿਣੇ ਜਾਣ ਵਾਲੇ ਗੈਣਾਰੇ ਭਾਵੇਂ ਬੇਅੰਤ ਨੇ, ਪਰ ਤੈਂਡੇ ਕੋਲੋਂ ਘੱਟ ਬੇਅੰਤ। ਸੁ ਕੁਝ ਇੰਞ ਹੀ ਭਾਵੇਂ ਏਹ ਕੁਦਰਤ ਤੈਂਡੇ ਵਾਂਗ ਬੇਅੰਤ ਏ—

ਜੇ ਕੋ ਕਥੈ ਤ ਅੰਤ ਨਾ ਅੰਤੁ॥

ਪਰ ਤੈਂਡੇ ਕੋਲੋਂ ਕਈ ਗੁਣਾਂ, ਸਹੰਸਰ ਗੁਣਾਂ, ਅਕਹਿ ਗੁਣਾਂ, ਘਟ ਬੇਅੰਤ। ਓ ਕੁਦਰਤ ਭਾਵੇਂ ਬੇਅੰਤ ਏ ਪਰ ਕਾਲ ਵਾਂਗ ਲੰਮ-ਸਲੰਮੀ ਬੇਅੰਤ, ਪਰ ਤੂੰ ਵੇਂ ਅਨੰਤ ਓਸ ਸ਼ੇਸ਼ਨਾਗ ਵਾਂਗ ਜਿਸ ਨੇ ਆਪਣੀ ਪੂਛ ਆਪਣੇ ਮੂੰਹ ਵਿਚ ਈ ਪਾਈ ਹੋਈ ਏ।[1]

ਓ ਬੇਅੰਤ ਏ ਕਾਲ ਵਿਚ, ਤੂੰ ਵੇਂ ਬੇਅੰਤ ਅਕਾਲ ਵਿਚ, ਓ ਬੇਅੰਤ (Infinit) ਪਰ ਤੂੰ ਵੇਂ, ਨਿਰਅੰਤਰ, ਨਿਰੰਤਰ ਨਿਰੰਕਾਰ (Eternal) ਓ ਕਾਲ-ਦੇਸ਼-ਅੰਤਰੇ ਤੋਂ ਪਰੇ ਅਕਾਲ, ਮੈਂ ਕੀਕਣ ਤੈਂਡੀ ਸ਼ਕਲ ਬੰਨ੍ਹਾਂ।

ਨਾਨਕ ਕਥਨਾ ਕਰੜਾ ਸਾਰੁ॥

ਏਸ ਸਾਰ, ਏਸ ਤੱਤ-ਸੱਤ, ਏਸ ਸਾਰਵਸਤ, ਗੁਝੜੇ ਭੇਦ ਨੂੰ ਉਹ ਈ ਜਾਣਦੇ ਨੇ ਜਿਨ੍ਹਾਂ ਨੇ ਏਸ ਗੁੰਝਲ ਨੂੰ ਆਪਣੀ ਅੱਖ ਨਾਲ ਆਪ ਖੁੱਲ੍ਹਦਾ ਡਿਠਾ ਵੇ, ਏਸ ਅਖ ਨਾਲ ਨਹੀਂ ਬਿਅੰਨ ਨੈਣਾਂ ਨਾਲ-ਜੋ ਨਿਰੰਕਾਰ ਨੂੰ ਆਪ ਵੇਂਹਦੀਆਂ ਨੇ। ਓ ਅੱਖੋ! ਵੇਖਨੀਆਂ ਓ ਉਸ ਭੁਲ ਭੁਲਾਇੜੇ ਦੇ ਵੇਸ ਨੂੰ ਪਰ ਕਿਉਂ ਨਹੀਂ ਅੱਖ-ਮਟੱਕੇ ਨਾਲ ਦਸਦੀਆਂ ? ਓ ਬੇਅੰਨ ਕੰਨੋਂ, ਤੁਸੀਂ ਸੁਣਦੇ ਹੋ ਉਸ ਰੁਨ ਝੁਝਨੜੇ ਦਾ ਰੁਣ ਝੁਝਨੜਾ। ਪਰ ਕਿਉਂ ਨਹੀਂ ਅਲਾਉਂਦੇ? ਓ ਰਸਨਾ, ਓ ਜਿਹਵਾ! ਅੱਲਾ ਨਾ ਓਸ ਨਿਰੰਤਰ ਨਿਰੰਕਾਰ ਦਾ ਰੂਪ-ਹਾਂ ਅੱਲਾ ਅੱਲਾ ਓ ਤੋਤਲੀ, ਓ ਥੋਥਰੀ ਰਸਨਾ, ਅੱਲਾ-ਅੱਲਾ-ਅੱਲਾ-

ਜਿਨੀ ਚਾਖਿਆ ਤਿਨੀ ਸਾਦੁ ਪਾਇਆ,
ਬਿਨੁ ਚਾਖੇ ਭਰਮਿ ਭੁਲਾਇ॥
ਅੰਮ੍ਰਿਤੁ ਸਾਚਾ 'ਨਾਮੁ' ਹੈ,
ਕਹਣਾ ਕਛੂ ਨ ਜਾਇ॥ (ਅੰਗ ੩੩)

ਹਾਂ-'ਕਹਣਾ ਕਛੂ ਨਾ ਜਾਇ'! ਓਇ ਰਸਨੇ! ਅੱਲਾ ਨਾ, ਨਿਰੰਤਰ ਨਿਰੰਕਾਰ ਦਾ ਰੂਪ....

ਬੈਣ ਅਲਾਉਣ ਥੋਥਰੇ
ਮੈਂ ਕੀਕਣ ਅਲਾਵਾਂ ਥੋਥੇ ਖੁੱਥੇ ਅੱਖਰਾਂ ਨਾਲ ਨਿਰਅਖਰੇ ਦੇ ਕੌਤਕ ?
ਨਾਨਕ ਕਥਨਾ ਕਰੜਾ ਸਾਰ।

---

1. ਵੇਖੋ ਕਾਲ ਅਕਾਲ ਵਿਚ ਫ਼ਰਕ 'ਆਤਮ' ਦਰਸ਼ਨ ਵਿਚ।

੭.

ਕਥਨਾ ਕਰਙਾ ਏ ਸਾਰੁ-ਤਤ ਦਾ ਸੱਚ! ਪਰ ਏਹ ਮੈਂ ਜਾਣਨਾ ਊਂ ਓ ਆਪਣ-ਆਪਿਆ। ਓ ਨਿਰੰਤਰ ਨਿਰੰਕਾਰ! ਤੂੰ ਵੇਂ ਭਾਵੇਂ ਕਿਧਰੇ ਲੁਕਿਆ ਬੈਠਿਆ, ਪਰ ਤੂੰ ਆਪ ਵੇਖਣਾ ਏਂ ਸਭ ਵਣ ਤ੍ਰਿਣ, ਦਹ ਦਿਸਾਂ ਨੂੰ, ਭੂਤ ਭਵਾਮ ਨੂੰ-ਹਾਂ ਹਰ ਕਾਸੇ ਨੂੰ, ਤੂੰ ਤਾੜਨਾ ਏਂ (ਵੇਖੈ),ਜੋ ਕੁਝ ਹੈ ਓਹ ਤੈਂਡੀ ਸੋਝੀ ਵਿਚ ਹੈ, ਤੈਂਡੀ ਜਾਣ ਪਹਿਚਾਣ ਵਿਚ ਹੈ, ਤੇ ਜੋ ਕਲਾ ਫਿਰਦੀ ਹੈ ਤੈਂਡੀ ਹੀ ਭਵਾਈ ਹੋਈ ਹੈ। ਤੂੰ ਸਾਡੀਆਂ ਸਭ ਦੀਆਂ ਕਰਨੀਆਂ ਵਾਚਨਾ ਵੇਂ (ਕਰੈ ਵੀਚਾਰੁ) ਤੇ ਇੰਜ ਨਿਤ ਨਿਤ ਸਾਨੂੰ ਵੇਹਨਾਂ ਏਂ ਆਦਿ ਜੁਗਾਦਿ ਤੋਂ, ਇੰਝ ਸਦ ਵੇਖਨਾ ਏਂ ਪਰ ਥਕਦਾ ਨਹੀਂ (ਵੇਖੈ-) Eternal seeing ਇੰਝ ਵਿਚਾਰਨਾ ਏਂ ਨਿਤ ਨਿਤ, ਪਰ ਅਕਦਾ ਨਹੀਂ (ਕਰੈ ਵੀਚਾਰੁ-Eternal Judgement) ਹਾਂ ਤੈਂਡਾ ਤਰੱਕੜ ਰੋਜ਼ ਚੜ੍ਹਿਆ ਏ, ਤੇ ਤੈਂਡੀ ਕਸਵੱਟੀ ਖਿਨ ਖਿਨ ਸਾਨੂੰ ਪਰਖਦੀ-ਕਿਸੇ ਅਖ਼ੀਰਲੇ ਦਿਨ, ਅਜੋਕੜੇ, ਕਿਆਮਤ ਵਾਲੇ ਦਿਨ ਨਹੀਂ-ਸਗੋਂ ਨਿਤ ਨਿਤ ਉਹ ਤਰੱਕੜ ਸਾਨੂੰ ਤੋਲਦਾ ਹੈ ਤੇ ਕਸਵੱਟੀ ਲਾਉਂਦਾ ਏ, ਓ ਨਿਤ ਜਾਗਦਿਆਂ ਨਿਰੰਤਰ ਨਿਰੰਕਾਰਾ!

ਖੋਟੇ ਖਰੇ ਪਰਖੀਅਨਿ ਸਾਹਿਬ ਕੈ ਦੀਬਾਣਿ॥ (ਸੂਹੀ ਵਾਰ ਮਹਲਾ ੧)

ਹਾਂ ਉਸਦੇ ਦੀਵਾਨ ਵਿਚ ਜਿਸਦਾ ਦੀਵਾਨ ਅਭੱਗ ਜਿਸ ਦਾ ਤਰੱਕੜ ਏ ਸਦ ਚੜ੍ਹਿਆ, ਜਿਸਦਾ ਕੁੰਡਾ ਏ ਚੌ ਕੁੰਟੀ!!

ਓ ਨਦਰੀ-ਨਦਰਿ-ਨਿਹਾਲ! ਤੂੰ ਵੇਖ ਵੇਖ ਹਸਨਾ ਹੋਵੇਂਗਾ ਕਾਣ-ਸਾਡੀਆਂ ਖ਼ਾਮੀਆਂ, ਕਚੇਜ, ਤੇ ਨੰਗੇਜ ਵੇਖਨਾ ਹੋਵੇਂਗਾ ਸਾਡੀਆਂ ਕਚਿਆਈਆਂ ? ਪਰ ਕੀ ਮਾਂ ਪੂੰਗਰੇ ਪੁੱਤ ਨੂੰ ਨੰਗਾ ਕਰ ਨਹਾਇਆਂ ਸੰਗਦੀ ਏ ?-ਨਹੀਂ! ਤੀਕਣ ਈ ਓ ਬਾਲਗੁਪਾਲਾ, ਤੂੰ ਸਾਡੇ ਕਚੇਜ ਨੰਗੇਜ ਤੱਕ ਕੇ ਨਹੀਂ ਸੰਗਦਾ-ਸਗੋਂ ਵਧੇਰਾ ਹਸਨਾ ਵੇਂ ਆਪਣੇ ਕਰਤਵ ਆਪ ਵੇਖ ਕੇ, ਓ ਲੀਲ੍ਹਾਕਾਰਾ! ਹਾਂ ਹਸਣਾ ਖੇਡਣਾ, ਲਾਡ ਲਡਾਉਣਾ ਕਦੀ ਨ ਅਕਣਾ, ਚੁੰਮਣਾ ਚਟਣਾ, ਵਿਖਾਣਾ ਸਿਖਾਣਾ ਤੇ ਫੇਰ ਆਪਣੇ ਗਲ ਲਾਣਾ, ਏਹ ਤੈਂਡਾ ਵਿਰਦ ਏ ਓ ਆਣ-ਮੰਗਿਆ ਦਾਨ ਦੇਣ ਵਾਲਿਆ! ਹਾਂ ਤੈਂਡਾ ਬਿਰਦ ਏ ਸੂਰਜਾ, ਸਭ ਨੂੰ ਸੂਰਜ ਵਰਗਾ ਕਰਨਾ, ਇੰਝ ਕਰਦਿਆਂ ਤੈਨੂੰ ਕੋਈ ਖੇਚਲ ਨਹੀਂ, ਇੰਝ ਕਰਦਿਆਂ ਤੈਨੂੰ ਕੋਈ ਕਾਹਲ ਨਹੀਂ---ਓ ਗਹਿਰ ਗੰਭੀਰ, ਅਡੋਲ ਅਡੋਲ ਗੁਰੂਆ! ਓ ਵਡ ਵਡੇ ਧੋਬੀਆ, ਸਾਡ ਕੂੜ ਮਲ ਧੋਣ ਵਾਲਿਆ! ਹਾਂ ਤੂੰ ਸੰਗਦਾ ਨਹੀਂ, ਜਦ ਹਰਹਟ ਦੀ ਮਾਹਲ ਚਲਦੀ ਏ, ਚੌਰਾਸੀ ਚੱਕ, ਭੌਂ ਤੇ ਤੈਂਡਾ ਬਲਦ ਚਲਾਂਦਾ ਏ ਓਸ ਗੇੜੂ ਖੂਹ ਨੂੰ ਤਾਂ ਓਸ ਵਗਦੇ ਖੂਹ ਵਿਚੋਂ ਉਠਦੀ ਏ ਮੋਹਨੀ-ਧੁਨੀ ਤੇ ਓ ਰਾਗੀਆ, ਤੂੰ ਕੀਰਤਨ ਸੁਣ ਹੋਨਾਂ ਏਂ ਮਸਤ, ਮਸਤ ਅਲਮਸਤ ਕਲੰਦਰਾ, ਹਾਂ ਤੂੰ ਵੇਖਨਾ ਵੇਂ ਨਿਤ ਨਿਤ (ਵੇਖੈ) ਵਿਚਾਰਨਾ ਵੇਂ, ਸਾਨੂੰ ਨਵ੍ਹਾਲਨਾ ਵੇਂ, ਸਵਾਰਨਾ ਵੇਂ, ਨਿਤ

ਨਿਤ (ਕਰੈ ਵੀਚਾਰ) ਪਰ ਏਹ ਸਭ ਕੁਝ ਤੈਂਡੀ ਨਿਹਾਲਵੀਂ ਨਦਰ, ਠਾਰਵੀਂ ਨਦਰ, -ਨਦਰ—ਓ ਹਸਦਿਆਂ ਖੇਡਦਿਆਂ ਵਿਗਸਦਿਆਂ ਨਿਰੰਤਰ ਨਿਰੰਕਾਰਾ! ਹਾਂ ਤੂੰ ਗੁਟਕਨਾ ਵੇਂ, ਹਾਂ ਤੂੰ ਅਨੰਦ-ਮੰਗਲ ਸਦ ਵਿਗਸਨਾ ਵੇਂ, ਓ ਸਦ-ਵਿਗਸੰਦ ਦਾਨਿਆ (ਵਿਗਸੈ)! ਓ ਦਾਨਾ ਬੀਨਾ, ਓ ਗੁਰ, ਓ ਪਿਤਾ, ਓ ਕਰਣ, ਓ ਕਾਰਣ।

ਉਹ ਅਡੋਲ ਕਦੇ ਡੋਲੈ ਨਾਹੀਂ।

ਓ ਅਨੰਦੀ—ਤੂੰ ਏਂ ਸਚਦਾਨੰਦ! ਤੂੰ ਜਦ ਵੇਖਦਾ ਏਂ ਨਿਤ ਨਿਤ, ਤਾਂ ਏ 'ਸਤ' ਹਾਂ ਵੇਖਨਾਂ 'ਸਾਚੇ ਦੀ ਸਾਚੀ ਕਾਰ'! ਤੂੰ ਜਦ ਵੇਖ ਵੇਖ, ਚੁੰਮ ਚੱਟ, ਪਾਲ ਪੜ੍ਹਾ ਆਪਣੇ ਵਤ ਕਰਨਾ ਏਂ, ਤਾਂ ਤੂੰ ਏਂ ਅਨੰਦੀ 'ਅਨੰਦ—ਓ ਸਚਦਾਨੰਦ, ਓ ਸਦੀਵ ਵੇਖ ਵਿਚਾਰ ਵਿਗਸਣ ਵਾਲਿਆ, ਤੂੰ ਪੂਰਾ, ਤੂੰ ਪੂਰਾ, ਤੂੰ ਪੂਰਾ।

੮.

ਓ ਵਿਗਸੜਿਆ-ਨਿਰੰਕਾਰਾ! ਤੂੰ ਵੇਹਨਾਂ ਏਂ ਪਰ ਕਾਹਨੂੰ! ਜਿਥੇ ਤੂੰ ਵਸਨਾ ਏਂ ਇਥੇ ਅੰਧਿਆਰ ਨਹੀਂ, ਤਾਰਕਾ ਨਹੀਂ, ਅਗਿਆਨ ਨਹੀਂ, ਫਿਰ ਕਾਸਨੂੰ ਵੇਹਨਾ ਏ ? ਹਾਂ ਤੈਂ ਵਿਚ ਦੀਦ ਵੇ, ਪਰ ਕੋਈ ਨਹੀਂ, ਕਿਉਂਕਿ ਜਿਸ ਨੂੰ ਤੂੰ ਵੇਹਨਾਂ ਏਂ ਉਹ ਤੈਂਡੇ ਤੋਂ ਭਿੰਨ ਨਹੀਂ, ਤੂੰ (Subject) ਭਿੰਨ ਨਹੀਂ, ਤੇ ਦ੍ਰਿਸ਼ (Object) ਭਿੰਨ ਨਹੀਂ, ਵੇਖਣਾ ਭਿੰਨ ਨਹੀਂ—ਏਹ ਗਿਆਨ, ਗਿਆਤਾ ਤੇ ਗਯਜ ਏਹ ਤੈਂਡੇ ਏਕ ਵਿਚ ਸਮਾਏ ਹੋਏ ਨੇ। ਓ ਇਕੋ ਇਕ ਏਕੰਕਾਰ! ਜੀਕਣ ਮੈਂ ਸੁਫ਼ਨੇ ਵੇਲੇ ਵੇਖਨਾ ਊਂ ਆਪਣੇ ਹੀ ਕਲਪਤ ਕਲਪਣੇ, ਤੇ ਓਹ ਮੈਂ ਭਿੰਨ ਨਹੀਂ, ਸੁ ਕੁਝ ਇੰਝ ਹੀ ਤੈਂਡੀ ਸ੍ਰਿਸ਼ਟੀ, ਤੈਂਡੀ ਕਲਪਣਾ ਵੇ, ਪਰ ਤੈਂ ਤੋਂ ਭਿੰਨ ਨਹੀਂ। ਓ ਕਲਪਣਾ, ਓ ਸਚੀਏ ਕਲਪਣਾ! ਤੂੰ ਮੈਂ ਵਿਚ ਤੇ ਮੈਂ ਤੈਂ ਵਿਚ, ਮੈਂਡੇ ਆਤਮਾ ਵਿਚ। ਓ ਜਿੰਦੇ, ਓ ਚੇਤਨ ਜਿੰਦੇ, ਤੈਂਡੇ ਆਤਮ ਰਾਮ ਵਿਚ ਨੇ ਕਲਪਣੇ ਭਖਦੇ ਚੰਗਿਆਰਿਆਂ ਵਾਂਗ, ਜੁਗਨੂੰਆਂ ਵਾਂਗ ਜਗ ਮਗ ਜਗ ਮਗ ਕਰਦੇ, ਪਰ ਓ ਕਲਪਣੇ! ਤੈਂ ਤੋਂ ਭਿੰਨ ਨਹੀਂ—ਉਹ ਨੇ ਵਗਦੇ, ਵਹਿੰਦੇ ਜਲਤਰੰਗ ਤੈਂਡੀ ਚੇਤਨੀ ਨਦੀ ਦੇ। ਓ ਮੈਂਡੇ ਮਨਾਂ, ਮੈਂਡੇ ਸੰਕਲਪ ਵਿਕਲਪ ਨੇ ਤੈਂਡੇ ਆਪਣੇ—ਉਹ ਨੇ ਚੇਤਨ, ਨਾ ਕਿ ਜੜ੍ਹ! ਪਰ ਫੇਰ ਵੀ ਵੇਖ ਨਾ, ਓਹਨਾਂ ਬਗੈਰ ਮੇਰਾ ਮਨ ਏ ਸੁੰਨਾ। ਓ ਬੁਧੀਏ। ਵੇਖ ਨਾ ਤੂੰ ਵੇਂ ਮੇਰੀ ਆਤਮ ਧੀ। ਤੂੰ ਵਿਚਾਰਨੀ ਏਂ ਚਿਤਵਣੇ ਤਾੜਦੀ ਏਂ, ਤੈਂਡੇ ਬਿਨਾਂ ਮੈਂਡਾ ਉਨਮਨ, ਸੁੰਨਾ ਏ—ਸੋ ਕੁਝ ਇੰਝ ਈ, ਓ ਨਿਰੰਤਰ ਨਿਰੰਕਾਰਾ! ਓ ਵਿਸ਼ਵ ਜਿੰਦੇ, ਤੂੰ ਸੁਨ ਏਂ, ਏਨ੍ਹਾਂ ਚਿਤ ਤਰੰਗਾਂ ਬਿਨਾਂ (Ideas), ਹਾਂ ਹਾਂ ਤੈਂਡੀ ਜਿੰਦ ਜਾਨ ਨੇ, ਤੂੰ ਇਨ੍ਹਾਂ ਦੀ ਜਿੰਦ ਜਾਨ, ਪਰ ਚਿਤ ਤਰੰਗਾਂ (Ideas), ਹਨ ਤੂੰ ਵੇਂ ਖੜ੍ਹੀ ਨਹੀਂ ਤਾਂ ਸੁੰਨ-ਮਸੁੰਨ। ਓ ਨਿਰੰਕਾਰ! ਤੈਂਡੇ ਚਿਤ ਤਰੰਗਾਂ ਵਿਚ ਨੇ 'ਖੰਡ ਮੰਡਲ ਬ੍ਰਹਿਮੰਡ।' 'ਤਿਥੈ ਲੋਅ ਲੋਅ ਆਕਾਰ।' ਹਾਂ ਤੈਂਡੇ ਉਨਮਨ ਚਿਤਵਣਿਆਂ ਵਿਚ ਜੋ ਵੇ ਅੰਦਰ ਤੇਰੇ ਅੰਦਰ, ਜੋ ਕਿ ਤੈਂਡੇ ਬਾਹਰ ਜੀਕਣ ਮੇਰੇ ਸੁਫਨੇ ਨੇ ਮੇਰੇ ਅੰਦਰ, ਨਾ ਕਿ ਮੇਰੇ ਬਾਹਰ। ਓ ਏਕਾ ਇਕ ਏਕੰਕਾਰਾ! ਤੂੰ ਵੇਂ ਇਕ ਪਰ ਕਲਪਣਾ ਚਿਤ

ਤਰੰਗ, ਵੇਖਦਾ, ਵਾਚਦਾ, ਵਿਗਸਦਾ ਨਿਤ ਨਿਤ—

ਓ ਚੇਤੰਨ, [1]ਸਫੁਰਨ-ਫੁਰਨਿਆ!

ਜਲ ਤਰੰਗੁ ਜਿਉ ਜਲਹਿ ਸਮਾਇਆ॥
ਤਿਉ ਜੋਤੀ ਸੰਗਿ ਜੋਤਿ ਮਿਲਾਇਆ॥
ਕਹੁ ਨਾਨਕ ਭ੍ਰਮ ਕਟੇ ਕਿਵਾੜਾ
ਬਹੁੜਿ ਨ ਹੋਈਐ ਜਉਲਾ ਜੀਉ॥ (ਮਾਝ ਮਹਲਾ ੫)

ਓ ਨਿਰੰਤਰ ਨਿਰੰਕਾਰ! ਤੂੰ ਭਾਵੇਂ ਏਂ ਨਿਰਆਕਾਰ ਪਰ ਫਿਰ ਵੀ ਏਂ "ਲੋਅ ਲੋਅ ਆਕਾਰ"। ਹਾਂ ਤੈਂਡੇ ਵਿਚ ਲੋਕ, ਸਹੰਸਰ ਲੋਕ, ਕੋਟ ਕੋਟਾਨ, ਲੋਕਾਂ ਦੇ ਸੁਫਨੇ ਨੇ। ਜਿਉਂ ਜਿਉਂ ਉਹ ਹੁਕਮੀ ਤੈਂਡੇ ਵਿਚ ਫੁਰਨੇ ਨੇ, ਤਿਉਂ ਤਿਉਂ ਹੀ ਦ੍ਰਿਸ਼ ਭਾਸਦੇ :

ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥ (ਜਪੁ ਜੀ ਸਾਹਿਬ)

ਪਰ ਓ ਫੁਰਨਿਓਂ, ਓ ਸਫੁਰਨਿਓਂ, ਜੀਕਣ ਤੁਸੀਂ ਮੈਂਡੀ ਚੇਤਨ ਆਤਮਾ ਤੋਂ ਭਿੰਨ ਨਹੀਂ-ਜੜ ਨਹੀਂ, ਚੇਤਨ ਅੰਗ ਹੋ, ਤੀਕਣ ਹੀ ਨਿਰੰਕਾਰ ਏਹ ਉਨਮਨ ਤਰੰਗ (Ideas in the Supreme Self) ਤੈਤੋਂ ਭਿੰਨ ਨਹੀਂ—ਏਹ ਤੈਂਡੇ ਸੁਚੇਤ ਚੇਤੇ ਦੇ ਨਿਰਮਲ ਅੰਗ ਨੇ! ਮੈਂ ਵੀ ਤੈਂਡਾ ਇਕ ਫੁਰਨਾ ਵਾਂ-ਮੈਂ ਤੈਂ, ਹਭ ਕੋਈ-ਏਹ ਪੁਰੀ, ਬ੍ਰਹਮਪੁਰੀ, ਇੰਦਰਪੁਰੀ, ਵਿਸਨਪੁਰੀ-ਕੋਟਾਨ ਕੋਟ ਪੁਰੀਆਂ-ਏਹ ਤੈਂਡੀ [2]ਉਨਮਨ-ਤਰੰਗ ਨੇ-[3]ਚੇਤੰਨ-ਫੁਰਨੇ (Spiritual Ideas) ਮੈਂਡੇ ਫੁਰਨਿਆਂ ਵਾਂਗ ਕੱਚੇ ਨਹੀਂ, ਪੱਕੇ ਪੱਕੇ, ਨਹੀਂ ਸਦੀਵੀ-ਕਾਲ ਪੱਕੇ ਸਾਰੇ ਕਾਲ ਵਿਚ ਪ੍ਰਪੱਕ-ਪਰ ਜਦ 'ਖੇਲ ਸੰਕੋਚੇ', ਤੇ ਕਾਲ ਡੋਰੀ ਖਿੱਚੇ ਤਾਂ ਨਾਨਕ 'ਏਕੇ'। ਓ ਏਕ ਏਕ ਰਾਇਆ! ਤੈਂ ਸਭ ਸੰਸਾਰ ਉਪਾਇਆ ਇਕ ਚਿਤਵਣੇ ਨਾਲ-ਆਖਾਂ ਅੱਖ ਝਮਕਣੇ ਨਾਲ, ਪਰ ਕੀਕਣ ਆਖਾਂ! ਤੈਂਡੀਆਂ ਅੱਖਾਂ ਜੇ ਨਾ ਹੋਈਆਂ। ਓ ਜੀਕਣ ਮਿਥਾਂ ਓ ਅਣ-ਅੰਗੀਆ ਤੈਂਡੇ ਕੋਈ ਵੀ ਅੰਗ। ਓ ਅਜੂਨੀ, ਕੀਕਣ ਮਿਥਾਂ ਤੈਂਡੀਆਂ ਕੋਈ ਜੂਨਾਂ, ਤੂੰ ਹੋਇਆ ਜੇ ਅਜੂਨਾ-ਚੁਰਾਸੀ ਚਕਰਾਂ ਤੋਂ ਰਹਿਤ। ਆਖਾਂ ਅਕਾਲ, ਤੈਂਡਾ ਕਾਲ ਪਸਾਰ-ਉਤਪਤ ਪਰਲੋ, ਤੈਂਡੇ ਨੀ ਸੇਜਾ ਦੇ ਕਾਲ ਪਲਸੇਟੇ ਪਰ ਓ ਅਨੰਤਾ, ਤੈਂਡੇ ਵਿਚ ਕੀਰਣ ਕਾਲ-ਕਲਾ, ਓ ਅਕਾਲ ਮੂਰਤਾ! ਤੂੰ ਕਾਲ

---

1. ਸਫੁਰਨ=ਸਫੁਟ 'ਨਾਮ'।
2. Cf Spinoza: (in Ethics) "The human mind has no knowledge of the body and does not know it to exist save through the 'ideas' of the modification whereby the body is affected."
3. Cf. Hallet, "It is important to remember that a particular thing is never percieved in isolation, but always in a concrete situation whose organism is central and essential element.

ਉਪਰ ਅਕਾਲ ਏਂ, ਅਕਲ ਕਲਾ, ਕਲਪਣਾ ਰਹਿਤ, ਨਿਸਕਲਾ! ਓ ਤੈਂਡੇ ਉਨਮਨ ਤਰੰਗ ਤੈਂਡੇ ਤੋਂ ਭਿੰਨ ਨਹੀਂ, ਕੀਕਣ ਮੈਂਡੀ ਬੁਧੀ ਤੇ ਮਨਚਿਤ ਮੈਂ ਤੋਂ ਭਿੰਨ ਨਹੀਂ-ਮੇਰੀ ਸਰਬ ਸਾਂਝੀ ਆਤਮਾ ਤੋਂ! ਓ ਅਗਮ ਅਗਮ ਅਗਮਈ ਤੈਨੂੰ ਕੋਈ ਤੈਂਡਾ ਤਰੰਗ ਕੀਕਣ ਜਾਣੇਂ!

ਦੂਸਰ ਹੋਇ ਤਾ ਸੋਝੀ ਪਾਇ॥

ਪਰ ਤੂੰ ਵੇਂ ਇਕੋ ਇਕ-ਏਕੰਕਾਰ, ਤ੍ਰਿਭਵਣ ਸਮਾਇਆ। ਮੈਤੋਂ ਇਹ ਬਾਹਰਲਾ ਜਗਤ ਭਿੰਨ ਭਾਸਦਾ ਏ (object) ਕਿਉਂਕਿ ਇਹ ਮੈਂਡਾ ਮਨ-ਤਰੰਗ ਨਹੀਂ। ਪਰ ਮੈਤੋਂ ਕੌਣ ਬਾਹਰ ਏ, ਓ ਸਰਬ [1]ਵਿਸਥੀਰਣ ਤਰੰਗਾ! ਮੈਂਡੇ ਸੁਫ਼ਨੇ ਮਨ-ਤਰੰਗ ਜੀਕਣ ਮੈਂਡੇ ਆਪੇ ਵਿਚ ਨੇ, ਭਾਵੇਂ ਓਹ ਸੁਤਿਆਂ ਵੱਖ ਭਾਸਦੇ ਨੇ, ਪਰ ਓ ਪਰੀਪੂਰਨ ਪੁਰਖਾ, ਤੈਂ ਤੋਂ ਵੇ ਕੌਣ ਭਿੰਨ ਏਹ ਤੈਂਡੇ ਅੰਦਰ ਵੇ ਸਭ ਸ਼੍ਰਿਸ਼ਟੀ, ਸਭ ਵਿਸ਼ਵ, ਓ ਕਰਮਨ-ਉਨਮਨ ਕਰਣ! ਹਾਂ ਉਨਮਨ ਕਰਣ, ਤੈਂਡੇ ਉਨਮਨ ਤੋਂ ਉਠਦੇ (Projection ਸ੍ਰਿਸ਼ਟੀ[2]) ਨੇ ਇਹ ਉਨਮਨੇ ਤਰੰਗ, ਸ੍ਰਿਸ਼ਟ ਅਨੰਤ ਪਰ ਫੇਰ ਤੈਂਡੇ ਹੀ ਉਨਮਨ ਵਿਚ ਲੀਨ ਹੁੰਦੇ ਨੇ, ਤਾਂ ਚੇਤਨ ਉਨਮਨ ਵਿਚ। ਓ ਮਾਦਾ (Matter) ਤੂੰ ਕਿਵੇਂ ਵੇਂ ? ਕੀ ਤੂੰ ਨਹੀਂ ਚੇਤੰਨ ਤਰੰਗ, ਪਰ ਰਤਾ ਕੁ ਪੁਠਾ[3] ਤ੍ਰਿਸੰਕੂ ਵਾਂਗ ਟੰਗਿਆ ਸਿਰ ਹੇਠ, ਪੈਰ ਉਤਾਹਾਂ-ਪਰ ਪੁੱਠਾ ਵੀ ਭਾਸਦਾ ਸੀ ਤਦ ਤਕ ਜਦ ਮੈਂ ਆਪ ਹਾਂ ਪੁੱਠਾ, ਤ੍ਰਿਸ਼ੰਕੂ ਵਾਂਗ ਟੰਗਿਆ ਅਰਸ਼ ਵਿਚ। ਪਰ ਓ ਸਚਖੰਡ, ਤੂੰ ਪੁੱਠਾ, ਤ੍ਰਿਸ਼ੰਕੂ ਵਾਂਗ ਟੰਗਿਆ ਅਰਸ਼ ਵਿਚ। ਪਰ ਉਹ ਸਚਖੰਡ, ਤੂੰ ਪੁਠੇ ਨੂੰ ਸਿਧਾ ਕਰ ਵਿਖਾਇਆ। ਓ ਬਦੀ, ਤੂੰ ਕਿਥੇ, ਓ ਮਾਦਾ, ਤੂੰ ਕਿਥੇ, ਓ ਅਸਤ ਤੂੰ ਕਿਥੇ? ਓ ਨਿਰਮਲ, ਓ ਬਿਮਲ, ਓ ਨਿਰੰਕਾਰ, ਧੰਨ, ਧੰਨ, ਧੰਨ! ਧੰਨ, ਧੰਨ, ਧੰਨ,!! ਧੰਨ, ਧੰਨ, ਧੰਨ!!!

---

1. ਭਾਵ ਇਹ ਬਾਹਰੋਂ ਨਹੀਂ ਬਣੀ, ਅੰਦਰੋਂ ਬਾਹਰ ਆਈ ਹੈ, ਪਰ ਓਥੇ ਅੰਦਰ ਬਾਹਰ ਇਕ ਹੈ।
2. Bergson's Philosophy, "Matter is inverted life current."
3. ਇਹ ਇਕ ਕਹਾਣੀ ਹੈ ਪੁਰਾਣਿਕ, ਇਸ ਰਾਜੇ ਨੇ ਹੰਕਾਰ ਕੀਤਾ ਤੇ ਬੈਕੁੰਠ ਤੋਂ ਥਿੜਕ ਅਸਮਾਨ ਵਿਚ ਲਟਕ ਗਿਆ—ਹਰਿ ਚੰਦਉਰੀ ਵਾਂਗ।

੧ੴ ਸਤਿਗੁਰ ਪ੍ਰਸਾਦਿ॥

ਨਾਮ

## ਵਾਹ ਵਾਹ ਨਾਮ

**The Spirit or the Holy Ghost**

## ਵਾਹ ਵਾਹ ਨਾਮ ਵਿਚੋਲਾ

**ਨਿਰੰਕਾਰ ਤੇ ਜੀਵ ਵਿਚ**

**Living Link Between God and Man**

"ਵਾਹੁ ਵਾਹੁ ਅੰਮ੍ਰਿਤੁ ਨਾਮੁ ਹੈ,
ਗੁਰਮੁਖਿ ਪਾਵੈ ਕੋਇ।"

(ਅੰਗ ੫੭੫)

ਨਿਰੰਕਾਰ
|
ਨਾਮ
|
ਸ੍ਰਿਸ਼ਟੀ

# ਵਾਹੁ ਵਾਹੁ ਨਾਮ

**Hallowed be Thy Name—the Holy Ghost**

੧.

ਇਸ ਵਿਚ ਸੋਹਣੇ 'ਨਾਮ' ਦੇ ਸੋਹਣੇ ਚਿੰਨ੍ਹ ਨੇ। 'ਨਾਮ' ਵਾਸਤਵ ਵਿਚ ਬੇ-ਨਾਮ ਹੈ ਕਿਉਂਕਿ ਏਹ 'ਨ, ਮ' ਅਖਰਾਂ ਦਾ ਬਣਿਆ ਹੋਇਆ ਕਥਨੀ—ਨਾਂ ਨਹੀਂ, ਏਹ ਤਾਂ ਉਸ ਪਰੀਪੂਰਨ ਸਤਾ ਦਾ ਨਾਮ ਹੈ ਜੋ ਵਾਹਿਗੁਰੂ ਜੀ ਵਾਂਗ ਭਰਪੂਰ ਹੈ, ਘਟਾਂ ਘਟਾਂ ਵਿਚ ਵਸਦੀ ਤੇ ਵਾਹਿਗੁਰੂ ਜੀ ਵਾਂਗ ਅਨਹਦ (Infinit)! ਪਹਿਲੋਂ ਏਹ ਹੁੰਦੀ ਹੈ ਗੁਪਤ, ਪਰ ਜਦ ਘਟ ਵਿਚ ਗਜ ਖਲੋਂਦੀ ਹੈ ਤਾਂ ਇਕ ਅਨੋਖੀ ਧੁਨੀ ਜਾਂ 'ਬੀਨ' ਵਾਂਗ ਅੰਦਰ ਅਟੁੱਟ ਵਜਦੀ ਹੈ, ਥਰ ਥਰ ਕੰਬਦੀ, ਮਾਖਿਓਂ ਮਿਟੀ ਅਨੂਠੀ, ਚਾਉ, ਗੁੱਧੀ! ਸ਼ਾਂਤੀ-ਪੁੰਜ ਏਹ ਹੈ—ਕਲ ਮਲ ਹਰਣੀ 'ਗੰਗਾ' ਏਹ ਹੈ, ਪ੍ਰਕਾਸ਼ ਪੁੰਜ 'ਸੂਰਜ' ਏਹ ਹੈ, ਤੇ ਮੋਇਆਂ ਨੂੰ ਜਿਵਾਣ ਵਾਲੀ 'ਅੰਮ੍ਰਿਤ-ਔਸ਼ਧੀ' ਏਹ ਹੈ। ਏਹ ਵੇ ਨਵੀਂ ਸਤਾ ਸਿਮਰਨ ਦਵਾਰਾ ਘਟ ਰਿੜਕਿਆ, ਖੀਰ

ਸਾਗਰ, ਸਾਡੇ ਮਨ ਵਿਚੋਂ ਨਿਕਲਦੀ ਹੈ, ਏਸ ਦੇ ਅੱਗੇ ਗੁਣ ਵਾਚਕ ਨਾਂ ਵਾਹਿਗੁਰੂ ਵਾਂਗ ਬੇਅੰਤ ਨੇ, ਪਰ ਇਹ ਨਾਂ ਖ਼ਾਸ ਕਰਕੇ ਵਿਸ਼ੇਸ਼ ਨੇ : (੧) 'ਵਿਚ ਵਿਚੋਲਾ' ਕਿਉਂਕਿ ਇਹ ਜੀਵ ਤੇ ਆਤਮਾ ਯਾ ਪ੍ਰਮਾਤਮਾ ਵਿਚ ਜੀਂਵਦੀ ਗੱਢ ਹੈ। ਦੋਹਾਂ ਨੂੰ ਜੋੜਨ ਵਾਲੀ ਸਦੀਵੀ ਗੌਂਦ। (੨) ਦੂਜਾ ਇਹ ਬਿਸਮਾਦ-ਜਨਕ ਸੱਤਾ ਹੈ, ਸਾਨੂੰ ਅਨੰਤ (Infinite) ਤੇ ਨਿਰੰਤਰ-ਨਿਤ (Eternal Now) ਦੇ ਝੂਟੇ ਦੇਣ ਵਾਲੀ। ਓ ਅਰਸ਼ੀ ਹੂਟੇ, 'ਵਾਹ-ਵਾਹ' 'ਉਇ ਉਇ' ਤੇ ਹੋਰ ਬਿਸਮਯਕਾ (Exclamation) ਦਵਾਰਾ ਪ੍ਰਗਟ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਪਰ ਏਸ ਸੁਖ ਸਾਗਰ ਨੂੰ ਕੀਕਣ ਏਕ ਨਿਕੀ ਕੌਲੀ ਅੱਖਰਾਂ ਦੁਆਰਾ ਪ੍ਰਗਟ ਕਰ ਸਕਦੀ ਹੈ। 'ਨਾਮ', ਵਾਹ ਵਾਹ, ਨਿਤ ਵਾਹ-ਵਾਹ, ਅਨੰਦੀ, ਅਨੰਤੀ, ਅਗੰਮੀ ਸਦ ਝੂਲਦਾ ਅਰਸ਼ੋਂ ਉਤਰਿਆ ਦੈਵ-ਹਿੰਡੋਲਾ। ਇਹ ਵਾਹਿਗੁਰੂ ਜੀ ਦੀ, 'ਕਵਾਉ-ਸੱਤਾ' ਹੈ ਜੀਵ ਵਿਚ ਉਮ੍ਹਲਦੀ-(Immanent Divine Influx)!!!

ੴ ਸਤਿਗੁਰ ਪ੍ਰਸਾਦਿ॥

# ਵਾਹੁ ਵਾਹੁ ਨਾਮ! ਵਾਹ ਵਾਹ ਨਾਮ!! ਵਾਹ ਵਾਹ ਵਿਚ-ਵਿਚੋਲੜੇ ਨਾਮ!!!

੧.

ਵਾਹ ਵਾਹ 'ਨਾਮ'.....ਵਾਹ ਵਾਹ....ਵਾਹੋ ਵਾਹ......ਵਾਹ ਵਾਹ....ਵਾਹ....ਵਾ ਵਾ ਵਾਹ ਵਾਹ ਵੇ!

ਸਚਖੰਡ ਵਸਿਆ, ਵਾਹ ਵਾਹ ਤੇ ਮਾਤ ਲੋਕ, ਵਡੀਰਣਾ! ਤੂੰ ਇਥੇ, ਤੂੰ ਔਥੇ, ਅਰਸ਼ ਫ਼ਰਸ਼ ਦੀ ਗੰਢ ਤੂੰ, ਨਾਦ ਬੇਦ ਦੀ ਗੰਢ ਤੂੰ। ਗਿਆਨ ਧਿਆਨ ਦੀ ਗੰਢ ਤੂੰ, ਸ਼ਰਮ ਧਰਮ ਦੀ ਗੰਢ ਤੂੰ, ਜੁਗਤ ਮੁਕਤਿ ਦੀ ਗੰਢ ਤੂੰ, ਦਿਨ ਰਾਤ ਦੀ ਗੰਢ ਤੂੰ ਏਂ, ਤੂੰ ਪਹਿਲੋ ਪਹਿਲਾ ਤੂੰ ਆਖ਼ਰ, ਤੂੰ ਜੁਗੋ ਜੁਗ ਤੂੰ ਚਹੁਜੁਗੀ। ਤੂੰ ਭੂਤ-ਭਵਾਨ-ਭਵਿਖ, ਤੂੰ ਕਾਲ ਰਹਿਤ ਅਕਾਲ ਸਰੂਪ। ਤੂੰ ਆਦਿ ਮਧਿ ਅੰਤ ਹੀਨ ਬੇਅੰਤ, ਤੂੰ ਜਿਥੇ ਕਿਥੇ, ਤੂੰ ਦਹ-ਦਿਸ਼ਾਂ ਤੋਂ ਉਪਰੰਤ-ਅਨੰਤ! ਤੂ ਆਦਿ ਅਨੀਲ ਅਨਾਦ ਅਨਾਹਦ! ਤੂੰ ਨਿਰੰਤਰ ਨਿਤ, ਸਰਬ ਸਾਂਝਾ ਤੂੰ, ਸਰਬ ਮੈਂ ਤੂੰ, ਅਨੰਦ ਮੈਂ ਤੂੰ। ਜਗਨ ਨਾਥ ਤੂੰ, ਜਗਜੀਵਨ ਤੂੰ, ਗਿਰਧਰ ਤੂੰ, ਚੌਮੁਖੀ ਤੂੰ, ਸਹੰਸਰ ਮੁਖੀ ਤੂੰ, ਅਸ਼ਟ ਭੁਜੀ ਤੂੰ, ਸਹੰਸਰ ਬਾਹੂ ਤੂੰ, ਅਨੰਤ ਨੈਣੀ ਤੂੰ, ਬੇਅੰਤ ਬੈਣੀ ਤੂੰ, ਤ੍ਰਾਣਾਂ ਦਾ ਤ੍ਰਾਣ ਤੂੰ, ਪ੍ਰਾਣਾਂ ਦਾ ਪ੍ਰਾਣ ਤੂੰ! ਚੰਨਾਂ ਦਾ ਚੰਨ ਤੂੰ, ਸੂਰਜਾਂ ਦਾ ਸੂਰਜ ਤੂੰ, ਪ੍ਰਚੰਡ ਮਾਰਤੰਡ ਤੂੰ, ਅਖੰਡ ਮੰਡਲ ਨਿਰੰਕਾਰ ਤੂੰ, ਨਾਮਾ ਸਿਰ ਨਾਮ ਤੂੰ, ਨਿਰਮਾਮ ਤੂੰ, 'ਅਨਾਮ' ਤੂੰ....ਓ ਨਮਸਤੰ ਅਨਾਮੇ, ਓ ਨਮਸਤੰ ਨਿਰਨਾਮੇ, ਓ ਨਮਸਤੰ ਸਰਬ ਨਾਮੇ!.....ਹਾਂ ਨਮਸਤੰ ਨਮਸਤੰ, ਨਮਸਤੰ 'ਨਾਮੁ ਵਾਹ ਵਾਹ 'ਨਾਮੁ-ਨਾਮੁ'....ਵਾਹ ਵਾਹ ਅਨਾਮੀ ਨਾਮੁ।

ਮੇਰੇ ਮਨ, ਨਾਮੁ ਅੰਮ੍ਰਿਤੁ ਪੀਉ॥
ਆਨ ਸਾਦ ਬਿਸਾਰਿ ਹੋਛੇ ਅਮਰੁ ਜੁਗੁ ਜੁਗੁ ਜੀਉ॥ (ਅੰਗ ੧੦੦੭)

੨.

ਵਾਹ ਵਾਹ ਅਕੱਥ ਕਥਾ ਨਾਮ!

ਵਾਹ ਵਾਹ 'ਨਾਮ' ਤੈਂਡੀ ਉਪਮਾ ਅਨਜੁਕਤ ਏ, ਕਥਨੀ ਬਦਨੀ ਤੋਂ ਬਾਹਰ ਏ। ਤੂੰ ਏਂ ਅਉਖਦ ਏਸ ਦੁਖੀਏ ਸੰਸਾਰ ਦੀ। ਤੂੰ ਏਂ ਰਖਣਹਾਰਾ ਏਸ ਜਗਤ ਜਲੰਦੇ ਦਾ, ਤੂੰ ਏਂ ਪ੍ਰਾਣ ਮਾਣ ਤਾਣ, ਤੂੰ ਏਂ—

ਸਰਬ ਰੋਗ ਕਾ ਅਉਖਦੁ ਨਾਮੁ॥

ਤੂੰ ਦਾਰੂ, ਤੂੰ ਰੋਗ ਬਿਦਾਰ! ਤੂੰ ਰਤਨ ਸੂਖਮ ਗੁਝਾ ਰਖਿਆ, ਤੂੰ ਚਾਨਣ ਚਾਨਾਣ ਸਰਬ ਸਾਮ੍ਹਣੇ, ਪਰ ਫੇਰ ਵੀ ਅੱਖਾਂ ਤੋਂ ਓਹਲਾ, ਤੂੰ ਮੈਂਡੇ ਲਾਲਣ ਦੇ ਹੱਥ ਲਾਲ, ਤੂੰ ਮੈਂਡਾ ਹੀਰਾ, ਕੋਹਿਨੂਰ ਹੀਰਾ, ਹੀਰਿਆਂ ਸਿਰ ਹੀਰਾ, ਤੂੰ ਮਾਣਕ-ਮੋਤੀ ਅਮੋਲਕ। ਤੂੰ ਹੰਸਾਂ ਦੀ ਚੋਗ-ਅਰੋਗ! ਤੂੰ ਰਸਾਂ ਦਾ ਰਸ-ਅੰਮ੍ਰਿਤ ਰਸ! ਤੂੰ ਮਾਖਿਉਂ ਪੀ ਤ੍ਰਿਪਤਾਣਿਆ, ਤੂੰ ਪੱਕਾ ਰੰਗ ਮਜੀਠਵਾਂ, ਪਰ ਫੇਰ ਵੀ ਰੰਗ ਅਰੰਗ, ਤੂੰ ਪਰਮਲ ਮੈਂਡੀ ਕਲੁ ਮਲ ਦਲਣਾ, ਤੂੰ ਪਾਰਜਾਤ ਕ੍ਰਿਸ਼ਨ-ਲੈ ਆਇਆ, ਬ੍ਰਿੰਦਾ ਬਨ ਵਿਚ—

ਪਾਰਜਾਤ ਗੋਪੀ ਲੈ ਆਇਆ
ਬਿੰਦ੍ਰਾਬਨ ਮਹਿ ਰੰਗੁ ਕੀਆ॥

ਤੂੰ ਕਲਪਤਰ ਕਲਪਨਾ ਪੂਰਨ, ਸੁਖ ਵਸਥੀਰਣ, ਤੂੰ ਕਾਮਧੇਨ, ਤੂੰ ਲਖਮੀ ਚਿੰਤਪੂਰਨੀ, ਤੂੰ ਚਿੰਤਾਮਣੀ, ਤੂੰ ਸੂਖਮ, ਤੂੰ ਮਾਤਾ ਮੈਂਡੀ, ਤੂੰ ਪਿਤਾ ਸਭ ਸੰਸਾਰ ਦਾ, ਤੂੰ ਕੰਵਾਰੀ ਕੁਖ, ਤੂੰ ਭੁਖ ਅਭੁਖ, ਤੂੰ ਮਿਤ੍ਰ ਤੂੰ ਸਖਾ! ਤੂੰ ਇਸ਼ਟ ਤੂੰ ਜਗ ਰੱਖਾ! ਤੂੰ ਬੇੜਾ ਤੂੰ ਬੋਹਿਥ-ਖੇਵਟ ਭੀ ਤੂੰ ਏਂ, ਤੂੰ ਤੁਲ੍ਹਾ ਤੂੰ ਟੇਕ, ਥੰਭਨ ਸਿਰ ਥੰਭ ਵੀ ਤੂੰ ਈ ਏਂ। ਬਿਨ ਥੰਮ੍ਹਾਂ ਗਨ ਤੂੰ ਰਹਾਇਆ। ਬਿਨ ਨੀਹਾਂ ਪਰਪੰਚ ਤੈਂ ਬੰਨ੍ਹ ਬਹਾਲਿਆ, ਤੂੰ 'ਕਛ'[1] ਬਿੰਦਰਾਚਲ ਹੇਠ, ਸਾਗਰ ਰਿੜਕਣਾ! ਤੂੰ ਮਛ ਫਿਰੇਂ ਪਵਨ ਪਾਣੀਆਂ ਪਰਲੋ-ਪਾਰਵਾ, ਓਤ ਪੋਤ ਦੀ ਕੁੰਜੀ ਤੂੰ, ਪਰਲੋ ਦੀ ਕੁੰਜੀ ਵੀ ਤੂੰ, ਤੂੰ ਤ੍ਰਿਭਵਣ[2] ਮੇਖਲੀ! ਤੂੰ ਦਿਲ ਧੜਕਣ ਖੰਡਾਂ ਦੀ, ਤੂੰ ਨਾੜ ਨਚਦੀ ਬ੍ਰਹਿਮੰਡ ਦੀ, ਅਕਾਸ਼ ਟਪਣੀ ਅਗਨੀ ਤੂੰ।

ਮੈਂ ਅੰਧਲੇ ਹੱਥ ਟੋਹਣੀ ਤੂੰ, ਭਵਸਾਗਰ-ਤਰਣੀ ਤੁਲਹਾ ਤੂੰ, ਸੀਤਲ ਪਵਨ ਏਸ ਬਨ ਵਿਚ ਤੂੰ, ਡੰਡਕ ਬਨ ਦੀ ਪਾਪ ਖੰਡਨ ਤੂੰ, ਪਤਤ ਪਾਵਨ ਤੂੰ, ਭਗਤ ਵਛਲ ਤੂੰ, ਅਘ ਨਾਸਣ ਤੂੰ, ਅਸਧੁਜ ਅਸਕੇਤ ਤੂੰ, ਸ੍ਰੀ ਕਾਲ ਤੂੰ, ਸ੍ਰੀ ਖੰਡਾ ਤੂੰ, ਸ੍ਰੀ ਕ੍ਰਿਪਾਨ ਤੂੰ, ਅਠਸਠ ਤੀਰਥ ਤੂੰ, ਖਰਾ ਸੌਦਾ ਤੂੰ, ਲੋਕ ਪਰਲੋਕ ਦੀ ਖਟੀ ਤੂੰ, ਸਠਿਰ ਤੋਸਾ ਤੂੰ, ਵਿਸ਼ਨੂ ਵਾਹਣ ਤੂੰ, ਗਰੜ [3]ਸੁਪਰਨ ਤੂੰ, [4]ਹਿਰਨ-ਗਰਭ ਤੂੰ, ਬੀਆਂ ਦਾ ਬੀ ਤੂੰ, ਜੀਆਂ ਦਾ ਜੀਅ ਤੂੰ, ਜੜ੍ਹ ਹਰੀ ਤੂੰ, ਰੰਗੀ ਮਜੀਠਾ ਤੂੰ, ਸੁੱਚੀ ਸਤਸੰਗੀ ਪੀਂਘ ਤੂੰ। ਮੁਕਤ ਦਾਤਾ ਤੂੰ, ਤ੍ਰਿਪਤ ਅਘਾਵਣ ਮਹਾਂਰਸ ਤੂੰ, ਸੁਖ-

---

1. ਨਾਮ ਲਈ ਇਕ ਅਲੰਕਾਰ-ਕਛ ਦੀ ਪਿਠ ਮੋਟੀ ਹੁੰਦੀ ਹੈ, ਨਾਮ ਥੰਮ੍ਹਦਾ ਹੈ ਜਗਤ ਤੇ ਪਰਬਤ, ਨਾਕਿ ਕੋਈ ਕਛੂਆ!
2. ਤਾਣਾ ਬਾਣਾ ਤਣਨ ਵਾਲੀ ਸ਼ਟਲ।
3. ਸੋਨੇ ਦੇ ਫੰਗਾਂ ਵਾਲਾ।
4. ਆਦਿ ਦਾ ਅੰਡਾ—ਜਗਤ ਦਾ ਸੋਨੇ ਵਰਗਾ ਅੰਡਾ। ਪ੍ਰਕਾਸ਼ ਪੁੰਜ ਨਾਮ ਦੇ ਏਹ ਸਾਰੇ ਅੱਲਕਾਰ ਹਨ।

ਸਹਜ ਤੂੰ! ਸਤ ਸੰਪਤਿ ਤੂੰ, ਨਾਦਿ ਬਿਨੋਦ ਤੂੰ, ਸੋ ਦਰ ਤੂੰ, ਸੋ ਘਰ ਤੂੰ, ਵਾਹਿਗੁਰੂ ਦਾ[1] ਪੁੱਤ ਸਪੁੱਤ ਤੂੰ, ਇਕੋ ਪੁੱਤਰ ਤੂੰ!.....ਹਾਂ, 'ਨਾਮ ਰਸ, ਤੈਂਡਾ ਅੰਮ੍ਰਿਤਸਰ, ਸਰਬ ਸਾਂਝਾ ਅੰਮ੍ਰਿਤਸਰ ਜੁਗੋ ਜੁਗੀਵਾਂ ਅੰਮ੍ਰਿਤਸਰ—

ਸਤਿਗੁਰੁ ਪੁਰਖੁ ਅੰਮ੍ਰਿਤ ਸਰੁ, ਵਡਭਾਗੀ ਨਾਵਹਿ ਆਇ॥
ਉਨ ਜਨਮ ਜਨਮ ਕੀ ਮੈਲੁ ਉਤਰੈ, ਨਿਰਮਲ ਨਾਮੁ ਦ੍ਰਿੜਾਇ॥
ਜਨ ਨਾਨਕ ਉਤਮ ਪਦੁ ਪਾਇਆ, ਸਤਿਗੁਰ ਕੀ ਲਿਵ ਲਾਇ॥

(ਅੰਗ ੪੦)

ਧੰਨ ਧੰਨ ਸਰਬੋਤਮ ਨਾਮ, ਧੰਨ ਧੰਨ! ਧੰਨ ਧੰਨ ਓ ਜੀਆਂ ਅੰਦਰ ਜੀਓ- 'ਸਬਦ'!!

੩.

ਵਾਹ ਵਾਹ ਨਾਮ ਧੁਨੀਏਂ! ਓ 'ਨਾਮ', ਓ ਮੈਂਡੀ ਜਿੰਦ ਜਾਨ, ਓ ਸਗਲੇ ਬ੍ਰਹਿਮੰਡ ਦੇ ਤ੍ਰਾਣ! ਮੈਂ ਤੈਂਡੇ ਕਿਹੜੇ ਨਾਮ ਕਥਾਂ ? ਸਰਗੁਣ ਵਿਚ ਸਾਰੇ ਹੀ ਨਾਂ ਤੇਰੇ ਨਾਂ,

ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥ (ਅੰਗ ੨੯੪)

ਪ੍ਰੰਭੂ ਤੂੰ ਨਿਰੰਕਾਰ ਵਿਚ ਨਿਰ ਨਾਮ, ਅਨਾਮ ਏਂ! ਪਰ ਭਾਵੇਂ ਨਾਮ ਵਾਲੜਾ ਭਾਵੇਂ ਅਨਾਮ, ਤੂੰ ਏਂ, ਤੂੰ ਏਂ, ਤੂੰ ਏਂ,! ਮੈਂ ਸੁਣਨਾ ਵਾਂ, ਹਾਂ ਸੁਣਨਾ ਵਾਂ ਤੈਂਡਾ ਸਦ ਜੀਂਵਦਾ 'ਸ਼ਬਦ'। ਮੈਂ ਸੁਣਨਾ ਵਾਂ, ਹੁਣ ਪਿਆ ਸੁਣਨਾ ਵਾਂ ਤੈਂਡਾ ਸਦ ਵਜਦਾ ਗੜਗਜ ਸ਼ਬਦ! ਮੈਂ ਸੁਣਨਾ ਵਾਂ, ਹੁਣ ਸੁਣਨਾ ਵਾਂ ਤੈਂਡਾ ਨਾਦ-ਅਨਾਦਿ ਰਸਾਦ[2]। ਮੈਂ ਸੁਣਦਾ ਹਾਂ, ਸੁਣਦਾ ਹਾਂ ਹੁਣ ਤੈਂਡਾ ਟਲ ਅਟੱਲ। ਮੈਂ ਸੁਣਦਾ ਹਾਂ, ਹਾਂ ਸੁਣਦਾ ਹਾਂ ਤੈਂਡੀ ਬੰਸਰੀ ਸਹੰਸਰੀ ਜਗਤ-ਥੰਮਣੀ। ਮੈਂ ਸੁਣਦਾ ਹਾਂ, ਹਾਂ ਸੁਣਦਾ ਹਾਂ ਤੈਂਡੀ ਵੀਣਾ[3]-ਨਾਬੀਨਾ, ਜੋ ਅੱਖੋਂ ਵੇ ਉਹਲੇ। ਮੈਂ ਸੁਣਦਾ ਹਾਂ, ਹਾਂ ਤੈਂਡੀ ਗਰਜ ਚਿਤ ਚੋਰ, ਮਨ ਮੋਰ ਖਿਡਾਂਵਦੀ! ਮੈਂ ਸੁਣਨਾ ਹਾਂ, ਹਾਂ ਸੁਣਨਾ ਹਾਂ ਤੈਂਡੀ ਬੀਨ ਪ੍ਰਬੀਨ ਵਜਦੀ ਜੁਗ ਜੁਗ ਗਜਦੀ। ਮੈਂ ਸੁਣਨਾ ਹਾਂ, ਹਾਂ ਸੁਣਨਾ ਹਾਂ ਤੈਂਡੀ ਸਤਾਰ, ਅਤਾਰ-ਮਧਮਾ ਤੇ ਪਰਾ ਬਾਣੀਆਂ ਅਲਾਉਂਦੀਆਂ, ਮਨ ਭਾਂਵਦੀਆਂ, ਮੈਂ ਸੁਣਨਾ ਹਾਂ, ਹਾਂ ਮੈਂ ਸੁਣਨਾ ਹਾਂ ਤੈਂਡੀ ਬਲ ਅਬੱਲ ਅਡੋਲ ਅਮੋਲ, ਜੁਗ ਜੁਗ ਜੀਵੜਾ, ਮੈਂ ਸੁਣਨਾ ਹਾਂ, ਹਾਂ ਸੁਣਦਾ ਹਾਂ ਹੂਟੇ ਅਹੂਟੇ ਤੈਂਡੇ ਪਰੀਆਂ ਚਾਏ ਪੰਘੂੜੜੇ ਵਾਲੜੇ। ਸੈਂ ਸੁਣਦਾ ਹਾਂ, ਹਾਂ ਸੁਣਦਾ ਹਾਂ ਤੈਂਡੀ ਨਿਰਤਕਾਰੀ, ਪੌਂਟੇ ਬੰਨ ਨਚਦੀ ਅੰਤ੍ਰਕੁਸ਼ ਵਿਚਾਲੜੇ। ਮੈਂ ਸੁਣਨਾ ਹਾਂ, ਹਾਂ ਸੁਣਨਾ ਹਾਂ ਤੈਂਡੀ ਤੜਾਗੀ ਅਨੋਖੇ ਲੰਬੋਦਰ ਦਮੋਦਰ ਨਾਲ ਲਟਕਦੀ। ਮੈਂ ਸੁਣਦਾ ਹਾਂ, ਹਾਂ, ਸੁਣਦਾ ਹਾਂ, ਤੇਰੀ ਸਾਰੰਗੀ ਅਨੰਗੀ ਰੰਗ ਰੰਗੇਟੜੀ! ਮੈਂ ਸੁਣਦਾ ਹਾਂ-ਹਾਂ

1. ਖ਼ਾਸ ਪੁੱਤ ਕੋਈ ਈਸਾ ਨਹੀਂ, ਸਰਬ ਸਾਂਝੀ ਜਿੰਦ।
2. ਰਸਾਂ ਦਾ ਆਦਿ ਤੇ ਅੰਤ।
3. ਏਹ ਅਲੰਕਾਰ ਏ, ਭਾਵ ਲਈ ਵੇਖੋ ਸਹੰਸਰ ਨਾਮ ਵਾਹਿਗੁਰੂ ਦੇ ਅੱਗੇ।

ਸੁਣਦਾ ਹਾਂ ਕੰਨਸੋ (Echo) ਤੈਂਡੀ ਅਰਸ਼ੋਂ ਮੁੜੀ ਸੱਦ ਨਾਦ ਦੀ। ਮੈਂ ਸੁਣਨਾ ਹਾਂ—ਹਾਂ ਸੁਣਨਾ ਹਾਂ ਤੈਂਡੀ ਧੁਨੀ ਗੁਨਗਨ ਅਰਸ਼ ਕੁਰਸ਼ ਵਲ੍ਹੇਟਦੀ! ਮੈਂ ਸੁਣਨਾ ਹਾਂ-ਹਾਂ ਸੁਣਨਾ ਹਾਂ ਤੈਂਡੀ ਮਾਖਿਓਂ ਮਿੱਠੀ ਆਸਾ-ਵਰੀ ਸਵਾਰਦੀ ਨਿਤ ਸਵਾਰਦੀ ਆਸ-ਨਿਰਾਸ ਨਿਵਾਜਦੀ! ਮੈਂ ਸੁਣਨਾ ਹਾਂ-ਹਾਂ ਸੁਣਨਾ ਹਾਂ ਤੈਂਡਾ 'ਕਾਨੜਾ'-ਕਲਿਆਨਾ[1] ਮੁਕਤੀ ਜੁਗਤੀ ਦਾ ਖ਼ਜ਼ਾਨਾ! ਮੈਂ ਸੁਣਨਾ ਹਾਂ-ਹਾਂ ਸੁਣਨਾ ਹਾਂ ਤੈਂਡੀ 'ਟੋਡੀ' ਜੋ ਗੁਡਦੀ ਏ ਗੋਡੀ ਮੈਂਡੀ!---ਓ ਰਾਗਾਂ ਦੀਏ ਰਾਣੀਏ....! ਓ ਧੁਨੀਏ---ਸਧੁਨੀਏ...ਓ ਲਲਤ [2]ਬਿਲਾਵਲੀ....ਓ ਬਸੰਤ ਸਦ-ਬਸੰਤੀ....ਓ ਸੋਰਠ ਸੋ-ਰਸ[3] ਭੀਜਿਆ.....ਓ ਗਾਥਾ ਗਾਈ-ਗੁੰਫੀ....ਓ ਕਮਲ ਕੁਸਮ ਚੰਪਾ-ਚੁਕੀ ਤਾਨ ਕਲੋਲ...ਮਾਰੂ ਮਸਤ..... ਓ ਛੂਹੀ ਅਣਛੂਹੀ... ਓ ਸਰਬੋਤਮ ਸ੍ਰੀ ਰਾਗ ਓ ਪ੍ਰਿਥਮ ਰਾਗ.... ਓ ਮਧੁਰ-ਮਧ ਮਾਧਉ-ਓ ਦੇਵ ਗਾਈ ਦੇਵ ਗੰਧਾਰੀ...ਓ ਗਾਇਤ੍ਰੀ-ਸਾਣੰਤ੍ਰੀ....ਓ ਧੰਨ ਧੰਨੀ ਧਨਾਸਰੀ....ਓ ਹਿੰਡੋਲ ਹੂਟੇ ਹੂਟਦੀ....ਓ ਤਿਲੰਗ-ਪ੍ਰਲੋਕਵਾਂ-ਓ ਦੀਪਕ ਸੋਮ ਸੀਪਲੜਾ...ਓ ਗੂਜਰੀ ਅਣਗਾਈ...ਓ ਆਸਾ ਪ੍ਰਭਾਤਵੀਂ, ਓ ਆਸਾ-ਪੂਰਨ ਆਸਾਵਰੀ, ਓ ਮੇਘ ਮਨ-ਮੋਰ ਨਿਵਾਜਣਾ...ਓ ਮਾਖਿਓ ਮਿੱਠਾ ਮਾਝ, ਓ ਗਉੜੀ ਅੰਮ੍ਰਿਤ-ਪਉੜੀ, ....ਓ ਬਿਹਾਗੜਾ ਸੁਭਾਗੜਾ, ਓ ਵਡ ਵੱਡਾ ਵਡਹੰਸ....ਓ ਜੈਤਸਰੀ ਸੁਰਸਰੀ....ਓ ਬੈਰਾੜੀ ਕਰਨਾਠੀ.....ਰਾਮ ਕਲੀ....ਕੇਸਰ ਮਲੀ....ਓ ਸੀਤਲਤਾ ਪੁੰਜ ਤੁਖਾਰੀ ਓ ਗਡੀਆਂ ਵਾਲੇ ਗੌਂਡ, ਓ ਸੋਦਰੀ ਕੇਦਾਰਾ, ਓ ਨਾਟ ਠਾਟ ਨਟ-ਨਾਰਾਇਣ...ਓ ਭਾਗ ਭਰਿਆ ਮਾਲੀ ਗਉੜਾ, ਓ ਭੈਹੀਨ ਭੈਰਉ...ਓ ਤ੍ਰਿਖਾ ਬੁਝਾਵਣੇ ਸਾਰੰਗ...ਓ ਅਮਿਓਂ-ਲਦਿਆ ਮਲਾਰ, ਓ ਪ੍ਰਭਾਤੀ ਮਿਠ-ਮਿਠੜੀ, ਅਮ ਅਬੇ ਕੋਲੋਂ ਮਿਠੜੀ, ਹਾਂ ਜੈਜਾਵੰਤੀ, ਜੈ ਕਰਦੀ, ਕੇਲ ਕਰਦੀ, ਸੁਖ਼ ਸੋਹਲੜੀ ਗਾਂਵਦੀ....ਨੀ ਧੁਨੀਏਂ, ਨੀ ਧੁਨੀਏਂ, ਨੀ ਧੁਨੀਏਂ! ਓ ਸੁੰਦਰ ਮੁੰਦਰੀਏ...ਤੇਰਾ ਨਾਮ ਏ ਅਨਾਮ, ਨਿਰਨਾਮ..ਨਾਮਾਂ ਸਿਰ ਨਾਮ! ਵਾਹ ਵਾਹ 'ਨਾਮ'....ਵਾਹਵਾ...ਵਾ...ਵਾ...ਵਾ.

ਜਬ ਕੀ ਉਪਜੀ ਤਬ ਕੀ ਤੈਸੀ.... (ਅੰਗ ੧੨੩੨)

ਵਾਹ ਵਾਹ ਨਿਤ ਨਵੀਏ, ਓਹੀ ਜਹੀਏ, ਊਚਮ ਊਚੀਏ, ਸੂਚਮ ਸੂਚੀਏ, ਅਮਰ ਰਾਗਣੀਏ-ਬਲਿਹਾਰ ਬਲਿਹਾਰ, ਬਲਿਹਾਰ ਮੈਂਡੀ ਨਿਤ ਕਵਾਰੀਏ ਅੰਮਾ! ਧੰਨ ਧੰਨ ਸੇਨ-ਅੰਗੀ ਹੂਰ ਪਰੀਏ, ਓ ਸਰਬੋਤਮ ਸੁੰਦਰੀਏ! ਹਾਂ ਵਾਹ ਵਾਹ, ਵਾਹ ਵਾਹ, ਵਾਹ ਵਾਹ!.....

੪.

ਵਾਹ ਵਾਹ ਨਾਮ-ਗੰਗਾ!

ਓ ਅਰਸ਼ੋਂ ਢੱਠੀ ਰੀਗਾ, ਜਦ ਤੋੜੀ ਤੂੰ ਮੈਂਡੇ ਕੇਸਾਂ ਨੂੰ ਹਰਾ ਭਰਾ ਨਹੀਂ

---

1. ਕਲਿਆਣ ਬਖ਼ਸ਼ਣ ਵਾਲੀ ਰਾਗਣੀ।
2. ਸਾਰੇ ਰਾਗ ਗਿਣਨ ਦਾ ਭਾਵ ਹੈ, ਜੋ ਉਹ 'ਧੁਨੀ' ਇਨ੍ਹਾਂ ਦੀ ਮਾਂ ਹੈ ਤੇ ਇਨ੍ਹਾਂ ਵਿਚ ਸਰਬ ਸਾੜੀਏ ਮਿਠ-ਮਿੱਠੀ।
3. ਸੋ ਰਸ ਵਾਹਿਗੁਰੂ ਰਸ ਨਾਲ।

ਕਰਦੀ ਤਦ ਤੋੜੀ ਮੈਂ ਬਨਬਾਸੀ ਡੰਡਕ ਬਨ ਵਿਚ ਬਨਬਾਸ ਕਰਦਾ ਹਾਂ। ਓ ਗੁਪਤ ਗੰਗਾ! ਵਗ ਨਾ, ਵਗ ਨਾ, ਵਗ ਨਾ, ਤੇ ਮੈਂਡੇ ਅੱਠ ਸਠ ਨਹੀਂ—ਸਠ ਹਜ਼ਾਰ[1] ਕਲਮਲ ਪਰਹਰ! ਵਧਾਇਓਂ, ਵਧਾਇਓਂ, ਵਧਾਇਓਂ। ਓਇ ਅੱਜ ਮੈਂ ਭਗੀਰਥ ਜਿਨ ਗਵਾਚੀ ਗੰਗਾ ਆਂਦੀ। ਓ ਕਲਮਲੋ, ਝੜ ਜਾਓ!....ਓ ਸੱਤੇ ਪੱਤਰੋ! ਜਾਗ ਪਵੋ, ਓ ਸਾਗਰ ਦੇ ਬੇਅੰਤ ਪੁਤਰੋ, ਜਾਗੋ ਨਾ, ਜਾਗ ਮੈਂਡੇ ਲਾਲੋ! ਜਾਗੋ! ਅੱਜ ਅਰਸ਼ੋਂ ਢੱਠੀ ਪਰ ਪਾਤਾਲੋਂ ਗਵਾਚੀ ਮੁੜ ਆਈ ਜੇ! ਹਾਂ ਓ ਦੇਵ-ਭੂਤੀ[2] ਧੁਰੋਂ ਆਈ, ਵਾਹਿਗੁਰੂ ਜਾਈ, ਜਗਤ ਮਾਈ, ਓ ਮੈਂਡੀ ਵਿਧਾਤਾ—ਜਗ-ਧਾਤਰੀ, ਜਗਦੰਬਾ, ਮਿਸ਼ਰੀ ਮਿੱਠੀ ਅੰਮਾ! ਓ ਸੁਰਸਰੀ, ਦੇਵਤਿਆਂ ਦੀ ਨਵੀਂ ਵਗ ਵੇਗਾਂ ਨਾਲ, ਜ਼ੋਰਾਂ ਨਾਲ, ਹੜ੍ਹਾਂ ਨਾਲ ਤੇ ਵਾਹ ਸਾਡੇ ਕਲਮਲ, ਭਾਰ ਅਠਾਰਾਂ-ਦੂਖ! ਹਾਂ ਵਗ ਵਗ ਵੇਗਾਂ ਨਾਲ ਓ ਅੰਮਿਓ-ਗੰਗਾ!...ਪਰ ਮੈਂ ਵੇਹਨਾ ਵਾਂ ਤੂੰ ਵਗਨੀ ਏਂ ਹੌਲੇ ਹੌਲੇ। ਓ [3]ਮੰਡਾਕਨੀ—ਸਹਿਜ ਅਸੂਣੀ...ਹਾਂ ਤੂੰ ਵਗਨੀ ਏਂ ਸਹਿਜੇ ਤੇ ਧੋਨੀ ਏਂ ਸਾਡੇ ਕਲਮਲ ਸਹਿਜੇ-ਸਹਿਜੇ! ਓ ਚਿੰਤਾਪੂਰਣੀ। ਜਦ ਦੀ ਤੂੰ ਏਨ੍ਹਾਂ ਦੇਸਾਂ ਵਿਚ ਆ ਵੱਸੀ ਏਂ ਤਦ ਦਾ ਓਥੇ ਈ ਕੋਈ ਚਾਨਣ, ਕੋਈ 'ਨੂਰ ਤੂਰ'[4] 'ਕੋਈ ਸੀਤਲ ਚੰਨ-ਪ੍ਰਚੰਡ! ਓ ਹਰਿ ਸਿਖਰੇ [5]ਤੂੰ ਏਂ ਮੈਂਡੀ ਕਲਗੀ ਤੇ ਜਿਗਾ, ਮੈਂਡੀ ਸਦ-ਸੁੰਦਰ ਮੋਦ-ਪੰਖੜੀ! ਓ ਕਿਲ ਵਿਖ ਨਾਸਨ ਗੰਗਾ! ਤੂੰ ਓਸ ਹਰਦਵਾਰ, ਨਹੀਂ-ਏਸ ਹਰਦਵਾਰ ਵਿਚ ਵਸਨੀ ਏਂ, ਮੈਂਡੇ ਹਿਰਦੇ ਸਥਲ ਵਿਚ...ਪਰ ਓ ਮਾਤਾ! 'ਤ੍ਰੈ ਸਰੋਤਾ' (Tre-Srotah) ਤੂੰ ਵਸਨੀ ਏਂ ਤ੍ਰਿਭਵਣ ਵਿਚ ਜਲ ਥਲ ਮਹੀਅਲ ਵਿਚ। ਓ ਮੰਦਰ ਖੁਲਿਆ ਹਰਿ! ਧੰਨ ਧੰਨ ਓ ਗੰਗਾ, ਨਾਮ ਨਿਵਾਜਿਆ ਅੰਤਰਗਤਿ ਤੀਰਥ-

> ਹਰਿ ਮੰਦਰੁ ਸਬਦੇ ਸੋਹਣਾ, ਕੰਚਨੁ ਕੋਟੁ ਅਪਾਰ॥
> ਸਬਦੁ ਚੀਨਿ੍ ਸੁਖੁ ਪਾਇਆ ਸਚੈ ਨਾਇ ਪਿਆਰ॥ (ਅੰਗ ੧੩੪੬)

ਪ.

ਵਾਹ ਵਾਹ ਅੰਮ੍ਰਿਤ ਨਾਮੇ!—

ਓ ਨਾਮ, ਜਦ ਤੂੰ ਗੁਪਤ ਸੈਂ ਤਦ ਨੂੰ ਗੁਪਤ ਗੰਗਾ ਸੈਂ, ਪਰ ਜਦ ਮੈਂ ਸਿਮਰਨ ਦਾ ਮੇਰ-ਮਧਾਣਾ ਪਾ ਤੈਨੂੰ ਰਿੜਕਿਆ, ਤੂੰ ਅੰਦਰੋਂ ਹੀ ਨਿਕਲਿਆ। ਓ ਦੇਵਤਿਓ, ਤੁਸਾਂ ਮੰਦਾਰ[6] ਦਾ ਮਧਾਣਾ ਕਿਉਂ ਬਣਾਇਆ? ਕੀ ਏਸ ਲਈ ਜੋ

---

1. ਏਸ ਨਾਮ ਗੰਗਾ ਨੇ ਸਠ ਹਜ਼ਾਰ ਸਾਗਰ ਦੇ ਪੁੱਤ ਜਿਵਾਏ, ਭਾਵ ਸੁੱਤੇ ਹੋਏ ਗੁਣ ਟੁੰਬ ਜਗਾਏ—ਏਹ ਇਕ ਅਲੰਕਾਰ ਹੈ।
2. Produced in Heaven ਅਰਸ਼ੋਂ ਆਈ।
3. ਹੌਲੇ ਹੌਲੇ ਟੁਰਨ ਵਾਲੀ ਭਾਵ ਹੌਲੇ ਹੌਲੇ ਨਾਮ ਗੰਗਾ ਮੈਲ ਸਾਡੀ ਉਤਾਰਦੀ ਹੈ।
4. ਮੁਸਲਮਾਨ ਵੀਰ ਇਸ ਨੂੰ ਤੂਰ ਦਾ ਚਮਕਦਾ ਪਹਾੜ ਆਖਦੇ ਨੇ ਜੋ ਮੂਸਾ ਨੇ ਡਿਠਾ।
5. Oreot of Shino ਕਲਗੀ।
6. ਇਕ ਪਰਬਤ ਜੋ ਸਾਗਰ ਵਿਚ ਉਡ ਕੇ ਨਸ ਗਿਆ।

ਸਹਿਜੇ ਸਹਿਜੇ, ਹੌਲੀ ਹੌਲੀ ਟੁਰਦੀ ਏ!—ਏ ਮੰਦਾਕਨੀ[1] ਨਾਮ ਨਾਦਨੀ! ਓ 'ਸਹਿਜ ਪਕੇ ਸੋ ਮੀਠਾ' ਹੋਇ, ਵਾਹ ਵਾਹ ਸਿਮਰਨ ਦੀ ਸਹਿਜ ਗੁੜ੍ਹਤੀ! ਵਾਹ ਵਾਹ ਸਹਿਜੇ ਗੁਣ ਰਾਵੀਜੈ! ਓ ਧਨਵੰਤਰੀ[2] ਤੂੰ ਧੰਨ ਏਂ! ਪਰ ਮੈਂਡਾ ਧੰਨ ਮਨ ਏ, ਓ ਅੰਤਰੀਵ ਮਨ। ਧੰਨ ਧੰਨ ਤੂੰ ਓਨਮਨ! ਓ ਬਾਸਕ-ਨਾਗ ਕਾਲ (Time) ਸਚਮੁੱਚ ਤੈਂਡਾ ਨੇਤ੍ਰਾ ਯਾ ਰੱਸਾ ਏ। ਓਹ ਰੱਸਾ ਜਿਸ ਨਾਲ ਨਾਮੇ ਨੇ ਸੇਲ ਮਸੇਲ ਵਾਹਿਗੁਰੂ-ਮਧਵਾ ਰਿੜਕਿਆ ਸੀ! ਓ ਕਾਲ, ਜੇ ਤੂੰ ਨਾ ਹੋਵੇਂ ਤਾਂ ਏਹ ਸਿਮਰਨ, ਕੀਕਣ ਹੌਲੇ ਹੌਲੇ ਚੱਲੇ। ਧੰਨ ਧੰਨ ਓ ਵਸੀਕਾਰਕ, ਬਾਸਕ-ਨਾਗ, ਓ ਕਾਲ-ਪਰ ਅਕਾਲ ਦੀ ਮੁੰਡੀ ਗੰਢ, ਓ ਸੋਹਣਿਆ ਮੇਰ ਮਧਾਣਿਆਂ! ਓ ਵਸੀ ਕਾਰਕ ਕਾਲ ਨੇਤ੍ਰਿਆ, ਤੁਸਾਂ ਸਾਰਿਆਂ ਤੋਂ ਸੋਹਣਾ ਏਂ ਮੈਂਡਾ ਖੀਰ-ਸਾਗਰ, ਮੈਂਡਾ ਅੰਦਰ ਡੁੱਬਾ, ਚਿਤ-ਸਾਗਰ ਜਿਸ ਵਿਚ ਡੁੱਬੇ ਪਏ ਨੇ ਨੌਂ-ਰਤਨ, ਹਾਂ ਸਾਰੇ ਰਤਨ। ਤੇ ਰਤਨਾਂ ਸਿਰ ਰਤਨ, ਨੌਂ ਨਿਧੜਾ 'ਨਮ' ਓ ਅਸ਼ਟੋ, ਤੁਸੀਂ ਅੰਮ੍ਰਿਤ ਪੀਵਨ ਵਾਸਤੇ ਤਾਂਘਦੇ ਓ, ਆਵੋ ਪੀਓ ਤੇ ਨਿਰਮਲ ਹੰਸੀ ਥੀਓ। ਪਰ ਕਾਗ ਕੀ ਜਾਣੇ ਮੋਤੀਆਂ ਦਾ ਮੁੱਲ ? ਓ ਅਸੁਰੋ, ਆਵੋ ਪੀਵੋ ਓ ਅਨੀਲ ਛੰਨਾ, ਜਿਤ ਪੀਤਿਆਂ ਤੁਹਾਡਾ [3]ਨੀਲ-ਕੰਠ ਵਿਸ ਭਰਿਆ ਹੋ ਜਾਏ ਰੰਗ-ਅਰੰਗ, ਪਰ ਅੰਨ੍ਹਾ ਸ਼ੁਕਰ[4] ਕੀਕਣ ਵੇਖੇ ਸੁਜਾਖੇ ਸੂਰਜ ਨੂੰ ? ਓ ਅਸੁਰੋ, ਆਵੋ ਪੀਵੋ ਓ ਸੁਰਭੀ ਰਸ, ਜਿਤ ਪੀਤਿਆਂ ਤੁਹਾਡੀ ਤਿਖਾ ਦੂਰ ਹੋ ਜਾਵੇ! ਪਰ ਸਹੰਸਰ ਬਾਹੂ ਕੀ ਜਾਣੇ ਇਸ ਕਾਮਧੇਨ ਦਾ ਮੁਲ! ਜੋ ਚਿੰਤਾ ਪੂਰਨ ਦੁੱਧ ਦਿੰਦੀ ਏ! ਓ ਅਸੁਰੋ, ਤੁਸੀਂ ਮੈਂ ਤੋਂ ਦੂਰ ਨਹੀਂ, ਤੁਸੀਂ ਮੈਂਡੇ ਹੀ ਅੱਡ-ਖੜੋਤੇ ਅੰਗ ਸੰਗ ਹੋ ਜੋ ਰਸ ਚੂਸਦੇ ਹੋ ਪਰ ਰਸ-ਰਸੀਆ ਨਹੀਂ ਲੱਭਦੇ। ਜੇ ਮੱਖਣ ਖਾਣ ਦੇ ਮੁਸ਼ਤਾਕ ਹੋ ਪਰ ਮੱਖਣ ਖਾਣ ਨੂੰ ਨਹੀਂ ਪਹਿਚਾਣਦੇ...ਓ ਓਨਮਨ, ਓ ਚਿਤ ਸੁਚੇਤ! ਓ ਖੀਰ ਸਾਗਰ, ਅੱਜ ਮੈਂ ਰਿੜਕਿਆ ਵੇ, ਹਾਂ ਰਿੜਕਿਆ ਏ ਆਪਣਾ ਆਪ!

> ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ 'ਸਬਦਿ' ਰਿੜਕਿਓਨੁ॥
> ਚਉਦਹ ਰਤਨ ਨਿਕਾਲਿਅਨੁ ਕਰਿ ਆਵਾਗਉਣੁ ਚਿਲਕਿਓਨੁ॥
>
> (ਅੰਗ ੯੬੭)

ਓ ਪੁੱਠੀ ਗੰਗਾ! ਓ ਅੰਦਰੋਂ ਉਠੀ ਗੰਗਾ, ਓ 'ਹਰਿਓ! ਗੰਗ ਵਹਾਈਐ ਦੁਨੀਆਈ ਆਖੈ ਕਿਕਿਓਨ' ਹਾਂ ਪੁੱਛਣ ਸੰਗਤਾਂ ਸਾਰੀਆਂ—ਭਾਈ ਕੀਕੁਣ, ਹਾਂ ਹਾਂ ਕੁਕੁਣ, ਹਾਂ ਕੀਕੁਣ? ਏਹ ਹੋਰੋਂ ਏਹ ਪੱਠੀ, ਏਹ ਅੰਦਰੋਂ ਗੰਗਾ! ਹਾਂ ਨਿਰਮਲ

---

1. ਮੰਦਾਗ ਤੇ ਮੰਦਾਕਣ ਦੋਵੇਂ ਇਕ ਧਾਤੂ 'ਮੰਦਾ' ਹੌਲੇ ਹੌਲੇ ਟੁਰਨ ਵਾਲੀ Slowly ਮੰਦਆਗ ਹੌਲੇ ਹੌਲੇ ਆਰਾਧਣਾ।
2. ਜਿਸ ਦੇ ਹੱਥ ਅੰਮ੍ਰਿਤ ਦਾ ਛੰਨਾ ਸੀ।
3. ਹਉਮੈ ਰੂਪੀ ਵਿਸ ਜੋ ਵਿਸ਼ਨੂ ਨੇ ਪੀਤੀ ਤੇ ਨੀਲ ਕੰਠ ਹੋ ਗਿਆ।
4. ਦੈਤ ਗੁਰੂ (Vensu)

ਨੀਰਵੀਂ ਗੰਗਾ, ਖੀਰ ਸਾਗਰੀ ਗੰਗਾ, ਧਨੰਤਰੀ ਚਾਈ ਅੰਮ੍ਰਿਤ ਛੰਨਾ!

੬.

ਵਾਹ ਵਾਹ ਨਾਮ ਨਿਧਾਨ,

ਓਇ ਮੂੰਹ ਨਿੱਕਾ ਤੇ ਗਲ ਵੱਡੀ! ਓ ਕਾਨੀ ਨਿੱਕੀ ਤੇ ਗਾਥਾ ਅਮੁੱਕਵੀਂ! ਓ ਕੌਲੀ ਨਿੱਕੀ ਤੇ ਬੀਰ ਸਾਗਰ ਅਤੋਲਵਾਂ। ਓ ਪੀਊ ਦਾਦੇ ਦਾ ਖੁਲ੍ਹਿਆ ਖ਼ਜ਼ਾਨਾ। ਓਇ ਕਾਰੂੰ ਦੇ ਚਾਲੀ ਗੰਜ, ਓ ਅਲੀ ਬਾਬੇ ਨੂੰ ਲੱਭਾ ਚਾਲੀ ਚੋਰਾਂ ਦਾ ਮਾਲ!

ਓ ਅਲ੍ਹਾਦੀਨ ਦਾ ਲੈਂਪ, ਓ ਜਾਦੂ ਬੰਗਾਲੇ ਦੀ ਝੁਰਲੂ ਲਕੜੀ! ਓ ਦਿਲ ਵਸ ਕਰਨ ਵਾਲੀ ਉਰਵਸ਼ੀ, ਤੂੰ ਹਨੂਮਾਨ ਦਾ ਹਿਰਦਾ ਚੀਰੀ ਮਾਲ! ਓ ਚੁਮੁਖੀ ਦੀਵੜਾ, ਓ ਧੀਰ ਸਾਗਰ, ਓ ਰਤਨਾਗਰ, ਓ ਰਾਮ ਚੰਦ ਦੀ ਲਸ਼ਟਕਾ, ਓ ਸੀਤਾ ਗਿਰਦ ਸੀਤਲ ਘੇਰਾ। ਓ ਭੀਮਸੈਨ ਦੇ ਉਡਦੇ ਹਾਥੀ, ਓ ਮੇਰ ਸੁਮੇਰ, ਓ ਊਸ਼ਾ ਦੀ ਲਾਲੀ, ਓ ਸਤਜੁਗ, ਓ ਨਵਜੁਗ, ਓ ਸਦ ਸੂਰਜ, ਓ ਨਿਤ ਪੂਰਨ ਚੰਨ, ਓ ਦਿਨ ਚੜ੍ਹਿਆ ਚੰਦ। ਓ ਬਾਂਗ ਅਬਾਂਗ। ਓ ਕਲਮਾ ਅਣ ਆਖਿਆ! ਓ ਜੀਵਨ ਗੁੜ੍ਹਤੀ! ਓ ਨਵ ਜੀਵਨ, ਓ ਮੁਰਦਾ ਜੀਵਾਣਾ, ਓ ਕਬਰ ਖੁਲ੍ਹੀ, ਓ ਆਕਾਸ਼ ਫਾਟਾ, ਓ ਆਕਾਸ਼ ਬਾਣੀ, ਓ ਪਾਰਸ ਪਰਸ, ਓ ਕਾਮਧੇਨ ਅਮੋਲਵੀਂ, ਓ ਚਿਤ ਸ਼ਾਂਤ ਚਿੰਤਾਮਣੀ!

ਓ ਅਨਪੂਰਨੀ ਅੰਮਾਂ! ਓ ਦਾਨ ਨਿਖੁੱਟਵੀਂ, ਓ ਖੂਹਟਾ ਅੰਮ੍ਰਿਤ ਭਰਿਆ। ਓ ਸੂਰਜ ਰਾਤੀਂ ਚੜ੍ਹਿਆ! ਓਹ ਸੂਰਜ ਨੇਜ਼ੇ ਚੜ੍ਹਿਆ! ਓ ਅਣਡੁੱਬਾ ਸੂਰਜ! ਓ ਜ਼ਿੰਦਾ ਪੀਰ, ਖ਼੍ਵਾਜਾ ਖ਼ਿਜ਼ਰ, ਓ ਯਾਰ੍ਹਵੀਂ ਵਾਲਾ, ਓ ਸੌ ਉਪਰ ਇਕੋਤਰ ਸੌਵਾਂ। ਓ ਦ੍ਰੋਪਤੀ ਦੀ ਲੰਮੀ ਅਮੁਕਵੀਂ ਸਾੜ੍ਹੀ, ਓ ਮਾਇਆ ਦਾ ਅਣਮੁੱਕ ਕਸੀਦਾ (Perelop's wef)

ਓ ਇਕੋ ਇਕ! ਓ ਸਰਬ ਇਕ, ਓ ਨਾਦ ਬਿਨੋਦ! ਓ ਅਣਗਾਈ ਗਾਇਤ੍ਰੀ! ਓ ਅਣਵੱਜੇ ਵਾਜੇ! ਓ ਬਾਦਲ ਬਿਨ ਘਨਹਰ ਗਾਜੇ! ਓ ਬੂੰਦ ਸ੍ਵਾਂਤੀ! ਓ ਹੰਸ ਚੋਗ, ਓ-ਮਾਨਸਰੋਵਰ, ਓ ਸੰਦਲ ਬਨ, ਓ ਰਸਭਰੀ ਚੰਦਨ ਵਾੜੀ! ਓ ਰਾਮ ਬਨ, ਓ ਆਸੁਰ ਸੰਘਾਰਨ ਸ੍ਰੀ, ਓ ਦੀਰਘ ਦਾੜ੍ਹਾ।

ਓ ਦੁਰਗਾਹ! ਓ ਦੇਵ ਰਾਜ (Kingdom of Heaven) ਓ ਗਜ ਰਾਜ!

ਨਰਸਿੰਘ! ਓ ਨਰਹਰ! ਓ ਪੁਤਸਪੁੱਤ! ਪ੍ਰਚੰਡ ਮਾਰਤੰਡ, ਓ ਨਿਤ ਚੜ੍ਹਦਾ ਚਾਉ, ਓ ਪ੍ਰਕਾਸ਼ ਪੁੰਜ, ਓ ਨਿਜ ਨੈਣਾ ਦੇਵੀ! ਓ ਨਿਜ ਜਿੰਦਾਂ ਜਵਾਲਾਮੁਖੀ! ਓ ਗਰੁੜ ਬਾਜ ਬਜਾਇਲਾ, ਓ ਨਿਤ ਨੰਦਾ ਸ਼ਿਵਾ-ਵਾਹਨ! ਓ ਢਿਡਲ ਕਛ! ਓ ਨਿਤ ਤਰਦਾ ਮੱਠ!

ਓ ਸਰ ਸੁਰੀ! ਓ ਅਮਰਾਪੁਰੀ! ਓ ਬੈਕੁੰਠ ਨਗਰ, ਓ ਬੇਗ਼ਮ ਪੁਰਾ, ਓ ਅਬਚਲ ਨਗਰ! ਓ ਸੂਤਰ ਸਾਂਝਾ, ਓ ਸਰਬ ਘਟਾਂ ਮੈਂ ਤਾਗਾ! ਓ ਅੰਗੂਠਾ ਅਨੂਠਾ!

ਓ ਅਗਮ ਧਾਮ! ਓ ਖੰਡ ਅਖੰਡ, ਓ ਸਚਖੰਡ! ਸੱਚਖੰਡ!! ਸਚਖੰਡ!!!.....

ਓ ਆਵਣ ਵਾਲਿਆ ਮਸੀਹਾ ਤੂੰ! ਓ ਮਹਿੰਦੀ ਮੀਰ! ਨਿਤ ਪੀਰ ਤੂੰ! ਓ ਨਿਹਕਲੰਕ ਅਵਤਾਰ ਤੂੰ! ਮੈਂਡਾ ਸੁਰਗੀ ਸੁਪਨਾ (Utspia) ਤੂੰ...ਓ ਹਭ ਮਨ-ਭਾਵਨਾ-ਸੁਫਨਾ ਤੂੰ ਹੀ! ਓ ਤੂੰ ਹੀ ਤੂੰ, ਤੂੰ ਹੀ ਤੂੰ, ਤੂੰ ਹੀ ਤੂੰ!!!

ਮੈਨੂੰ ਆਲਸੀਏ ਉਂਘਲਾਣੇ ਨੂੰ ਜਗਾਣ ਵਾਲੜਾ ਤੂੰ, ਓਇ [1]ਚੌਰਾਸੀ-ਸੁੱਤੇ ਨੂੰ ਉਠਾਉਣ ਵਾਲੜਾ ਤੂੰ, ਓਇ ਮੈਨੂੰ ਕੋੜ ਕੁੰਭਕਰਣੇ ਨੂੰ ਟੁੰਬ ਜਗਾਣ ਵਾਲੜਾ ਤੂੰ, ਤੂੰ ਹੀ ਤੂੰ, ਤੂੰ ਹੀ ਤੂੰ, ਤੂੰ ਹੀ ਤੂੰ!

ਤੇਰਾ ਜਨੁ ਰਾਮ ਨਾਮ ਰੰਗਿ ਜਾਗਾ॥
ਆਲਸੁ ਛੀਜਿ ਗਇਆ ਸਭੁ ਤਨ ਤੇ
ਪ੍ਰੀਤਮ ਸਿਉ ਮਨੁ ਲਾਗਾ॥ ਰਹਾਉ॥
ਜਹ ਜਹ ਪੇਖਉ ਤਹ ਨਾਰਾਇਣ
ਸਗਲ ਘਟਾ ਮਹਿ 'ਤਾਗਾ'॥
ਨਾਮ ਉਦਕੁ ਪੀਵਤ ਜਨ ਨਾਨਕ
ਤਿਆਗੇ ਸਭਿ ਅਨੁਰਾਗਾ॥ ੨॥ (ਅੰਗ ੬੮੨)

ਪਰ ਵਾਹ ਨਾਮ, ਵਾਹ ਵਾਹ ਵੇ, ਚੋਜ ਮੌਜੀਆ!

੭.

ਵਾਹ ਨਾਮ ਸੰਪੱਤੀ, ਜਦ ਤੂੰ ਮੈਂਡੇ ਕੋਲ ਨਾ ਸੈਂ-ਮੈਂ ਕੰਗਲਾ, ਪਿੰਗਲਾ ਤੇ ਨਕਟਾ। ਹੁਣ ਹਾਂ ਧਨੀ, ਕਖ ਦਾ ਬਣਿਆ ਲੱਖ, ਉਇ ਸਵਾ ਲੱਖ! ਓਇ ਰੰਗ ਰੰਗੇਟੜਾ—ਗੁਰੂ ਦਾ ਬਤੜਾ! ਉਇ ਕੱਖ ਦਾ ਬਣਿਆ ਲੱਖ, ਅੱਜ ਲੱਖਾਂ ਦਾ ਜੌਹਰੀ, ਅੱਜ ਲੱਖਾਂ ਤੋਲਦਾ, ਲੱਖਾਂ ਵੀਟਦਾ, ਓਇ ਪੀਊ ਦਾਦੇ ਦਾ ਖੁੱਲ੍ਹਿਆ ਖਜ਼ਾਨਾ 'ਤੋਟਿ ਨ ਆਵੈ ਵਧਦੋ ਜਾਈ'-ਵਾਹ ਵਾ ਅਖੁੱਟ ਨਾਮ! ਓ ਧਰਤੀ, ਤੈਂਡੇ ਲਾਲ, ਹੀਰੇ, ਸੋਨੇ ਢੂੰਡਣ ਲਈ ਕਈ ਮਹਿਮੂਦ ਗਜ਼ਨੀ ਤੋਂ ਟੁਰਦੇ ਨੀ....ਪਰ ਅੱਜ ਜੋ ਸਾਰੀ ਧਰਤੀ ਕੰਚਨ ਹੋ ਜਾਵੇ, ਤਾਂ ਮੈਂ ਬਿਨ ਓ ਨਾਮ-ਸੰਪਤ ਮੈਂ ਕੁਝ ਨਹੀਂਓ ਭਾਂਵਦਾ!

'ਜੇ ਧਰਤੀ ਸਭ ਕੰਚਨੁ ਕਰਿ ਦੀਜੈ
ਬਿਨੁ ਨਾਵੈ ਅਵਰੁ ਨ ਭਾਇਆ ਰਾਮ॥' (ਅੰਗ ੪੪੪)

ਓ ਕੰਚਨ, ਤੂੰ ਸਭ ਕੁਝ ਖ਼ਰੀਦਦਾ ਏਂ ਪਰ ਕੀ ਤੂੰ ਮੈਂ ਨਿਜ ਤਪਤ ਨੂੰ ਠਾਰ ਸਕਦਾ ਏਂ ?-ਨਹੀਂ ਓ ਕੰਚਨ। ਤੂੰ ਵੇਂ ਜੜ੍ਹ, ਤੂੰ ਕੀਕਣ ਚੇਤਨ ਮਨ ਨੂੰ ਭਰ ਪੁਰ ਸਕਨਾ ਏਂ ? ਓ ਕੰਚਨ, ਤੈਂਡੀ ਭਾ ਬਚਪਨ ਵਿਚ ਭਾਵੇਂ ਮੈਨੂੰ ਲੁਭਾਵੇ, ਹੁਣ ਮੈਨੂੰ ਮ੍ਰਿਗ-ਜਲੀ (Mirage) ਵਾਂਗਰ ਸਾੜਦੀ ਉ। ਓ ਤਰਸਦੇ ਨੂੰ ਹੋਰ ਤਰਸਾਵਣ ਵਾਲੜੀ! ਓ ਭੁੱਖੇ ਦੇ ਮੂਹੋਂ ਹੋਰ ਲੇਲਾਂ ਵਗਾਣ ਵਾਲੜੀ। ਓਇ ਤੈਂਡੀ ਬੇਤਰਸ ਭਾ,

1. methu-Saehlike ਏਹ ਵੱਡਾ ਸੋਤਲ ਸੀ।

ਓਇ ਤੈਂਡੀ ਚਿਤ ਲੂਹਣੀ ਭਾ, ਓ ਕੰਚਨ ਤੂੰ ਕਚ ਤੋਂ ਵੀ ਖੋਟਾ ਏਂ, ਕਚ ਵਿਚੋਂ ਮੈਂਡਾ ਮਾਹੀ ਆਰ-ਪਾਰ ਤਾਂ ਦਿਸਨਾਂ ਵੇਂ, ਪਰ ਓਇ ਤੂੰ ਸਿਥਲ ਸੋਨੇ (Opaque Gold) ਤੈਂਡੇ ਵਿਚ ਕੌਣ ਕੋਈ ਪਾਰ ਤੱਕੇ ? ਓ ਕੰਚਨਾ, ਤੂੰ ਕੱਚਾ ਪਾਰਾ ਵੇਂ, ਜਿਥੇ ਰੁੜੇਂ ਤਿਥੈ ਸੁਰਮਈ ਲੀਕਾਂ ਪਾਵਣ ਵਾਲੜਾ, ਉਇ ਮੈਂਡੇ ਹੱਥ ਪੈਰ ਮੂੰਹ ਨਾ ਕਾਲਾ ਕਰਨ ਵਾਲੜਾ, ਓ ਸੁਨਹਿਰੀ ਵੰਨੇ, ਹਰਿ ਚੰਦਉਰੀ-ਭਾਹ, ਨੀ ਫੱਫੇਕੁਟਣ ਠਗਣੀਏਂ, ਮੈਂ ਤੈਂਡੀ ਸਾੜੂ-ਭਾ ਤੋਂ ਭਜ ਭੜਥਾ ਹੋਇਆ ਹੋਇਆ ਹਾਂ। ਓ ਨਾਮ ਸੀਤਲ ਨਾਮ, ਤੈਂ ਮੈਂਡੀ ਤਪਤ ਨਿਵਾਰੀ, ਓ ਦੁਖ-ਭੰਜਨ ਨਾਮ! ਓਇ ਰਾਗਾਂ ਸਿਰ ਰਾਗ, ਸ੍ਰੀ ਰਾਗ ਦਾ ਮੈਂਡਾ ਪਹਿਲਾ ਊੜਾ ਇਉਂ ਆਖਦਾ ਏ—

> 'ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥
> ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥
> ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ੧॥.....
> ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥
> ਮੋਹਣੀ ਮੁਖਿ ਮਣੀ ਸੋਹੈ ਕਰੈ ਰੰਗਿ ਪਸਾਉ॥
> ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥

(ਅੰਗ ੧੪)

ਓ ਸੋਨਿਆ! ਤੂੰ ਸੂਨਾ ਏਂ, ਤੈਂ ਵਿਚ ਸੁਖ ਨਿਧਾਨ ਦੀ ਕੋਈ ਕਿਰਨ ਨਹੀਂ ਭਾਸਦੀ। ਓ ਕਸੁੰਭੇ ਰੰਗੇ ਸੋਨਿਆ! ਤੂੰ ਕਸੁੰਭੇ ਵਾਂਗ ਕੱਚਾ ਏਂ। ਓ ਪਾਰਸਾ, ਤੂੰ ਵੀ ਸੋਨਾ ਏਂ। ਸੋਨਾ ਘਟਨਾ ਏਂ। ਪਰ ਅੱਜ ਮੈਂਡੇ ਗਲ ਲੱਗਾ ਏਂ ਜਿੰਦਾ-ਸੋਨਾ, ਓਇ ਟੁਰਦਾ ਸੋਨਾ, ਉਇ ਸੋਲਾਂ ਵਨੀ ਸ਼ੁਧ ਸੋਨਾ, ਓ ਮਜੀਠੀ ਸੋਨਾ, ਓ ਉਡਦਾ ਸੋਨਾ, ਉਇ ਊਸ਼ਾ ਸੋਨਾ, ਓ ਲਾਲ ਗੁਲਾਲ ਸੋਨਾ, ਓ ਵਗਦਾ ਸੋਨਾ, ਓ ਸੋਨੇ ਦਾ ਅਨੀਲ ਸਾਗਰ, ਓਇ ਸੋਨੇ ਦਾ ਗਹਿਰ ਗੰਭੀਰ ਖ਼ਜ਼ਾਨਾ, ਨਿਤ ਨਵਾਂ, ਨਿਤ ਨਵੇਲੜਾ-ਨਾਮ, ਨਿਤ ਨਵਾਂਵਦਾ, ਪਾਰਸ ਪਰਸਦਾ, ਅਪਿਉ ਤ੍ਰੈ-ਤੁਪਕੇ-ਵੰਡਦਾ....ਓਇ ਸੁਨਹਿਰੀ ਨਾਮ, ਕਜਣ ਕਜਦਾ, ਸੁਚੜੇ ਕੁਵਾਉ ਵੰਡਦਾ, ਓਇ ਤ੍ਰਿਪਤ ਅਘਾਵਣਾ।

ਓਇ ਤੈਂ ਬਿਨ ਨਾਮ, ਕਾਰੂ ਨੇ ਕੰਗਲੇ, ਤੈਂ ਬਿਨ ਨਾਮ—ਕੇਸਰ ਨੇ ਬੇਤਾਜੇ, ਤੈਂ ਬਿਨ ਨਾਮ—ਕਿੰਗ ਜਾਰਜ ਨੇ ਭੇਖਾਰੀ! ਓਇ ਤੈਂ ਬਿਨ ਨਾਮ—ਸੁਰਨਰ ਨੇ ਲੋਚਦੇ, ਮੁਨਿਜਨ ਨੇ ਤਾਂਘਦੇ, ਓਇ ਤੈਂ ਬਿਨ ਨਾਮ—ਇੰਦ੍ਰਾਂ ਦੇ ਸਿੰਘਾਸਣ ਨੇ ਡੋਲਦੇ, ਓਇ ਮੈਂਡੇ ਲੋਕ ਪ੍ਰਲੋਕ ਦੇ ਤੋਸ਼ੇ, ਓਇ ਹਭ ਕੇਈਂ ਦੇ ਤ੍ਰਿਸ਼ਨ-ਵਿਨਾਸ਼ਕ ਤੋਸ਼ੇ-

> 'ਪਾਇਆ ਲਾਲੁ ਰਤਨੁ ਮਨਿ ਪਾਇਆ॥
> ਤਨੁ ਸੀਤਲੁ ਮਨੁ ਸੀਤਲੁ ਥੀਆ ਸਤਗੁਰ ਸਬਦਿ ਸਮਾਇਆ॥ ੧॥ ਰਹਾਉ॥

ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ॥
ਕਰੁ ਮਸਤਕਿ ਗੁਰਿ ਪੂਰੈ ਧਰਿਓ ਮਨੁ ਜੀਤੋ ਜਗੁ ਸਾਰੀ॥ ੨॥
ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ ਡੋਲਨ ਤੇ ਅਬ ਚੂਕੇ॥
ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ॥ ੩॥
ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ॥
ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ॥ ੪॥
ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ॥
ਕਹੁ ਨਾਨਕ ਸਚ ਭਏ ਬਿਗਾਸਾ ਗੁਰਿ ਨਿਧਾਨੁ ਰਿਦੈ ਲੈ ਰਾਖਿਆ॥੪॥
(ਅੰਗ ੨੧੫)

ਵਾਹ ਵਾਹ ਗੁਰ ਪੂਰੇ ਦੀ ਪੂਰੀ ਦਾਤ।
ਵਾਹ ਵਾਹ ਤ੍ਰਿਪਤ ਅਘਾਵਣਾ ਨਾਮ।
ਵਾਹ ਵਾਹ ਭਾਹਿ ਨ ਜਾਲੇ ਨਾਮ।
ਵਾਹ ਵਾਹ ਜਲ ਨਹੀਂ ਡੁਬੇ ਨਾਮ।
ਵਾਹ ਵਾਹ ਅਖੁਟ ਖਜਾਨਾ ਨਾਮ—
"ਲਾਲ ਅਮੋਲਾ ਲਾਲੋ॥ ਅਗਹ ਅਤੋਲਾ ਨਾਮੋ॥ (ਗਾਓ) (ਅੰਗ ੧੦੦੬)

ਵਾਹ ਵਾਹ ਵੇ ਅਨੂਠੜੇ ਨਾਮ, ਓਇ ਟੁੱਟੀ ਗੰਢਣ ਹਾਰੋ। ਓਇ ਬਾਲਕ ਮੁਖ ਖੀਰ! ਓਇ ਪਾਵਕ ਬੁਝਾਵਕ। ਓਇ ਰਾਮ ਉਦਕ, ਉਇ ਅਮਿਓ ਸਰੋਵਰ, ਓਇ ਮਿਰਤਕ ਪੜਾ ਸਵਾਰਣ! ਓਇ ਹਲਤ ਪਲਤ ਦਾ ਸੰਗੀ! ਓਇ ਉਲਟਾ ਕਮਲ! ਓਇ ਅਮਿਉ ਪਨਿਹਾਰੀ, ਅਠਸਠ ਤੀਰਥ, ਓਇ ਜੋਤ ਜੁਗਤ ਦੀ ਕੁੰਜੀ। ਓਇ ਖੰਭ ਵਿਕਾਂਦੜੇ। ਓਇ ਰਾਜ ਅਬਿਚਲ! ਓਇ ਸਿਰ ਛਤਰ, ਓਇ ਪਵਨ ਚਰੀ, ਓਇ ਅਡੋਲ ਇੰਦ੍ਰ ਆਸਣਜ ਓਇ ਹੇਮ ਕੂੰਟ[1] ਪਰਬਤ! ਓਇ ਪਾਰਜਾਤ! ਓਇ ਪ੍ਰਹਿਲਾਦ ਦਾ ਪਰਮ ਅਹਿਲਾਦ। ਓਇ ਧਰੂ ਦਾ ਧੁਰਾ। ਓਇ ਅਬਚਲ ਜੋਤ! ਓਇ ਜਾਗਦੀ ਜੋਤ, ਓਇ ਨਿਰੰਤਰ ਨਿਤ! ਓਇ ਹਿਲੀ ਸੈਲ ਪੱਥਰ ਅਹਿਲਿਆ! ਓਇ ਕੰਧਾਂ ਦੌੜਦੀਆਂ, ਓਇ ਚਾਤ੍ਰਿਕ ਮੁਖ ਬੂੰਦ, ਓਇ ਸਾਰਿੰਗ ਪਾਣੀ, ਓਇ ਕੰਨਾਂ ਚਿ ਕੁੰਡਲ[2]। ਓਇ ਮਾਧੋ ਮੁਕੰਦ, ਓਇ ਰਾਧਕਾ ਦੀਆਂ ਮੁੰਦ੍ਰਕਾਂ, ਓਇ ਅੰਨ੍ਹੇ ਹੱਥ ਟੋਹਣੀ, ਓਇ ਪਾਰਖੂ ਹੱਥ ਪਾਰਸ। ਓਇ ਦੋਹ ਸੁਕੰਚਨ-ਵੰਨੜੀਆਂ! ਓਇ ਕਲਗੀ ਵਾਲੇ ਦੇ ਹੱਥ ਬਾਜ! ਓਇ ਕੋਹਿਕਾਫ ਤੇ ਰਹਿੰਦਾ ਸੀ ਮਰਗ! ਓਇ ਸੋਨ ਚਿੜੀ! ਓਇ ਸੋਨੇ ਦਾ ਜਗ ਅੰਡਾ। ਓਇ ਉਡਦਾ ਹਾਥੀ ਐਰਾਵਤੀ! ਓਇ ਦੇਵਤਿਆਂ ਦਾ

---

1. ਇਹ ਸਾਰੇ ਅਲੰਕਾਰ ਹਨ ਨਾਮ ਦੀ ਅਦਭੁੱਤ ਅਸਚਰਜਤਾ ਪ੍ਰਗਟ ਕਰਨ ਵਾਲੇ, ਮਾਨੋ ਨਾਮ ਅਕਹਿ ਚੋਜ ਕਰਦਾ ਹੈ ਪਰ ਕੰਧਾਂ ਨਚਦੀਆਂ ਨਹੀਂ, 'ਨਾਮ' ਵਿਚ ਭਜਦੀਆਂ ਅਕਾਲ ਵਲ ਖੜਕਦੀਆਂ ਨੇ।
2. ਇਹ ਨੇ ਤਰਲ ਨਾਮ ਦੀ ਅਦਭੁੱਤਤਾ, ਖੰਡਖੀਰ, ਨਿਘ, ਠੰਢੀ ਨਿਘ, ਗਰਮ ਬਰਫ਼ ਦਵਾਰਾ ਪ੍ਰਗਟ ਕਰਨ ਦੇ।

ਪ੍ਰਸ਼ਪ ਬਬਾਨ! ਓਇ ਅਗਸਤ ਪੀਤਾ ਸਾਗਰ। ਓਇ ਬੈਠਦਾ ਬ੍ਰਿੰਦਾਚਲ! ਓਇ ਕੜ ਪਾਟੀ ਅੰਮਿਓ ਬਾਵਲੀ! ਓਇ ਤੇਜਨ ਤੁਰੀ ਚੰਗੇਰੀ! ਓਇ ਫਿਰਿਆ ਦੇਹੁਰਾ! ਓ ਸਵਿਤ੍ਰੀ ਦਾ ਮੁੜ ਆਇਆ ਸਤਿਆਵਾਨ! ਓ ਅਸਵਿਨਾ ਜਵਾਈ ਸੁਕੰਨਿਆ! ਓ ਡੌਰੂ ਡਮਕਾਏ ਸ਼ਿਵ, ਓ ਚਤਰਭੁਜ ਹੱਥ ਵਜਦਾ ਸੰਖ। ਓਇ ਸਰਸਵਤੀ ਦੀ ਬੀਨਾ, ਓਇ ਨਾਰਦ ਦੀ ਗੰਧਰਵੀ ਵੀਨਾ! ਓਇ ਲਛਮਨ ਪਲਾਈ ਸੰਜੀਵਨੀ ਬੂਟੀ! ਓ ਸਾਂਵਲੇ ਨੰਦ ਲਾਲ ਦੀ ਚਹੁਜੁਗੀ ਬੰਸਰੀ। ਓਇ ਬਾਲੀ ਦਾ ਬਲ, ਓਇ ਬਾਵਨ ਦਾ ਛਲ! ਓਇ ਗੁਰੂ ਬਾਬੇ ਦੀ ਖੁੱਲ੍ਹੀ ਮੁੰਧਾਵਣੀ! ਓਇ ਸੰਤਨ ਹੱਥ ਰੱਖੀ ਕੁੰਜੀ। ਓਇ ਚਾਲ ਸੁਹਾਵੀ ਮਧੁਰਾੜੀ ਬਾਣੀ! ਓਇ ਮਮੀਹੇ ਸਿਰ ਮਲਿਆ ਤੇਲ! ਓਇ ਮੋਹੰਮਦ ਨਾਲ ਗੱਲਾਂ ਕਰਦਾ ਜਬਰੇਲ! ਓਇ ਇੰਦਰ ਦਾ ਸੋਮ! ਓਇ ਸੈਲ ਪੱਥਰਾਂ ਨੂੰ ਪਿਘਲਾਵਣਾ ਮੋਮ! ਓਇ ਭਵਸਾਗਰ ਤਰਦੇ ਰਾਮ ਨਾਮ ਪੱਥਰ। ਓਇ ਗੁਝੜ ਲਧਮ ਲਾਲ! ਓਇ ਭੁਸਰੀਆਂ ਪਕਾਈਆਂ ਪਾਈਆਂ ਥਾਲ ਮਾਹਿ! ਓਇ ਚਹੁ ਜੁਗੀ ਪਾਸਾ। ਓਇ ਅਖੜੀਆਂ ਬਿਅੰਨ! ਓਇ ਓਇ ਓਇ....ਜਲ ਕੀ[1] ਮਛਲੀ ਚੜ੍ਹੀ ਖਜੂਰ! ਵਾਹਵਾ ਸੇਜ ਸਦ ਫੈਲਵੀ—

'ਸੇਜ ਵਿਛਾਈ ਕੰਤ ਕੂ, ਕੀਆ ਹਭੁ ਸੀਗਾਰੁ॥
ਇਤੀ ਮੰਝਿ ਨ ਸਮਾਵਈ, ਜੇ ਗਲਿ ਪਹਰਾ ਹਾਰੁ॥ (ਅੰਗ ੧੦੯੫)

ਓਇ ਮੈਂਡਾ ਵੱਡਾ ਗਹਿਣਾ, ਤੇ ਐਡੀ ਵਡੀ ਮੈਂਡੀ ਗਰਦਨ, ਨਾ ਉਹ ਮੰਨੇ ਨਾ ਉਹ ਮੁੱਕੇ। ਮੈਨੂੰ ਸਦ ਫੈਲਦਾ ਗਲਿਹਾਰ। ਸਦ ਫਲਦਾ ਗੁਣਹਾਰ। ਸਦ ਫਲਦਾ 'ਨਾਮ' ਪਿਆਰ। ਵਾਹ ਵਾਹ ਨੀ ਨਿਤ ਨਵੀਏਂ ਸ਼ਿੰਗਾਰ ਪਟੀਏ।

੯.

ਵਾਹ ਵਾਹ ਪੂਰਨ ਨਾਮ, ਤੂੰ ਵਾਹ ਵਾਹ, ਤੂੰ ਵਾਹ ਵਾਹ, ਓਇ ਮੈਂਡੀ ਕਾਨੀ ਜਿਥੇ ਸੰਗਨੀ ਊ ਓਥੇ ਆ ਮਿਹਰਾਂ ਦੇ ਸਾਈਂ ਤੇ ਹੋਰਿਓਂ! ਰੰਗ ਵਹਾਈ—ਹਾਂ ਤੂੰ ਆਪੇ ਆ, ਤੇ ਆਪੇ ਗਾ।

ਨਾਮੁ ਹਮਾਰੈ ਅੰਤਰਜਾਮੀ॥ ਨਾਮ ਹਮਾਰੈ ਆਵੈ ਕਾਮੀ॥
ਰੋਮਿ ਰੋਮਿ ਰਵਿਆ ਹਰਿ ਨਾਮੁ॥ ਸਤਿਗੁਰ ਪੂਰੇ ਕੀਨੋ ਦਾਨੁ॥ ੧॥
ਨਾਮੁ ਰਤਨੁ ਮੇਰੈ ਭੰਡਾਰ॥ ਅਗਮ ਅਮੋਲਾ ਅਪਰ ਅਪਾਰ॥ ੧॥ ਰਹਾਉ॥
ਨਾਮੁ ਹਮਾਰੈ ਨਿਹਚਲ ਧਨੀ॥ ਨਾਮ ਕੀ ਮਹਿਮਾ ਸਭ ਮਹਿ ਬਨੀ॥
ਨਾਮੁ ਹਮਾਰੈ ਪੂਰਾ ਸਾਹੁ॥ ਨਾਮੁ ਹਮਾਰੈ ਬੇਪਰਵਾਹੁ॥ ੨॥
ਨਾਮੁ ਹਮਾਰੈ ਭੋਜਨ ਭਾਉ॥ ਨਾਮੁ ਹਮਾਰੈ ਮਨ ਕਾ ਸੁਆਉ॥
ਨਾਮੁ ਨ ਵਿਸਰੈ ਸੰਤ ਪ੍ਰਸਾਦਿ॥ ਨਾਮੁ ਲੈਤ ਅਨਹਦ ਪੂਰੇ ਨਾਦ॥ ੩॥
(ਅੰਗ ੧੧੪੪)

---

1. ਭਾਵ ਕਾਲ ਗ੍ਰਸੀ ਬ੍ਰਿਤੀ ਨੇ ਅਕਾਲ ਮੰਡਲ ਵਿਚ ਝੰਡਾ ਜਾ ਗਡਿਆ, ਏਹ 'ਨਾਮ' ਦਾ ਚੋਜ।

ਨਾਮੁ ਹਮਾਰੈ ਬੇਦੁ ਅਰੁ ਨਾਦ॥ ਨਾਮੁ ਹਮਾਰੈ ਪੂਰੇ ਕਾਜ॥
ਨਾਮੁ ਹਮਾਰੈ ਪੂਜਾ ਦੇਵ॥ ਨਾਮੁ ਹਮਾਰੈ ਗੁਰ ਕੀ ਸੇਵ॥ ੧॥
ਗੁਰਿ ਪੂਰੈ ਦ੍ਰਿੜਿਓ ਹਰਿ ਨਾਮੁ॥ ਸਭ ਤੇ ਊਤਮਿ ਹਰਿ ਹਰਿ ਕਾਮ॥ ੧॥ ਰਹਾਉ॥
ਨਾਮੁ ਹਮਾਰੈ ਮਜਨੁ ਇਸਨਾਨੁ॥ ਨਾਮੁ ਹਮਾਰੈ ਪੂਰਨ ਦਾਨੁ॥
ਨਾਮੁ ਲੈਤ ਤੇ ਸਗਲ ਪਵੀਤ॥ ਨਾਮੁ ਜਪਤ ਮੇਰੇ ਭਾਈ ਮੀਤ॥ ੨॥
ਨਾਮੁ ਹਮਾਰੈ ਸਉਣ ਸੰਜੋਗ॥ ਨਾਮੁ ਹਮਾਰੈ ਤ੍ਰਿਪਤਿ ਸੁਭੋਗ॥
ਨਾਮੁ ਹਮਾਰੈ ਸਗਲ ਆਚਾਰ॥ ਨਾਮੁ ਹਮਾਰੈ ਨਿਰਮਲ ਬਿਉਹਾਰ॥ ੩॥.....

(ਅੰਗ ੧੧੪੫)

## ੧੦.

ੳ ੳ ੳ ਅੱਜ ਮੈਂ ਨਵਾਂ ਕੀਮਿਆ ਪੜ੍ਹਿਐ New Chemistry ੳ ੳ ੳ ਅੱਜ ਮੈਂ ਨਵਾਂ ਪੂਰਨੇ ਚੜ੍ਹਿਆ। ੳ ੳ ੳ ਅੱਜ ਮੈਂ ਨਾਮ-ਰਸਾਇਣ ਪੀਤਾ। ੳ ੳ ੳ ਅੱਜ ਅਮਿਓ ਸਰੋਵਰ ਲੀਤਾ। ੳ ੳ ੳ ਅੱਜ ਮੈਂ ਨਵੇਂ ਹਿੰਡੋਲੇ ਹੂਟੇ। ੳ ੳ ੳ ਅੱਜ ਮੈਂ 'ਬੇਅੰਤ' ਦੇ ਝੂਟੇ ਝੂਟੇ। ੳ ੳ ੳ ਅੱਜ ਮੈਂ ਅੰਮ੍ਰਿਤ ਪੀ ਆਘਾਇਆ। ੳ ੳ ੳ ਅੱਜ ਮੈਂ ਸੁਭਰ ਭਰ ਆਇਆ। ੳ ੳ ੳ ਅੱਜ ਮੈਂ ਰੱਜਾ ਤ੍ਰਿਪਤ ਅਘਾਈ। ੳ ੳ ੳ ਅੱਜ ਮੈਂਡੇ ਮੀਤ ਸਜਣ ਸਭ ਭਾਈ। ੳ ੳ ੳ ਅੱਜ ਮੈਂ ਉਡਣ ਖਟੋਲੇ ਚੜ੍ਹਿਆ। ੳ ੳ ੳ ਅੱਜ ਮੈਂ ਜੀਂਵਦੜਾ ਮਰਿਆ। ੳ ੳ ੳ ਅੱਜ ਮੈਂ ਟਿੱਡੀ ਚੜ੍ਹੀ ਅਕਾਸ਼। ੳ ੳ ੳ ਅੱਜ ਮੈਂ ਗੁਣ ਭਰਿਆ ਗੁਣਤਾਸ। ੳ ੳ ੳ ਅੱਜ ਮੈਂ ਗਰੁੜ ਦੇਖ ਘਰ ਆਇਆ। ੳ ੳ ੳ ਮੈਂ ਡੰਡਕ ਬਨ ਮਾਰ ਮੁਕਾਇਆ। ੳ ੳ ੳ ਅੱਜ ਮੈਂ ਚੌਜੁਗ ਵਾਸੀ। ੳ ੳ ੳ ਗੁਰ ਕੱਟੀ ਮੈਂਡੀ ਜਮ ਫਾਸੀ। ੳ ੳ ੳ ਅੱਜ ਮੈਂ ਸੋਨ ਚਿੜੀ ਹੋ ਉੱਡੀ। ੳ ੳ ੳ ਅੱਜ ਹੂਰ-ਪਰੀ ਮੈਂ ਢੂੰਡੀ। ੳ ੳ ੳ ਅੱਜ ਮੈਂ ਸੁਮੇਰ ਪਰਬਤ ਚੜ੍ਹ ਆਇਆ। ੳ ੳ ੳ ਅੱਜ ਮੈਂ ਆਤਮ ਗੜ੍ਹ ਹੈ ਪਾਇਆ। ੳ ੳ ੳ ਅੱਜ ਮੈਂ ਕਾਰੂ ਖ਼ਜ਼ਾਨਾ ਹੈ ਲੀਤਾ। ੳ ੳ ੳ ਅੱਜ ਮੈਂ ਅਡਾਣਾ-ਆਕਾਸ਼। ੳ ੳ ੳ ਅੱਜ ਮੈਂ ਪਸਰਿਆ ਦਹਿਦਾਸ। ੳ ੳ ੳ ਅੱਜ ਮੈਂ ਗੁਰ ਅੰਮ੍ਰਿਤ ਹੈ ਪੀਤਾ। ੳ ੳ ੳ ਅੱਜ ਮੈਂ ਸਰਗੁਰ ਨਿਰਗੁਨ। ੳ ੳ ੳ ਅੱਜ ਮੈਂ ਨਿਰੰਕਾਰ ਸਦ ਉਨਮਨ। ੳ ੳ ੳ ਅੱਜ ਮੈਂ ਸੂਰਬੀਰ ਮਤ ਪੂਰਾ। ੳ ੳ ੳ ਅੱਜ ਮੈਂ ਸਹਿਜ ਸਮਾਧੀ ਗਹਿਰ ਗੰਭੀਰਾ।

ੳ ੳ ੳ ਅੱਜ ਮੈਂ ਅਠਸਠ ਇਸ਼ਨਾਨੀ। ੳ ੳ ੳ ਅੱਜ ਚਰਨਕਮਲ ਮੌਜ ਮਸਤਾਨੀ! ੳ ੳ ੳ ਅੱਜ ਮੈਂ ਧਨਵੰਤ ਭਗਵਤ। ੳ ੳ ੳ ਅੱਜ ਮੈਂ ਹਰਖਵੰਤ ਪਤਵੰਤ। ੳ ੳ ੳ ਅੱਜ ਮੈਂ ਸਿਮਰਿ ਸਿਮਰਿ ਬੇਮੁਹਤਾਜਾ। ੳ ੳ ੳ ਅੱਜ ਮੈਂ ਰਾਜਨ ਕਾ ਰਾਜਾ। ੳ ੳ ੳ ਅੱਜ ਜਲਥਲ ਮਹੀਅਲ ਪਸਰਿਆ। ੳ ੳ ੳ ਅੱਜ

ਮੈਂ ਵਣਤ੍ਰਿਣ ਤ੍ਰਿਭਵਣ ਵਿਸਥੀਰਿਆ। ਓ ਓ ਓ ਅੱਜ ਮੈਂ ਹਰਿ ਹਰਿ ਓਟ ਹੈ ਲੀਤੀ। ਓ ਓ ਓ ਅੱਜ ਮੈਂ ਵਾਹਿਗੁਰੂ ਤੈਂਡਾ ਅਨਿਨ ਭਗਉਤੀ।

'ਸਗਲੇ ਕਰਮ ਧਰਮ ਜੁਗ ਸੋਧੇ॥
ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ॥
ਕਹੁ ਨਾਨਕ ਜਉ ਸਾਧਸੰਗ ਪਾਇਆ॥
ਬੂਝੀ ਤ੍ਰਿਸਨਾ ਮਹਾ ਸੀਤਲਾਇਆ॥' (ਅੰਗ ੯੧੩)

ਓਇ ਨਾਮ, ਤੈਂਡੜਾ ਜਾਦੂ। ਓਇ ਨਾਮ ਤੈਂਡੜਾ ਸਿਰ ਸਿਹਰਾ। ਓਇ 'ਨਾਮ' ਤੈਂਡੜੀ ਸੁੱਚੜੀ ਰਸਾਇਣ।

'ਹਉ ਨਾਹੀ ਕਿਛੁ, ਮੈ ਕਿਆ ਹੋਸਾ, ਸਭ ਤੁਮ ਹੀ ਕਲ ਧਾਰੀ॥'
(ਅੰਗ ੧੨੦੯)

ਧੰਨ ਧੰਨ, ਘੜੀਐ 'ਸ਼ਬਦ' ਸਚੀ ਟਕਸਾਲ।

## ੧੧.

ਧੰਨ ਧੰਨ ਮੈਂਡਾ ਨਾਮ ਵਿਚੋਲਾ—

ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਇਹ ਰੰਗਨ ਰੰਗਿਆ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨਿ ਇਹ ਟੂਟਾ ਗੰਢਿਆ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਕਰੁ ਗਹਿ ਕਢੁ ਲੀਨਾ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਕੀਨੇ ਪਤਤਿ ਪਵੀਨਾ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਸੂਕਾ ਕੀਨਾ ਹਰਿਆ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਸਗਲਾ ਕਲ ਮਲ ਝਰਿਆ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਦਾਸ ਕੀ ਪੈਂਜ ਰਾਖੀ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਬਖਸ਼ੀ ਬਿਅੰਨ ਆਖੀ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਅਕਹੁੰ ਪਰਮਲ ਕੀਨਾ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਅਖੁਟ ਦਾਨ ਹੈ ਦੀਨਾ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਪੂਰਨ ਕੀਨੀ ਘਾਲ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਕਟਿਆ ਜਮ-ਜਾਲ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਉਲਟਿਆ ਕੀਨੋ ਸਿਧ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਦੀਨੀ ਨੌਨਿਧ ਰਿਧ ਸਿਧ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਕਾਟੀ ਮੈਂਡੀ ਸਭ ਸੋਚਾ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਨਵ ਰੰਗਣ ਹਮ ਪੋਚਾ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਕਾਟੇ ਹਮ ਬੰਧਨ ਬਾਧੇ।

ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਨਿਪਟਾਏ ਸਭ ਧੰਧਣ ਧਾਧੇ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਗਰਭ ਅਗਨ ਮਹਿ ਉਬਾਰਿਆ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਮੈਂਡਾ ਤਪਤ ਕੜਾਹਾ ਸੀਤਲਾਰਿਆ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਕਾਟੀ ਮੈਂਡੀ ਪਗ-ਬੇੜੀ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਚਾ ਟੁਕੀ ਮੈਂਡੀ ਚੌਰਾਸੀ ਜੇਵੜੀ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਅੰਤ ਚੁਕ ਅਨਤ ਵਿਖਾਇਆ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਰੰਗ ਚਲੂਲਾ ਦਰਸਾਇਆ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਅਠੇ ਪਹਿਰ ਕੀਤੋਨ ਨਿਹਾਲਸਾ।
ਧੰਨ ਧੰਨ ਮੈਂਡਾ ਨਾਮ ਵਿਚੋਲੜਾ, ਜਿਨ ਪੂਰੀਆਂ ਮੈਂਡੀਆਂ ਹਭ ਲਾਲਸਾਂ।
ਵਾਹ ਵਾਹ ਵੇ ਵਿਚ ਵਿਚੋਲਾ।
ਵਾਹ ਵਾਹ ਵੇ ਵਿਚ ਵਿਚੋਲਾ ਨਾਮ ਅਮੋਲਾ।
ਵਾਹ ਵਾਹ ਵੇ ਵਿਚ ਵਿਚੋਲਾ ਅਪਿਓ ਅੱਗ ਬਗੋਲਾ।
ਵਾਹ ਵਾਹ ਵੇ ਵਿਚ ਵਿਚੋਲਾ ਅਨੰਤੀ ਹਿੰਡੋਲਾ।
ਵਾਹ ਵਾਹ ਵੇ ਵਿਚ ਵਿਚੋਲਾ ਮੁਸਕ ਝਕੋਲਾ।
ਵਾਹ ਵਾਹ ਵੇ ਵਿਚ ਵਿਚੋਲਾ ਨਿਰੰਕਾਰੀ ਝੋਲਾ।
ਵਾਹ ਵਾਹ ਵੇ ਵਿਚ ਵਿਚੋਲਾ ਅਗਹ ਅਗਹਿ ਅਤੋਲਾ।
ਵਾਹ ਵਾਹ ਸਦ ਬਸੰਤ਼ੀ ਮੌਲਾ।
ਵਾਹ ਵਾਹ ਰੰਗ ਰੰਗਿਆ ਢੋਲਾ।
ਵਾਹ ਵਾਹ ਸਦ-ਸੰਗ ਰੱਤਾ ਮੈਂਡਾ ਚੋਲਾ।....
ਵਾਹ ਵਾਹ! ਮਸਤੀ ਮਸਤੀ! ਨਾਮ ਖ਼ੁਮਾਰੀ ਮਸਤੀ! ਸਦ ਸਵਾਈ ਮਸਤੀ!
ਮਸਤੁਲ ਮਸਤੀ!!....ਖੇੜਾ! ਖੇੜਾ!! ਖੇੜਾ!!!
ਰਾਮ ਰਸਾਇਣ ਨ੍ਹਾਤਾ!...ਰਾਮ ਰਸਾਇਣਿ ਮਾਤਾ!—

> ਤੇਰਾ ਜਨੁ ਰਾਮ ਰਸਾਇਣਿ ਮਾਤਾ॥
> ਪ੍ਰੇਮ ਰਸਾ ਨਿਧਿ ਜਾ ਕਉ ਉਪਜੀ,
> ਛੋਡਿ ਨ ਕਤਹੂ ਜਾਤਾ॥ ੧॥ ਰਹਾਉ॥
> ਬੈਠਤ ਹਰਿ ਹਰਿ, ਸੋਵਤ ਹਰਿ ਹਰਿ,
> ਹਰਿ ਰਸੁ ਭੋਜਨੁ ਖਾਤਾ॥
> ਅਠਸਠਿ ਤੀਰਥ ਮਜਨੁ ਕੀਨੋ ਸਾਧੂ ਧੂਰੀ ਨਾਤਾ॥ ੧॥
> ਸਫਲੁ ਜਨਮੁ ਹਰਿ ਜਨ ਕਾ ਉਪਜਿਆ॥
> ਜਿਨਿ ਕੀਨੋ ਸਉਤੁ ਬਿਧਾਤਾ॥

ਸਗਲ ਸਮੂਹ ਲੈ ਉਧਰੇ ਨਾਨਕ

ਪੂਰਨ ਬ੍ਰਹਮੁ ਪਛਾਤਾ॥ ੨॥ (ਅੰਗ ੫੩੨)

ਵਾਹ ਵਾਹ ਪੂਰਨ ਬ੍ਰਹਮ ਗਿਆਨੀ—ਨਾਨਕ! ਵਾਹ ਵਾਹ ਮੈਂਡੇ ਵਿਚ ਵਿਚੋਲੜੇ ਨਾਨਕ! ਵਾਹ ਵਾਹ ਨਾ-ਅਨਿਕ 'ਨਾਮ' ਨਾਨਕ! ਵਾਹ ਵਾਹ ਨਾਮ ਨਿਰੰਜਨ ਨਾਨਕ, ਵਾਹ ਵਾਹ ਰੰਗ ਰਲੀਆ ਨਾਨਕ! ਵਾਹ ਵਾਹ ਮੈਂਡੇ ਇਸ਼ਟ ਦੇਵ।

ਵਿਚ ਵਿਚੋਲੜੇ, ਕੇਲ ਕਰੰਦੇ, ਅੰਤ ਬਿਅੰਤੀ...'ਨਾਮ' ਨਾਨਕ ਵਾਹ ਵਾਹ!...ਵਾਹ ਵਾਹ...ਵਾਹੋ ਵਾਹ ਸਦ-ਜੀਂਵਦੇ ਨਾਨਕ!!! ਵਾਹ ਵਾਹ!....ਵਾਹ..ਵਾਹ..ਵਾਹ... ਵਾਹੋ ਵਾਹ ਵਿਸਮੈਈ 'ਨਾਨਕ'. ਵਾਹ ਵਾਹ!

ਨਾ...ਅਨਿਕ...ਨ੍ਰਿਨਾਮ....ਅਨਾਮ....ਨਾਮ...ਨਾ...ਮਿ!!!

ੴ ਸਤਿਗੁਰ ਪ੍ਰਸਾਦਿ ॥

ਹੋਰ ਵਿੱਥਾਂ ਮਿਲੀਆਂ

## ਵਾਹ ਵਾਹ 'ਨਾਮ'-'ਨਾਮੀ' ਭੇਦ

**(Mystery of Spirit & Self)**

## ਵਾਹ ਵਾਹ 'ਨਾਮ'-'ਨਾਮੀ' ਵਿੱਥ !!

**(The Hide & Seek Play)**

—ਨਾਮ—

ਵਾਹ ਵਾਹ ਨਾਮ—ਨਾਮੀ ਅਭੇਦਤਾ

**(The Eternal Union)**

ਭੇਦ-ਅਭੇਦਤਾ

—ਨਾਮ—

ਵਾਹ ਵਾਹ ਵਿਵਾਹ !

**(Holy Union—The Consummation)**

**The Opha my Deification**

'ਨਾਮ' ਆਤਮਾ+ਪ੍ਰਮਾਤਮਾ ਨਿਰੰਕਾਰ 'ਨਾਮੀ'

ਵਾਹਿਗੁਰੂ

# 'ਨਾਮ' ਤੇ 'ਨਾਮੀ' ਦੀ ਭੇਦ ਅਭੇਦਤਾ

**Celestial Wedding**

**Eternal Hide & Seek at, Lastover !**

ਵਾਹਿਗੁਰੂ ਦਾ 'ਨਾਮ'—ਬੇਅੰਤ ਕਵਾਉ ਸੱਤਾ ਹੈ, ਪਰ ਏਹ 'ਨਾਮੀ'-ਵਾਹਿਗੁਰੂ ਤੋਂ ਰਤਾ ਕੁ ਹੇਠਾਂ ਹੈ, ਕਿਉਂਕਿ ਵਾਹਿਗੁਰੂ ਤਾਂ ਗੁਣ ਨਿਧ ਭਰਪੂਰ ਖ਼ਜ਼ਾਨਾ ਹੈ, ਤੇ ਓਸ ਵਾਹਿਗੁਰੂ ਦੀ ਸਿਰਫ਼ ਅਨੰਤੀ-ਮੌਜ (Infinite Holy Ghost) ਹੈ। ਪਰ ਜੀਕਣ ਸੂਰਜ ਦੀ ਕਿਰਣ ਸੂਰਜ ਤੋਂ ਰਤਾ ਕੁ ਭਿੰਨ ਹੈ, ਤੀਕਣ ਵਾਹਿਗੁਰੂ ਦਾ ਏਹ ਅਨੰਤੀ ਨਾਮ ਵੀ ਵਾਹਿਗੁਰੂ ਤੋਂ ਰਤਾ ਕੁ ਭਿੰਨ ਹੈ।

ਪਰ ਫਿਰ ਭਿੰਨ ਨਹੀਂ, ਕਿਉਂਕਿ ਗੁਣ ਨਿਧ ਵਾਹਿਗੁਰੂ ਜੀ ਦੀ 'ਕੁੰਜੀ' ਵੀ ਏਹ 'ਨਾਮ' ਹੈ।—ਏਸ ਦੀ ਲੋਅ ਨਾਲ ਪਤਾ ਲੱਗਦਾ ਹੈ ਜੋ ਅਨੰਤੀ ਦੇ ਅਨੰਤ ਖ਼ਜ਼ਾਨੇ ਵਿਚ ਕੀ ਕੀ ਹੈ।

'ਨਿਰੰਕਾਰ ਵਿਚ 'ਨਾਮ' ਯਾ 'ਕਵਾਉ ਸਤਾ' ਨਹੀਂ, ਕਿਉਂਕਿ ਉਥੇ ਉਤਪਤ-ਪਰਲੋ ਨਹੀਂ, ਤੇ 'ਨਾਮ' ਓਹ ਕਲਾ ਹੈ ਜਿਸ ਰਾਹੀਂ ਉਤਪਤ-ਪਰਲੋ ਹੁੰਦੀ ਹੈ!—ਪਰ ਨਿਰੰਕਾਰ ਵਿਚ ਏਹ ਭਾਵੇਂ ਪ੍ਰਗਟ ਨਹੀਂ ਪਰ ਅਲੋਪ, ਅੰਦਰ ਕਿਧਰੇ 'ਗੁਪਤ' ਹੈ, ਜਦ ਨਿਰੰਕਾਰ ਵਿਚ ਚੇਸ਼ਟਾ (ਖ਼ਾਹਸ਼) ਪ੍ਰਗਟ ਹੁੰਦੀ ਹੈ ਤਾਂ ਬੇਅੰਤ ਬ੍ਰਹਿਮੰਡ ਬਣਦੇ ਹਨ—ਬਣਦੇ ਤੇ ਖੁਰਦੇ, ਫੇਰ ਬਣਦੇ ਤੇ ਨਿਤ ਨਿਤ ਬਣਦੇ ਨੇ। ਬੇਅੰਤ ਵਾਹਿਗੁਰੂ ਦਾ ਬੇਅੰਤ ਕਾਰਕ (Agent) 'ਨਾਮ' ਏ! ਹੁਕਮੀ ਦਾ ਹੁਕਮੀ ਬੰਦਾ ਵੇ ਏਹ 'ਨਾਮੇ' 'ਨਾਮ' 'ਨਿਰੰਕਾਰੀ', ਮਹਲ ਤੋਂ ਬਾਹਰ ਕੋਈ ਅਨੋਖੀਆਂ ਖੜਾਵਾਂ ਵਾਂਗ ਪਿਆ ਹੈ ਪਰ ਏਨ੍ਹਾਂ ਖੜਾਵਾਂ ਨੂੰ ਪੂਜ ਕੇ ਹੀ ਭਗਤ ਮਨ ਬੇਅੰਤ ਵਾਹਿਗੁਰੂ ਨੂੰ ਅੰਦਰੋਂ ਅੰਦਰ ਹੀ ਚੀਨਦੇ ਨੇ। 'ਨਾਮ' ਜੀਵਨ ਜੋਗ, ਸੰਜੀਰਨ, ਜਾਂ ਸੰਜੀਵਨੀ ਸਤਾ ਜੋ ਹੋਈ! ਜਦ ਏਹ ਨਾਮ-ਰਸ ਚੂਸ ਕੇ ਜਿੰਦੜੀ ਪ੍ਰਫੁੱਲਿਤ ਹੋ ਗਈ ਤਦ 'ਆਤਮਾ' ਨੂੰ ਬਿਬੇਕ-ਵਿਚਾਰ ਨਾਲ ਗੁਣਨਿਧ 'ਪ੍ਰਮਾਤਮਾ' ਦਾ ਆਪਣੇ ਆਪ ਮੇਲ ਹੋ ਜਾਂਦਾ ਹੈ, ਇੰਞ ਹੋਇਆ 'ਵਿਆਹ' ਨਾਮ ਪ੍ਰੋਤੀ ਜਿੰਦੜੀ ਦਾ ਤੇ ਨਾਮ-ਪੁੰਜ ਪ੍ਰਮਾਤਮਾ ਦਾ।

ਵਿਵਾਹ ਹੋਆ ਮੇਰੇ ਬਾਬੁਲਾ!

ੴ ਸਤਿਗੁਰ ਪ੍ਰਸਾਦਿ ॥

# ਵਾਹ ਵਾਹ 'ਨਾਮ' 'ਨਾਮੀ' ਭੇਦ !

# ਵਾਹ ਵਾਹ ਭੇਦ-ਅਭੇਦ !

| ਵਾਹ ਵਾਹ 'ਨਾਮ' | ਵਾਹ ਵਾਹ 'ਨਾਮੀ' |
|---|---|
| ਵਾਹ ਵਾਹ ਜੰਤ ! | ਵਾਹ ਵਾਹ ਜੋਤ ਸਰੂਪੀ ! |
| ਵਾਹ ਵਾਹ ਆਤਮਾ ! | ਵਾਹ ਵਾਹ ਪਰਮਾਤਮਾ ! |
| ਵਾਹ ਵਾਹ ਬ੍ਰਹਮ ! | ਵਾਹ ਵਾਹ ਪਾਰਬ੍ਰਹਮ ! |
| ਵਾਹ ਵਾਹ ਤੂੰ ! | ਵਾਹ ਵਾਹ ਤੈਂਡਾ ਪਿਤਾ ! |
| ਵਾਹ ਵਾਹ ਤੂੰ | ਵਾਹ ਵਾਹ ਤੈਂਡਾ ਕਰਤਾ ! |
| ਵਾਹ ਵਾਹ ਤੂੰ | ਵਾਹ ਵਾਹ ਤੈਂਡਾ ਮਾਲਕ ! |
| ਵਾਹ ਵਾਹ ਤੂੰ | ਵਾਹ ਵਾਹ ਤੈਂਡਾ ਖ਼ਾਲਕ ! |
| ਵਾਹ ਵਾਹ ਤੂੰ | ਵਾਹ ਵਾਹ ਤੈਂਡਾ ਪ੍ਰਿਤਪਾਲਕ ! |
| ਵਾਹ ਵਾਹ ਤੂੰ ਆਤਮਾ | ਵਾਹ ਵਾਹ ਆਤਮ—ਰਾਮ ! |
| The Self ! | The Universal-self |
| Nam-washed-self | The Spirit |

ਵਾਹ ਵਾਹ ਨਾਮ—ਨਾਮੀ ਭੇਦ (Mystery) !

ਓ 'ਨਾਮ', ਤੈਂ ਵਿਚ ਤੇ 'ਨਾਮੀ' ਵਿਚ ਕੀ ਫ਼ਰਕ ਏ, ਫ਼ਰਕ...ਹੈ ਵੀ ਤੇ ਨਹੀਂ ਵੀ। ਵੇਖੋ ਓਹ ਚੰਨ ਅੱਖਾਂ ਨੂੰ ਠੰਡ ਪਾਵਣ ਵਾਲੜਾ, ਵਧਣ ਘਟਣ ਵਾਲਾ, 'ਚੰਨ' ਆਖਿਆਂ ਚੰਨ ਦੇ ਸਭੇ ਚਿੰਨ੍ਹ ਚੇਤੇ ਆ ਜਾਂਦੇ ਨੇ, ਪਰ ਫੇਰ ਵੀ ਓ ਨੂਰ ਦਾ ਪੁਤਲਾ, ਓ ਚੰਨ ਅੱਖਾਂ ਦੀ ਜ਼ਦ ਜਾਂ ਮਾਰ ਤੋਂ ਬਾਹਰ ਵੇ, ਤੀਕਣ ਈ ਨਾਮ ਲੱਭਿਆਂ 'ਨਾਮੀ' ਲੱਭ ਪੈਂਦਾ ਹੈ, ਪਰ ਫੇਰ ਵੀ ਰਤਾ ਕੁ 'ਨਾਮੀ' 'ਨਾਮ' ਤੋਂ ਪ੍ਰੇਡਾ ਹੈ। ਜੀਕਣ ਖੰਡ ਆਖਿਆਂ ਮੂੰਹ ਵਿਚ ਮਿੱਠਤ ਦਾ ਰਸ ਨਹੀਂ ਆਵਦਾ, ਭਾਵੇਂ ਖ਼ਿਆਲ ਵਿਚ ਆ ਜਾਂਦੀ ਹੈ, ਤੀਕਣ 'ਨਾਮ' ਪਕੜਿਆਂ 'ਨਾਮੀ' ਦੇ ਨੇੜੇ ਆ ਜਾਈਦਾ ਹੈ। ਪਰ 'ਨਾਮੀ' ਅੱਜ ਰਤਾ ਕੁ ਪ੍ਰੇਡਾ ਹੈ...ਹਾਂ ਪਰੇ, ਨੇੜੇ ਪਰ ਦੂਰ।

ਭਾਭੀਰੀ ਕੇ ਪਾਤ ਪਾਰਦੋ ਬਿਨ ਪੇਖੇ ਦੂਰਾਇਓ।...ਹਾਂ ਅਜਾਂ ਵੀ ਪਰ੍ਹਾਂ, ਹਉਮੈਂ ਦਾ ਪੜਦਾ ਪਾਟਣ ਬਾਅਦ ਇਕ ਹੋਰ ਪੜਦਾ, ਕੇਲ ਕਰੰਦਾ 'ਨਾਮ' ਲੱਭਣ ਦੇ ਪਿਛੋਂ ਵੀ ਅਜਾਂ 'ਨਾਮੀ' ਰਤਾ ਕੁ ਦੂਰ!! ਬਹੁਤਾ ਦੂਰ ਨਹੀਂ, ਪਰ ਫਿਰ ਵੀ ਅਜਾਂ ਦਿੱਲੀ ਦੂਰ।

ਪਰ ਹੇ 'ਨਾਮ', ਤੂੰ ਕੋਈ ਅੱਖਰਾਂ ਵਾਲਾ ਨਾਂ ਨਹੀਂ, ਤੂੰ ਤਾਂ ਸਚਦਾ ਨੰਦ ਵਾਂਗ ਆਪ ਅਨੰਦੀ ਏਂ, ਆਪ ਚੇਤੰਨ ਏਂ, ਆਪ ਅਨੰਤ ਏਂ, ਫਿਰ ਤੈਂ ਵਿਚ ਤੇ

'ਨਾਮੀ' ਵਿਚ ਭੇਦ ਕਿਉਂ? ਓ ਅਨੰਤੀ, ਤੂੰ ਵੀ ਅੱਖਰਾਂ ਦੀ ਜ਼ਦ ਤੋਂ ਬਾਹਰ ਤੇ ਉਹ 'ਨਿਰੰਕਾਰ ਵੀ ਅਖਰਾਂ ਦੀ ਜ਼ਦ ਤੋਂ ਬਾਹਰ ਫਿਰ 'ਨਾਮ' 'ਨਾਮੀ' ਵਿਚ ਫ਼ਰਕ ਕੇਹਾ ? ਏਸ ਫ਼ਰਕ ਦਾ ਵਰਣਨ ਪੰਜ ਖੰਡ ਯਾਤਰਾ ਸਾਨੂੰ ਆਪਣੇ ਆਪ ਦਸਦੀ ਹੈ। 'ਨਾਮ' ਨਿਰਮਲ ਚਾਨਣ ਹੈ ਚਹੁ ਜੁਗੀ, ਪਰ ਮੈਂਡਾ ਸਚਖੰਡ ਵਸਿਆ 'ਨਿਰੰਕਾਰ' ਯੁਗਾਂ ਤੋਂ ਓਪਰਾ, ਉਚੇਰਾ ਤੇ ਪਰੇਰਾ ਹੈ। ਜਿਥੇ ਓਹ ਨਾਮ-ਨਾਮੀ, ਓ ਇਸਮਗ੍ਰਾਮੀ ਵਸਦਾ ਏ, ਓਥੇ ਨਾ ਅੱਖਰ ਪੁੱਜ ਸਕਦੇ ਨੇ, ਨਾ ਖ਼ਿਆਲ ਪੁੱਜ ਸਕਦੇ ਨੇ, ਨਾ ਵਲਵਲੇ ਪੁੱਜ ਸਕਦੇ ਨੇ, ਉਹ ਅਗਾਹਿ, ਅਗਾਧ, ਅਗੰਮ ਜੁ ਹੋਇਆ। ਪਰ ਹੈ 'ਨਾਮ', ਭਾਵੇਂ ਤੂੰ ਓਥੇ ਪੁੱਜਨਾ ਵੇਂ ਪਰ ਜਦ ਓਤਪਤ ਨਾ ਸੀ, ਤੇ ਪਰਲੋ ਨਾ ਸੀ, ਤਦ ਤੂੰ, ਓਇ ਨਾਮ ਦੇ ਕਾਰਿੰਦਿਆ। ਤੂੰ ਵੀ ਠਪਿਆ ਹੋਇਆ ਨਿਰੰਕਾਰ ਦੇ ਡੱਬੇ ਵਿਚ ਪਿਆ ਸੈਂ। ਓ ਅਨੰਤੀ, ਪਰ ਨਿਰੰਕਾਰ ਵਿਚ ਤੂੰ ਵੀ ਚੁੱਪ-ਗੜੁੱਪ ਤੂੰ ਵੀ ਸੁੱਤਾ ਸੁੱਤਾ, ਤੂੰ ਵੀ ਗੁਪਤਾ, ਓ 'ਨਾਮੀ' ਨਿਰੰਕਾਰਾ, ਜਿਥੇ ਤੂੰ ਏਂ, ਓਥੇ ਨਾ ਪਾਪ ਏ ਨਾ ਪੁਨ ਏ। ਨਾ ਆਦਿ ਏ, ਨਾ ਅੰਤ ਏ। ਨਾ ਦਿਨ ਏ ਨਾ ਰਾਤ ਏ, ਨਾ ਉਤਪਤ ਏ ਨਾ ਪਰਲੋ—ਸਦਾ ਸਦਾ ਇਕ, ਸਦਾ ਸਦਾ ਇਕ--ਪਰ 'ਇਕ' ਆਖਿਆਂ ਵੀ ਤੂੰ ਗਿਣਤੀ ਵਿਚ ਆਵਨਾ ਏਂ—ਓ ਨਿਰੰਕਾਰ, ਓ ਆਕਾਰ, ਰਹਿਤ ਅਕਾਰ, ਓਇ ਏਕੇ ਰਹਿਤ-ਅਕਾਰ, ਤੂੰ ਜਿਥੇ ਵੇਂ ਓਥੇ ਬਸ ਤੂੰ ਏਂ—ਉਥੇ ਨ ਕਾਲ ਏ ਨਾ ਦੇਸ। ਨਾ 'ਜਬ ਤਬ' ਏ, ਨਾ 'ਇਥੇ ਉਥੇ' ਵੇ, ਕਿਉਂਕਿ ਤੂੰ ਕੋਈ ਥਾਂ ਨਹੀਂ, ਤੂੰ ਕੋਈ ਕਾਲ ਨਹੀਂ, ਓ ਵਡ ਵਡੇ ਅਕਾਲ-ਪੁਰਖਾ।

ਜਿਹਾ ਪੁੱਤ 'ਨਾਮ' ਚੋਜੀ, ਤੇਹਿਆ ਉਸ ਦਾ 'ਬਾਪੂ', ਅਲਿਪਤ ਨਿਰਮਲ, ਅਨੰਤ, ਅਖਰਾਂ ਤੋਂ ਬਾਹਰ, ਖ਼ਿਆਲਾਂ ਤੋਂ ਬਾਹਰ...ਪਰ ਫਿਰ ਵੀ ਕੁਝ ਵੀ ਹੋਵੇ, ਤੂੰ ਹੈਂ, ਤੂੰ ਹੈਂ, ਤੂੰ ਹੈਂ-ਅਨੰਤੀ ਨਾਮ ਤੋਂ ਵੀ ਉਚੇਰਾ। ਐਡਾ ਉਚੇਰਾ ਜੀਕਣ ਮੈਂਡੇ ਸਿਰ ਤੋਂ ਉਹ ਅਕਾਸ਼-ਗੰਗਾ ਏ ਉਚੇਰੀ। ਓ ਅਨੰਤ ਨਾਮ, ਤੂੰ ਵੀ ਇਕ ਪੱਤਰ ਏਂ, ਓਸ ਨਿਰੰਕਾਰੀ ਪੇੜ ਦਾ...ਹੈਂ, ਹੈਂ, ਹੈਂ, ਪਰ ਨਿਰੰਕਾਰ ਦਾ ਪੇੜ ਕੀਕਣ, ਬ੍ਰਿਛ ਕੀਕਣ, ਉਹ ਤਾਂ ਰੂਪ ਰੇਖ ਰੰਗ ਤੋਂ ਨਿਆਰਾ ਏ, ਉਹ ਤਾਂ ਅਕਥ ਕਥਾਰ ਏ। ਓ ਗੁਪਤ ਨਾਮ, ਤੂੰ ਵੀ ਓਸ ਦੀ ਗੁਝੀ ਗੋਦ ਵਿਚ ਤਦ ਉਘਲਾਨਾ ਵੇਂ, ਹਾਂ ਤਦ ਜਦ ਜੋਤ ਸਰੂਪੀ' (ਨਾਮੀ) ਜੋਤ (ਨਾਮ) ਸੰਗਿ ਸਮਾਵੈ॥

ਜਹ 'ਜੋਤਿ ਸਰੂਪੀ' 'ਜੋਤਿ' ਸੰਗਿ ਸਮਾਵੈ॥<br>
ਤਹ ਕਿਸਹਿ ਭੂਖ ਕਵਨੁ ਤ੍ਰਿਪਤਾਵੈ॥<br>
ਜਹ ਆਪਨ ਊਚ ਆਪਨ ਆਪ ਨੇਰਾ॥<br>
ਤਹ ਕਉਨ ਠਾਕੁਰੁ ਕਉਨੁ ਕਹੀਐ ਚੇਰਾ॥<br>
ਬਿਸਮਨ ਬਿਸਮ ਰਹੇ ਬਿਸਮਾਦ॥<br>
ਨਾਨਕ ਅਪਨੀ ਗਤਿ ਜਾਨਹੁ ਆਪਿ॥..<br>
ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ॥<br>
ਪਾਪੁ ਪੁੰਨ ਤਬ ਕਹ ਤੇ ਹੋਤਾ॥

ਜਬ ਧਾਰੀ ਆਪਨ ਸੁੰਨ ਸਮਾਧਿ॥
ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ॥...
ਜਬ ਆਪਨ ਆਪ ਆਪਿ 'ਪਾਰਬ੍ਰਹਮ'॥
ਤਬ ਮੋਹ ਕਹਾ ਕਿਸੁ ਹੋਵਤ ਭਰਮ॥...
ਜਬ 'ਨਿਰਗੁਨ' ਪ੍ਰਭ ਸਹਜ ਸੁਭਾਇ॥
ਤਬ 'ਸਿਵ' 'ਸਕਤਿ' ਕਹੁ ਕਿਤੁ ਠਾਇ॥
ਜਬ ਆਪਹਿ ਆਪਿ ਅਪਨੀ 'ਜੋਤਿ' ਧਰੈ॥
ਤਬ ਕਵਨ ਨਿਡਰੁ ਕਵਨ ਕਤ ਡਰੈ॥' (ਸੁਖਮਨੀ ਮਹਲਾ ੫)

ਹਾਂ ਓ ਨਿਰੰਕਾਰ, ਜਿਥੇ ਤੂੰ ਵੇਂ, ਉਥੇ 'ਜੋਤ' ਵੀ ਠੱਪੀ ਹੋਈ ਤੈਂਡੇ ਵਿਚ ਏ, ਓਥੇ 'ਸ਼ਕਤੀ' ਠੱਪੀ ਹੋਈ ਤੈਂਡੇ ਵਿਚ ਏ, ਉਥੇ ਪ੍ਰਪੰਚ ਸਾਰਾ ਵੀ ਠੱਪਿਆ ਹੋਇਆ ਤੈਂਡੇ ਵਿਚ ਏ। ਓ ਕਰਤਾ, ਓ ਹਰਤਾ, ਓ ਜੋਤਿ ਸਰੂਪ! ਤਦ ਤੈਂ ਤੋਂ 'ਜੋਤ' ਭਿੰਨ ਨਹੀਂ। ਓ ਸਿਰਜਨਹਾਰ! ਜਦ ਕੁਦਰਤ ਦਾਸੀ ਤੈਂ ਸਾਜੀ, ਤਦ ਤੈਂਡਾ ਅਨੰਤੀਕਾਰਕ 'ਨਾਮ' ਉਠ ਖਲੋਇਆ! ਤੂੰ ਵੀ ਬੇਅੰਤ, ਓਹ ਵੀ ਬੇਅੰਤ! ਤੂੰ ਵੀ ਅਨੰਦੀ। ਤੂੰ ਕਲਾਹਾਰ, ਓਹ ਕਲਾ, ਤੈਂਡਾ ਹੁਕਮ ਤੇ ਉਹਦਾ ਅਦ੍ਰਿਸ਼ਟ ਤਾਣਾ ਬਾਣਾ ਪਰ ਤੂੰ ਤੇ ਓਹ ਦੋਵੇਂ ਇਕੋ ਇਕ—ਏਕੰਕਾਰ—

ਆਪੀਨੈ੍ ਆਪੁ[1]A ਸਾਜਿਓ
ਆਪੀਨੈ੍ ਰਚਿਓ ਨਾਉ[1]B॥
ਦੁਯੀ ਕੁਦਰਤਿ[2] ਸਾਜੀਐ,
ਕਰਿ ਆਸਣ ਡਿਠੋ ਚਾਉ॥ (ਆਸਾ ਦੀ ਵਾਰ)

ਓ ਸਿਰਜਣਹਾਰ, ਤੂੰ ਆਪਣਾ ਰਚਣਹਾਰ ([1]a), ਤੂੰ ਆਪਣੇ ਨਾਮ ਅਨੰਤੀ ([1]b) ਦਾ ਵੀ ਰਚਣਹਾਰ। ਤਦ ਤਕ ਤੂੰ ਆਪੇ ਆਪ, ਫਿਰ ਆਈ ਦੂਈ ਕੁਦਰਤਿ (Objective Nature) [2]ਜਿਹਨੂੰ ਤੂੰ ਕਿਧਰੇ ਪਰ੍ਹਾਂ ਆਸਣ ਡਾਹਕੇ ਵੇਖਨਾ ਏਂ– ਪਰ ਪਰ੍ਹਾਂ ਕਿਥੇ? ਵਿਚ ਹੀ, ਪਰ ਕਿਸੇ ਹੋਰ ਨੂਰ ਲੈਵਲ ਵਿਚ (Metaphysical Level)। ਓ 'ਨਾਮੀ'-'ਗ੍ਰਾਮੀ' ਤੂੰ ਵੇਂ ਆਦਿ ਕਰਤਾ। ਤੂੰ ਵੇਂ ਉਤਪਤ ਕਰਤਾ, ਤੂੰ ਵੇਂ ਪਰਲੋ ਕਰਤਾ, ਤੇ ਤੈਂਡਾ ਤਾਣਾ ਬਾਣਾ ਬਾਹਰ ਖੁਲ੍ਹਾ ਜਾਂ ਅੰਦਰ ਵਲ੍ਹੇਟਿਆ 'ਨਾਮ' ਏ, ਪਰ ਓ ਕਰਤਾ ਪੁਰਖ, ਤੂੰ ਰਤਾ ਕੁ ਭਿੰਨ ਏਂ ਆਪਣੇ ਸਪੁਤ-ਪੁਤ 'ਨਾਮ' ਤੋਂ। ਓ ਪਿਤਾ, ਤੈਂਡਾ ਪੁਤ ਕੋਈ ਘੁਮਾਰ ਵਾਂਗ ਜੜ੍ਹ-ਭਾਂਡੇ ਘੜਨ ਵਾਲਾ ਨਹੀਂ, ਓ ਚੇਤੰਨ ਭਾਂਡੇ ਰਚਦਾ ਹੈ। ਭਾਂਡੇ (ਜੀਵ) ਵੀ ਚੇਤੰਨ ਤੇ ਨਾਮ ਘਾੜਾ ਵੀ ਨਿਰੋਲ ਚੇਤੰਨ, ਆਦਿ ਸ਼ਕਤੀ ਜਾਂ ਪਰਮ ਤੱਤ, ਪਰ ਹੋਰ ਤੱਤਾਂ ਵਾਂਗ ਜੜ੍ਹ ਨਹੀਂ ਚੇਤੰਨ ਪਰ ਫਿਰ ਵੀ ਓ ਪਰਮ ਪਿਤਾ, ਤੂੰ ਆਪਣੇ ਚੇਤੰਨ ਪੁਤ 'ਨਾਮ' ਤੋਂ ਰਤਾ ਕੁ ਪ੍ਰੇਡਾ ਏਂ, ਜੀਕਣ ਉਹ ਚਮਕਦਾ ਚੰਨ, ਇਨ੍ਹਾਂ ਦੋ ਅੱਖਰਾਂ 'ਚੰ-ਨ' ਤੋਂ ਪ੍ਰੇਡਾ

ਏਂ। ਓ ਨਿਰੰਕਾਰ! ਤੈਨੂੰ ਇਸ ਕਰਕੇ 'ਪ੍ਰਭੂ' ਆਖਦੇ ਨੇ, ਕਿ ਤੂੰ ਏਂ ਪਰੀ-ਭੂ ਭਾਵ ਪੰਜ-ਭੂਤਾ (Primal Elements) ਤੋਂ ਪਰੇ! ਪਰ ਏਹ ਪੰਜ ਭੂਤ ਜਾਂ ਚੇਤੰਨ ਨਹੀਂ, ਜੜ੍ਹ ਨੇ, ਤੇ ਤੂੰ ਵੀ ਚੇਤੰਨਤਾ ਪੁੰਜ, ਪਰ ਅੱਜ ਅਸੀਂ ਏਨ੍ਹਾਂ ਪੰਜਾਂ-ਤੱਤਾਂ ਤੋਂ ਪਾਰ, ਨਾਮ ਦੇ ਪਰਮ ਚੇਤੰਨ-ਤੱਤ ਤੋਂ ਵੀ ਪਾਰ ਤਕਨੇ ਆਂ ਤੇ ਓ ਪਰਾ-ਪੂਰਬਲਾ-ਨਾਮ ਤੈਂ ਤੋਂ ਵੀ ਉਚੇਰਾ 'ਨਿਰੰਕਾਰ ਆਪ ਏ, ਕਿਉਂਕਿ ਜਿਥੇ 'ਜੋਤ-ਸਰੂਪੀ' (ਨਾਮੀ) ਜੋਤ' (ਨਾਮ) ਸੰਗ ਸਮਾਇਆ ਹੋਇਆ ਏ, ਤਿਥੇ ਅੱਜ ਨਾਮ ਗੁਪਤ ਏ, ਓਹ ਵੀ ਪ੍ਰਗਟ ਨਹੀਂ ਹੋਇਆ।

ਜਦ ਚੋਜੀ ਦੀ ਹੁਕਮ ਮੌਜ ਉਠੀ ਤਾਂ 'ਨਿਰੰਕਾਰ' ਵਿਚ ਪਹਿਲੋਂ 'ਸ਼ਬਦ' (ਨਾਮ) ਦਾ 'ਅਦਿਸ਼ਟ ਥੰਮ੍ਹ' ਉਠ ਖਲੋਤਾ, ਜਿਸ ਨੇ ਬਿਨ ਥੰਮ੍ਹਾਂ ਗਗਨ ਉਠਾਇਆ।

ਆਪੀਨੈ੍ ਆਪੁ ਸਾਜਿ, ਆਪੁ ਪਛਾਣਿਆ॥
ਅੰਬਰੁ ਧਰਤਿ ਵਿਛੋੜਿ, ਚੰਦੋਆ ਤਾਣਿਆ॥
ਵਿਣੁ ਥੰਮ੍ਾ ਗਗਨੁ ਰਹਾਇ 'ਸਬਦੁ' ਨੀਸਾਣਿਆ॥

(ਅੰਗ ੧੨੭੯)

ਮੈਂ ਵਾਰੀ ਮੈਂ ਵਾਰੀ ਮੇਰੇ ਸਾਹਿਬਾ,
ਤੂੰ ਆਪ ਨਿਰਾਲਮ ਲਾ ਬੈਠਾ ਤਾੜੀ।
ਮੈਂ ਵਾਰੀ ਮੈਂ ਵਾਰੀ ਮੇਰੇ ਸਾਹਿਬਾ,
ਤੂੰ ਆਪ ਨਿਰਮਲ ਆਪਣੀ ਕਲ ਧਾਰੀ।
ਮੈਂ ਵਾਰੀ ਮੈਂ ਵਾਰੀ ਮੇਰੇ ਸਾਹਿਬਾ,
ਤੂੰ ਆਪ ਅਕੱਥ ਕਥੈ ਨਾਮ ਮੁਰਾਰੀ।
ਮੈਂ ਵਾਰੀ ਮੈਂ ਵਾਰੀ ਮੇਰੇ ਸਾਹਿਬਾ,
ਤੂੰ ਆਪੇ ਕਰਤਾ ਖੋਲ੍ਹ ਬੈਠਾ ਨਾਮ ਪਟਾਰੀ।
ਮੈਂ ਵਾਰੀ ਮੈਂ ਵਾਰੀ ਮੇਰੇ ਸਾਹਿਬਾ,
ਤੂੰ ਆਪ ਨਿਰਾਲਮ ਚੜ੍ਹ ਬੈਠਾ ਨਾਮ-ਅਟਾਰੀ।
ਮੈਂ ਵਾਰੀ ਮੈਂ ਵਾਰੀ ਮੇਰੇ ਸਾਹਿਬਾ,
ਤੂੰ ਆਪ ਅਦਿਸ਼ਟ, ਪਰ ਵੇਖੈਂ ਵਿਗਸੈਂ ਨਾਮ-ਦ੍ਰਿਸ਼ਟਾਰੀ।

ਓ 'ਨਾਮ' ਦਿਆ 'ਨਾਮੀਆਂ', ਤੂੰ 'ਨਾਮ' ਨੂੰ ਵੀ ਕਰ ਕਰ ਵੇਹਨਾ ਏਂ, ਜੀਕਣ ਉਤਪਤ-ਪਰਲੋ ਦਾ ਕੰਮ 'ਨਾਮ' ਵੇਹਨਾ ਏਂ।

ਉਤਪਤਿ ਪਰਲਉ 'ਸਬਦੇ' ਹੋਵੈ॥
'ਸਬਦੇ' ਹੀ ਫਿਰਿ ਓਪਤਿ ਹੋਵੈ॥ (ਅੰਗ ੧੧੭)

ਪਰ ਭਾਵੇਂ ਉਤਪਤ ਭਾਵੇਂ ਪਰਲੋ ਤੂੰ ਦੋਹਾਂ ਤੋਂ ਪਾਰ ਪਰਾਲਾ, ਨਿਰਾਲਾ—

ਉਤਪਤਿ ਪਰਲਉ ਆਪਿ ਨਿਰਾਲਾ॥ (ਅੰਗ ੧੦੩੩)

੨.

ਓ ਨਿਰੰਕਾਰ ਨਾਮੀ!

ਵਾਹ ਵਾਹ 'ਨਾਮ' ਰਹਿਤ 'ਨਾਮੀ'!

ਓ 'ਨਾਮ' ਤੈਂਡੇ ਹੀ ਅਗੋਂ ਸਭ ਕਰਮ-ਨਾਮ ਨੇ, ਕਦੀ ਕਰਤਾ, ਕਦੀ ਹਰਤਾ, ਕਦੀ ਸਦਾ-ਸ਼ਿਵ, ਕਦੀ ਸੋਹਣਾ ਲਾਲਣ...ਪਰ ਹੇ ਸਰਬ ਨਾਮ, ਓ ਅਨੰਤੀ ਨਾਮ, ਤੂੰ ਵੀ ਜਦ ਉਸ ਧੁਰ-ਦਰਗਾਹ ਵਿਚ ਜਾਨਾ ਵੇਂ ਤਦ ਨਿਰੰਕਾਰ ਦੇ ਢਿਡ ਵਿਚ ਤੂੰ ਵੀ ਅਲੋਪ ਹੋ ਜਾਨਾ ਵੇਂ! ਏਸ ਲੀਲਾ ਦਾ ਵੱਡਾ ਵੱਡਾ ਐਕਟਰ ਤੂੰ (Hamlet in Hamlets' Drama), ਪਰ ਓ 'ਹੈਮਲਟ' ਤੂੰ ਵੀ ਅੱਜ ਅੱਖੋਂ ਓਹਲੇ ਹੋ ਗਿਆ, ਜਦ 'ਨਿਰੰਕਾਰ-ਨਗਰੀ' ਮੈਂ ਫੜਿਆ! ਓ ਨਾਮ-ਸਰਬ ਨਾਮ, ਹੁਣ ਦਸ ਓਹਦਾ ਕੀ ਨਾਮ ?...ਪਰ ਨਿਰੰਕਾਰ, ਨਿਰ-ਅਕਾਰ, ਇਹ ਵੀ ਇਕ ਗੁਣ ਵਾਚਕ ਨਾਂ ਏ, ਓਸ ਗੁਝੜੀ ਸੱਤਾ ਦਾ ਕੋਈ ਕੀ ਨਾਂ ਲਏ ? ਧੰਨ ਆਤਮਕ ਨਾਮ! ਪਰ ਇਹ ਧਨੀ ਵੀ ਪਿਛਾਂ ਰਹਿ ਗਈ ਜਦ ਉਤਪਤ ਪਰਲੋ ਪਿਛਾਂ ਰਹਿ ਗਈ! ਅਕਾਲ ਪੁਰਖ! ਪਰ ਕਾਲ ਦਾ ਉਲਟ ਏ ਅਕਾਲ, ਜਿਥੇ ਕਾਲ ਨਹੀਂ ਉਥੇ 'ਅਕਾਲ' ਵੀ ਕਿਥੇ ? ਜਿਥੇ ਨਾਰੀ ਨਹੀਂ, ਨਰ ਵੀ ਨਹੀਂ! ਉਥੇ ਤੇਰਾ ਪੂਰਨ ਪੁਰਸ਼ ਵੀ ਇਕ ਨਾਟ ਏ, ਜੋ ਰਹਿ ਗਿਆ ਪਿਛੇ! ਓ ਅੱਖਰਾਂ ਤੋਂ ਪਰੇ ਖੜੋਤੇ 'ਨਾਮੀ', ਓ ਨਾਮ-ਹੀਨ ਨਾਮੀ, ਓ ਨਾਮ ਨਾਮੀ, ਓ ਨਾਮ ਗ੍ਰਾਮੀ, ਓ ਨਿਰੰਕਾਰ ਨਾਮੀ, ਤੈਂਡੀ ਸਦਾ ਈ ਜੈ! ਤੈਂਡੀ ਸਦਾ ਈ ਜੈ!...ਕਿਧਰੇ ਦੂਰ ਆਸਣ ਡਾਹੀ ਬੈਠਾ ਸਦਾ ਵੇਖਦਾ, ਸਦ ਵਿਗਸਦਾ, ਸਦ ਨਦਰੀ ਨਦਰ ਨਿਹਾਲ! ਓ 'ਨਾਮੀ', ਤੈਂਡਾ ਕੋਈ ਨਾਂ ਨਹੀਂ! 'ਨਾਮ' [1]ਤੈਂਡਾ ਨਾਂ ਤਦ ਏ ਜਦ ਉਤਪਤ ਪਰਲੋ ਏ, ਸਤਿਨਾਮ ਵੀ ਤਦ ਤੈਂਡਾ ਨਾਂ ਏ ਜਦ ਸਤ-ਦਾ-ਖੁੱਲ੍ਹਾ ਅਖਾੜਾ ਏ, ਪਰ ਜਿਥੇ ਸਤ ਨਹੀਂ, ਅਸੱਤ ਨਹੀਂ। ਜਿਥੇ ਗਿਆਤਾ ਨਹੀਂ, ਗਯੇ ਨਹੀਂ। ਉਥੇ ਕੌਣ ਕਥੇ ? ਕੌਣ ਵੇਖੇ, ਕੌਣ ਭਣੇ, ਕੌਣ ਸੁਣੇ, ਕੌਣ ਗਾਏ, ਕੌਣ ਵਜਾਏ—

ਜਹ ਆਪਨ ਆਪੁ ਆਪਿ ਪਤੀਆਰਾ॥
ਤਹ ਕਉਨੁ ਕਥੈ ਕਉਨੁ ਸੁਨਨੈਹਾਰਾ॥
ਬਹੁ ਬੇਅੰਤ ਊਚ ਤੇ ਊਚਾ॥
ਨਾਨਕ ਆਪਸ ਕਉ ਆਪਹਿ ਪਹੂਚਾ॥ (ਸੁਖਮਨੀ ਮਹਲਾ ੫)

ਓ ਨ੍ਰਿਨਾਮੀ, ਓ ਨਿਰੰਕਾਰੀ, ਤੈਂਡਾ ਕੌਣ ਨਾਮ, ਕੌਣ ਜਾਤੀ ?
ਓ ਨ੍ਰਿਨਾਮੀ, ਓ ਨਿਰੰਕਾਰੀ, ਤੈਂਡਾ ਕੌਣ ਵੇਸ, ਕੌਣ ਪਾਤੀ ?

---

1. ਏਹ ਇਕ ਅਧਿਆਤਮਕ ਨੁਕਤਾ ਨਿਗਾਹ ਹੈ (metaphysical aspect) ਜਦ ਉਤਪਤ ਪਰਲੋ ਵੀ ਪਿਛਾਂਹ ਰਹਿ ਜਾਂਦੀਆਂ ਹਨ, ਵਾਹਿਗੁਰੂ ਵਾਸਤੇ ਲਾਜ਼ਮੀ ਨਹੀਂ ਜੇ ਉਹ ਜ਼ਰੂਰ ਇੰਜ ਕਰੇ, ਉਹ ਬੇਪਰਵਾਹ, ਹਰਨ ਭਰਨ ਨੇਤ੍ਰ ਜੋ ਚਾਹੇ ਕਰੇ, ਨਾ ਕਰੇ ਜਾਂ ਨਿਤ ਕਰੇ।

ਓ ਨ੍ਰਿਨਾਮੀ, ਓ ਨਿਰੰਕਾਰੀ, ਤੈਂਡਾ ਕੌਣ ਮੁਖ, ਕੌਣ ਬਾਤੀ ?
ਓ ਨ੍ਰਿਨਾਮੀ, ਓ ਨਿਰੰਕਾਰੀ, ਤੈਂਡਾ ਕੌਣ ਦਿਨ, ਕੌਣ ਰਾਤੀ ?
ਓ ਨ੍ਰਿਨਾਮੀ, ਓ ਨਿਰੰਕਾਰੀ, ਤੈਂਡੀ ਕੌਣ ਪਰਲੋ, ਕੌਣ ਉਤਪਾਤੀ ?
ਵਾਹ ਵਾ, ਵਾਹ ਵਾ, ਨ੍ਰਿਨਾਮ ਨਿਰੰਕਾਰ!!

੩.

ਵਾਹ ਵਾਹ ਕਵਾਓ ਲੀਲ੍ਹਾ!

ਓ ਨਿਰੰਜਣ ਨਿਰਾਹਾਰ ਪਿਤਾ! ਭਾਵੇਂ ਤੂੰ ਨਿਰਨਾਮ ਏਂ, ਪਰ ਤੈਂਡੀ ਲੀਲ੍ਹਾ ਵਿਚ ਇਕ ਖੇਡ ਪ੍ਰਪੰਚ ਰਚਨਾ ਵੀ ਏ। ਜਦ ਤੈਂਡਾ 'ਹੁਕਮ' ਹੁੰਦਾ ਹੈ ਤਦ ਉਠਦਾ ਏ ਪ੍ਰਪੰਚ ਗੁਬਾਰ, ਕਿੰਝ ? ਕੁਝ ਇੰਝ ਜਿੰਝ ਮੈਂਡੇ ਅੰਦਰੋ ਉਠਦਾ ਏ ਤੈਂਡਾ ਵਿਚਾਰ, ਆਪਣੇ-ਆਪੇ, ਸਹਜ-ਸੁਭਾਏ, ਹਾਂ ਕੁਝ ਇੰਝੇ ਜਿਕਣ ਕਵੀ ਦੇ ਦਿਲ ਵਿਚ ਉਠਦੀ ਏ ਕਵਿਤਾ ਆਪਣੇ ਆਪ, ਸਹਿਜ ਸੁਭਾਏ..ਹਾਂ ਕਵੀ ਦੀ [1]ਕਵਾਓ ਸੱਤਾ, ਸੈਭੰ-ਵਾਚਕ ਸੱਤਾ, ਕਵਿਤਾ ਦਾ ਹੜ੍ਹ! ਓ ਵਡ-ਕਵੀਆ, ਕੀ ਏਹ ਸਾਰਾ ਸੰਸਾਰ ਤੈਂਡੀ ਰਚੀ ਹੋਈ ਵਡ ਕਵਿਤਾ ਨਹੀਂ ? ਵਾਹ ਵਾਹ ਤੈਂਡਾ ਕਵਾਓ! ਵਾਹ ਵਾਹ ਤੈਂਡਾ ਚਾਉ! ਵਾਹ ਵਾਹ ਤੈਂਡਾ ਉਮਾਹ!!! ਵਾਹ ਵਾਹ! ਵਾਹ ਵਾਹ! ਵਾਹ ਵਾਹ! ਵਾਹਵਾ—ਓਇ ਅਖੇਚਲ ਵਿਸਥਾਰ, ਓਇ ਅਬਚਲੀ—ਲੀਲ੍ਹਾ—

ਜਹ ਆਪਿ ਰਚਿਓ ਪਰਪੰਚੁ ਅਕਾਰੁ॥
ਤਿਹੁ ਗੁਣ ਮਹਿ ਕੀਨੋ ਬਿਸਥਾਰੁ॥
ਪਾਪੁ ਪੁੰਨੁ ਤਹ ਭਈ ਕਹਾਵਤ॥
ਕੋਊ ਨਰਕ ਕੋਊ ਸੁਰਗ ਬੰਛਾਵਤ॥
ਆਪਨ ਖੇਲੁ ਆਪਿ ਕਰਿ ਦੇਖੈ॥
ਖੇਲੁ ਸੰਕੋਚੈ ਤਉ ਨਾਨਕ ਏਕੈ॥ (ਸੁਖਮਨੀ ਸਾਹਿਬ)

ਓ ਖੇਡ ਖਿਡਾਊਆ! ਓ ਸਿਰਜਨਹਾਰ, ਓ ਰਚਣਹਾਰ, ਓ ਕਰਤਾ, ਓਇ ਤੈਂਡੀ ਮਿਠੜੀ ਲੀਲ੍ਹਾ, ਪਰ ਜਦ ਖੇਲ ਸੰਕੋਚੇਂ ਤਦ ਤੂੰ ਇਕ..ਇਕ ਨਹੀਂ ਨਿਰੰਕਾਰ! ਪਰ ਨਿਰੰਕਾਰ ਕਿਥੇ ਨਿਨਾਮ, ਅਨਾਮ! ਓ 'ਨਾਮੀ', ਓ ਨਾਮ ਗ੍ਰਾਮੀ ਤੈਂਡੇ ਨਾਂ ਬਹੁਤੇਰੇ ਨੇ, ਪਰ ਤਦ ਤੋੜੀ ਜਦ ਤੋੜੀ ਵਿਸਥਾਰ ਏ, ਸਰਗੁਣ ਸਰੂਪ ਵਿਚ! ਪਰ ਜਿਥੇ ਤੂੰ ਨਿਰਗੁਣ ਏਂ, ਉਥੇ ਤੂੰ ਨਿਰੰਕਾਰੀ ਏਂ।—ਓਥੇ 'ਨਾਮੀ' ਆਪ੍ਰਣੇ ਪਿਆਰ-ਅਨੰਤੀ ਪੁਤ 'ਨਾਮ' ਤੋਂ ਵੀ ਵਿਛੜਿਆ!

ਗੁਸਾਈ ਤੇਰਾ ਕੇਹਾ ਨਾਮੁ ਕੈਸੇ ਜਾਤੀ॥ (ਅੰਗ ੯੯੨)

ਓਇ ਓਪਰਿਆ! ਓਇ ਪਰੇ-ਪਰੇਡਿਆ, ਓਇ ਨ੍ਰਿਨਾਮ ਨਾਥਾ! ਓਇ ਪਰੀ-ਭੂ (ਪ੍ਰਭੂ)! ਓਇ ਪਾਰਬ੍ਰਹਮ! ਓਇ ਅਕੱਥ-ਕਥਾਰਿਆ। ਓਇ ਅਕੁਲ। ਓਇ ਅਕਲ ਕਲਾ! ਓਇ ਨਿਸਕਲਾ! ਓਇ ਨਿਰੰਜਨ! ਓਇ ਨਿਰਗੁਣ, ਓ ਸਚਖੰਡ

1. ਕੀਤਾ ਪਸਾਉ ਏਕੋ ਕਵਾਉ (ਜਪੁਜੀ)

ਵਸਿਆ ਨਿਰੰਕਾਰ...ਓ 'ਨਾਮੀ', ਓ ਜੋਤ-ਸਰੂਪੀ, ਤੂੰ ਭਿੰਨ ਏਂ ਆਪਣੇ 'ਨਾਮ' ਤੋਂ, ਆਪਣੀ ਜੋਤ ਤੋਂ, ਆਪਣੀ ਲੀਲ੍ਹਾ ਤੋਂ...ਭਿੰਨ, ਪਰ ਨੇੜੇ ਨਾਹੀ ਦੂਰ!! ਵਾਹ ਵਾਹ 'ਨਾਮ' ਤੋਂ ਵੀ ਭਿੰਨ, ਪਰ ਨੇੜੇ ਨਾਹੀ ਦੂਰ!! ਵਾਹ ਵਾਹ 'ਨਾਮ' ਤੋਂ ਵੀ ਭਿੰਨ 'ਨਾਮੀਆਂ'।

## ੪.

ਵਾਹ ਵਾਹ 'ਨਾਮ' ਤੇ 'ਨਾਮੀ' ਅਭੇਦ!

ਪਰ ਓ 'ਨਾਮੀ' 'ਨਾਮ' ਤੋਂ ਭਿੰਨ ਤੂੰ ਕਿਥੇ ? ਜਿਥੇ ਤੂੰ ਤਿਥੇ ਤੈਂਡਾ 'ਨਾਮ'! ਜਿਥੇ ਤੂੰ ਤਿਥੇ ਤੈਂਡਾ ਸਦ-ਸਵਾਰਿਆ-ਨਾਮ! ਜਿਥੇ ਤੂੰ ਤਿਥੇ ਤੈਂਡਾ ਅਨੰਦ ਅਨਾਦੀ ਨਾਮ! ਜਿਥੇ ਲਾੜਾ ਓਥੇ ਲਾੜੇ ਦਾ ਆੜੀ। ਜਿਥੇ ਤੂੰ ਚੋਜੀ ਤਿਥੈ ਤੈਂਡਾ ਨਾਮ ਮਜੀ! ਜਿਥੇ ਤੂੰ ਹੁਕਮੀ ਤਿਥੇ ਤੈਂਡਾ ਹੁਕਮੀ-ਨਾਮ ਬੰਦਾ! ਜਿਥੇ ਤੂੰ ਅਕਾਲ, ਤਿਥੇ ਓਹ ਕਾਲ ਰਹਿਤ ਅਨਕਾਲ-ਸਰੂਪਾ! ਜਿਥੇ ਤੂੰ ਤਿਥੇ ਤਿਥੇ ਤੈਂਡਾ ਅਨੰਤ-ਵਣਜਾਰਾ! ਜਿਥੇ ਤੈਂਡਾ ਕਵਾਉ ਤਿਥੇ ਤੈਂਡਾ ਓ ਦੇਵ-ਕਤਾਰਾ! ਜਿਥੇ ਤੂੰ ਰਾਮ, ਤਿਥੇ ਤੈਂਡਾ ਉਨਮਨੀ ਲਕਸ਼ਮਨ! ਜਿਥੇ ਤੂੰ ਸਿਆਮ ਤਿਥੇ ਤੈਂਡਾ ਬਲਿਹਾਰੀ ਨਾਮ-ਬਲਰਾਮ!...ਮੈਂ ਨਹੀਂ ਆਖਾਂਗਾ, ਨਹੀਂ ਆਖਾਂਗਾ, ਜਿਥੇ ਤੂੰ ਤਿਥੇ ਤੈਂਡਾ ਪ੍ਰਛਾਵਾਂ ਓ ਜੀਭ ਸਣੇ—ਓ 'ਨਾਮ' ਜੋ ਤੈਨੂੰ ਮੈਂਡੇ ਸਾਹਿਬ ਦਾ ਪ੍ਰਛਾਵਾਂ ਆਖੇ, ਹਾਂ ਕਾਲਾ ਪ੍ਰਛਾਵਾਂ, ਅਣਹੋਂਦ ਦਾ ਦੂਜਾ ਨਾਂਵ...ਓ ਨੂਰ ਸਨੂਰਾ, ਤੈਨੂੰ ਕੌਣ ਆਖੇ ਪ੍ਰਛਾਵਾਂ ? ਜੋਤ-ਪੁੰਜ, ਤੂੰ ਜੇ ਜੋਤ-ਸਰੂਪੀ ਓਹ ਪ੍ਰਕਾਸ਼ ਪੁੰਜ, ਤੂੰ ਜੇ ਪ੍ਰਕਾਸ਼ ਸਰੂਪੀ, ਓ ਨੂਰੋ-ਨੂਰ! ਤੂੰ ਜੇ ਨੂਰ ਸਰੂਪੀ, ਓ! ਵਾਹ ਵਾਹ ਵੇ ਅਵਿਛੜਿਆ ਆੜੀਆ, ਵਾਹ ਵਾਹ ਵੇ ਮੈਂਡੇ ਲਾਲਣ ਦੇ ਲੰਗੋਟੀ ਯਾਰਾ! ਵਾਹ ਵਾਹ ਵੇ ਜੀਗਜੀਵਨ ਦੀ ਜਿੰਦੇ!!

ਓ 'ਨਾਮ' ਤੂੰ 'ਨਾਮੀ' ਤੋਂ ਕੀਕਣ ਭਿੰਨ ਏਂ ? ਕੀ ਬੂੰਦ ਸਾਗਰ ਤੋਂ ਭਿੰਨ ਏਂ ? ਓਹੋ ਰੂਪ, ਓਹੋ ਪਸਾਰਾ, ਓਹ ਚੇਤੰਨਤਾ, ਓਹੋ ਚਮਕਾਰਾ, ਓਹੋ ਨਾਦ-ਬਿਨੋਦ, ਓਹੋ ਲਿਸ਼ਕਾਰਾ! ਓਹੋ ਪਰਮਲ ਜੋਤ, ਓਹੋ ਚਮਤਕਾਰਾ, ਓਇ ਨਾਮ, ਓਇ ਆਤਮ, ਤੈਂ ਵਿਚ ਮੈਂਡਾ ਰਾਮ ਰਮਈਆ! ਓ ਆਤਮ, ਤੈਂ ਵਿਚ ਤੈਂਡੀ ਕਿਰਨ ਵਿਚ ਮੈਂਡਾ ਕਿਰਨ-ਸਾਗਰ। ਓ ਆਤਮ, ਤੈਂ ਵਿਚ ਤੈਂਡੀ ਲੁਡੰਦੜੀ-ਧੂੜੀ ਵਿਚ ਮੈਂਡਾ ਕੋਹਿਨੂਰ-ਹਿਮਾਚਲ! ਓਇ ਓਇ ਓਇ ਬੂੰਦ ਵਿਚ ਸਾਗਰ, ਕਿਰਨ ਵਿਚ ਰਤਨਾਗਰ....ਨਾਮ ਜਾਲ ਵਿਚ ਅੱਜ ਫਸਿਆ ਨਾਮੀ, ਨਾਮੀ-ਅਨਾਮੀ, ਓਇ ਕੁੱਜੇ ਵਿਚ ਸਮੁੰਦਰ! ਇਸ ਅਨੰਦੀ ਅਨੰਤ ਵਿਚ ਔਹ ਮੌਜੀ-ਬੇਅੰਤ...ਓਇ ਪੂਰਨ ਵਿਚ ਪਰਿਪੂਰਨ!....

ਆਤਮ ਮਹਿ ਰਾਮੁ ਰਾਮ ਮਹਿ ਆਤਮੁ
ਚੀਨਸਿ ਗੁਰ ਬੀਚਾਰਾ॥ (ਅੰਗ ੧੧੫੩)

ਹਾਂ ਆਤਮਾ ਵਿਚ ਵੜਿਆ ਪਰਮਾਤਮਾ!

ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ
ਕਵਣੁ ਬੁਝੈ, ਬਿਧਿ ਜਾਣੈ॥ (ਅੰਗ ੮੭੮)

ਹਾਂ ਓ ਵੱਡਾ, ਇਸ ਨਿਕੜੇ ਆਤਮਾ ਵਿਚ, ਪਰ ਤਾਂ ਜਾਣੇ ਕੋਈ ਜੇ ਉਹ ਆਪ ਚਾ ਜਾਣਾਏ, 'ਨਾਮ' ਕਿਰਣ ਵਿਚ ਚਾ ਪਾਏ! ਓ ਅਨੰਦੀ, ਓ ਅਨੰਤੀ, ਤੈਂਡੀ ਕੁੰਜੀ 'ਨਾਮ' ਦੀ ਮਧੁਰਾੜੀ ਧੁਨੀ ਏ! ਤੈਂ ਵਾਂਗ ਓਹ ਵੀ ਅਨਹਤ ਤੇ ਬੇਅੰਤ, ਤੈਂ ਵਾਂਗ ਓ ਵੀ ਸ਼ੁਧ-ਚੈਤਨ, ਤੈਂ ਵਾਂਗ ਓਹ ਵੀ ਅਜਰ ਤੇ ਅਮਰ। ਓ ਮੈਂਡੀ ਨਾ ਰੱਜਣ ਵਾਲੀ ਪਿਆਸ! ਪੀ, ਪੀ, ਪੀ, ਏਸ ਅਮੀ-ਰਸ ਨੂੰ ਪੀ, ਪੀ, ਪੀ, ਆਪਣੇ ਚਿਤ ਵਿਚੋਲੜੇ—

ਹਰਿ ਚਰਨ ਸਰਨ ਤਰਨ ਸਾਗਰ
'ਧਨਿ ਅਨਹਤਾ' ਰਸ 'ਬੈਨ'॥
ਪਥਿਕ-ਪਿਆਸ ਚਿਤ-ਸਰੋਵਰ,
ਆਤਮ ਜਲ ਲੈਨ॥ (ਅੰਗ ੧੨੭੨)

ਵਾਹ ਵਾਹ 'ਨਾਮ' ਵਿਚ 'ਆਤਮ', 'ਆਤਮ' ਵਿਚ 'ਨਾਮ'—ਹੇ ਦੋਹਾਂ ਦੇ ਮੰਝ 'ਆਤਮ-ਰਾਮ', ਰਮਈਆ ਰਾਮ, ਨਾਮ ਦਾ ਨਾਮੀ, ਵਾਹ ਵਾਹ ਅਨੰਦੀ-'ਨਾਮ'। ਪੁਰਖਾਂ ਵਿਚ 'ਨਾਰ' ਬਣ ਕੇ ਰਵਦਾ, ਨਾਰੀਆ ਵਿਚ ਕ੍ਰਿਸ਼ਨ ਬਣ ਕੇ ਕਰਖਦਾ, ਓਇ ਨਾ ਤੂੰ ਪੁਰਖ ਤੇ ਨਾ ਤੂੰ ਨਾਰੀ! ਨਾ ਤੂੰ ਦਿਨ ਤੇ ਨਾ ਤੂੰ ਰਾਤ-ਦੋਹਾਂ ਵਿਚ ਸਾਂਝਾ ਚਾਨਣ, ਸਾਂਝੀ ਜੋਤ, ਸਾਂਝਾ-ਸਵਾਦ। ਅਕੱਥ-ਕਥਾ! 'ਤੈਂਡੀ ਗਤਿ ਮਿਤਿ ਤੂੰਹੇਂ ਜਾਣੇਂ' ਯਾ ਜਾਣੇ ਬ੍ਰਹਮ-ਗਿਆਨੀ-

ਦਿਨ ਮਹਿ ਰੈਣਿ, ਰੈਣਿ ਮਹਿ [1]ਦਿਨੀਅਰੁ
ਉਸਨ ਸੀਤ ਬਿਧਿ ਸੋਈ।
ਤਾ ਕੀ ਗਤਿ ਮਿਤਿ ਅਵਰੁ ਨ ਜਾਣੈ,
ਗੁਰ ਬਿਨੁ ਸਮਝ ਨ ਹੋਈ॥ ੨॥
ਪੁਰਖ ਮਹਿ ਨਾਰਿ, ਨਾਰਿ ਮਹਿ ਪੁਰਖਾ,
ਬੂਝਹੁ ਬ੍ਰਹਮ ਗਿਆਨੀ॥
ਧੁਨਿ[2] ਮਹਿ ਧਿਆਨੁ, ਧਿਆਨ ਮਹਿ ਜਾਨਿਆ,
ਗੁਰਮੁਖਿ ਅਕਥ ਕਹਾਨੀ॥ ੩॥
ਮਨ ਮਹਿ ਜੋਤਿ ਜੋਤਿ ਮਹਿ ਮਨੂਆ,
ਪੰਚ[3] ਮਿਲੇ ਗੁਰ ਭਾਈ॥
ਨਾਨਕ ਤਿਨ ਕੈ ਸਦਿ ਬਲਿਹਾਰੀ
ਜਿਨ ਏਕ 'ਸਬਦਿ' ਲਿਵਲਾਈ॥ ੪॥ (ਅੰਗ ੮੭੯)

---

1. ਨਾਮ ਸੂਰਜ।
2. ਪੰਜ ਗਿਆਨ ਇੰਦਰੇ।
3. ਨਾਮ ਜਾਂ ਸ਼ਬਦ।

ਵਾਹ ਵਾਹ ਚੋਜ-ਵਿਡਾਨੜਾ, ਆਤਮ ਵਿਚ ਲੁਕਿਆ ਆਤਮ ਰਾਮ!- 'ਨਾਮ' ਵਿਚ ਲੁਕਿਆ 'ਨਾਮੀ'।

੫.

ਵਾਹ ਵਾਹ ਆਤਮ ਪ੍ਰਮਾਤਮ ਚੀਨੋ! ੳ ਸਖੀ ਸਹੇਲੜੀਓ, ਆਤਮ ਚੀਨ ਪਰਮਾਤਮ ਚੀਨੋ! ੳ ਮੈਂਡੀ ਨੇਹ-ਨਵੇਲੜੀਆਂ, 'ਨਾਮ' ਚੀਨ 'ਨਾਮੀ' ਨੂੰ ਲਭੋ! ੳ ਮੈਂਡੀਆਂ ਅੰਕ ਸਹੇੜੀਆਹ ਬ੍ਰਹਮ ਥੀਂ ਪਾਰਬ੍ਰਹਮ ਨੂੰ ਘਿਨੋ! ੳ ਇਕਦੂੰ ਇਕ ਚਾੜ੍ਹੇ ਇਕ ਪਉੜੀ ਬਾਦ ਦੂਜੀ ਪਉੜੀ। ਇਕ ਕੰਢੇ ਪਾਰ ਦੂਜਾ ਕੰਢਾ, ਇਕ ਲੈਵਲ ਬਾਅਦ ਦੂਜਾ ਚੱਕਰ—ਹਾਂ ਪ੍ਰਕਾਸ਼ੀ ਚੱਕਰ, ਸਰਬ-

ਚਕਰ, ਘਟ ਵੁੱਠਾ ਚਕਰ!

ਏਹ ਜੰਦਰਾ

ਆਤਮ ਚੀਨਿ ਪਰਾਤਮੁ ਚੀਨਹੁ
ਗੁਰ ਸੰਗਤਿ ਇਹੁ ਨਿਕਤਾਰਾ ਹੇ॥

ਇਹ ਕੁੰਜੀ

ਆਤਮ ਰਾਮੁ, ਰਾਮੁ ਹੈ ਆਤਮ
ਹਰਿ ਪਾਈਐ ਸਬਦਿ ਵੀਚਾਰਾ ਹੇ॥ (ਅੰਗ ੧੦੩੦)

ਹਾਂ ਆਤਮ ਮਹਿ ਪਰਮਾਤਮ ਚੀਨੋ, ਲਭੋ, ਢੂੰਢੋ, ਪਾਵੋ, ਅੰਦਰੋ ਹੀ ਅੰਦਰ, ਜੋਤਿ ਮਾਹਿ, ਚਿਤ ਸਰੋਵਰ ਭੀਤਰੇ, ਮਨ ਅੰਦਰ ਉਨਮਨ, ਨਹਿਲੇ ਪੁਰ ਦਹਿਲਾ!

ਤਾਂ ਚੀਨਿਆ ੳ ਸਤਿਗੁਰ,
ਜੇ ਤੂੰ ਆਪ ਪਾਂਧਾ ਬਣ ਪੜ੍ਹਾਇਆ।
ਤਾਂ ਚੀਨਿਆ ੳ ਪਰਮਾਨੰਦਾ,
ਜੇ ਤੂੰ ਆਪ ਚਾ ੳ ਘੁਟ ਪਿਲਾਇਆ।
ਤਾਂ ਚੀਨਿਆ ੳ ਪ੍ਰਤਿਪਾਲਕਾ,
ਜੇ ਤੂੰ ਓਹ ਅਮਿਓ ਮੰਮਾ ਮੁਖ ਪਾਇਆ।
ਤਾਂ ਚੀਨਿਆ ੳ ਮਾਲਿਕਾ,
ਜੇ ਤੂੰ ਗੁਣ ਨਿਧਾਨ ਚਾ ਫੜਾਇਆ।
ਤਾਂ ਚੀਨਿਆ ੳ ਚੋਜੀਆ,
ਜੁ ਓਹ ਗੁਝਾ ਕੁੰਜਾ ਤੂੰ ਪਕੜਾਇਆ।

ਬਲਿਹਾਰੀ, ਬਲਿਹਾਰੀ, ਬਲਿਹਾਰੀ, "ਅਨਹਦ ਬਾਣੀ ਪੂੰਜੀ॥ ਸੰਤਨ ਹਥਿ ਰਾਖੀ ਕੂੰਜੀ।" ਹਾਂ ਤਾਂ ਦੂਵਿਆ, ੳ ਦੂਵੀ-ਭੂਤ-ਜਤੇ, ਜੇ ਆਤਮ ਨੂਰ ਹੜ ਤੈਂ ਮੈਂ ਅੰਦਰ ਚਾ ਵਗਾਇਆ।

ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ
ਤਾ ਘਰ ਹੀ ਪਰਚਾ ਪਾਇ॥ (ਅੰਗ ੮੭)

੬.

ਵਾਹ ਵਾਹ ਬ੍ਰਹਮ ਉਜਿਆਰਾ! ਓਇ ਆਤਮ ਚਾਨਣ! ਓਇ ਚੜ੍ਹਿਆ ਚੰਨ-ਚਰਾਗ਼! ਓਇ ਗਿਆਨ ਰਾਇ ਹੁਣ ਸੇਜੈ ਆਇਆ। ਓਇ 'ਮੇਰੀ ਸੇਜੜੀਐ ਆਡੰਬਰ ਬਣਿਆ!' ਓਇ ਆਤਮ ਜੋਰ ਭਈ ਪ੍ਰਫੁਲਤ! ਉਇ ਖਿਲ੍ਹਤੀ ਕਸਤੂਰੀ, ਓਇ ਵਗਦੀ ਨੂਰ ਬਹੁੱਟੀ, ਓ ਅਰਸ਼ੀ-ਗੰਗਾ! ਓਇ ਬੀਰ ਬਹੁਟੀ ਲਾਲਾਂ-ਜੁਟੀ। ਓਇ ਸਹਿਜ-ਸਮਿਜੀ! ਓਇ ਜਾਗਦੀ ਜੋਤ! ਓਇ ਤਾਰਾ ਚੜ੍ਹਿਆ ਲੰਮਾ! ਓਇ ਕੋਟ ਸੂਰ ਪ੍ਰਗਾਸ। ਓਇ ਗੁਣ-ਨਿਧ! ਓਇ ਰਿਧ ਸਿਧ! ਓਇ ਅਨੰਦੀ ਭੂਰਾਂ! ਓਇ ਲੇਟੀ, ਓਇ ਤਰਥੱਲੀ! ਓਇ ਮਿਠੀਆਂ ਝਰਨਾਟਾਂ! ਓਇ ਵਲਾਸ, ਓਇ ਝਖੜ-ਸੁਖੀਵਾਂ! ਓਇ ਸਮੁੰਦ ਸਾਗਰ, ਓਇ ਅਨੰਦੀ ਲਹਿਰਾਂ, ਓਇ ਨਿਬਟ ਮਿਠੜੇ, ਓ ਲੂੰ ਲੂੰ ਜਾਗੇ, ਓ ਮੈਂ ਬੁਢ ਸੁਹਾਗਣ! ਓਇ ਮੈਂ ਰੱਜੀ, ਓਇ ਮੈਂ ਸਤ-ਪੁਤਰੀ! ਓਇ ਮੈਂ ਸੁਹਾਗਣ-ਭਾਗਣ! ਓਇ ਮੈਂ ਬਤੀ ਸੁਲੱਖਣੀ, ਓਇ ਮੈਂ ਘਰ ਦੀ ਮਾਲਕ! ਓਇ ਮੈਂ ਕੰਤ ਪਿਆਰੀ! ਓਇ ਮੈਂ ਕਦੇ ਨ ਰਾਂਡ! ਸਦ-ਸੁਹਾਗਣ। ਓਇ ਮੈਂਡਾ ਸੂਹਾ ਚੀਰਾ, ਓਇ ਮੈਂਡੀ ਭਿਜੀ ਅੰਗੀਆ, ਓਇ ਮੈਂ ਲਹੁਰੀਆ, ਮੈਂਡਾ ਵਡੜਾ ਰਾਮ ਭਤਾਰ। ਓਇ ਮੈਂ ਕੇਲ ਕਰੰਦੀ ਘੜਮੜ ਰਾਣੀ! ਓਇ ਹੂਟੇ ਹੂਟਦੀ ਅੱਜ ਸੁਚੱਜੀ। ਓਇ ਮੈਂ ਗੁਣਵੰਤੀ, ਪੁੱਤਰ ਵੰਤੀ, ਸਤਵੰਤੀ! ਓਇ ਮੈਂ ਰੁੜਦੀ ਜਾਂਦੀ! ਓਟਿ ਮੈਂ ਭਰੀ ਜਵਾਨੀ! ਓਇ ਮੈਂ ਸੁਹੱਪਣ ਖਾਣੀ! ਓਇ ਮੈਂ ਵੂੜੀ-ਨਾਨੀ, ਓਇ ਮੈਂ ਲੋਟ ਪੋਟ ਮਸਤਾਨੀ ਮਸਤ। ਓਇ ਮੈਂ ਖੀਵੀ ਸਖੀਵੀ। ਓਇ ਮੈਂ ਬਉਰਾਨੀ। ਓਇ ਮੈਂ ਬਿਨ ਪਰਾਂ ਛਾਲਾਂ ਮਾਰਦੀ! ਓਇ ਮੈਂ ਛੂਟੀ ਹਰਨੋਟੀ। ਓਇ ਮੈਂ ਤ੍ਰਪਦੀ ਕਿਰਨ! ਓਇ ਮੈਂ ਨੂਰ ਫੁਵਾਰ! ਓਇ ਮੈਂ ਗੰਗ ਨ੍ਹਾਤੀ। ਓਇ ਮੈਂ ਊਸ਼ਾ ਲਾਲੀ, ਓਇ ਮੈਂ ਸਦਾ ਨਿਹਾਲੀ। ਓਇ ਮੈਂ ਜਗ ਮਾਤਾ ਜਗ ਦੰਬਾ! ਓਇ ਮੈਂ ਹਰਨੀ ਭਰਨੀ! ਓਇ ਮੈਂ ਦਰਗਾਹ ਹਥ ਆਈ! ਓਇ ਮੈਂ ਸੁਰ ਵਾਹਨੀ! ਓਇ ਮੈਂ ਗਰੁੜ ਸਵਾਰ। ਓਇ ਮੈਂ ਕੁਹਕਾਫ਼ ਪਾਰ। ਓਇ ਮੈਂ ਸੀਤਲ ਅੱਗ! ਓਇ ਮੈਂ ਨਾ-ਠਲ੍ਹਿਆ ਨੂਰ-ਵਗ। ਓਇ ਮੈਂ ਉਤਪਤ। ਓਇ ਮੈਂ ਪਰਲੋ, ਓਇ 'ਨਾਮ' ਮੈਂਡੇ ਹਥ ਝੁਰਲੂ। ਓਇ 'ਨਾਮ' ਮੈਂਡਾ ਘਲਿਆ ਸੇਵਕ, ਓਇ 'ਨਾਮ' ਮੈਂਡਾ ਹੱਥ-ਬੰਨਾ ਬੰਦਾ, ਮੈਂ ਅਕਾਲ, ਕਾਲ ਮੈਂਡਾ ਡੰਡਾ! ਓ ਮੈਂ ਪਰਮਾਤਮ, ਆਤਮ-ਸਿਰ ਛਤਰ। ਓ ਮੈਂ ਸਹਿਜ ਸਮਾਣੀ ਜਿੰਦੜੀ, ਓ ਮੈਂ ਜੋਤ ਸਰੂਪੀ ਜਿੰਦੜੀ! ਓ ਮੈਂ ਵਡ ਭਾਗਣ ਜਿੰਦੜੀ, ਊਚਮ ਊਚ, ਊਚ ਤੇ ਊਚੀ। ਸੂਚਮ ਸੂਚ, ਸੂਚ ਅਤਿ ਸੂਚੀ। ਨਿਰਮਲ ਨਿਰਮਲ ਨਿਰਮਲ ਤੈਂਡੀ ਕਥਾ। ਨਾਮ ਲੈਤ ਦਰਦ ਦੁਖ ਲਥਾ।

ਸੋ ਆਖਿਆ ਜੋ ਪੇਖਿਆ ਆਖੀ॥
ਜੇਹਾ ਡਿਠਾ ਮੈਂ ਤੇਹੋ ਕਹਿਆ॥
ਤਿਸੁ ਰਸੁ ਆਇਆ ਜਿਨਿ ਭੇਦੁ ਲਹਿਆ॥
ਜੋਤੀ ਜੋਤਿ ਮਿਲੀ ਸੁਖੁ ਪਾਇਆ,
ਜਨ ਨਾਨਕ ਇਕੁ ਪਸਾਰਿਆ ਜੀਉ। (ਅੰਗ ੯੭)

ਤਾਂ ਵੇਖਿਆ ਜਾਂ ਤੂੰ ਆਪ ਵਿਖਾਇਆ। ਮੈਂ ਗੁਣ ਹੀਨ, ਬੁਧ ਹੀਨ, ਲਿਵ ਹੀਨ, ਕੋਝਾ, ਕੰਗਲਾ, ਪਿੰਗਲਾ, ਅੰਨ੍ਹਾ ਬੋਲਾ ਕੀ ਜਾਣਾ:—

ਨਾ ਹਉ ਕਰਤਾ, ਨਾ ਮੈ ਕੀਆ॥
ਅੰਮ੍ਰਿਤੁ ਨਾਮ ਸਤਿਗੁਰਿ ਦੀਆ॥ (ਅੰਗ ੯੯੩)
ਬਲਿਹਾਰ, ਬਲਿਹਾਰ, ਬਲਿਹਾਰ, ਲਖ ਲਖ ਵੇਰੀਆ!

੭.

ਵਾਹ ਵਾਹ ਨਾਮ ਰਮਿਆ ਨਾਮੀ! ਓ ਨਾਮ ਵਿਚ ਵਸਿਆ 'ਨਾਮੀ', ਓ ਆਤਮ ਵਿਚ ਪ੍ਰਮਾਤਮ, ਓ ਅਕਾਰ ਵਿਚ ਨਿਰੰਕਾਰ, ਓ ਔਂਕਾਰ ਵਿਚ ਏਕੰਕਾਰ, ਤੂੰ ਮੈਂਡੇ ਆਪੇ ਤੋਂ ਭਿੰਨ ਨਹੀਂ, ਅੰਦਰ ਏਂ ਅੰਦਰ! ਧੁਰ ਅੰਦਰ! ਪਰ ਫਿਰ ਵੀ ਬਾਹਰ, ਗੁਪਤ-ਪ੍ਰਗਟ, ਓ ਸੋਹਣਿਆ! ਸੋਹਣਿਆਂ ਦਾ ਸੋਹਣਾ ਤੂੰ ਏਂ—ਚੰਨਾਂ ਦਾ ਚੰਨ ਤੂੰ ਏਂ...ਪਰ ਅੰਧਕਾਰ ਵੀ ਏਂ। ਤੈਂਡੇ ਸਰਬ ਨਾਮ, ਤੈਂਡੇ ਸਰਬ ਨਾਮ! ਤੈਂਡੀ ਸਰਬ ਜੋਤ, ਤੈਂਡੀ ਸਗਲੀ ਓਤਪੋਤ। ਸੂਤਰ ਆਤਮਨ ਤੂੰ, ਸਰਬ ਆਤਮਨ ਤੂੰ, ਨਿਰੰਕਾਰ ਤੂੰ, ਨਿਰਵਿਕਾਰ ਤੂੰ, ਆਦਿ ਮਧ ਅੰਤ ਵਿਚ ਰਵਿਆ ਤੂੰ! ਵਣ ਤ੍ਰਿਣ ਤ੍ਰਿਭਵਣ ਵਿਚ ਰਮਿਆ ਤੂੰ, ਜਲ ਥਲ ਮਹੀਅਲ ਵਿਚ ਵਸਿਆ ਤੂੰ! ਓ ਸਚਖੰਡ ਵਸਿਆ ਨਿਰੰਕਾਰ! ਜੈ ਹੋ!! ਜੈ ਹੋ!! ਹਉਂ ਢਾਢੀ ਤੈਂਡੇ ਦਰ ਦਾ, ਹਉਂ ਕੂਕਰ ਤੈਂਡੇ ਘਰ ਦਾ, ਹਉਂ ਕਾਂ ਤੈਂਡੇ ਵੇਹੜੇ ਕਾਂ ਕਾਂ ਕਰਦਾ। ਮੈਂ ਬੋਲਾਂ, ਮੰਗਦਾ ਦਰਸ ਦਾਨ, ਜਿਤ ਡਿਠਿਆ ਮੈਂਡੀ ਭੁਖ ਸਭ ਲਹਿ ਜਾਵੇ।

ਅਰਦਾਸਿ ਸੁਣੀ ਦਾਤਾਰਿ ਪ੍ਰਭਿ
ਢਾਢੀ ਕਉ 'ਮਹਲਿ' ਬੁਲਾਵੈ॥
ਪ੍ਰਭ ਦੇਖਦਿਆ ਦੁਖ ਭੁਖ ਗਈ,
ਢਾਢੀ ਕਉ ਮੰਗਣੁ ਚਿਤਿ ਨ ਆਵੈ॥
ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ॥
ਹਉ ਨਿਰਗੁਣੁ ਢਾਢੀ ਬਖਸਿਓਨੁ ਪ੍ਰਭਿ ਪੁਰਖਿ ਵੇਦਾਵੈ॥ (ਅੰਗ ੧੦੯੭)
ਹੋਰ ਕਿਆ ਮੰਗਾਂ ? ਜਦ ਹੁਣ ਤ੍ਰਿਪਤ ਅਘਾਇਆ।
ਹੋਰ ਕਿਆ ਮੰਗਾਂ ? ਜਦ ਹੁਣ ਸੁਭਰ ਭਰਾਇਆ।
ਹੋਰ ਕਿਆ ਮੰਗਾਂ ? ਜਦ ਹੁਣ ਰਜ ਰਜ ਖਾਇਆ।
ਹੋਰ ਕਿਆ ਮੰਗਾਂ ? ਜਦ ਹੁਣ ਰੰਗਣ ਰੰਗਾਇਆ।
ਹੋਰ ਕਿਆ ਮੰਗਾਂ ? ਜਦ ਹੁਣ ਮੋਇਆ ਜਿਵਾਇਆ।
ਹੋਰ ਕਿਆ ਮੰਗਾਂ ? ਜਦ ਹੁਣ ਪੜਦਾ ਖੋਲ੍ਹ ਵਿਖਾਇਆ।
ਹੋਰ ਕਿਆ ਮੰਗਾਂ ? ਜਦ ਹੁਣ ਭੈ ਭਰਮ ਚੁਕਾਇਆ।
ਹੋਰ ਕਿਆ ਮੰਗਾਂ ? ਜਦ ਹੁਣ ਤੈਂਡੜਾ ਦਰਸਨ ਪਾਇਆ।
ਹੋਰ ਕਿਆ ਮੰਗਾਂ ? ਜਦ ਹੁਣ ਆਪਣਾ ਆਪ ਸਮਾਇਆ।

ਕਿਆ ਮਾਂਗਉਂ ਕਿਆ ਦੇਵਉ! ਜਦ ਸਭ ਕੁਝ ਤੈਂਡੜਾ।
ਕਿਆ ਮਾਂਗਉਂ ਕਿਆ ਦੇਵਉ! ਜਦ ਸਭ ਕੁਝ ਮੈਂਡੜਾ।
ਕਿਆ ਮਾਂਗਉਂ ਕਿਆ ਦੇਵਉ! ਤੂੰ ਮੈਂਡਾ ਮੈਂ ਤੈਂਡਾ।
ਘੋਲ ਘੁਮਾਈਆਂ ਘਰ ਆਇਆ ਲਾਲਣਾ।

੮.

ਵਾਹ ਵਾਹ ਸਰਬ ਨਾਮੀ! ਤੂੰ ਆਪੇ ਗੁਪਤ ਤੂੰ ਆਪੇ ਪਰਗਟਨਾ, ਤੂੰ ਆਪੇ ਅਬੂਝ ਆਪੇ ਹੀ ਜਚਨਾ। ਤੂੰ ਆਪੇ ਕੰਤ ਆਪੇ ਕੇਲ ਕਰਦਾ। ਤੂੰ ਆਪੇ ਚੋਜੀ ਤੂੰ ਆਪੇ ਖੇਲ ਰਚਦਾ। ਤੂੰ ਆਪੇ ਬਛਰਾ ਤੂੰ ਆਪੇ ਖੀਰ। ਤੂੰ ਆਪੇ ਗੰਗਾ, ਤੂੰ ਆਪੇ ਨਿਰਮਲ ਨੀਰ! ਤੂੰ ਆਪੇ ਕਵਲਾ ਤੂੰ ਆਪੇ ਕਵਲਾ ਕੰਤ। ਤੂੰ ਆਪ ਨਿਰਗੁਣ ਸਰਗੁਣ ਮੱਧ[1] ਕੇਲ-ਕਰਤ! ਤੂੰ ਆਪੇ ਸਾਗਰ, ਤੂੰ ਆਪੇ ਬੂੰਦ। ਤੂੰ ਆਪੇ ਦ੍ਰਿਸ਼ਟ ਅਦ੍ਰਿਸ਼ਟ ਹੋਂਦ। ਤੂੰ ਆਪੇ ਕਰਤਾ ਕਰਣ ਜੋਗ। ਤੂੰ ਆਪੇ ਰਸੀਆ, ਆਪੇ ਰਸ-ਭੋਗ। ਤੂੰ ਆਪੇ ਅਲਿਪਤ ਘਟ ਘਟ ਵਾਸੀ! 'ਬਹੁ ਬੇਅੰਤ ਊਚ ਤੇ ਊਚਾ।' ਨਿਰਮਲ ਨਿਰਮਲ ਅਕੱਥ ਕਥੂਰਾ!

ਸਹੰਸ ਸਹੰਸ ਸਹੰਸਰ ਤੇਰੇ ਨਾਵਾਂ।
ਵੇ ਪਰਵਾਹ ਤੇਰੇ ਕੇੜ੍ਹੇ ਗੁਣ ਗਾਵਾਂ।

ਸਰਬ ਨਾਮੀ ਤੂੰ! ਸਰਬ ਨਾਮੀ ਤੂੰ! ਅਨਾਮੀ ਤੂੰ, ਗੁਣਨਾਮੀ ਤੂੰ! ਓ ਕਾਦਰ ਤੇਰਾ ਨਾਂ ਏ ਕੁਦਰਤ। ਓ ਕਵੀ ਤੈਂਡਾ ਕਵਾਉ ਵੇ ਨਵਤਨ 'ਨਾਮ'! ਓ ਅਕਥ-ਕਥਾਰੇ ਤੈਂਡੀ ਕਥਾ ਏ ਅਕੱਥ-ਕਥਾ। 'ਨਾਮ ਚੀਨ ਦੁਖ ਦਰਦ ਲਥਾ।'

ਮੈ ਛਡਿਆ ਸਗਲ ਅਪਾਇਣੋ
ਭਰਵਾਸੈ ਗੁਰ ਸਮਰਥਾ॥
ਗੁਰਿ ਬਖਸਿਆ 'ਨਾਮੁ' ਨਿਧਾਨੁ
ਸਭੋ ਦੁਖੁ ਲਥਾ॥
ਭੋਗਹੁ ਭੁੰਚਹੁ ਭਾਈਹੋ
ਪਲੈ 'ਨਾਮੁ' ਅਗਥਾ॥
ਨਾਮੁ ਦਾਨੁ ਇਸਨਾਨੁ ਦ੍ਰਿੜੁ
ਸਦਾ ਕਰਹੁ ਗੁਰ ਕਥਾ॥
ਸਹਜੁ ਭਇਆ ਪ੍ਰਭੁ ਪਾਇਆ
ਜਮ ਕਾ ਭਉ ਲਥਾ॥ (ਅੰਗ ੧੧੦੧)

੯.

ਵਾਹ ਵਾਹ ਸਹਿਜ, ਤੈਂਡੀ ਅਕੱਥ-ਕਥਾ! ਓ 'ਨਾਮ' ਤੂੰ ਦੀਵਾ ਬਾਲ ਕੇ ਜਦ ਮੈਨੂੰ ਅੰਦਰ ਖੜਨਾ ਵੇਂ, ਤਾਂ ਸਾਚੇ ਸਾਹਿਬ ਨੂੰ ਸਚੇ ਤਖ਼ਤ ਉੱਤੇ ਬੈਠਾ

---
1. ਵੇਖੋ 'ਕੇਲ ਕਰੰਦਾ' ਅੰਕ ਵਾਹਿਗੁਰੂ ਦਰਸ਼ਨ।

ਪਾਵਨਾ ਹਾਂ। ਓ 'ਨਾਮ' ਭਾਵੇਂ ਤੂੰ ਬੂਹਿਓਂ ਬਾਹਰ ਬਹਿ ਜਾਨਾ ਵੇਂ, ਪਰ ਤੈਂਡਾ ਗੁਪਤ ਅੰਗ ਸੰਗ ਅਗ੍ਹਾਂ ਵੀ ਜਾਨਾ ਵੇਂ—ਓ ਸਿਮ ਸਿਮ, ਓ ਰੁਣ ਰੁਣ, ਓ ਰੁਣਝੁਨਣੇ-ਨਾਮਾ! ਜਿਥੇ ਤੂੰ ਵਸਨਾਂ ਏਂ ਨਿਰੰਕਾਰ, ਓਥੇ ਸੋਚਾਂ, ਚਿੰਤਾਂ ਤੇ ਅਗੇਤਰਾਂ ਪਿਛੇਤਰਾਂ ਪਿਛੇ ਰਹਿ ਗਈਆਂ—ਤਿਥੈ ਸਹਜ ਹੈ—ਸਹਜ, ਅਡੋਲ ਅਮੋਲ ਸਹਜ! ਤਿਥੈ ਸਹਜੇ ਉਤਪਤ, ਸਹਜੇ ਪਰਲੋ, ਸਹਿਜੇ ਦਿਨ-ਸਹਿਜੇ ਰਾਤ! ਸਹਿਜ [1]ਛੇਤੀ ਜੁਗ ਧੁੰਧੂਕਾਰ ਸਹਿਜੇ ਚਾਨਾਣ। ਓ ਸਹਿਜ! ਤੈਂਡੀ ਅਕੱਥ ਕਥਾ ਨਿਆਰੀ ਏ। ਅਤੀ ਹੀ ਪਿਆਰੀ ਏ! ਓ ਸਹਿਜ ਘਰ ਵਸਿਆ ਦੂਲ੍ਹਿਆ! ਤੂੰ ਸਹਿਜ ਦੀਵਾ ਬਾਲੇਂ ਤਾਂ ਮੈਂ ਆਤਮ ਵਿਚ 'ਰਾਮ' ਵੇਖਾਂ, 'ਨਾਮੀ' ਵਿਚ ਆਤਮ ਰਾਮ ਚਖਾਂ, ਬ੍ਰਹਮ ਵਿਚ ਪਾਰਬ੍ਰਹਮ ਪਾਵਾਂ। ਪਰ ਜੇ ਤੂੰ ਦਸੇਂ ਮੈਂਡੇ ਸਤਿਗੁਰਾ ਓਇ ਆਦ ਗੁਰਾ—

ਸਹਜੈ ਨੋ ਸਭ ਲੋਚਦੀ, ਬਿਨੁ ਗੁਰ ਪਾਇਆ ਨ ਜਾਇ॥
ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਇ॥
ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ॥
ਭਾਈ ਰੇ ਗੁਰ ਬਿਨੁ ਸਹਜੁ ਨ ਹੋਇ॥
'ਸਬਦੈ' ਹੀ ਤੇ 'ਸਹਜੁ' ਊਪਜੈ, ਹਰਿ ਪਾਇਆ ਸਚੁ ਸੋਇ॥ ੧॥ ਰਹਾਉ॥...
ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ॥

(ਅੰਗ ੬੮)

ਓ ਸਚਖੰਡ ਵਸਿਆ ਨਿਰੰਕਾਰ, ਤੈਂਡੇ 'ਚਹੁਜੁਗੀ ਸ਼ਬਦ' ਨਾਲ ਤੈਨੂੰ ਜਾਣਿਆ।

ਓ ਸਚਖੰਡ ਵਸਿਆ ਨਿਰੰਕਾਰ, ਤੈਂਡੀਆਂ 'ਸ਼ਬਦ ਖੜਾਵਾਂ' ਨਾਲ ਤੈਨੂੰ ਪਹਿਚਾਣਿਆ। ਹਾਂ ਬਾਹਰ ਛਡੀਆਂ ਨਾਮ ਖੜਾਵਾਂ-ਕਿਉਂਕਿ ਨਿਰੰਕਾਰ ਵਿਚ ਨਾ ਉਤਪਤ ਏ ਨਾ ਪਰਲੋ। ਪਰ ਫਿਰ ਵੀ ਓਸ ਸੋਦਰ' 'ਸੋ ਘਰ' ਨੋ ਤੈਂਡੀਆਂ ਨਾਮ-ਖੜਾਵਾਂ! ਓਇ ਮਿਠ-ਮਿਠੜੀਆਂ ਖੜਾਵਾਂ! ਓਇ ਭਰਤ[2] ਮੰਗੀਆਂ ਖੜਾਵਾਂ। ਓ ਪੂਜਨ ਯੋਗ ਖੜਾਵਾਂ। ਓ ਮੈਂਡੀ ਅੱਖੀਂ ਡਿਠੀਆਂ ਖੜਾਵਾਂ। ਓ ਮੈਂਡੀਆਂ ਜਿੰਦ ਜਾਨ ਖੜਾਵਾਂ। ਓਇ ਓਨ੍ਹਾਂ ਖੜਾਵਾਂ ਦੇ ਸਦਾ ਸਦਾ ਗੁਣ ਗਾਵਾਂ-ਹਾਂ ਪਵਿਤ ਜਤੀ ਵੇਖ ਸਿਆਣਾ, ਚਰਨ ਕਮਲ ਨਿਸਤਾਰਾ, ਓਇ ਕੇਸਾਂ ਨਾਲ ਚਵਰ ਝੁਲਾਵਾਂ ਤੇ ਚਰਨ ਧੂੜ ਮੁਖ ਲਾਵਾਂ।

ਵਾਹ ਵਾਹ ਅਗੰਮੜੇ ਦੀਆਂ ਅਗੰਮੜੀਆਂ ਖੜਾਵਾਂ।
ਵਾਹ ਵਾਹ ਅਨੂਠੇ ਦੀਆਂ ਅਨੂਠੜੀਆਂ ਖੜਾਵਾਂ।

---

1. ਬਹੁਤੇ ਜੁਗਾਂ ਦਾ ਭਾਵ ਹੈ ਜੀਕਣ 'ਛਤੀ-ਅੰਮ੍ਰਿਤ' ਨਾਕਿ ਗੇਣਵੇਂ ੩੬.
2. ਭਰਤ ਜਦ ਮੁੜਿਆ ਤਾਂ ਰਾਮ ਦੀਆਂ ਖੜਾਵਾਂ ਪੂਜਣ ਲਈ ਲੈ ਆਇਆ। ਵਾਚਕ ਹੈ ਪੂਜ ਯੋਗ 'ਨਾਮ' ਦਾ, ਜੋ ਹੈ ਵਾਚਕ ਅਕਾਲ ਪੁਰਖ ਦਾ।

ਵਾਹ ਵਾਹ ਵਿਸਮਾਦੀ ਦੀਆਂ ਤਾਰਾਂ ਸੀਤੀਆਂ ਖੜਾਵਾਂ।
ਵਾਹ ਵਾਹ ਅਨੰਦੀ ਦੀਆਂ ਸਦ-ਲਿਸ਼ਕਣੀਆਂ ਖੜਾਵਾਂ।
ਵਾਹ ਵਾਹ ਅਨੰਦੀ ਦੀਆਂ ਅਨੰਤ ਫੈਲੀਆਂ ਖੜਾਵਾਂ।
ਵਾਹ ਵਾਹ ਚਰਨ-ਕਮਲੀ ਖੜਾਵਾਂ—
ਚਚਾ ਚਰਨ ਕਮਲ ਗੁਰ ਲਾਗਾ॥
ਧਨਿ ਧਨਿ ਉਆ ਦਿਨ ਸਭਾਗਾ॥
ਚਿਤਿ ਚਿਤਵਉ ਚਰਣਾਰਬਿੰਦ
ਊਧ ਕਵਲ ਬਿਗਸਾਂਤ॥
ਪ੍ਰਗਟ ਭਏ ਆਪਹਿ ਗੁੋਬਿੰਦ
ਨਾਨਕ ਸੰਤ ਮਤਾਂਤ॥ ੧॥ (ਅੰਗ ੨੫੪)

੧੦.

ਵਾਹ ਵਾਹ 'ਨਾਮ' ਵਿਚੋਲਾ! ਮੈਂਡਾ ਹਭ ਰੰਗ ਮਾਣਨ ਢੋਲਾ।
ਵਾਹ ਵਾਹ 'ਨਾਮ' ਦਾਰੂ! ਮੈਂਡੇ ਹਭੇ ਦੁਖ ਬਿਦਾਰੂ।
ਵਾਹ ਵਾਹ ਨਾਮ ਚਾਨਣ। ਮੈਂਡੇ ਖੁੱਲ੍ਹੇ ਭਾਗ ਮਥਾਵਣ।
ਵਾਹ ਵਾਹ ਨਾਮ ਅਮੋਲਾ। ਅਗਹ ਅਗਮ ਅਤੋਲਾ।

ਓ ਨਾਮ, ਤੂੰ ਸ਼ਰਧਾ ਪੂਰਕ ਏਂ, ਜਿਥੇ ਤੂੰ ਆਪ ਨਹੀਂ ਵੰਜਦਾ ਉਥੇ ਵੀ ਮੈਨੂੰ ਖੜਨਾ ਏਂ। ਆਪ ਬਾਹਰ ਬੈਠ ਮੈਨੂੰ ਅੰਦਰ ਧਰਕਿਲਣਾ ਏਂ—ਓ ਵਿਚ-ਵਿਚੋਲ[1], ਓ ਮੰਝ-ਮਝੋਲ, ਓ ਮਿਠੜੇ ਬਸੀਠ, ਓ ਸਰਬ ਵਿਆਪਕ ਵਕੀਲ।

ਇਛ ਪੁਨੀ ਸਰਧਾ ਸਭ ਪੂਰੀ॥
ਰਵਿ ਰਹਿਆ ਸਦ ਸੰਗਿ ਹਜੂਰੀ॥
ਜਿਸ ਕਾ ਸਾ ਤਿਨਿ ਲੀਆ ਮਿਲਾਇ॥
ਨਾਨਕ ਭਗਤੀ 'ਨਾਮ' ਸਮਾਇ॥ (ਅੰਗ ੨੮੯)

ਜਿਸ ਦਾ ਸੀ ਤਿਨ ਮਿਲਾ ਲਿਆ, ਵਾਹ ਵਾਹ ਮੈਂ ਰਾਮ ਕੀ ਅੰਸ। ਹੁਣ ਨਹੀਂ ਦੇਸ, ਸਗੋਂ ਹੰਸ। ਜਿਸ ਤੇ ਉਪਜਿਅੜਾ ਸੋਈ ਫੁਨ ਹੂਆ। ਜੋਤੀ ਜੋਤਿ ਮਿਲੀ ਸੰਪੂਰਨ ਥੀਆ। ਉਦਕ ਉਦਕਿ ਸਮਾਇਆ ਓਤ ਪੋਤ ਰਵਿਆ ਰਘੁਰਾਇਆ। 'ਨਾਮ' ਚੀਨ ਪ੍ਰਮਾਤਮ ਚੀਨਾ! ਆਤਮ ਲਧਾ, ਪ੍ਰਮਾਤਮ ਘਿਧਾ। [1]'ਸੋਦਰ' ਲਭ 'ਸੋ ਪੁਰਖ' ਪਾਇਆ—

ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ,
ਹਰਿ ਅਗਮਾ ਅਗਮ ਅਪਾਰਾ॥ (ਅੰਗ ੩੪੮)
ਓਇ ਮੈਨੂੰ ਸੋ ਪੁਰਖ ਲਧਾ ਜੀ, ਸਾਰਾ ਜਗੁ ਢੂੰਡ ਕੇ।
ਓਇ ਮੈਨੂੰ ਸੋ ਪੁਰਖ ਲਧਾ ਜੀ, ਸਾਰਾ ਜਗ ਛਾਣ ਕੇ।

---

1. 'ਸੋਦਰ' ਤਕ 'ਨਾਮ' ਹੈ—'ਸੋ ਪੁਰਖ'। ਇਸ ਤੋਂ ਅੱਗੇ—"ਸਚਖੰਡ ਵਸਿਆ ਨਿਰੰਕਾਰ" ਏ।

ਓਇ ਮੈਨੂੰ ਸੋ ਪੁਰਖ ਲਧਾ ਜੀ, ਤੂੰ ਸਭਨੀ ਥਾਈਂ।

ਓਇ ਮੈਨੂੰ ਸੋ ਪੁਰਖ ਲਧਾ ਜੀ, ਜਿਥੇ ਹਉ ਜਾਈ।

ਹਾਂ—'ਕੰਚਨ ਕਾਇਆ ਕੋਟ ਗੜ੍ਹ ਵਿਚ ਹਰਿ ਹਰਿ ਸਿਧਾ। ਸੋਹਣੇ ਨੂੰ ਵੇਖ ਮੈਂ ਰੱਜਾ, ਮੈਂ ਪੁਜਾ। ਸੋਹਣੇ ਨੂੰ ਵੇਖ ਮੈਂਡਾ ਤਨ ਮਨ ਸਿਧਾ। ਸੋਹਣੇ ਨੂੰ ਵੇਖ ਮੈਂ ਪ੍ਰੇਮ-ਰਸ ਗੁੱਧਾ। ਹਾਂ ਹਾਂ ਮੈਂ ਅੰਬਰ ਮੁਸ਼ਕ ਝਕੋਲਿਆ! ਹਾਂ ਹਾਂ ਮੈਂ ਚੜ੍ਹਿਆ ਉਡਣ ਖਟੋਲਿਆ।...

ਨਾਮ ਵਰਤਣ ਨਾਮ ਮੈਂਡੀ ਰਾਸ। ਨਾਮ ਵਖਰ ਨਾਮ ਮੈਂਡੀ ਪੂੰਜੀ, ਨਾਮੇ ਖੋਲ੍ਹਿਆ ਏ ਬਜਰ ਕਪਾਟ। ਨਾਮ ਮੈਂਡੀ ਕੁੰਜੀ ਨਾਮ ਮੈਂਡਾ ਗੁਣਤਾਸ! ਓਇ ਨਾਮੋ ਨਾਮ-ਨਾਮੋ ਨਾਮ ਸਮਾਇਲੀਆ—

ਹਰਿ ਕੀ ਪ੍ਰੇਮ ਭਗਤਿ ਮਨੁ ਲੀਨਾ॥
ਨਿਤ ਬਾਜੇ ਅਨਹਤ ਬੀਨਾ॥
ਜਗਜੀਵਨੁ ਦਾਤਾ ਪਾਇਆ॥
ਹਰਿ ਰਸਕਿ ਰਸਕਿ ਗੁਣ ਗਾਇਆ॥ (ਅੰਗ ੬੨੨)

੧੧.

ਓਇ ਨਾਦ[1] ਸਮਾਇ ਲਿਓ ਰੇ! ਓਇ ਘਰ ਆਇਆ ਸਾਜਨੜਾ। ਓਇ ਲਾੜਾ ਲਾੜੀ ਨੂੰ ਲੈਣ ਚੜ੍ਹਿਆ, ਓਇ ਨਵੀਂ ਡੋਲੀ, ਮੈਂ ਡੋਲੀ ਵਿਚ ਰੋਲ ਮਰੋਲੀ! ਮੈਂ ਘੋਲੀ, ਓਇ ਘੋੜੀ[2] ਚੜ੍ਹਿਆ ਬੰਨਾ[3] ਓਇ ਲਾਲ ਢੋਲਣ ਬੰਨਾ! ਓਇ ਮਥੇ ਚੰਨ ਬੰਨਾ। ਓਇ ਕਲਗੀ-ਜਿਗੜਾ ਬੰਨ੍ਹਾ! ਓਇ ਸਿਰ ਸੇਹਰੜਾ ਬੰਨਾ, ਓਇ ਹਥ-ਖੂੰਡੜੀ ਬੰਨਾ! ਓਇ ਓਇ ਅੱਖ-ਮਟੱਕੜਾ ਬੰਨਾ! ਓਇ ਕੇਲ ਕਰੇਂਦੜਾ ਬੰਨਾ, ਓਇ ਗੜਮੜ ਬੰਨਾ। ਓਇ ਸੁਘੜ ਸੁਜਾਨੜਾ ਬੰਨਾ। ਓਇ ਮਾਖਿਓਂ ਮਿਠਾ ਬੰਨਾ। ਓਇ ਮਿਸਟ ਮਹਿੰਡਾ ਬੰਨਾ, ਓਇ ਚਹੁ ਜੁਗੜਾ ਬੰਨੜਾ। ਓ ਸਦ-ਸਦੀਵੀ ਬੰਨੜਾ! ਓ ਰਸ ਰਸੀਅੜਾ ਬੰਨੜਾ! ਓ ਪਿਰ-ਰੀਸਾਲੂ ਬੰਨੜਾ! ਓ ਲਾਲ ਨਿਹਾਲਣ ਬਨੜਾ! ਓ ਸਦ ਹਰਿਆਵਲ ਬੰਨੜਾ! ਓ ਸਦ ਬਸੰਤੀ ਬੰਨੜਾ। ਓ ਭੰਗੜੇ ਪਾਂਦਾ ਬੰਨੜਾ। ਓ ਮੋਰ[4] ਮੁਕਟੀ ਬੰਨੜਾ। ਓ ਕੰਨ-ਕੁੰਡਲੀ ਬੰਨੜਾ। ਓਇ ਪੀਰ ਪੀਤਾਂਬਰ ਬੰਨੜਾ। ਓ ਸਦ-ਸੇਤਾਂਬਰ ਬੰਨੜਾ, ਓ ਮਨ ਹਰਨ ਬੰਨੜਾ। ਓ ਚਿਤ ਚੋਰ ਬੰਨੜਾ। ਓ ਰਿਖੀ ਕੇਸ਼ੀ ਬੰਨੜਾ, ਓ ਸਦ-ਯੁਵਕ ਬੰਨੜਾ। ਓ ਨਢੜਾ ਬੰਨੜਾ, ਓ ਥਿਰ ਸੁਹਾਗਣ ਬੰਨੜਾ....ਵਾਹ ਵਾਹ 'ਵਰ' ਪਾਇਅੜਾ।

---

1. ਦੇਖੋ ਸ੍ਰੀ ਨਾਮਦੇਵ, ਭਾਵ ਨਾਮ ਨੇ ਮੈਨੂੰ ਆਪਣੇ ਅੰਦਰ ਸਮਾ ਲਿਆ ਹੈ। ਆਤਮਾ ਪ੍ਰਮਾਤਮਾ ਵਿਚ ਡੁਬ ਕੇ ਘੁਲਣ ਲਗਾ।
2. ਨਾਮ ਦੀ ਘੋੜੀ ਨਾਮ ਵਾਹਨ।
3. ਗਭਰੂ, ਮਹਾਰਾਜ ਨਵਾਂ ਵਿਆਹ ਕਰਨ ਵਾਲਾ।
4. ਜਲਾਲ, ਸੁਹੱਪਣ, ਇੰਦ੍ਰੀਆਂ ਦਾ ਪਤੀ।

ਵਰੁ ਪਾਇਅੜਾ ਬਾਲੜੀਏ, ਆਸਾ ਮਨਸਾ ਪੂਰੀ ਰਾਮ॥
ਪਿਰਿ ਰਾਵਿਅੜੀ 'ਸਬਦਿ' ਰਲੀ ਰਵਿ ਰਹਿਆ ਨਹ ਦੂਰੀ ਰਾਮ॥

(ਅੰਗ ੭੬੫)

ਤੁਸੀਂ ਗਾਓ ਸਖੀ, ਤੁਸੀਂ ਗਾਓ ਸਖੀ, ਮੈਂਡੇ ਪਿਰ ਕਾ ਮੰਗਲ ਗਾਓ।
ਤੁਸੀਂ ਗਾਓ ਸਖੀ, ਤੁਸੀਂ ਗਾਓ ਸਖੀ, ਸਹਜਿ ਮਿਲਾਇ, ਹਰ ਮਨ ਭਾਏ।
ਤੁਸੀਂ ਗਾਓ ਸਖੀ, ਤੁਸੀਂ ਗਾਓ ਸਖੀ, ਹਮ ਘਰ ਸਾਜਨ ਆਏ।
ਤੁਸੀਂ ਗਾਓ ਸਖੀ, ਤੁਸੀਂ ਗਾਓ ਸਖੀ, ਹਮ ਘਰ ਸਾਜਨ ਆਏ।
ਤੁਸੀਂ ਗਾਓ ਸਖੀ, ਤੁਸੀਂ ਗਾਓ ਸਖੀ, ਸਾਚੈ ਮੇਲਿ ਮਿਲਾਏ।
ਤੁਸੀਂ ਗਾਓ ਸਖੀ, ਤੁਸੀਂ ਗਾਓ ਸਖੀ, ਅਨਦਿਨ ਮੇਲ ਮਿਲਾਇ।
ਤੁਸੀਂ ਗਾਓ ਸਖੀ, ਤੁਸੀਂ ਗਾਓ ਸਖੀ, ਘਰ ਮੰਦਰ ਸੋਹਾਏ।
'ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ।'
'ਭਵਨ ਸੁਹਾਵੜਾ ਧਰਤਿ ਸੁਹਾਵੜੀ ਮਨ ਤਨ ਅੰਮ੍ਰਿਤ ਭਿੰਨਾ'।

ਸਫਲਿਓ ਬਿਰਖ ਸੁਹਾਵੜਾ। ਰਿਧਿ ਬੁਧਿ ਸਿਧਿ। ਪੌਂ ਬਾਰਾਂ! ਲਾਟਰੀ ਆਈ, ਮੌਜਾਂ ਤੇ ਬਹਾਰਾਂ। ਆਤਮ ਰਾਮ ਸੰਸਾਰਾ। ਸਾਦਾ ਖੇਲ ਤੁਮਾਰਾ। ਵੀਵਾਹ ਹੋਆ ਮੇਰਾ ਬਾਬਲਾ, ਵੀਵਾਹ! ਚਿਰੀ ਵਿਛੁਨਤੀ ਮੈਂ ਵਰ ਪਾਇਆ। ਸੰਜੋਗੀ ਮੇਲੜਾ। ਵੇਖ ਵਿਗਸੀ! ਪ੍ਰੀਤਮ ਜੋੜੀ, ਪੂਰੀ ਪਰਧਾਨੇ! ਕਦੇ ਨਾ ਰਾਂਡ ਸਦਾ ਸੋਹਾਗਣ, ਤ੍ਰਿਭਵਣ ਰੂਪ ਦਿਖਾਇਆ। ਵਰ-ਘਰ, ਵਰ-ਘਰ।

ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ॥
ਅਗਿਆਨੁ ਅੰਧੇਰਾ ਕਟਿਆ, ਗੁਰ ਗਿਆਨੁ ਪ੍ਰਚੰਡੁ ਬਲਾਇਆ॥

(ਅੰਗ ੭੮)

ਹਾਂ ਅੱਜ ਵਿਆਹ, ਸਦ-ਵਿਗਸਣਾ ਵਿਆਹ[1]। ਵਿਆਹ 'ਨਾਮ' ਤੇ 'ਨਾਮੀ' ਦਾ 'ਜੀਵ' ਤੇ 'ਆਤਮਾ' ਦਾ, 'ਆਤਮ' ਤੇ 'ਪ੍ਰਮਾਤਮ' ਦਾ...ਵਾਹ ਵਾਹ ਮੈਂਡੇ ਬਲਰਾਮ ਜੀਓ! ਹਉ ਬਲਿ ਬਲਿ! ਹਉ ਬਲਿ ਬਲਿ!! ਹਉ ਬਲਿ ਬਲਿ!!! ਬ..ਲ..ਰਾ..ਮ ਜੀ—ਓ ਸੁਚੜੇ ਬਲਰਾਮ ਜੀਓ...ਓ ਦਿਲ ਧੂਣੇ ਬਲਰਾਮ ਜੀਓ—ਓਇ ਅੱਜ ਸਾਹੁਰੜੇ ਪੇਕੇ, ਮੈਂ ਖਰੀ ਸੋਹੰਦੀ, ਓਇ ਅੱਜ ਸੂੰਦੀ, ਮੈਂ ਸੂੰਦੀ ਹੀ ਸੂੰਦੀ, ਬਚੜੇ ਦੇਂਦੀ—ਓਇ ਪਿਰ ਧਨ ਮਿਲ ਵੇਲ[2] ਵਧੰਦੀ।

ਹਰਿ ਰਾਮ ਰਾਮ, ਮੇਰੇ ਬਾਬੋਲਾ,
ਪਿਰ ਮਿਲਿ ਧਨ ਵੇਲ ਵਧੰਦੀ॥
ਹਰਿ ਜੁਗਹ ਜੁੱਗੋ ਜੁਗ, ਜੁਗਹ ਜੁਗੋ,
ਸਦ ਪੀੜੀ ਗੁਰੂ ਚਲੰਦੀ॥ (ਅੰਗ ੭੯)

1. ਵਿਆਹ 'ਆਤਮ' ਤੇ 'ਪਰਮਾਤਮ' ਦਾ-ਵਿਚ ਵਿਚੋਲਾ-ਨਾਮ ਹਿੰਡੋਲਾ।
2. ਗਿਆਨ ਦੀ ਵੇਲ ਵਧਦੀ ਏ ਓ ਸਤਿਗੁਰਾ, ਦੀਵੇ ਨਾਲ ਦੀਵਾ ਜਗੇ।

ਵਧਾਇਓਂ ਵਧਾਇਓਂ ਪਿਰ ਮਿਲ ਧਨ ਵੇਲ ਵਧੰਦੀ। ਵਾਹ ਵਾਹ ਵਿਆਹ ਹੋਇਆ! ਵਰ ਘਰ...ਘਰ ਵਰ...!! ਸੁਵੰਨੜਾ-ਬੰਨੜਾ, ਵਾਹ....ਵਾਹ...ਵਾਹ..ਹਰਿ ਦਰਸਾਵੜਾ!! ਵਾਹ ਵਾਹ! 'ਵਾਹਿਗੁਰੂ' ਵਾਹ ਵਾਹ! ਇਕੋ ਇਕ।

ਵਾਹ ਵਾਹ 'ਨਾਮ'—'ਨਾਮੀ' ਭੇਦ-ਅਭੇਦ ਸਮਾਪਤੰ।

The mystery of Deification Theophany.

Hallelujiah ਵਾਹ ਵਾਹ ਵਾਹ !

Hallelujiah ਵਾਹ ਵਾਹ ਵਾਹ !!

Hallelujiah ਵਾਹ ਵਾਹ ਵਾਹ !!!

# ਵਾਹ ਵਾਹ ਵਾਹਿਗੁਰੂ ਦਰਸ਼ਨ

**(ਸੰਖੇਪ)**

ਏਸ ਅੰਕ ਵਿਚ ਵਾਗਿਰੂ ਦਰਸ਼ਨ ਦੀ ਸਮੁੱਲੀ ਝਾਕੀ ਹੈ—ਜੀਕਣ ਉਹ 'ਨਿਰਗੁਣ' ਫਿਰ 'ਸਰਗੁਣ' ਬਣ ਜਾਂਦਾ ਹੈ—ਪਰ ਓਹਦਾ ਸਭ ਤੋਂ ਅਨੂਪਮ ਰੂਪ ਓਹ ਹੈ ਜਿਸ ਵਿਚ ਓਹ ਨਿਰਗੁਣ ਸਰਗੁਣ-ਮਧ, ਹਾਂ ਦੋਹਾਂ ਵਿਚ, ਮੰਝ ਮੰਝੋਲੇ ਬੈਠ ਹੂਟੇ ਲੈਂਦਾ ਹੈ—

ਈਘੈ ਨਿਰਗੁਨ ਊਘੈ ਸਰਗੁਨ
ਕੇਲ ਕਰਤ ਬਿਚਿ ਸੁਆਮੀ ਮੇਰਾ॥ (ਅੰਗ ੯੨੭)

ਇਹ ਉਸ ਦੀ ਵਿਸਮਾਦ ਜਨਕ, ਚੋਜੀ ਮੌਜੀ ਝਲਕ ਏ, ਪਰ ਦੋਹਾਂ ਪਾਸਿਆਂ ਦਾ ਧਨੀ ਓਹ ਆਪ ਏ। ਓਸ ਦੇ ਨਾਮ ਬੇਅੰਤ ਨੇ, ਸਹੰਸਰ ਨੇ। ਓਹਦੇ ਵੱਡੇ ਵੱਡੇ ਨਾਮ ਸਾਡੀ ਗੁੜ੍ਹਤੀ 'ਮੂਲਮੰਤ੍ਰ' ਵਿਚ '੧ਓ ਗੁਰਪ੍ਰਸਾਦਿ' ਵਿਚ ਨਿਰੂਪੇ ਹੋਏ ਨੇ। ਓਹ ਬਾਹਰ ਈ ਨਹੀਂ (Transcandent) ਅੰਤਰ ਗਤਿ ਵਸਿਆ (Immanent) ਪਾਰਬ੍ਰਹਮ ਏ। ਪਰ ਫਿਰ ਵੀ ਨਾ ਅੰਦਰ ਲਿਪਤ ਨਾ ਬਾਹਰ ਲਿਪਤ! ਓਸ ਦਾ ਪਸਾਰਾ ਏਹ ਸਰਬ ਸੰਸਾਰੈ ਜਾਂ ਵਿਸ਼ਵ ਏ-ਪਰ ਓਸ ਦੇ ਕੁਦਰਤ ਰੂਪ ਨੂੰ ਅਸੀਂ ਅਗਲੇ ਅੰਕ ਵਿਚ ਵਿਚਾਰਾਂਗੇ। ਸੁਹੱਪਣ ਦਾ ਪੁੰਜ ਓਹ ਏ, ਸਤ ਓਹ ਏ, ਚਿਤ ਓਹ ਏ। ਅਨੰਦ ਓਹ ਏ,...ਸਭ ਕੁਝ—ਸਭ ਕੁਝ ਓ ਆਪ ਏ—ਪਰ ਓਸ ਦਾ ਵਡ ਵੱਡਾ ਰੂਪ ਓਹ ਏ, ਜਦ ਓਹ ਪਾਂਧਾ ਬਣ ਕੇ ਸਾਨੂੰ ਆਪ ਪੜ੍ਹਾਂਦਾ ਏ, ਫੇਰ ਨਾਮ-ਪ੍ਰਸਾਦਿ ਨਾਲ ਸਾਨੂੰ ਅਗੰਮਵੀਂ ਝੂਟੇ ਦੇਂਦਾ ਏ, ਤੇ ਅਸੀਂ ਆਖਣੇ ਆਂ ਓ 'ਗੁਰੂ' ਵਾਹ ਵਾਹ! ਵਾਹ ਵਾਹ ਵਾਹਿਗੁਰਾ! ਵਾਹ ਵਾਹ ਵਾਹਿਗੁਰੂ!

ੴ ਸਤਿਗੁਰ ਪ੍ਰਸਾਦਿ

# ਵਾਹ ਵਾਹ ਵਾਹਿਗੁਰੂ

ਵਾਹ ਵਾਹ! ਵਾਹ ਵਾਹ!! ਵਾਹ ਵਾਹ!!! 'ਵਾਹੁ ਵਾਹੁ ਕਾ ਬਡਾ ਤਮਾਸ਼ਾ' ਵਾਹੁ ਵਾਹੁ!

ਨਿਰੰਤਰ-ਨਿਰੰਕਾਰ ਸਚਖੰਡ ਵਸਿਆ! ਵਾਹੁ ਵਾਹੁ ਨਿਰਗੁਣ ਸਰਗੁਣ ਸੰਧਿ ਪੋਹ ਫੁਟਾਲੇ ਦੀ! ਵਾਹ ਵਾਹ, ਵਾਹ ਵਾਹ! ਤਾਰਾ ਚੜ੍ਹਿਆ ਲੰਮਾ! ਓ ਨਦਰਿ ਨਿਹਾਲਵਿਆਂ! ਵਾਹ ਵਾਹ ਵਾਹ...ਵਾਹ।

ਵਾਹ ਉਚੜਿਆ ਚੰਨਾ। ਓ ਸੋਲਾਂ ਕਲਾਂ ਸੰਪੂਰਨਾ ਵਾਹ ਵਾਹ ਓ ਝੁਝੜ ਪੀਂਘਾਂ, ਉਤੋਂ ਉਤਰੀਆਂ। ਵਾਹ ਵਾਹ ਓ ਅੰਮ੍ਰਿਤ ਕੱਠਿਆ। ਮਾਨ ਅਰਸ਼ੋਂ ਢੱਠਿਆ। ਵਾਹ ਵਾਹ ਝਿਲਮਿਲ ਗੰਗ (Milky way) ਰੰਙਣ ਰਗ, ਰੰਗ ਚਲੂਲਵੇਂ! ਵਾਹ ਵਾਹ ਓ ਅਰਸ਼ ਕੁਰਸ਼ ਦੀ ਗੰਢ, ਗੰਢ ਦੀ ਟੋਰਵੀਂ, ਵਾਹ ਵਾਹ ਓ ਜੋਤ ਬ੍ਰਹਿਮੰਡ, ਕੋਟ ਕੋਟਾਨਵੀ। ਵਾਹ ਵਾਹ ਓ ਜੋਤ ਬ੍ਰਹਮੰਡ, ਕੋਟ ਕੋਟਾਨਵੀ। ਵਾਹ ਵਾਹ ਓ ਪਰਮ ਪ੍ਰਕਾਸ਼, ਜੋਤ ਸਰੂਪਵੀਂ, ਵਾਹ ਵਾਹ ਓ ਗਿਆਨ ਪ੍ਰਚੰਡ, ਆਪ ਬਿਨਾਸਵੀਂ, ਵਾਹ ਵਾਹ ਓ ਸਦ ਬਸੰਤ, ਅਨੂਪ ਰੂਪਾਵਤੀ! ਵਾਹ ਵਾਹ ਓ ਬਿਸਮਨ ਬਿਸਮ-ਤਲਿਸਮ ਵੀਟਦੀ। ਵਾਹ ਵਾਹ ਓ ਅਨਹਤ ਨਾਦ ਹਿੰਡੋਲ ਹੂਟੇ ਹੂਟਣੀ। ਵਾਹ ਵਾਹ ਓ ਅਰਸ਼ੀ ਫੁੱਲ ਗੁਲਾਬ, ਸੁਹੱਪਣ ਜਾਇਿੜਆ। ਵਾਹ ਵਾਹ ਓ ਬਿਮਲ ਕਮਲ ਨਿਰਲੇਪ, ਨੌ ਖੰਡ ਵਸਿਆ। ਵਾਹ ਵਾਹ ਓ ਕੇਸਰ ਕਿਆਰੜੀ, ਓ ਕੇਸ਼ਵ ਵੰਨੀ। ਵਾਹ ਵਾਹ ਓ ਸੰਦਲੀ ਬਨ ਸੁਗੰਧ ਗੁੰਦਿਆ। ਵਾਹ ਵਾਹ ਓ ਪਵਿੱਤਰ ਪਉਣ ਪ੍ਰਾਨਿ ਖਾਨਿ ਅਮੋਲਵੀਂ। ਵਾਹ ਵਾਹ ਓ ਸੀਤਲ [1]ਸੂਰਜ ਨੂਰ ਉਛਾਲਣਾ। ਵਾਹ ਵਾਹ ਓ ਸਮੁੰਦ ਸ਼ਾਹ ਸੁਲਤਾਨ। ਖੀਰ ਨੀਰ ਨਿਧਾਨੜਾ। ਵਾਹ ਵਾਹ ਓ ਹੇਮ ਕੁੰਟ ਪਰਬਤ ਅਡੋਲ ਕਦੇ ਨਾ ਹਿਲਿਆ। ਵਾਹ ਵਾਹ ਓ ਮੇਰ ਸੁਮੇਰ, ਸੁਵਰਨ ਵੰਨਿਆ। ਵਾਹ ਵਾਹ ਓ ਗੰਭੀਰ ਗਗਨ ਧੀਰ, ਘਟ ਘਟ ਵਸਿਆ। ਵਾਹ ਵਾਹ ਘਟਾ ਟੋਪ ਅਨੂਪ ਰੁਣ ਝੁਣ ਗਾਵਣੀ। ਵਾਹ ਵਾਹ ਨੀਲ ਅਨੀਲ, ਅਨਾਹਦ ਅਨਾਹਤ, ਜੁਗ ਜੁਗ ਏਕੜਾ। ਵਾਹ ਵਾਹ ਨਦਰੀ ਨਦਰਿ ਨਿਹਾਲੀ ਅੱਠ ਪਹਿਰ ਨਿਹਾਲਿਆ। ਵਾਹ ਵਾਹ ਓ ਨਾਦ ਬਿਨੋਦ, ਕੋਡ ਅਨੰਦੀਆ। ਵਾਹ ਵਾਹ ਓ ਪਰਮਲ ਪੁੰਜ, ਬਿਮਲ ਸਰੂਪਵੀਂ। ਵਾਹ ਵਾਹ ਓ ਏਕਮ ਏਕ, ਸਰਬ ਸਰਬ ਸਮੇਟਵੀਂ। ਵਾਹ ਵਾਹ ਓ ਚੋਜ ਅਨੰਦ ਨਿਤ ਚੜੇ ਸਵਾਇਆ। ਵਾਹ ਵਾਹ ਓ ਕੀਰਤਨ

---

1. ਨੂਰ ਸੂਰਜ ਦੇ ਦੇਸ਼।

ਨਿਰਬਾਨ, ਓ ਰਾਗ ਰਤਨ ਪਰਵਾਰ ਪਰੀਆਂ ਛੋਹਿਆ।.....ਓ ਸੁਖ, ਓ ਅਕਹਿ ਸੁਖ, ਓ ਪਰਮ ਸੁਖ।

ਵਾਹ ਵਾਹ ਰਾਸ ਮੰਡਲ, ਅਖੰਡ ਮੰਡਲ ਨਿਰੰਕਾਰਵੀ! ਓ ਅਨੰਦ, ਓ ਅਨੰਦ, ਅਨੰਦ, ਓ ਅਨੰਦੋ ਅਨੰਦ ਘਣਾ!!

ਓ ਓ ਓ। ਵਾਹ ਵਾਹ ਵਾਹ!! ਵਾਹ ਵਾ...ਵਾਹ ਵਾਹ ਵਾਹ! ਓ ਵਾਹਿਗੁਰੂ ਵਾਹਿਗੁਰੂ, ਵਾਹਿਗੁਰੂ....ਧੰਨ ਧੰਨ ਧੰਨ ਵਾਹਿਗੁਰੂ, ਵਾਹਿਗੁਰੂ , ਵਾਹਿਗੁਰੂ!! ਵਾਹ ਵਾਹ, ਵਾਹ ਵਾਹ! ਵਾਹਿਗੁਰੂ, ਵਾਹਿਗੁਰੂ!! ਵਾਹਿਗੁਰੂ!!!

ਵਾਹਿ..ਗੁ..ਰੂ!

# ਬੇਅੰਤ ਵਾਹਿਗੁਰੂ

ਓ ਨਿਰੰਕਾਰ! ਤੈਂਡਾ ਤਾਂ ਕੋਈ ਆਕਾਰ ਨਹੀਂ ਪਰ ਫੇਰ ਤੈਂਡਾ ਹੀ ਏ ਪਸਰਿਆ ਪਸਾਰਾ! ਤੈਂਡੇ ਸਹੰਸਰ ਈ ਨਾਮ ਨੇਂ! ਪਰ ਸਹੰਸਰ ਆਖਣ ਨਾਲ 'ਬੇਅੰਤ' ਨੂੰ 'ਅੰਤ' ਦੇ ਕੁੱਜੇ ਅੰਦਰ ਡਕਣਾ ਏ! ਓ ਬੇਅੰਤ, ਓ ਅਨੰਤ, ਓ ਬੇਸ਼ੁਮਾਰ, ਓ ਅਗਿਣਤ, ਤੈਂਡੇ ਨਾਮ ਸਹੰਸਰ ਨਹੀਂ। ਕੋਟਾਨ ਕੋਟ ਨੇ, ਨਹੀਂ ਨਹੀਂ ਓ ਅਸੰਖ ਨੇ, ੧੦,੦੦,੦੦,੦੦,੦੦,੦੦,੦੦,੦੦,੦੦,੦੦) ਹਾਂ ਪਰ ਓ ਅਸੰਖ ਦਿਸਦੀਆਂ ਪਿਛਲੀਆਂ ਸਿਫ਼ਰਾਂ, ਦਾ ਕੋਈ ਅੰਤ ਨਹੀਂ, ਸੁਣ ਵਲੀਆਂ ਸਿਫਰਾਂ, ਕੀ ਮੈਂ ਤੈਂਡੇ ਨਾਂ ਆਖਾਂ ਸਮੁੰਦਰ ਦੇ ਕੰਢੇ, ਰੇਤ-ਦਾਣਿਆਂ ਜਿਤਨੇ ਹਨ ? ਹਾਂ, ਪਰ ਰੇਤ ਤਾਂ ਗਿਣੀ ਮਿਣੀ ਹੈ। ਤੀਕਣ ਹੀ ਰੇਤ ਕਿਣਕੇ ਅੰਤ ਦੀ ਝੋਲੀ ਵਿਚ ਪਏ ਹੋਏ ਨੇ ਤੇ ਤੂੰ ਬੇਅੰਤ ਏਂ। ਓ ਅਗਿਣਤਿਆ! ਕੀ ਤੈਂਡੇ ਨਾਮ ਮੈਂ ਸੂਰਜ ਕਿਰਨਾਂ ਕਰਕੇ ਆਖਾਂ ? ਹਾਂ ਨੇ, ਪਰ ਸੂਰਜ ਕਿਰਨਾਂ ਨੂੰ ਇਕ ਪਾਸਿਓਂ ਸੂਰਜ ਦਾ ਆਪਣਾ ਡੱਕਾ ਲੱਗਾ ਹੋਇਆ ਹੈ, ਭਾਵੇਂ ਦੂਜੇ ਪਾਸਿਓਂ ਬੇਅੰਤ ਨੇ ਪਰ ਓ ਅਗਿਣਤਿਆ, ਤੂੰ ਹਰ ਪਾਸਿਓਂ ਬੇਅੰਤ ਬੇਅੰਤ ਏਂ! ਓ ਅਗਿਣਤਿਆ! ਤੈਂਡੇ ਨਾਂ ਫਿਰ ਮੈਂ ਦਿਨ ਘੜੀ, ਪਲ, ਚਸਾ ਮਹੂਰਤ ਕਰਕੇ ਆਖਾਂ ਜੋ ਕਾਲ ਵਾਂਗ ਨਿਤ ਨਵੇਂ, ਨਿਤ ਆਏ, ਬੇਅੰਤ ਫੈਲੇ ਨੇ, ਹਾਂ ਨੇ, ਪਰ ਓ ਅਗਿਣਤਿਆ ਕਾਲ ਤਾਂ ਆਪ ਕਾਲ ਵਸ ਏ, ਓਹਨੂੰ ਮਹਾਕਾਲ ਹੜੱਪ ਕਰਕੇ ਜਦ ਪਰਲੋ ਕਰ ਛੱਡਦਾ ਏ ਤਾਂ ਦਿਨ ਰਾਤ ਨਹੀਂ, ਪਲ ਚਸਾ ਤੇ ਘੜੀਆਂ ਨਹੀਂ, ਮਿੰਟ ਸਕਿੰਟ ਨਹੀਂ, ਪਰ ਤੂੰ ਏਂ ਓ ਅਗਿਣਤਿਆ, ਅਨੰਦ ਪਰਲੋ ਤੇ ਉਤਪਤਾਂ ਦਾ ਸਾਜਣ ਹਾਰਾ! ਓ ਕਾਨੀਓਂ! ਜੇ ਸੂਰਜ ਕਿਰਨਾਂ ਸਭ ਲਿਖਣ ਲੱਗ ਪੈਣ ਤੇ ਅਕਾਸ਼ ਤਖ਼ਤੀ ਬਣ ਜਾਏ ਤੇ ਸਪਤ ਸਾਗਰ ਦਵਾਤ, ਤਾਂ ਵੀ ਤੈਂਡੇ ਨਾਮ ਕੌਣ ਲਿਖ ਸਕਦਾ ਹੈ ? ਓ ਬੇਅੰਤ, ਤੂੰ ਵਾਹ ਵਾਹ, ਤੂੰ ਵਾਹ ਵਾਹ ਬੇਅੰਤ-ਤੂੰ ਬੇਅੰਤ-

ਤੂੰ ਬੇਅੰਤੁ ਪਾਰਬ੍ਰਹਮ ਸੁਆਮੀ ਗਤਿ ਤੇਰੀ ਜਾਇ ਨ ਲਾਖੀ॥

(ਅੰਗ ੧੨੨੭)

ਓ ਬੇਅੰਤ ਤੋਂ ਵੀ ਵੱਡੇ ਬਹੁ ਬੇਅੰਤ, ਨਿਮਸਕਾਰ—
ਬਹੁ ਬੇਅੰਤ ਊਚ ਤੇ ਊਚਾ॥
ਨਾਨਕ ਆਪਸ ਕਉ ਆਪਹਿ ਪਹੂਚਾ॥ (ਅੰਗ ੨੯੧)

# ਵਿਸਮਾਦੀ ਪਾਂਧਾ ਵਾਹਿਗੁਰੂ

ਓ ਬੇਅੰਤ ਨਿਰੰਕਰ! ਤੈਂਡੇ ਤਾਂ ਬੇਅੰਤ ਨਾਂ ਨੇ ਪਰ ਸਭ ਤੋਂ ਮਿਠੜਾ ਨਾਂ ਤੈਂਡਾ ਓ ਏ ਜਦ ਤੂੰ ਪਾਂਧਾ ਬਣ ਸਾਨੂੰ ਊੜਾ ਐੜਾ ਪੜ੍ਹਾਨਾ ਵੇਂ। ਸਾਨੂੰ ਪੈਂਤੀ

ਅਖਰੀ ਦਸਨਾ ਵੇਂ। ਓ ਅੰਨ੍ਹੇ ਨੂੰ ਗਿਆਨ ਚਖਸ਼ੂ ਦੇਣ ਵਾਲੀਏ ਦਿਬ ਜੋਤੇ! ਤੈਂਡਾ ਊਚਮ ਊਚਾ, ਸੂਚਮ ਸੂਚਾ ਨਾਂ 'ਗੁਰਦੇਵ' ਏ। ਓ ਸਤਿਗੁਰੂ, ਓ ਆਦਿ ਗੁਰੂ, ਤੈਂ ਸਭ ਨੂੰ ਵੇਦ ਸ਼ਾਸਤਰ ਤੇ ਵਿਚਾਰਾਂ ਦੱਸੀਆਂ, ਤਾਂ ਫਿਰ ਰਿਸ਼ੀਆਂ ਮੁਨੀਆਂ ਨੇ ਬਾਹਰ ਕੂਕ ਸੁਣਾਈਆਂ। ਓ ਗੁਰਦੇਵ! ਤੈਂ ਮਾਂ ਬਣ ਕੇ ਗਿਆਨ ਦਾ ਮੰਮਾ ਸਾਡੇ ਮੂੰਹ ਵਿਚ ਪਾਇਆ, ਤੈਂ ਪਿਤਾ ਬਣ ਸਾਨੂੰ ਖਰੀ ਖੁਰਾਕ ਪੁਚਾਈਆ! ਓ ਅੰਨ ਪੂਰਨਾ ਦਾਤਾ! ਓ ਸਹੰਸਰ ਨਾਮ ਵਾਲਿਆ! ਬੇਅੰਤ ਤੈਂਡੇ ਨਾਮ, ਪਰ ਨਾਮੀ ਸਿਰ ਨਾਮ ਤੈਂਡਾ 'ਗੁਰੂ' ਏ-ਗਿਆਨ ਪੁੰਜ, ਸਤ ਚੰਦ੍ਰਮਾ, ਪਾਪ ਹਰਤਾ, ਪਵਿਤਰ ਕਰਤਾ...ਹਾਂ ਸਖਾ ਸੁਆਮੀ! ਤੇ ਅੰਤ ਨੂੰ ਸਹੋਦਰਾ, ਓਸੇ[1] ਉਦਰ ਤੋਂ ਨਵਾਂ ਜੰਮਣ ਵਾਲਾ...ਓ ਆਦਿ ਜੁਗਾਦੀ ਗੁਰ, ਓ ਜੁਗ ਜੁਗ ਗੁਰ, ਓ ਅੰਗ ਸੰਗ ਗੁਰ, ਓ ਸਦਾ-ਨਾਲੇ-ਵਾਹਿਗੁਰੂ ਨਿਮਸਕਾਰ—

ਗੁਰਦੇਵ ਮਾਤਾ, ਗੁਰਦੇਵ ਪਿਤਾ,
ਗੁਰਦੇਵ ਸੁਆਮੀ ਪਰਮੇਸੁਰਾ॥
ਗੁਰਦੇਵ ਸਖਾ ਅਗਿਆਨ ਭੰਜਨੁ,
ਗੁਰਦੇਵ ਬੰਧਿਪ ਸਹੋਦਰ॥...
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ
ਗੁਰਦੇਵ ਪਾਰਸ ਪਰਸ ਪਰਾ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ
ਗੁਰ ਗਿਆਨ ਮਜਨੁ ਅਪਰੰਪਰਾ॥
ਗੁਰਦੇਵ ਕਰਤਾ ਸਭਿ ਪਾਪ ਹਰਤਾ,
ਗੁਰਦੇਵ ਪਤਿਤ ਪਵਿਤ ਕਰਾ॥
ਗੁਰਦੇਵ ਆਦਿ ਜੁਗਾਦਿ ਜੁਗੁ ਜੁਗ
ਗੁਰਦੇਵ ਮੰਤੁ ਹਰਿ ਜਪਿ ਉਧਰਾ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ,
ਹਮ ਮੂੜ ਪਾਪੀ ਜਿਤੁ ਲਗ ਤਰਾ॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ
ਨਾਨਕ ਹਰਿ ਨਮਸਕਰਾ॥ ੧॥ (ਅੰਗ ੨੫੦)

ਓਇ ਆਦਿ ਗੁਰੂ, ਜਦ ਇਹ ਸ੍ਰਿਸ਼ਟੀ ਵੀ ਨਾਂਹ ਸੀ, ਹਾਂ ਓ ਜੁਗਾਦੀਆ, ਜੁਗਾਂ ਤੋਂ ਵੀ ਪਹਿਲੋਂ ਗਿਆਨ ਵੰਡਣ ਵਾਲਿਆ, ਮੁੜ ਮੁੜ ਨਮਸਕਾਰ—

ਆਦਿ ਗੁਰਏ ਨਮਹ॥ ਜੁਗਾਦਿ ਗੁਰਏ ਨਮਹ॥
ਸਤਿਗੁਰਏ ਨਮਹ॥ ਸ੍ਰੀ ਗੁਰਦੇਵਏ ਨਮਹ॥ (ਸੁਖਮਨੀ ਸਾਹਿਬ)

ਵਾਹ ਵਾਹ ਓ ਸਿਖਾਵਣ ਹਾਰਿਆ, ਵਾਹ ਵਾਹ ਓਇ ਜਗਤ ਗੁਰੂਆ! ਵਾਹ ਵਾਹ ਓ ਆਦਿ ਜੁਗਾਦੀ ਘਟ ਘਟ ਵਾਸੀ ਜੋਤੇ।

1. ਨਾਮ ਪੇਟ।

# ਕੇਲ-ਕਰੰਦਾ ਵਾਹਿਗੁਰੂ

ਨਿਰਗੁਣ ਸਰਗੁਣ ਮਧ ਹੂਟੇ ਹੂਟਦਾ!!

ਓ ਸਤਿਗੁਰੂ ਨਿਰੰਕਾਰ! ਤੈਂ ਈ ਮੈਨੂੰ ਆਪਨੜੇ ਸੋਹਣੇ ਨਾਂ ਪੜ੍ਹਾਏ ਨੇ! ਏਸ ਪਾਸੇ ਸਰਗੁਣ ਨਾਂ, ਤੈਂਡੇ ਗੁਣ ਵਾਚਕ, ਤੈਂਡੇ ਵਿਸ਼ੇਸ਼ਣ ਵਾਚਕ, ਤੈਂਡੇ ਕਰਤਬ ਵਾਚਕ ਤੇ ਦੂਜੇ ਪਾਸੇ ਨਿਰਗੁਣ ਨਾਂ, ਜੋ ਅਕੱਥ ਨੇ, ਜੋ ਨਿਅੱਖਰੇ ਨੇ, ਕਿਉਂਕਿ ਓ ਅੱਖਰਾਂ ਦੇ ਉਪਰਲੀ ਅਵਸਥਾ ਦੇ ਬੰਧਕ ਨੇ! ਅਗਮ ਅਗੋਚਰ, ਨਿਰਬਿਕਾਰ ਆਦਿ, ਹਾਂ ਓ ਦੋ ਪਾਸੇ ਖੜੋਤੀਆਂ ਦੋ ਕਤਾਰਾਂ ਨਾਵਾਂ ਦੀਆਂ ਜੀਕਣ ਉਰਾਰ ਪਾਰ ਬੂਟਿਆਂ ਦੀਆਂ ਦੋ ਕਤਾਰਾਂ ਹੁੰਦੀਆਂ ਨੇ ਸੜਕ ਦੇ ਸੱਜੇ-ਖੱਬੇ। ਓਹ ਚਜ-ਅਚਾਰ ਡਾਢਾ ਈ ਭਾਂਵਦਾ ਏ, ਜਦ ਤੂੰ ਏਨ੍ਹਾਂ ਦੋਹਾਂ ਸਫ਼ਾਂ ਵਿਚ, ਪਰ ਨਾਲ ਵਿਚਕਾਰ ਨਚਦਾ ਜਾਪਦਾ ਏਂ। ਕਲ ਕਰਦਾ, ਤਾਣੀ ਤਣੀਂਦਾ, ਹਭ ਰੰਗ ਮਾਣੂਆ—

ਈਘੈ ਨਿਰਗੁਨ ਊਘੈ ਸਰਗੁਨ
ਕੇਲ ਕਰਤ ਬਿਚਿ ਸੁਆਮੀ ਮੇਰਾ॥ (ਅੰਗ ੬੨੭)

ਓ ਵਿਚ ਪੀਂਘ ਪਾ ਝੂਟੇ ਝੂਟਣ ਵਾਲਿਆ! ਤੈਂਡੀ ਅਰਸ਼ੋਂ ਉਤਰੀ ਪੀਂਘ ਮੈਂ ਹੁਣ ਪਿਆ ਵੇਹਨਾ ਵਾਂ, ਓਹਦੀ ਮਨਮੋਹਣੀ ਲੈਅ, ਤੇ ਝੂਟੇ, ਓ ਹਿੰਡੋਲੇ ਵਿਚ ਬਹਿ ਝੂਟੇ ਲੈਣ ਵਾਲਿਆ, ਤੈਂਡਾ ਫੁੱਲਾਂ ਜੜਿਆ ਪੰਘੂੜਾ ਮੈਂ ਪਿਆ ਵੇਹਨਾਂ ਵਾਂ ਜਿਸ ਨੂੰ ਸੁਰਿਨਰ ਤੇ ਮੁਨਿਜਨਾਂ ਨੇ ਆਪਣੀਆਂ ਅੱਖਾਂ 'ਤੇ ਚੱਕਿਆ ਹੋਇਆ ਏ ਤੇ ਓਸ ਪੰਘੂੜੇ ਦੀ ਲੈਅ ਮੈਨੂੰ ਆਪਣੇ ਆਪ ਵੱਲ ਖਿੱਚ ਰਹੀ ਊ! ਓ ਦੋਹਾਂ ਪਿੜਾਂ ਵਿਚ ਖੇਡਣ ਵਾਲਿਆ ਖਿਡਾਰੀਆ! ਓ ਹਸਦਾ ਖੇਡਦਾ ਟਪਦਾ ਨਚਊਆ। ਓ ਮੰਝ ਮੰਝਲੇ ਦੁੜੰਗੇ ਮਾਰਨ ਵਾਲਿਆ ਹਿਰਨਵਾ! ਓਇ ਤੇਰਾ ਅਰਸ਼ੀ ਪੀਹੜਾ ਪਰੀਆਂ ਚੁੱਕਿਆ। ਓ ਮੈਂਡਾ ਗੁਲਫ਼ਾਮ ਫੁੱਲ ਬੁੱਲਿਆਂ ਨਾਲ ਖੇਡਦਾ। ਓ ਅਰਸ਼ ਕੁਰਸ਼ ਵਿਚ ਮੇਖਲੀ ਲਾ ਅਨੋਖ ਫੁੱਲ ਉਣਦਾ। ਓਇ ਰਾਸ ਮੰਡਲ ਦਾ ਕਾਹਨ! ਓ ਮੁਰਲੀ ਮਨੋਹਰ! ਓ ਚਿਤ ਚੋਰ! ਓ ਲਾਲਣ! ਓ ਸ਼ਿਆਮ ਸੁੰਦਰ! ਓ ਵਿਸਮਾਦੀ, ਓ ਲਾਡ-ਲਡਊਆ, ਓ ਚੋਜੀ..ਹਾਂ ਤੈਂਡੇ ਅਨਿਕ ਨਾਮ ਨੇ, ਅੱਜ ਮੈਨੂੰ ਝੂਟੇ ਦੇਣ ਵਾਲਾ ਨਾਮ ਅਤੀ ਹੀ ਲੁਭਾਂਵਦਾ ਏ। ਓ ਝੂਟੇ ਲੈਣ ਵਾਲਿਆ! ਹਾਂ ਝੂਟੇ ਈ ਝੂਟੇ! ਹੂਟੇ ਈ ਹੂਟੇ। ਖੇੜਾ ਹੀ ਖੇੜਾ, ਨਚਦੇ ਤਰੰਗ-ਈਘੈ-ਊਘੈ-ਇਧਰ ਉਧਰ ਦੋਹਾਂ ਕੰਢਿਆਂ ਵਿਚ [1]ਕੇਲ ਕਰੰਦਾ, ਕੀਕਣ ਕਰਾਂ ਮੈਂ ਉਪਮਾ ਇਸ ਨਵਤਨ ਨਾਮ ਦੀ—

---

1. ਅਨੰਦ

ਮੇਰੇ ਲਾਲਨ ਕੀ ਸੋਭਾ॥

ਸਦ ਨਵਤਨ ਮਨ ਰੰਗੀ ਸੋਭਾ॥ (ਅੰਗ ੧੩੨੨)

ਓ ਲਾਲਣ, ਅੱਜ ਤੈਂਡਾ ਉਹ ਨਾਮ ਮੈਨੂੰ ਚੰਗਾ ਲੱਗਦਾ ਈ। ਸੋਨੇ ਦਾ ਪੁਲ ਬਣ ਸਰਗੁਣ ਨਿਰਗੁਣ ਨੂੰ ਕਛਦਾ ਈ! ਓ ਲਚਕਦਾਰ ਲਛਮਣ ਝੂਲਾ, ਜੋ ਪ੍ਰਲੋਕ ਨੂੰ ਜੋੜਦਾ ਈ! ਓ ਸੂਤਰ ਆਤਮਾ ਜੋ ਘਟਾਂ ਘਟਾਂ ਨੂੰ ਰਾਗ ਰੰਗ ਨਾਲ ਸੀੜਦਾ ਈ। ਬਲਿਹਾਰੀ ਬਲਿਹਾਰੀ ਓ ਅਨੂਠੇ ਨਾਮ, ਓ ਬਿਸਮਾਦੀ ਨਾਮ, ਓ ਝੂਟੇ ਝੂਟਵੇਂ ਨਾਮ, ਵਾਹ ਵਾਹ ਵੇ ਤੈਂਡਾ ਵਾਹ ਵਾਹ ਨਾਮ! ਓ ਸਰਗੁਣ ਨਿਰਗੁਣ, ਜੋੜਨਾ! ਓ ਈਘੈ ਉਘੈ ਵਿਚ ਮੌਜਾਂ ਮਾਣਦਾ, ਓ ਟੌਰਵੀਂ ਗੰਢ, ਓ ਆਨੰਦੀਆ, ਜਦ ਤੂੰ ਸਾਰੇ ਨਾਮ ਲਾਹ, ਨਿਰਗੁਣ ਸਰਗੁਣ ਪਰ੍ਹਾਂ ਛੱਡ ਪਿੜ ਵਿਚ ਆ ਜਾਵਨਾ ਏਂ ਤਾਂ ਤੈਂਡਾ ਅਨੂਪਮ-ਰੂਪ ਕੌਣ ਸਹਿ ਸਕਦਾ ਏ! ਓ ਅਨ-ਅੰਗੀ ਅੰਗਾ, ਓ ਰੰਗਨ ਰੰਗਾ, ਓ ਬਿਸਮ ਤਰੰਗਾ, ਦੋਹਾਂ ਕੰਢਿਆਂ ਵਿਚ ਨੱਚਦਾ ਤੇ ਕਦੇ ਨਾ ਥੱਕਦਾ! ਅਰਸ਼ ਕੁਰਸ਼ ਵਿਚ ਸਤਰੰਗੀ ਪੀਂਘ ਪਰ ਝੂਟੇ ਝੂਟਦਾ! ਓ ਵਜਦਾ-ਗਜਦਾ-ਗੰਢਦਾ ਨਾਮ ਅਨਹਤ ਅਨਹਦ ਨਾਮ....ਪਰ ਹਾਏ ਅਖਰੋ, ਤੁਹਾਡੇ ਨਾਲ ਕੀਕਣ ਨਿਅਖਰੇ ਨੂੰ ਬਨ੍ਹਾਂ ? ਛਾਨਣੀ ਨਾਲ ਕੀਕਣ ਸਮੁੰਦਰ ਪਕੜਾਂ ? ਓ ਵਿਸਮਾਦੀ ਨਾਮਾਂ, ਤੈਂਡਾ ਨਾਮ ਅਖਰਾਂ ਵਿਚ ਅੱਜ ਮੈਨੂੰ ਹੋਰ ਕੋਈ ਨਹੀਂ ਲਭਦਾ ਸਿਵਾਏ! 'ਵਾਹ ਵਾਹ' ਦੇ—

ਤੂੰ ਧੰਨ ਧੰਨ, ਤੂੰ ਧੰਨ, ਨਿਤ ਧੰਨ ਧੰਨ—ਪਰ ਧੰਨ ਧੰਨ ਵੀ ਪਿਛਾਂਹ ਰਹਿ ਗਏ, ਤੇ ਵਾਹ ਵਾਹ ਬਸੰਤ ਹਿੰਡੋਲੇ ਵਿਚ ਅੱਜ ਅਗਾਂਹ ਉਠ ਤੁਰਿਆ। ਚਾਈਏ ਨਾਲ ਚਾਉ। ਝੂਟੇ ਅਮੁਕਵੇਂ ਝੂਟਣ ਲਈ। ਓ ਸਤਿਗੁਰੋ, ਓ ਗੁਰਾਂ ਦੇ ਗੁਰੋ, ਓ ਗੁਰੂ ਤੂੰ ਏਂ ਵਾਹ ਵਾਹ....ਤੈਂਹਡਾ ਸਭ ਤੋਂ ਸੋਹਣਾ ਨਾਮ ਏ 'ਵਾਹੁ ਗੁਰੂ'! ਵਾਹਿਗੁਰੂ ਵਾਹ ਵਾਹ ਵਾਹਿਗੁਰੂ, ਵਾਹ ਵਾਹ ਵਾਹਿਗੁਰੂ।

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ। (ਅੰਗ ੧੪੦੨)

## ਸਹੰਸਰ ਨਾਮਾਂ ਵਾਲੜਾ ਵਾਹਿਗੁਰੂ

ਓ ਸਰਗੁਣ-ਨਿਰਗੁਣ ਦੋਹਾਂ ਨੂੰ ਚੁੱਕਣ ਵਾਲਿਆ ਵਾਹਿਗੁਰੂ! ਤੈਂਡੇ ਨਾਮ ਅਨੇਕ ਨੇ! ਤੂੰ ਗੋਬਿੰਦ ਏਂ ਜਦ ਇੰਦ੍ਰਿਆਂ (ਗੋ) ਵਿਚ ਆਪਣੀ ਜਿੰਦ ਰੂਪੀ 'ਬਿੰਦ' ਪਾਂਵਦਾ ਏਂ। ਤੂੰ ਗੋਪਾਲ ਏਂ, ਜਦ ਓਹਨਾਂ ਨੂੰ ਪਾਲਦਾ ਏਂ। ਤੂੰ ਗਵਰਧਨ ਧਾਰੀ ਏਂ, ਜਦ ਸ੍ਰਿਸ਼ਟੀ ਨੂੰ ਆਪਣੇ ਸੂਤਰ ਆਤਮਾ ਦੁਆਰਾ ਚੁੱਕ ਰੱਖਦਾ ਏਂ, ਤੂੰ ਕ੍ਰਿਸ਼ਨ ਏਂ, ਜਦ ਆਪਣੀ ਆਕਰਖਣ-ਸਤਾ ਦੁਆਰਾ ਸਭ ਨੂੰ ਆਪਣੇ ਤਾਣੇ-ਪੇਟੇ ਵਿਚ ਤਣ ਰਖਨਾ ਏਂ, ਪਰ ਓ ਲਾਲਨਾ, ਜਦ ਮੈਂ ਤੈਂਡੇ ਪੰਘੂੜੇ ਵਿਚ ਬੈਠ ਹੂਟੇ ਹੂਟਨਾ ਹਾਂ ਤਾਂ ਤੈਂਡਾ ਚਾ ਕੋਈ ਹੋਰ ਈ ਏ। ਓ ਪੰਘੂੜੇ ਵਿਚ ਬੈਠ ਪੰਜੀਰੀਆਂ ਖਾਣ ਵਾਲਿਆ

ਲਾਲਣਾ! ਅੱਜ ਤੈਂਡੇ ਨਾਲ ਮੈਂਡੀ ਏ ਪ੍ਰੀਤ, ਚਿਤ-ਚੂਰੀ ਖਾਣ ਵਾਲਿਆ ਲਾਲਣਾ! ਅੱਜ ਤੈਂਡੇ ਨਾਲ ਮੈਂਡੀ ਏ ਪ੍ਰੀਤ ਪੁਰਾਣੀ, ਜੋ ਖਿਚਿਆਂ ਨਹੀਂ ਟੁੱਟਦੀ, ਛੋੜਿਆਂ ਨਹੀਂ ਛੁੱਟਦੀ। ਓ ਅਪੂਰਵ ਚੋਜੀਆ! ਸਭ ਤੈਂਡੇ ਈ ਨਾਮ ਨੇ, ਜਿਤਨੇ ਨਾਮ ਸੰਸਾਰ ਵਿਚ ਜੀਵ ਜੰਤਾਂ ਦੇ ਨੇ ਪਰ ਸਭ ਤੋਂ ਸੋਹਣਾ ਓ ਸਰਬ ਸਾਂਝਾ ਨਾਮ ਏ ਤੇਰਾ, ਜੋ ਸਭਨਾਂ ਵਿਚ ਏ ਰਵੰਤਾ, ਕੇਲ ਕਰੰਤਾ, ਸਰਗੁਣ ਨਿਰਗੁਣ ਜੁੜੰਤਾ—

ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ॥
ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ॥
ਆਪੇ ਸਰਬ ਸਮਾਣਾ॥ ਰਹਾਉ॥
ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ॥
ਇਕਤੁ ਰੂਪ ਫਿਰਹਿ* ਪਰਛੰਨਾ ਕੋਇ ਨ ਕਿਸ ਹੀ ਜੇਹਾ॥
ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ॥
ਏਕੁ ਪੁਰਬੁ ਮੈ ਤੇਰਾ ਦੇਖਿਆ ਤੂੰ ਸਭਨਾ ਮਾਹਿ ਰਵੰਤਾ॥ (ਅੰਗ ੫੯੬)

ਓ ਸਭਨਾਂ ਵਿਚ ਰਮਿਆ, ਪਰ ਸਭਨਾਂ ਤੋਂ ਪਰਛੰਨਿਆ। ਓ ਸਭਨਾਂ ਦਾ ਸੰਗੀ ਪਰ ਅਰੰਗੀ! ਓ ਸਾਹਿਬਾ ਤੈਂਡੇ ਚੋਜ ਵਿਡਾਨੜੇ ਪਰ ਸਭਨਾਂ ਤੋਂ ਵਿਡਾਨੜਾ ਤੈਂਡਾ ਸਰਬ ਸਮਾਣਾ ਨਾਮ, ਗਜਦਾ ਤੇ ਵਜਦਾ, ਤੇ ਸਿਰ ਸਿਰ ਚੜ੍ਹ ਹਸਦਾ। ਵਾਹ ਵਾ ਵੇ ਤੈਂਡਾ ਨਵਰਤਨ ਨਾਮ ਵਾਹ ਵਾਹ ਵੇ ਤੈਂਡਾ ਅਕੱਥਨੀਯ ਨਾਮ! ਓ ਪਰਾਪੂਰਬਲਾ ਸਤਿਨਾਮ! ਵਾਹ ਵਾਹ, ਵਾਹ ਵਾਹਿਗੁਰੂ!

ਓ ਵਾਹਿਗੁਰੂ! ਸਰਗੁਣ ਰੂਪ ਧਾਰ ਕੇ ਕਦੇ ਤਾਂ ਪੀਤਾਂਬਰੀ ਬਣ ਜਾਨਾ ਏਂ, ਪੀਲੇ ਬਸੰਤੀ ਕੱਪੜੇ ਪਾ ਕੇ, ਓ ਸਦ-ਬਸੰਤਾ, ਕਦੇ ਤੂੰ ਸੈਤਾਂਬਰੀ ਬਣ ਜਾਨਾਂ ਏਂ ਚਿਟੇ ਕੱਪੜੇ ਓਢ ਕੇ। ਓ ਸਦ-ਹਿਮਾਚਲਾ, ਪਰ ਵਾਸਤਵ ਵਿਚ ਤੂੰ ਵਰਨਾਂ ਚੇਹਨਾਂ ਤੋਂ ਬਾਹਰ ਏਂ। ਓ ਨਿਰੰਕਾਰੀ ਪੁਰਖਾ, ਤੈਂਡੇ ਨਾਮ ਬੇਅੰਤ ਨੇ, ਪਰ ਬੇਅੰਤ ਨਾਮ ਫਿਰ ਵੀ ਇਕ ਨੇ। ਓ ਬੇਅੰਤ ਕਿਰਨਾਂ ਦੇ ਇਕ ਪ੍ਰਕਾਸ਼ ਪੁੰਜ, ਓ ਸੂਰਜਾ! ਓ ਵਡ ਵੱਡਿਆ, ਤੈਂਡਾ ਢਿਡ ਵੱਡਾ ਏ, ਕੋਟ ਕੋਟਾਨ ਬ੍ਰਹਿਮੰਡ ਸਾਂਭਣ ਵਾਲਾ। ਤੂੰ ਏ ਲੰਬ-ਓਦਰੀ, ਪਰ ਤੈਂਡੇ ਕੂਲੇ ਢਿਡ ਨੇ ਅਨੂਪਮ ਤੜਾਗੀ ਬੱਧੀ ਹੋਈ ਏ ਜੋ ਇਹਨਾਂ ਸਭ ਜੀਆਂ ਜੰਤਾਂ ਨੂੰ 'ਨਿਯਮ' ਵਿਚ ਬੰਨ੍ਹ ਰੱਖਦੀ ਏ। ਏਸ ਕਰਕੇ ਤੂੰ ਏ **ਦਮ-ਓਦਨੀ, ਓ ਲੰਬੋਦਰ ਦਮੋਦਰਾ! ਓ ਹਉਮੈ ਰੂਪੀ ਮਧੁ ਨੂੰ ਮਾਰਣ ਵਾਲਿਆ। ਓ ਇੰਦ੍ਰੇ ਸਖੀਆਂ ਵਿਚ 'ਨਾਮ' ਬੀਨ ਵਜਾਣ ਵਾਲਿਆ ਕ੍ਰਿਸ਼ਨਾ! ਤੂੰ ਵੇਂ ਆਸੁਰੀਆ ਸ਼ਕਤੀ ਦਾ ਘਾਤਕ ਓ ਨੇੜੇ ਪਰ ਦੂਰ ਪਾਰਬ੍ਰਹਮ, ਓ ਘਟ ਘਟ ਵਾਸੀ ਅੰਤਰਯਾਮੀ, ਓ ਸਦਾ ਦ੍ਰਿੜ ਅਚੁਤ—

---

* ਵਖ ਵਖ

** ਦਮਨ ਕਰਨਾ, ਦਬਾ ਰੱਖਣਾ।

ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ॥
ਮਧੁਸੂਦਨ, ਦਾਮੋਦਰ ਸੁਆਮੀ॥
ਰਿਖੀਕੇਸ, ਗੋਵਰਧਨਧਾਰੀ ਮੁਰਲੀ ਮਨੋਹਰ ਹਰਿ ਰੰਗਾ॥ ੧॥
ਮੋਹਨ ਮਾਧਵ ਕ੍ਰਿਸਨ ਮੁਰਾਰੇ॥
ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ॥
ਜਗਜੀਵਨ ਅਬਿਨਾਸੀ ਠਾਕੁਰ, ਘਟ ਘਟ ਵਾਸੀ ਹੈ ਸੰਗਾ॥ ੨॥

(ਅੰਗ ੧੦੮੨)

ੳ ਤੈਂਡੇ ਕਮਲ ਵਰਗੇ ਸੋਹਣੇ ਨੇਤਰ ਨੇ ਪ੍ਰਕਾਸ਼ ਪੁੰਜ, ਪਰ ਫਿਰ ਵੀ ਕੋਈ ਨੇਤਰ ਨਹੀਂ ਕਿਉਂਕਿ ਤੂੰ ਨਿਰੰਕਾਰ ਏਂ। ੳ ਤੈਂਡੇ ਗਲ ਬਨਾਂ ਦੀ ਬਸੰਤੀ ਮਾਲਾ ਏ, ਪਰ ਫਿਰ ਵੀ ਤੈਂਡੇ ਗਲ ਕੁਝ ਨਹੀਂ, ਕਿਉਂਕਿ ਤੈਂਡਾ ਰੂਪ ਅਰੂਪ ਏ। ੳ ਚਾਰ ਬਾਹਵਾਂ ਵਾਲਿਆ! ਇਕ ਹੱਥ ਵਿਚ ਵਜਦਾ ਤੈਂਡਾ 'ਨਾਮ' ਸੰਖ ਏ, ਦੂਜੇ ਹੱਥ ਵਿਚ ਸਰਬ ਘਾਤਕ ਕਾਲ ਦਾ ਸੁਦਰਸ਼ਨ ਚੱਕਰ ਏ, ਤੀਜੇ ਹੱਥ ਵਿਚ ਸਭ ਨੂੰ ਤ੍ਰਾਣ ਬਖ਼ਸ਼ਣ ਵਾਲੀ ਬਲਵਾਨ ਗਦਾ ਏ ਮੁਗਦਰ ਤੇ ਚੌਥੇ ਹੱਥ ਵਿਚ ਸੁੰਦਰਤਾ ਦਾ 'ਕਮਲ' ਏ! ਪਰ ਸਹੰਸਰ ਬਾਹਾਂ ਵਾਲਿਆ! ਵਾਸਤਵ ਵਿਚ ਤੈਂਡੀ ਕੋਈ ਬਾਂਹ ਨਹੀਂ। ਕਿਉਂਕਿ ਤੂੰ ਅਨੰਗ (ਅਨ-ਅੰਗ) ਏਂ। ੳ ਸਾਡਾ ਰੱਥ ਖਿਚਣ ਵਾਲਿਆ ਸਾਰਥੀਆ, ੳ ਜੀਵਨ-ਆਤਮਨ, ਤੂੰ ਸਰਬ ਸੰਸਾਰ ਦੇ ਰੱਥ ਖਿਚਨਾ ਏਂ ਪਰ ਵਾਸਤਵ ਵਿਚ ਨਹੀਂ ਖਿਚਦਾ, ਕਿਉਂ ਜੋ ਬਿਨਾਂ ਥੰਮ੍ਹਾਂ ਗਗਨ ਰਹਾਨਾ ਏਂ। ੳ ਅਕਲ ਕਲਾ! ੳ ਸੋਹਣਿਆ! ਤੈਂਡੇ ਸਿਰ 'ਤੇ ਅਕਾਸ਼ ਰੂਪੀ ਮੁਕਟ ਏ ਤੇ ਔਹ ਸੋਹਣੀਆਂ ਘਾਟੀਆਂ ਦੇ ਤੈਂਡੇ ਮਾਨੋ ਕਾਲ ਕੁੰਡਲ ਨੇ ਪਰ ਫੇਰ ਏਹ ਮੁਕਟ ਓਹ ਕੁੰਡਲ ਨਹੀਂ, ਕਿਉਂਕਿ ਤੈਂਡਾ ਕੋਈ ਮੁਖ ਨਹੀਂ, ਮੂੰਹ ਨਹੀਂ, ੳ ਨਿਰਾਹਾਰ ਰੋਟੀ ਖਾਣ ਵਾਲਿਆ—

ਨਿਰਾਹਾਰੀ ਨਿਰਵੈਰ ਸਮਾਇਆ।
ਧਾਰਿ ਖੇਲੁ ਚਤਰਭੁਜ ਕਹਾਇਆ।
ਸਾਵਲ ਸੁੰਦਰ ਰੂਪ ਬਣਾਵਹਿ,
ਬੇਣ ਸੁਨਤ ਸਭ ਮੋਹੈ ਗਾਵਹਿ।
ਬਨ ਮਾਲਾ ਬਿਭੂਖਨ ਕਮਲ ਨੈਨ,
ਸੁੰਦਰ ਕੁੰਡਲ ਮੁਕਟ ਬੈਨ।
ਸੰਖ ਚਕਰ ਗਦਾ ਹੈ ਧਾਰੀ,
ਮਹਾਂ......'ਰਾ

ਪੀਤ ਪੀਤੰਬਰ ਤ੍ਰਿਭਣ ਧਣੀ,

ਜਗ

ਸਹਸ ਭਗ ਭਗਵਾਨ ਬੀਠਲਾ,

ਮੈਂ ਗਣਤਿ ਨ ਆਵੇ ਸਰਬੰਗਾ।

ਓ ਮੁਰਲੀ ਮਨੋਹਰ! ਨਾਮ-ਵੀਣਾ ਵਜਾਵਣ ਵਾਲਿਆ! ਤੈਂਡੀ ਇਸ ਅਕਹਿ ਮੁਰਲੀ ਨੇ ਸਾਰਾ ਸੰਸਾਰ ਠਲ੍ਹ ਰੱਖਿਆ ਏ—ਹਾਂ ਆਪਣੇ ਆਕਰਸ਼ਣ (ਖਿਚ) ਨਾਲ! ਓ ਵੀਣਾ! ਘਟ ਘਟਾਂ ਵਿਚ ਰਮਾਣ ਵਾਲੀਏ! ਹਭ ਕਈਂ ਨੂੰ ਟੁੰਬ ਜਗਾਣ ਵਾਲੀਏ! ਤੂੰ ਸਾਵਲ ਸੁੰਦਰ ਦਾ ਮੁੱਖ ਅੰਗ ਏਂ—ਪਰ ਹਾਏ! ਕਈ ਕੀਕਣ ਕਥਨ ਕਰ ਉਸ ਸਰਬ ਅੰਗੀ ਦੇ ਬੇਅੰਤ ਅੰਗ ਤੇ ਫੇਰ ਉਸ ਦੇ ਜੋ ਨੇ ਸਰਬਗ, ਫਿਰ ਅਨ-ਅੰਗ, ਅਨੰਗ! ਨਾ, ਨਾ, ਨਾ-ਤੈਂਡੇ ਸਰਬ ਨਾਂ...ਓ ਕਥਨ ਬਦਨੀ ਤੋਂ ਬਾਹਰਲੇ ਨਾਵੋਂ! ਓ ਰਸਨਾ, ਚੁਪ ਹੋ ਜਾ, ਤੈਂਡੇ ਕਥਨ ਦ੍ਰਿਸ਼ਟਮਾਨ ਦੇ ਨੇ ਪਰ ਅੰਤਕੀ ਕੀਕਣ ਬੇਅੰਤ ਨੂੰ ਕਥ....ਓ ਹੀਅੜਾ ਖੁਲ੍ਹ ਜਾ ਤੇ ਗਾ 'ਓਹ-ਨਾਮ' ਜੋ ਆਪੇ ਵਜੇ—

ਸਗਲ ਨਾਮ ਨਿਧਾਨੁ ਤਿਨ ਪਾਇਆ

ਅਨਹਦ ਸਬਦ ਮਨਿ ਵਾਜੰਗਾ॥

ਕਿਰਤਮ ਨਾਮ ਕਥੇ ਤੇਰੇ ਜਿਹਬਾ॥

ਸਤਿ ਨਾਮੁ ਤੇਰਾ ਪਰਾ ਪੂਰਬਲਾ॥ (ਅੰਗ ੧੦੮੩)

ਓ "ਆਪ ਕਥਹਿ ਤੈ ਆਪ ਵਖਾਣਹਿ" 'ਨਾਮ'! ਓ ਆਪਿ ਵਜੇ 'ਸਤਿਨਾਮ', ਸਦਾ ਸਦਾ ਨਮਸਕਾਰ।

ਕਰਤੂਤਿ ਸਤਿ, ਸਤਿ ਜਾ ਕੀ 'ਬਾਣੀ'॥

ਸਤਿ ਪੁਰਖ ਸਭ ਮਾਹਿ ਸਮਾਣੀ॥

ਸਤਿਨਾਮੁ ਪ੍ਰਭ ਕਾ ਸੁਖਦਾਈ॥

ਬਿਸ੍ਵਾਸ ਸਤਿ ਨਾਨਕ ਗੁਰ ਤੇ ਪਾਈ॥ (ਅੰਗ ੨੮੪)

ਓ ਵਾਹਿਗੁਰੂ, ਨਮੋ, ਨਮੋ, ਨਮੋ! ਨਮੋ ਸਰਬ ਆਤਮ, ਨਮੋ ਪਰਮਾਤਮ!

ਨਮੋ ਸਰਬ-ਅੰਤਰ, ਨਮੋ ਨਿਤ ਨਿਰੰਤਰ! ਨਮੋ ਸਦਾ ਬੈਕੁੰਠਵਾਸੀ, ਨਮੋ ਘਟ ਘਟ ਨਿਵਾਸੀ। ਨਮੋ ਸਰਬ ਨਾਮੀ, ਨਮੋ ਸਰਬ ਠਾਮੀ, ਨਮੋ ਸਰਬ ਜੋਗੀ, ਨਮੋ ਸਰਬ ਭੋਗੀ! ਨਮੋ ਚਤਰ ਭੁਜ, ਨਮੋ ਭੁਜਾ ਹੀਨ, ਸ਼ਕਤੀ-ਪੁੰਜ, ਨਮੋ ਚੰਦ ਚੰਦੇ, ਨਮੋ ਸੂਰਜ ਸੂਰਜੇ। ਨਮੋ ਸਰਬ ਅੰਗੇ, ਨਮੋ ਅਨ-ਅੰਗੇ। ਨਮੋ ਸਰਬ ਪ੍ਰਾਣੰ, ਨਮੋ ਸਰਬ ਤ੍ਰਾਣੰ। ਨਮੋ ਕਵਲ ਨੈਨ, ਨਮੋ ਮਧੁਰ ਬੈਨ, ਨਮੋ ਪਰਮੁ ਅੰਤਰ, ਨਮੋ ਸਦ-ਸੁਤੰਤਰ। ਨਮੋ ਸਰਬ ਰੂਪੰ, ਨਮੋ ਸਰਬ ਭੂਪੰ, ਨਮੋ ਰਿਖੇਸਵਰ, ਨਮੋ ਮੁਕਤੇਸ਼ਵਰ, ਨਮੋ ਨਵਤਨ ਨਿਤੰ, ਨਮੋ ਅਮਿਓ ਅਮਿਤੰ, ਨਮੋ ਤਤਸਤੰ, ਨਮੋ ਪਰਮਤਤੰ। ਨਮੋ

ਜਗਤ ਕਰਤਾ, ਨਮੋ ਜਗਤ ਹਰਤਾ, ਨਮੋ ਪਰਮ ਸਾਖੀ, ਨਮੋ ਪਰਮ ਆਖੀ, ਨਮੋ ਨਮੇਸ਼ਵਰ, ਪਰਮ ਏਸ਼ਵਰ, ਨਮੋ ਜਗਤੇਸ਼ਵਰ, ਨਮੋ ਅਬਿਨਾਸ਼ੀ, ਨਮੋ ਅਘੁਨਾਸ਼ੀ,. ਨਮੋ ਜਿੰਦ ਜਾਨੰ, ਨਮੋ ਸੁੰਦਰਤਾ ਖਾਣੰ, ਨਮੋ ਮਨਮੋਰ, ਨਮੋ ਚਿਤ ਚੋਰ, ਨਮੋ ਮੀਰ ਮੁਕੰਦ, ਨਮੋ ਪਰਮਾਨੰਦ, ਨਮੋ ਪਰਮ ਬੁੱਧੰ, ਨਮੋ ਨਿਧਿ ਸਿਧੰ, ਨਮੋ ਪਰਮ ਤੇਜੰ, ਨਮੋ ਕਾਲ ਸੇਜੰ। ਨਮੋ ਆਦਿ ਜੁਗਾਦੀ, ਨਮੋ ਪਰਮ ਅਨਾਦੀ। ਨਮੋ ਸਚਦਾ ਨੰਦੰ, ਨਮੋ ਅਨੰਦ ਕੰਦੰ। ਨਮੋ ਓਅੰਕਾਰੰ, ਨਮੋ ਏਕੰਕਾਰੰ। ਨਮੋ ਸਰਬ ਕਾਲੰ, ਓਂਕਾਲ ਅਕਾਲੰ। ਨਮੋ ਨਿਰੰਕਾਰ ਨਿਤ, ਨਮੋ ਅਮਤੋਜ ਅਮਿਤ! ਵਾਹ ਵਾਹ ਆਦਿ ਗੁਰੂ, ਵਾਹ ਵਾਹ, ਵਾਹ ਵਾਹ ਵਾਹਿਗੁਰੂ! ਵਾਹ ਵਾਹ ਜਗਦ ਗੁਰੂ— ਵਾਹ ਵਾਹ, ਵਾਹ ਵਾਹ ਵਾਹਿਗੁਰੂ' ਵਾਹ ਵਾਹ ਸਦਾ ਸ਼ਿਵ ਸਤਿਗੁਰੂ, ਵਾਹ ਵਾਹ ਵਾਹ ਵਾਹ ਵਾਹਿ ਗੁਰੂ!!!

ਵਾਹਿਗੁਰੂ, ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥

## ਮੈਂਡਾ ਵਿਸਥੀਰਨ ਵਾਹਿਗੁਰੂ!

ਚਿੜੀ ਦੀ ਚੂੰ ਚੂੰ ਵਿਚ ਵਸਨਾ ਏਂ ਤੂੰ, ਓ ਚੌਕੁੰਟ ਵਾਸੀਆ! ਕਾਲੇ ਕਾਂ ਦੀ ਕਾਂ-ਕਾਂ ਵਿਚ ਵਸਨਾ ਏਂ ਤੂੰ, ਓ ਕਾਲ ਬਿਕਾਲਿਆ! ਤੋਤੇ ਦੀ ਮਿਠੜੀ ਲਟ ਪਟ ਵਿਚ ਵਸਨਾ ਏਂ ਤੂੰ, ਓ ਲੋਟ ਪੋਟ ਲਟ-ਪੰਛੀਆਂ! ਕੋਇਲ ਦੀ ਕੂ ਕੂ ਵਿਚ ਵਸਨਾ ਏਂ ਤੂੰ, ਓ ਅੰਬੀ ਛਾਂ-ਵਸਣਿਆਂ! ਹਾਥੀ ਦੀ ਚਿੰਘਾੜ ਵਿਚ ਤੇ ਘੋੜੇ ਦੀ ਹਿਣਹਿਣਾਹਟ ਵਿਚ ਵਸਨਾ ਏਂ ਤੂੰ, ਗੜਗਜ ਅਕਾਲੀਆ! ਓ ਮਿੱਠੀ, ਕੌੜੀ, ਤੋਤਲੀ ਬਾਣੀ ਅਲਾਉਣ ਵਾਲਿਆ! ਓ ਗਾਣੇ ਤੇ ਤਰਾਨੇ ਅਨੂਠੜੇ ਗਾਵਣ ਵਾਲਿਆ! ਓ ਨਾਗ-ਬੀਨਾਂ ਵਜਾਵਣ ਵਾਲਿਆ! ਬਲਿਹਾਰ, ਮੈਂ ਬਲਿਹਾਰ!

ਗੁਲਾਬ ਦੀ ਰਸ ਭਿੰਨੀ ਲਾਲੀ ਵਿਚ ਤੂੰ ਵਸਨਾ ਏਂ। ਚੰਬੇਲੀ ਦੀ ਚਿਟਿਅਤ ਵਿਚ ਵਸਨਾ ਏਂ। ਪਹੁ ਫੁਟਾਲੇ ਦੀ ਸਤਰੰਗੀ ਪੀਂਘ ਵਿਚ ਤੂੰ ਝੂਟਨਾ ਏਂ। ਓ ਚਲੂਲੜ ਨਾਮ-ਪਟਕੇ ਵਿਚ ਰੰਗਣ ਵਾਲਿਆ ਲਿਲਾਰੀਆ! ਤੈਂਡਾ ਮਨ-ਭਾਵਨਾ ਵੇਸ ਅਵੇਸ! ਵਾਹ ਵਾਹ ਵੇ ਰੰਗ ਰਤੜੇ ਲਲਾਰੀਆ।

ਉਨੀਂਦਰਿਆਂ ਵਿਚ ਵਸਨਾਂ ਏਂ ਤੂੰ, ਓ ਨਾਂ-ਨੀਂਦ੍ਰਿਆ ਜਾਗਦਿਆਂ ਵਿਚ ਵਸਨਾ ਏਂ ਤੂੰ। ਓ ਸਦ-ਜਾਗਦਿਆ। ਓ ਰਾਤ ਦਿਨ, ਦੁੱਖ ਸੁੱਖ, ਅੱਜਕੱਲ੍ਹ ਵਿਚ ਵਸਣ ਵਾਲਿਆ, ਪਰ ਓਪਰਿਆ (Transcendent)! ਘਟ ਘਟ ਵਿਚ ਵਸਨਾ ਏਂ, ਪਰ ਕਿਤੇ ਵੀ ਨਹੀਂ ਲਿਪਨਾ, ਓ ਅਲੇਪ ਲਿਪਨਾ! ਮੰਦੇ ਵਿਚ ਤੂੰ, ਚੰਗੇ ਵਿਚ ਤੂੰ, ਲੜਾਈ ਵਿਚ ਤੂੰ, ਰਾਗ ਵਿਚ ਤੂੰ। ਜਰ ਵਿਚ ਤੂੰ, ਅੱਜਰ ਵਿਚ ਤੂੰ, ਜਲ ਵਿਚ ਤੂੰ, ਥਲ ਵਿਚ ਤੂੰ, ਇਤ ਵੀ ਤੂੰ, ਉਤੇ ਵੀ ਤੂੰ, ਅਰਸ਼ ਵੀ ਤੂੰ, ਫਰਸ਼ ਵੀ ਤੂੰ। ਉਤਪਤ ਵੀ ਤੂੰ, ਪਰਲੋ ਵੀ ਤੂੰ। ਚਿਤ ਵੀ ਤੂੰ, ਅਚੇਤ ਵੀ ਤੂੰ। ਨੇੜੇ ਵੀ ਤੂੰ,

ਦੂਰ ਵੀ ਤੂੰ। ਸੁੱਖ ਵੀ ਤੂੰ, ਦੁੱਖ ਵੀ ਤੂੰ। ਕਰਮ ਵੀ ਤੂੰ, ਅਕਰਮ ਵੀ ਤੂੰ, ਅਨੰਤ ਵੀ ਤੂੰ, ਅਨੰਦ ਵੀ ਤੂੰ। ਆਦ ਵੀ ਤੂੰ, ਅੰਤ ਵੀ ਤੂੰ। ਅਨਾਦ ਵੀ ਤੂੰ, ਅਨਾਹਤ ਵੀ ਤੂੰ। ਅੱਵਲ ਵੀ ਤੂੰ, ਆਖ਼ਰ ਵੀਂ ਤੂੰ। ਆਰ ਵੀ ਤੂੰ, ਪਾਰ ਵੀ ਤੂੰ। ਤੂਹੇਂ ਹੀ ਤੂੰ, ਤੂੰਹੇਂ ਹੀ ਤੂੰ, ਤੂੰਹੇਂ ਹੀ ਤੂੰ!! ਵਾਹ ਵਾਹ ਵਾਹਿਗੁਰੂ!!!

## ਚੋਜੀ-ਮੌਜੀ ਵਾਹਿਗੁਰੂ!!

ਵਾਹਿਗੁਰੂ ਤੈਂਡੇ ਕੌਤਕ ਅਨੰਦ ਨੇ ਪਰ ਅੱਜ ਤੈਂਡਾ 'ਤੈਂ ਤੇ ਮੈਂ' ਵਾਲਾ ਕੌਤਕ ਅਤੀ ਹੀ ਰਸਦਾਈ ਭਾਸਦਾ ਏ। ਜਦ ਤੂੰ ਸਰਬ ਆਪ, ਖਿੰਡ ਫੁੰਡ ਕੇ ਤੂੰ ਤੇ ਮੈਂ ਬਣ ਜਾਨਾਂ ਏਂ, ਤੇ ਆਪਣੀ ਲੀਲ੍ਹਾ ਆਪ ਰਚਾਨਾ ਏਂ। ਹਾਂ ਤੂੰ ਫਿਰ ਕ੍ਰਿਸ਼ਨ ਬਣ ਆਪਣੀਆਂ ਗੋਪੀਆਂ ਦੀਆਂ ਅੱਖਾਂ ਨੂੰ ਪਿਛੋਂ ਆ ਕੇ ਡੱਬੇ ਦੇ ਲੈਨਾਂ ਏਂ। ਫਿਰ ਓਹਨਾਂ ਨੂੰ ਆਹਨਾਂ ਏਂ-'ਬੁੱਝ ਮੈਂ ਕੌਣ ਆਂ?' ਓ ਬੁਝ-ਬੁਝੱਕੜਾ, ਬੁਝਣ ਵਾਲਾ ਵੀ ਤੂੰ ਆਪ, ਤੇ ਅੱਖਾਂ ਬੰਨ੍ਹਣ ਵਾਲਾ ਵੀ ਤੂੰ ਆਪ, ਪਰ ਜਦ ਲਭ ਲਭ ਕੇ ਤੈਂਡੀਆਂ ਸਖੀਆਂ ਤੈਨੂੰ ਲਭ ਲੈਂਦੀਆਂ ਨੇ...ਤਾਂ ਓਇ ਕੇਡੀ ਉਚੀ ਖ਼ੁਸ਼ੀ ਦੀ ਲਹਿਰ ਉਠਦੀ ਏ, ਓਇ ਕੋਈ ਅਸਮਾਨ ਜਿੱਡੀ ਉੱਚੀ। ਓਹਨਾਂ ਸਾਰੀਆਂ ਦਾ ਕਲੇਜਾ ਗਜ਼ ਗਜ਼ ਉੱਚਾ ਧੜਕਦਾ ਈ ਤੈਨੂੰ ਲੱਭ ਕੇ ਖੁਸ਼ੀਆਂ ਵਿਚ ਭੁਲ ਭੁਲਈਆਂ ਨੂੰ ਭੰਨ ਤੋੜ ਕੇ ਤੇ ਵਿਥਾਂ ਦੀਆਂ ਖਾਈਆਂ ਟਪ ਕੇ! ਓ ਚੋਜੀਆ, ਓ ਮੌਜੀਆ, ਤੈਂਡੇ ਕੌਤਕ ਨੀ ਨਿਆਰੇ, ਓਇ ਤੈਂਡੀ ਤੇ ਮੈਂਡੀ ਮੈਂ ਦੇ! ਸੂਰਜ ਵਿਚ ਕਿਰਨਾਂ ਤੇ ਫਿਰ ਸੁਭਰ ਭਰਿਆ ਸੂਰਜ, ਹਾਂ ਉਹਨਾਂ ਕਿਰਨਾਂ ਦੇ ਨਿਕਲਣ ਨਾਲ ਤੂੰ ਨਹੀਉਂ ਏਂ ਘਟਦਾ, ਤੂੰ ਏਂ ਪੂਰਨ, ਪਰੀਪੂਰਨ-ਪਰ ਜਦ ਓਹ ਕਿਰਨਾਂ ਭਟਕਦੀਆਂ ਨੇ, ਅਰਸ਼ ਛੱਡ ਕੁਰਸ਼ ਤੇ ਆਵਨੀਆਂ ਨੇ, ਤੇ ਏਧਰ ਓਧਰ ਭਜਨੀਆਂ ਨੇ ਤੇ ਫਿਰ ਤੈਨੂੰ ਜਾ ਛੋਂਹਦੀਆਂ ਨੇ ਤਦ ਉਠਦੀਆਂ ਨੀ ਅਨੰਦ ਦੀਆਂ ਘੋੜੇ ਸਵਾਰ ਲਹਿਰਾਂ। ਤਦ ਉਠਦੀਆਂ ਨੇ ਅਨੰਦ ਸਾਗਰ ਦੀਆਂ ਜਵਾਰ ਭਾਟੇ ਵਾਲੀਆਂ ਲਹਿਰਾਂ। ਓ ਤਦ ਨੀ ਰਾਗ ਰੰਗ, ਕੁਲਾਹਲ ਤੇ ਵਿਸਾਖੀ-ਭੰਗੜੇ ਅਨੋਖੜੇ। ਓ ਤੈਂਡੀ ਤੈਂ ਤੇ ਮੈਂਡੀ ਮੈਂ—ਓ ਹਿਮਾਲਾ ਪਰਬਤ ਤੇ ਏਹ ਉਹਦੇ ਪੈਰਾਂ ਵਿਚ ਪੈਰ ਮਲਿਆ ਰੇਤ ਕਿਣਕਾ, ਓਹ ਅਨੰਦੀ ਸਾਗਰ ਤੇ ਇਹ ਲਹਿਰ ਲਿਤਾੜਿਆ ਇਕ ਤਰੰਗ ਦੁੱਖ-ਸੁੱਖ ਕੜਿਆ। ਓਹ ਪ੍ਰਕਾਸ਼ ਪੁੰਜ, ਏਹ ਹਨੇਰ ਘੁਪ ਘੇਰਿਆ ਹਾਂ। ਏਨ੍ਹਾਂ ਵਿਚ ਅਤੀ ਹੀ ਭਿਆਨਕ ਵਿਥ ਈ, ਪਰ ਓਇ ਵਿਥਾਂ ਮੇਲਣ ਵਾਲਿਆ! ਓਇ ਇਕ ਕਦਮ ਨਾਲ ਸਾਰੀ ਧਰਤੀ ਕਛਣ ਵਾਲਿਆ, ਓ ਬਾਵਨਾ, ਬਲਿਹਾਰ ਬਲਿਹਾਰ! ਓਇ ਤੈਂਡੀ ਤੈਂ ਤੇ ਮੈਂਡੀ ਮੈਂ, ਦੋ ਵਖਰੇ ਮੰਜੇ ਨੇ ਪਰ ਓ ਬਾਹਾਂ ਨਾਲ ਬਾਹੀਆਂ ਭੰਨਣ ਵਾਲਿਆ, ਸਭ ਤੈਂਡੀ ਸਹਿਜ ਸੇਜਾ 'ਤੇ ਸੁੱਤੇ ਪਏ ਨੇ। ਓ ਤੈਂਡੀ ਤੈਂ ਤੇ ਮੈਂ ਮੈਂਡੀ ਉਨੀਂਦਰੀ ਅੱਖ ਦੇ ਸਫੁਰਨਿਓਂ! ਓ ਡਰਾਵਣੇ ਧਮਕਾਵਣੇ, ਸਫੁਰਨਿਓ! ਅੱਜ ਅੱਖਾਂ

ਖੁੱਲ੍ਹਣ ਤੇ ਤੁਸੀਂ ਦੂਰ ਕਾਫੂਰ। ਓ ਅੱਖਾਂ ਬੰਨ੍ਹਣ ਵਾਲਿਆ, ਓ ਅੱਖਾਂ ਖੋਲ੍ਹਣ ਵਾਲਿਆ ਚੋਜੀਆ, ਤੂੰ ਆਪੇ ਆਪ ਤੇ ਮੈਂ ਇਕ ਸੁਫਨਾ, ਓ ਵਾਹ ਵਾਹ ਵੇ ਖੇਡ ਖਿਡਊਆ, ਵਾਹ ਵਾਹ ਵੇ ਵਡ ਰਾਸੀਆ, ਓਇ ਰਾਸਾਂ ਵਿਚ ਘੁੰਡ ਚੁੱਕ ਕੇ ਮਿਲਣ ਵਾਲਿਆ, ਵਾਹ ਵਾਹ ਵੇ ਚੋਜੀਆ ਮੌਜੀਆਂ ਵਾਹਿਗੁਰੂ।

ਵਾਹਿਗੁਰੂ! ਤੂੰ ਤਾਂ ਬੈਕੁੰਠਵਾਸੀ ਸਦੀਨਾ ਏਂ, ਪਰ ਰਵਦਾਸ ਵਰਗੇ ਤਮ੍ਹਾਤੜਾਂ ਨੂੰ ਅਪਨਾਣ ਨੂੰ ਕੀਕਣ ਹੇਠ ਉਤਰ ਆਵਨਾ ਏਂ। ਓਇ ਤੈਨੂੰ ਆਣ ਵਿਚ ਰਤਾ ਢਿਲ ਨਹੀਂ। ਰਤਾ ਕੁ ਝਿਜਕ ਨਹੀਂ। ਓ ਕੁਰਸ਼ ਨੂੰ ਅਰਸ਼ ਬਨਾਣ ਵਾਲਿਆ, ਓ ਗਰੀਬਾਂ ਦੇ ਸਿਰ ਛਤਰ ਰੱਖਣ ਵਾਲਿਆ, ਤੂੰ ਵੇਂ ਗ਼ਰੀਬ ਨਿਵਾਜ ਗੁਸਈਆਂ। ਗਰੀਬਾਂ ਦੇ ਕੱਖਾਂ ਦੀ ਕੁੱਲੀ, ਓਇ ਬੀਠਲਾਹੀ, ਕੀ ਤੈਂਡੇ ਕੂਲੇ ਚਰਨਾਂ ਵਿਚ ਨਹੀਂ ਚੁਭਦੀ, ਓਇ ਨਹੀਂ ਚੁਭਦੀ। ਓ ਬੀਠਲਾ ਤੂੰ ਆਪ ਜੂ ਪਟ ਵਿਠਾਨਾਂ ਏਂ, ਜਿਥੇ ਜਾਨਾਂ ਏਂ ਓ ਲਾਲ ਗੁਲਾਲ ਵੀਟਣ ਵਾਲਿਆ, ਓਇ ਕੱਖਾਂ ਦੀ ਕੁਲੀ ਨੂੰ ਭਾਗ ਲਾਣ ਵਾਲਿਆ! ਤੈਨੂੰ ਕਥ ਪਿਆਰੇ ਲੱਗਦੇ ਨੇ। ਭਗਤਾਂ ਦੀਆਂ ਲੀਰਾਂ ਪਿਆਰੀਆਂ ਨੇ, ਓ ਭਗਤਾਂ ਦੇ ਪੈਰਾਂ ਦੀਆਂ ਬਿਆਈਆਂ 'ਤੇ ਮਲਾਈਆਂ ਬੰਨ੍ਹਣ ਵਾਲਿਆ ਬੀਠਲਾ, ਓ ਕੱਖਾਂ ਦੀ ਲਾਜ ਰੱਖਣ ਵਾਲਿਆ! ਤੇ ਕੱਖਾਂ ਵਿਚ ਕੋਹਿਨੂਰਾਂ ਦੀ ਗੰਗਾ ਵਹਾਣ ਵਾਲਿਆ ਭਗੀਰਥਾ! ਓ ਜੰਗਲਾਂ ਵਿਚ ਮੰਗਲ ਕਰਨ ਵਾਲਿਆ! ਓ ਰੱਕੜਾਂ ਵਿਚ ਗੰਗਾ ਵਹਾਣ ਵਾਲਿਆ! ਓ ਧਰਣੀਧਰ ਮੈਂਡੀ ਕੱਖਾਂ ਦੀ ਕੁੱਲੀ ਛੱਤਣ ਵਾਲਿਆ! ਬਲਿਹਾਰ, ਵਾਹ ਵਾਹ ਵੇ ਗਰੀਬਨਿਵਾਜ! ਵੇ ਗੁਸਈਆਂ, ਵਾਹ ਵਾਹ ਵੇ ਭਗਵਾਨ ਬੀਠਲਾ! ਬਲਿਹਾਰ ਵਾਹਿਗੁਰੂ! ਬਲਿਹਾਰ।

ਓ ਅਨੰਦੀ, ਓ ਨੰਦ ਕੇ ਨੰਦਨ, ਓ ਮੀਰ ਮੁਕੰਦ, ਓ ਪੀਤਾਂਬਰ, ਓ ਸੇਤਾਂਬਰ, ਓ ਰੰਗ ਰਸੀਆ, ਓ ਅਨੂਠੀਆਂ ਲੀਲ੍ਹਾਂ ਦੇ ਮਾਲਕਾ, ਤੈਂਡੇ ਚੋਜ ਨਿਰਾਲੇ ਨੇ, ਓ ਨੀਚਾਂ ਨੂੰ ਊਚ ਕਰਨ ਵਾਲਿਆ, ਉਚਿਆਂ ਨੂੰ ਵੀ ਨੀਚਾ ਤੂੰ ਹੀ ਕਰਨਾ ਏਂ। ਓ ਨਦੀਆਂ ਵਿਚ ਟਿੱਬੇ ਵਿਖਾਣ ਵਾਲਿਆ! ਹਿਮਾਲਾ ਦੀ ਊਠ ਗਰਦਨ ਵੀ ਤੂੰ ਹੀ ਤੋੜਨਾ ਏਂ। ਓ ਕੀੜਿਆਂ ਨੂੰ ਪਾਤਸ਼ਾਹੀ ਦੇਣ ਵਾਲਿਆ! ਕਾਰੂਆਂ ਦੀ ਟੈਂ ਵੀ ਤੂੰਹੇਂ ਲਤਿਆੜਨਾਂ ਵੇਂ। ਓ ਚੋਜੀਆ, ਗਲ ਗਲ ਵਿਚ ਤੈਂਡਾ ਕੋਈ ਰਾਜ ਏ ਉਤਪਤ ਵਿਚ ਵੀ ਰਾਜ਼ ਏ, ਪਰਲੋ ਵਿਚ ਵੀ ਰਾਜ਼ ਏ, ਤੈਂਡੀ ਬਸੰਤ ਵਿਚ ਵੀ ਰਾਜ਼ ਏ, ਪਤਝੜ ਵਿਚ ਵੀ ਰਾਜ਼ ਏ। ਓ ਵੱਡੇ ਜੰਦਰੇ ਮਾਰਣ ਵਾਲਿਆ! ਬਲਿਹਾਰ! ਪਰ ਜਦ ਤੂੰ ਸਿਮ ਸਿਮ ਦੀ ਤਲਿਸਮ ਕੁੰਜੀ ਸਾਡੇ ਹਥ ਚਾ ਫੜਾਨਾ ਏਂ ਤਦ ਜੰਦਰੇ ਖੁੱਲ੍ਹ ਜਾਂਦੇ ਨੇ ਝਟ ਪਟ, ਤਾਂ ਓ ਗੁਝਿਆ, ਫਿਰ ਮੈਂਡਾ ਗੁਪਤ ਅਨੰਦ ਖ਼ਜ਼ਾਨਾ ਸਾਡੇ ਹੱਥ ਆਨਾ ਵੇ! ਓ ਛੁਪਿਆ, ਓ ਲੁਕਿਆ! ਤੈਨੂੰ ਫੇਰ ਮੈਂ ਨੰਗ-ਮੁਨੰਗਾ ਵੇਖ ਕੇ ਨਚਨਾ ਹਾਂ! ਓ ਬਾਵਰਿਆ, ਓ ਬਾਵਰਾ ਕਰਨ ਵਾਲਿਆ! ਓ ਤਲਿਸਮ ਦੀ ਹੋਲੀ ਖੇਡਣ ਵਾਲਿਆ। ਵਾਹ ਵਾਹ ਤੈਂਡੀਆ ਅਨੰਦ

ਦੀਆਂ ਬੋਰੀਆਂ, ਵਾਹ ਵਾਹ ਤੈਂਡੇ ਰਸਾਂ ਦੇ ਲੱਦੇ ਜਹਾਜ਼, ਵਾਹ ਵਾਹ ਤੈਂਡੇ ਅਨੰਦ ਦੀਆਂ ਘਟਾ-ਟੋਪ ਬਦਲੀਆਂ, ਛਮਾ ਛਮ ਬਰਸਦੀਆਂ। ਓ ਪੋਹ-ਫਟਾਲ ਪਿਚਕਾਰੀ ਖੇਡਣ ਵਾਲਿਆ, ਓ ਗੁਝਿਆ, ਓ ਤਲਿਸਮੀ, ਓ ਟੋਇਆਂ ਨੂੰ ਟਿੱਬੇ ਕਰਨ ਵਾਲਿਆ! ਤੈਂਡਾ ਈ ਨਾਂ ਵੇ—ਵਾਹ ਵਾਹ....ਵਾਹਿਗੁਰੂ । ਓ ਜਾਦੂ ਟਲ ਖੜਕਾਣ ਵਾਲਿਆ, ਓ ਜਾਦੂ ਸੀਟੀਆਂ ਚਲਾਣ ਵਾਲਿਆ, ਓ ਜਾਦੂ ਨਾਦ ਵਜਾਣ ਵਾਲਿਆ—ਓ ਬਿਨ ਥੰਮ੍ਹਾਂ ਗਗਨ ਰਹਾਣ ਵਾਲਿਆ, ਕਲਿ ਕਾਰੀਆ, ਬਲਿਹਾਰ। ਓਇ ਤੈਂਡੀ ਨਿਕੀ ਜਿਹੀ ਖੇਡ ਤੇ ਸਾਡਾ ਜੁਗਾਂ ਦਾ ਵਿਛੋੜਾ, ਓਇ ਤੈਂਡੀ ਨਿਕੀ ਜਿਹੀ ਮੁਸਕਣੀ ਤੇ ਚੌਰਾਸੀ ਦੀਆਂ ਹੇਠ ਢਠੀਆਂ ਬੇੜੀਆਂ....ਓ ਕਲ ਕੌਸਲੀਆਂ, ਓ ਕੌਤਕ ਹਾਰੀ, ਓ ਅਨੰਦ ਮਦਾਰੀ, ਬਲਿਹਾਰ, ਓ ਮੈਂਡੇ ਵਾਹਿਗੁਰੂ, ਮੈਂ ਬਲਿਹਾਰ, ਮੈਂ ਬਲਿਹਾਰ, ਮੈਂ ਬਲਿਹਾਰ! ਵਾਹ ਵਾਹ ਵੇ ਮੈਂਡਾ ਚੋਜੀ ਨਾਦ ਬਿਨੋਦੀ, ਵਾਹ ਵਾਹ ਵੇ ਮੈਂਡਾ ਚੋਜੀ ਅਨੰਦ ਬਿਸਮਾਦੀ, ਵਾਹ ਵਾਹ ਵੇਂ ਮੈਂਡਾ ਵਾਹਿਗੁਰੂ ਰੰਗ ਰਤੜਾ ਆਦਿ ਜੁਗਾਦੀ।

# ਪਿਤਾ-ਪੂਤ-ਸਮ-ਵਾਹਿਗੁਰੂ

ਓ ਕਰਤਾ ਪੁਰਖ! ਤੂੰ ਵੇਂ ਮੈਂਡਾ ਪਿਤਾ, ਨਾਲੇ ਮੈਂਡੀ ਮਾਤਾ, ਮੈਂਡੀ ਸਖਾ, ਨਾਲੇ ਭਰਾਤਾ। ਹਾਂ ਤੂੰ ਵੇਂ ਮੈਂਡਾ ਏਹ, ਓਹ। ਮੈਂਡਾ ਹਰ ਇਕ ਸਾਕ ਅੰਗ। ਓ ਤੈਂਡੇ ਕਰਕੇ ਹੀ ਮੈਨੂੰ ਆਪਣੀ ਮਾਂ ਪਿਆਰੀ ਏ ਕਿਉਂਕਿ ਤੂੰ ਓਸ ਵਿਚ ਵੀ ਦਿਸਨਾ ਏਂ ਓ ਵਾਹਿਗੁਰੂ! ਓ ਸਰਬ-ਸਾਂਝੇ ਆਤਮਾ! ਮੈਨੂੰ ਆਪਣਾ ਪੁੱਤ ਵੀ ਤਾਂ ਹੀ ਪਿਆਰਾ ਏ ਜੇ ਤੂੰ ਓਸ ਵਿਚ ਵੀ ਦਿਸਨਾ ਏਂ। ਓ ਸਾਂਝੇ ਵਾਹਿਗੁਰੂ! ਓ ਹਰ ਕੋਈ ਵਿਚ ਰਮਣ ਵਾਲਿਆ! ਓ ਆਤਮਾ, ਓ ਆਤਮਾ ਅਰਸ਼ੀ ਬਣ ਕੇ ਲਿਸ਼ਕਣ ਵਾਲਿਆ, ਤੈਂਡਾ ਹੀ ਜਲਵਾ ਚਹੁੰ ਕੂੰਟਾਂ ਵਿਚ ਸੁਭਾਵਮਾਨ ਏ। ਓ ਕੁਦਰਤ ਵਸਿਆ—

"ਇਹ ਜਗੁ ਸਚੇ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ।" ਓ ਘਟ ਘਟ ਵਸਿਆ, ਤੈਂਡੀ ਹੀ ਅਣਡਿਠ ਰੌਸ਼ਨੀ ਨਾਲ ਜਗਦੇ ਨੇ ਤੇ ਜਗ-ਮਗ ਕਰਦੇ ਨੇ! ਓ ਅਰਸ਼ੀ ਤਾਰੇ ਤੇ ਫ਼ਰਸ਼ੀ ਜੁਗਨੂ, ਓ ਉਪਰਲੀ ਅਕਾਸ਼ ਗੰਗਾ ਤੇ ਏਹ ਧਰਤੀ ਭਗੀਰਥੀ, ਓ ਵਡੇ ਸਤ ਰਿਸ਼ੀ ਤੇ ਇਹ ਸਤ ਵਡੇ ਰਿਸ਼ਤੇਦਾਰ। ਮਾਂ ਪਿਓ, ਭੈਣ ਭਰਾ, ਪਤਨੀ ਤੇ ਪੁਤ ਧੀਆਂ! ਓ ਪਿਤਾ ਬਣ ਕੇ ਮੈਨੂੰ ਗਲ ਲਾਣ ਵਾਲਿਆ! ਓ ਸਾਰੇ ਜਗ ਨੂੰ ਅੰਨ ਪਹੁੰਚਾਣ ਵਾਲਿਆ, ਅੰਨ ਦਾਤਾ! ਤੂੰ ਸੱਚਾ ਤੇ ਸੁਚੜਾ ਪਿਤਾ ਏਂ। ਤੈਂਡੇ ਖ਼ਜ਼ਾਨੇ ਸਦਾ ਹੀ ਭਰਪੂਰ ਨੇ, ਤੈਂਡਾ ਰਾਜ ਚੌਕੁੰਟੀ ਏ। ਤੇ ਤੈਂਡਾ ਦਾਨ ਵੀ ਤੈਂ ਵਾਂਗ ਅਖੁੱਟ ਏ। ਪਰ ਵੇਖ ਤੇਰਾ ਚੋਜ! ਜਦ ਤੂੰ ਆਪਣੀ ਸਾਰੀ ਬਾਦਸ਼ਾਹੀ ਦੀਆਂ ਕੁੰਜੀਆਂ ਆਪਣੇ ਪੁਤਰਾਂ ਦੇ ਹੱਥ ਚਾ ਫੜਾਨਾ ਏਂ ਤੇ ਆਪਣੇ ਪੁੱਤਰਾਂ ਨੂੰ ਆਪਣੇ ਸਿੰਘਾਸਣ 'ਤੇ ਚਾ ਬਿਠਾਨਾ ਏਂ। ਓ ਵਾਹਿਗੁਰੂ! ਤੇਰੀ ਉਪਮਾ ਕੋਈ ਕੀਕੁਣ ਕਰੇ ? ਓ ਨਾਮ ਪਾਰਸ ਨਾਲ ਪਰਸਣ ਨਿਵਾਜਣ ਵਾਲਿਆ, ਓ ਅਬਿਨਾਸ਼ੀ ਰਾਜ ਬਖ਼ਸ਼ਣ ਵਾਲਿਆ, ਦਾਲ ਦਾਤਾਰਾ, ਚੌਧੰਨੀਏ!

ਬਾਪੁ ਹਮਾਰਾ ਸਦ ਚਰੰਜੀਵੀ॥
ਭਾਈ ਹਮਾਰੇ ਸਦ ਹੀ ਜੀਵੀ॥
ਮੀਤ ਹਮਾਰੇ ਸਦਾ ਅਬਿਨਾਸੀ॥
ਕੁਟੰਬੁ ਹਮਾਰਾ ਨਿਜ ਘਰਿ ਵਾਸੀ॥ ੧॥...
ਮੰਦਰ ਮੇਰੇ ਸਭ ਤੇ ਊਚੇ॥
ਦੇਸ ਮੇਰੇ ਬੇਅੰਤ ਅਪੂਛੇ॥
ਰਾਜੁ ਹਮਾਰਾ ਸਦ ਹੀ ਨਿਹਚਲੁ॥
ਮਾਲੁ ਹਮਾਰਾ ਅਖੂਟੁ ਅਬੇਚਲੁ॥ ੨॥ (ਅੰਗ ੧੧੪੧)

ਓ ਵੇਖੋ ਨਾ, ਪਹਿਲੋਂ ਦਾਤਾ ਤੇ ਰਤਾਕੂ ਓਪਰਾ ਪ੍ਰਤਿਪਾਲਕ, ਫੇਰ ਨਿਕਟ

ਬੈਠਾ-ਪਾਂਧਾ, ਪਿਆਰਾ ਫੇਰ ਪਿਤਾ ਪਰ ਅਜਾਂ ਰਤਾ ਪਰੇਰੇ, ਫੇਰ ਪਿਤਾ ਪੁਤ ਵਿਚ 'ਨਾਮ' ਦੀ ਸਾਂਝ, ਫਿਰ ਪਤੀਜਿਆ ਹੋਇਆ ਪਿਤਾ...ਤੇ ਅੰਤ ਨੂੰ—

ਪਿਤਾ ਪੂਤ ਏਕੈ ਰੰਗਿ ਲੀਨੇ।

ਹਾਂ ਇਕੋ ਇਕ ਏਕੰਕਾਰ! ਓ ਪੁਤ ਦੇ ਸਿਰ 'ਤੇ ਆਪ ਛਤਰ ਰੱਖਣ ਵਾਲਿਆ! ਓ ਪੁਤ ਨੂੰ ਆਪ ਕੇਸਰੀ ਟਿੱਕਾ ਲਾਵਣ ਵਾਲਿਆ! ਓ 'ਪੁਤ' ਨੂੰ ਪਿਤਾ ਦਾ ਮੁਰਾਤਬਾ ਬਖ਼ਸ਼ਣ ਵਾਲਿਆ! ਤੂੰ ਏਂ ਨੀਚਾਂ ਨੂੰ ਉਚ ਕਰਨ ਵਾਲਾ, ਊਚਾਂ ਨੂੰ ਊਚਮ ਊਚਾ ਰੁਤਬਾ ਬਖ਼ਸ਼ਣ ਵਾਲੜਾ। ਮੈਂਡਾ ਏਕੰਕਾਰ ਵਾਹਿਗੁਰੂ! ਵਾਹ ਵਾਹ ਸਫਲ ਫਲਿਆ ਬ੍ਰਿਛ! ਵਾਹ ਵਾਹ ਆਤਮ-ਚੁਗਣਾ ਹੰਸ! ਵਾਹ ਵਾਹ ਤ੍ਰਿਪਤ-ਅਘਾਇੜਾ-ਆਤਮਾ।

ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥
ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥ (ਅੰਗ ੪੨੧)

ਵਾਹ ਵਾਹ ਪਿਤਾ ਪੁਤ ਦੀ ਅਨੋਖੀ ਨਾਮ ਗੰਢ, ਵਾਹ ਵਾਹ ਪਿਤਾ ਪੁਤ ਦੀ ਚਿਰੰਜੀਵੀ ਸਾਂਝ! ਵਾਹ ਵਾਹ ਸਦ-ਸਥਿਰ ਪਾਤਿਸ਼ਾਹੀ!! ਵਾਹ ਵਾਹ ਵਡੀ ਵਡਿਆਈ ਮੈਂਡੇ ਵਾਹਿਗੁਰੂ ਦੀ।

## ਆਪਹਿ ਆਪ-ਆਪ—ਵਾਹਿਗੁਰੂ !!

ਓ ਮੈਂਡੇ ਮਨਮੋਹਣ ਬਹੁਰੂਪੀਆ! ਕਦੇ ਤੂੰ ਮਦਾਰੀ ਬਣ ਕੇਂ ਮੈਨੂੰ ਨਚਾਨਾ ਏਂ, ਕਦੇ ਪਾਂਧਾ ਬਣ ਪੜ੍ਹਾਨਾ ਏਂ, ਕਦੀ ਤੂੰ ਪਿਤਾ ਬਣ ਕੇ ਮੈਨੂੰ ਗਲ ਨਾਲ ਲਾਨਾ ਏਂ। ਕਦੀ ਪਤੀ ਬਣ ਕੇ ਮੈਨੂੰ ਅਪਨਾਨਾ ਏਂ। ਹਾਂ ਵਿਛੋੜ ਤੇ ਫਿਰ ਜੋੜ। ਹਾਂ ਏਹ ਕਾਸ ਲਈ ? ਕੀ ਇਸ ਕਰਕੇ ਦੋਫੇੜ ਤਾਂ ਜੁ ਦੋ-ਹੱਥੜ ਤਾੜੀ ਵੱਜੇ! ਕੀ ਇਸ ਲਈ ਜਿ ਦੋ-ਮੂੰਹੀਂ ਢੋਲਕੀ ਵੱਜੇ! ਕੀ ਇਸ ਲਈ ਜੇ ਤੂੰ ਹੱਥ ਵਿਚ ਹੱਥ ਪਾ ਦੋਵੇਂ ਕਿਲਕਿਲੀ ਪਾਈਏ ਤੇ ਨਚੀਏ! ਓਧਰ ਤੂੰ ਆਪ, ਤੇ ਏਧਰ ਤੇਰਾ ਪ੍ਰਛਾਵਾਂ। ਨਹੀਂ ਨਹੀਂ, ਏਧਰ ਵੀ ਤੂੰ ਏਂ, ਤੂੰ ਆਪ ਹਰ ਰੂਪ ਵਟਾਇੜਾ, ਓ ਮੈਂਡਾ ਬਹੁਰੰਗੀ—

ਬਹੁ ਰੰਗੀ ਰਸ ਭੋਗਿਆ ਸਬਦਿ ਰਹੈ ਨਿਰਬਾਣੁ॥
ਹਰਿ ਰਸਿ ਫਲਿ ਰਾਤੇ ਨਾਨਕਾ ਕਰਮਿ ਸਚਾ ਨੀਸਾਣੁ॥ ੨॥
ਪਉੜੀ॥ ਆਪੇ ਧਰਤੀ ਆਪੇ ਹੈ[1] ਰਾਹਕੁ
ਆਪਿ ਜੰਮਾਇ ਪੀਸਾਵੈ॥
ਆਪਿ ਪਕਾਵੈ ਆਪਿ ਭਾਂਡੇ ਦੇਇ ਪਰੋਸੈ
ਆਪੇ ਹੀ ਬਹਿ ਖਾਵੈ॥
ਆਪੇ ਜਲੁ ਆਪੇ ਦੇ ਛਿੰਗਾ
ਆਪੇ ਚੁਲੀ ਭਰਾਵੈ॥

---

1. ਫ਼ਸਲ ਗਾਹਣ ਵਾਲਾ ਕਿਰਸਾਣ।

ਆਪੇ ਸੰਗਤਿ ਸਦਿ ਬਹਾਲੈ
ਆਪੇ ਵਿਦਾ ਕਰਾਵੈ॥ (ਅੰਗ ੫੫੦)

ਓ ਬਹੁਰੰਗੀਆ, ਤੂੰ ਆਪੇ ਮੱਛੀ, ਆਪੇ ਮਾਛੀ, ਆਪੇ ਹੀ ਜਾਲ। ਤੂੰ ਆਪੇ ਰਸੀਆ, ਆਪਿ ਰਸ, ਆਪੇ ਰਾਵਣਹਰ, ਤੂੰ ਆਪ ਨਾਰ, ਚੋਲੜਾ ਵੀ ਤੂੰ ਹੈਂ, ਤੂੰ ਆਪੇ ਸੇਜ ਭਤਾਰ। ਤੂੰ ਆਪੇ ਜੋਗੀ, ਤੂੰ ਆਪੇ ਭੋਗੀ। ਤੂੰ ਆਪੇ ਪਤਣ ਤੂੰ ਆਪੇ ਪਾਤਣੀ। ਤੂੰ ਆਪੇ ਸਾਗਰ ਤੂੰ ਆਪੇ ਬੋਹਿਥਾ, ਤੂੰ ਆਪੇ ਸੂਤ ਤੂੰ ਆਪੇ ਮਣੀਆ। ਤੂੰ ਆਪੇ ਜਲ, ਤੂੰ ਆਪੇ ਜਲ ਤਰੰਗ। ਤੂੰ ਆਪੇ ਥਲ, ਤੂ ਆਪੇ ਥਲ-ਥਮ੍ਹ! ਤੂੰ ਆਪੇ ਸ਼ਾਹ, ਆਪੇ ਵਣਜਾਰਾ। ਤੂੰ ਆਪੇ ਕਾਸਟ, ਤੂੰ ਆਪੇ ਕਾਸਟ ਅਗਨੀ। ਤੂੰ ਆਪੇ ਆਕਾਸ਼, ਤੂੰ ਆਪੇ ਹੀ ਗਗਨੰਤਰ ਨਾਦ। ਤੂੰ ਆਪੇ ਗੋਪੀ ਆਪੇ ਕਾਹਨ। ਤੂੰ ਆਪੇ ਮੰਝ (Immanent) ਤੂੰ ਆਪੇ ਹੀ ਬਾਹਰ (Transcendent)। ਤੂੰ ਆਪੇ ਸੂਖਮ ਆਪੇ ਅਸਥੂਲ। ਤੂੰ ਆਪੇ ਜੜ੍ਹ[1] ਆਪੇ ਹੀ ਚੇਤਨ। ਤੂੰ ਆਪੇ ਮਨ, ਆਪੇ ਉਨਮਨ। ਤੂੰ ਆਪੇ 'ਨਾਮ' ਤੂੰ ਆਪ ਨਿਰੰਜਨ। ਤੂੰ ਆਪੇ ਆਪੇ ਤੂੰ ਆਪੇ ਆਪੇ, ਤੂੰ ਸਭ ਕਿਛੁ ਆਪਹਿ ਆਪ....ਵਾਹ ਵਾਹ ਰੂਪ ਵਟਾਂਦਾ ਬਹੁਰੰਗੀ। ਵਾਹ ਵਾਹ ਆਪੇ ਖੇਡ ਵਰਤਾਂਦਾ ਅਨੰਤ ਤਰੰਗੀ। ਵਾਹ ਵਾਹ ਨਿਰਮਲ ਨਿਰਬਾਣ ਸਦਾ ਸਾਖੀ ਤੇ ਅਸੰਗੀ।

ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ॥
ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ॥ (ਸ਼ਬਦ ਹਜ਼ਾਰੇ)

ਓ ਮੇਰੇ ਲਾਲ ਜੀਓ, ਮੈਂ ਤੈਂਡਾ ਅੰਤ ਨਾ ਜਾਣਾ। ਓ ਮੇਰੇ ਲਾਲ ਜੀਓ, ਤੂੰ ਆਪੇ ਸਰਬ ਸਮਾਣਾ। ਓ ਮੇਰੇ ਲਾਲ ਜੀਓ ਤੂੰ ਆਪ ਹੀ ਹਭ ਰੰਗ ਮਾਣਾ। ਓ ਮੇਰੇ ਲਾਲ ਜੀਓ, ਤੂੰ ਆਪੇ ਖੇਡ ਖਿਡਾਣਾ। ਓ ਮੇਰੇ ਲਾਲ ਜੀਓ, ਤੂੰ ਆਪੇ ਲਾਡ ਲਡਾਣਾ। ਓ ਮੇਰੇ ਲਾਲ ਜੀਓ, ਤੂੰ ਆਪੇ ਜਾਨ ਸੁਜਾਨਾ। ਓ ਮੇਰੇ ਲਾਲ ਜੀਓ, ਤੂੰ ਆਪੇ ਕਥੈ ਤੇ ਆਪ ਵਖਾਣਾ। ਓ ਮੇਰੇ ਲਾਲ ਜੀਓ, ਤੂੰ ਆਪੇ ਗੁਪਤ ਤੇ ਆਪੇ ਪ੍ਰਗਟਣਾ। ਓ ਮੇਰੇ ਲਾਲ ਜੀਓ, ਤੂੰ ਆਪਹਿ ਰਚਹਿੰ ਇਹ ਚੋਜ ਵਿਡਾਣਾ। ਓ ਮੇਰੇ ਲਾਲ ਜੀਓ, ਤੂੰ ਸਦਾ ਸਮਰਥ, ਕਰਣ ਕਰਾਵਣਾ। ਓ ਮੇਰੇ ਲਾਲ ਜੀਓ, ਤੂੰ ਆਪੇ ਰਵੈਂ, ਆਪੇ ਵੇਖ ਵਿਗਸਾਣਾ, ਓ ਮੇਰੇ ਲਾਲ ਜੀਓ, ਤੂੰ ਕੁਦਰਤ ਸਾਜ ਵਰਤੇਂ ਆਪ ਪਰਧਾਨਾ। ਓ ਮੇਰੇ ਲਾਲ ਜੀਓ, ਤੂੰ ਕਰੈਂ ਕਰਾਏਂ ਸਭ ਕਿਛੁ ਆਪੇ ਤੇ ਆਪੇ ਵੇ ਪਰਵਾਣਾ! ਓ ਮੇਰੇ ਲਾਲ ਜੀਓ, ਮੈਂ ਤੈਂਡਾ ਅੰਤ ਨਾ ਜਾਣਾ, ਮੈਂ ਘੋਲੀ, ਮੈਂ ਘੋਲੀ—ਮੈਂ ਸਦਾ ਸਦਾ ਕੁਰਬਾਣਾ!! ਓ ਆਪਹਿ ਆਪ, 'ਨਾਦ' ਵਜਾਣਾ ਤੇ ਸਦ ਸਦ ਵਾਹਿਗੁਰੂ-ਵਿਗਸਾਣਾ।

---

1. This is not Pantheism ਵੇਖੋ ਅਗਲਾ ਅੰਕ। This is monism ਕਿਉਂਕਿ ਉਹ ਵਿਚ ਹੋ ਕੇ ਵੀ ਬਾਹਰ ਹੈ। ਰੁਪਏ ਵਿਚੋਂ 'ਪੰਦਰਾਂ' ਆਨੇ ਬਾਹਰ ਤੇ ਇਕ ਆਨਾ ਅੰਦਰ।

# 'ਅਪ੍ਰਮਾਣ-ਸੰਪੂਰਨ ਵਾਹਿਗੁਰੂ'

ਤੂੰ ਆਪੇ ਖਚਤ, ਅਖਚਤ ਭੀ ਤੂੰਹੈਂ, ਤੂੰ ਜਾਤ ਮੇਰੀ ਪਾਤੀ।
ਤੂੰ ਆਪੇ ਰਸੀਆ ਰਸ ਭੀ ਤੂੰਹੇਂ ਤੂੰ ਪਰੈ ਪਰੈ ਪਾਰ ਪਰਾਤੀ।
ਤੂੰ ਪੂਰਾ ਹਮ ਊਰੇ ਪਿਆਰ, ਤੂੰ ਅਗੰਮ ਅਗੰਮ ਅਜਾਤੀ।
ਤੂੰ ਨਿਰਬਾਨ ਸਦ-ਸਦ ਨਿਰਲੇਪਾ, ਤੂੰ ਅਵਯੁਕਤ ਅਨਾਤੀ।
'ਤੂੰ ਮਰੈ ਪਰੈ ਅਪਰੰਪਰੁ ਸੁਆਮੀ
ਮਿਤਿ ਜਾਨਹੁ ਆਪਨ ਗਾਤੀ।'

ਓ ਮਾਇਆ ਵਿਚ ਰਲ ਮਿਲਿਅੜਾ, ਪਰ ਫਿਰ ਵੀ ਵੀਹ ਵਿਸਵੇ ਪਰੇ, ਓ ਲੱਕ ਲੱਕ ਡੁੱਬਾ ਸ੍ਰਿਸ਼ਟੀ ਵਿਚ, ਪਰ ਉਪਰਲਾ ਧੜਾ ਉਚੇਰਾ, ਓ ਆਪਣੇ ਚਿੱਕੜ ਵਿਚ ਆਪ ਲਿਬੜਿਆ, ਪਰ ਕਮਲ ਵਾਂਗ ਸਦਾ ਨਿਰਲੇਪ। ਓ ਆਪਣੇ ਪਸੀਨੇ ਵਿਚ ਪੰਘਰਿਆ, ਪਰ ਸਦਾ ਸ਼ੁੱਧ ਚੇਤੰਨ-ਅਨੰਦ ਮਾਨ। ਓ ਆਪਣੀ ਰਤ ਵਿਚ ਭਿੱਜਾ, ਪਰ ਅਭਿਜ ਸੁਹਣੱਪ। ਓ ਆਪਣੀ ਮਾਇਆ ਨਾਲ ਆਪ ਛਾਇਆ, ਪਰ ਸਦਾ ਅਨੁ-ਗ੍ਰਹਿਣਾ ਚੰਨ (Un eclipsable Moon), ਓ ਖੱਚਤ ਅਖੱਚਤ, ਓ ਅਲੇਪ ਨਿਰਲੇਪਾ, ਓ ਕੁਦਰਤ ਤੇ ਕਾਦਰ ਕੁਦਰਤ ਤੂੰ ਵੇਂ ਸੋਲਾਂ ਆਨੇ ਪਰੇ ਪਰੇਡਾ (Transcendent)! ਬੇਅੰਤ ਪੂਰੇ (Infinite) ਵਿਚੋਂ ਜੇ ਬੇਅੰਤ (Infinite) ਵੀ ਕੱਢ ਦੇਈਏ ਤਾਂ ਵੀ ਪਿਛੋਂ ਬੇਅੰਤ ਹੀ ਰਹਿੰਦਾ ਹੈ—ਏਹ ਵੇ ਪੂਰੇ ਦੀ ਪੂਰੀ ਕਾਰ, ਪੂਰੇ ਦਾ ਪੂਰਾ ਚੋਜ, ਪੂਰੇ ਦੀ ਪੂਰੀ ਲੀਲ੍ਹਾ, ਓ ਬੇਅੰਤ ਅਕਾਸ਼, ਤੈਂਡੇ ਵਿਚੋਂ ਮਾਇਆ ਦੇ ਕਿਤਨੇ ਹੀ ਘੜੇ ਭਰੀਏ, ਤੂੰ ਵੇਂ ਓਡੇ ਦਾ ਓਡਾ, ਰਤਾ ਕੁ ਵੀ ਨਹੀਂ ਘੱਟ। ਓ ਨੂਰ ਪੁੰਜ ਸੂਰਜਾ, ਤੈਂਡੇ ਵਿਚੋਂ ਕਿਤਨੀਆਂ ਹੀ ਕਿਰਨਾਂ ਪਈਆਂ ਪਰ ਤੂੰ ਵੇਂ ਪੂਰਾ, ਸਦਾ ਹੀ ਪੂਰਾ, ਕਦੀ ਨਾ ਊਗਾ—

ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ॥
ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ॥ (ਸੁਖਮਨੀ ਸਾਹਿਬ)

ਓ ਪੂਰਨ, ਓ ਪਰੀ ਪੂਰਨ, ਓ ਸਦਾ ਸੰਪੂਰਨ ਵਾਹਿਗੁਰੂ, ਮੈਂ ਤੈਂ ਬਿਨ ਅਵਰ ਨਾ ਜਾਤਾ।

"ਪੂਰਨ ਪੂਰਿ ਰਹਿਓ ਸ੍ਰਬ ਥਾਈ ਆਨ ਨ ਕਤਹੂੰ ਜਾਤਾ॥
ਘਟ ਘਟ ਅੰਤਰਿ ਸਰਬ ਨਿਰੰਤਰਿ ਰੰਗਿ ਰਵਿਓ ਰੰਗਿ ਰਾਤਾ॥

(ਅੰਗ ੪੯੬)

ਓ ਬੇਅੰਤ ਵਿਚੋਂ ਬੇਅੰਤ (Infinite) ਕੱਢਣ ਤੇ ਵੀ ਨਾ ਘਟਣ ਜੋਤੇ, ਬਲਿਹਾਰ ਬਲਿਹਾਰ, ਸਦ ਬਲਿਹਾਰ! ਓ ਸਮਸਤ ਇਕ, ਓ ਸੰਪੂਰਨ ਇਕ, ਓ ਬੇਅੰਤ ਇਕ ਜੋਤੇ-ਵਾਹ ਵਾਹ! ਵਾਹ ਵਾਹ-ਵਾਹ ਵਾਹ!!!

ਜ਼ਿਮੀ ਜ਼ਮਾਨ ਕੇ ਬਿਖੈ ਸਮੱਸਤ ਏਕ ਜੋਤਿ ਹੈ॥
ਨ ਘਾਟ ਹੈ ਨ ਬਾਢ ਹੈ ਨਾ ਘਾਟ ਬਾਢ ਹੋਤ ਹੈ॥
ਨ ਹਾਨ ਹੈ ਨ ਬਾਨ ਹੈ ਸਮਾਨ ਰੂਪ ਜਾਨੀਐ॥
ਮਕੀਨ ਔ ਮਕਾਨ ਅਪ੍ਰਮਾਨ 'ਤੇਜ' ਮਾਨੀਐ॥ (ਅਕਾਲ ਉਸਤਤਿ)

ਓਇ ਮੈਂ ਕੇਹੜਾ ਤੈਂਡਾ ਪ੍ਰਮਾਣ, ਮਿਸਾਲ (Example) ਦੇਵਾਂ ? ਓ[1] ਅਪ੍ਰਮਾਣ ਜੋਤੇ! ਓ ਪਰੀਪੂਰਨ, ਸੰਪੂਰਨ ਵਾਹਿਗੁਰੂ!!

---

1. With example can till. ਜਿਸ ਦੀ ਕੋਈ ਮਿਸਾਲ ਨਹੀਂ। ਏਸ ਕਰਕੇ ਸਾਡਾ ਵਾਹਿਗੁਰੂ ਮਾਇਆ–ਡੱਬਾ ਨਹੀਂ (Pantheism)– ਇਹ ਤਾਂ ਸੋਲਾਂ ਆਨੇ ਬਾਹਰਲੇ ਘਰ ਵਿਚ (monism)–ਪਰ ਏਸ ਨੂੰ ਸਮਝਣ ਵਾਸਤੇ ਪ੍ਰਮਾਣ ਯਾ ਮਿਸਾਲ ਨਹੀਂ।

# ੧ਓ ਅਜੂਨੀ ਸੰਭਉ ਵਾਹਿਗੁਰੂ

ਓ ਮਾਇਆ ਦੀ ਹਦਬੰਦੀ ਤੋਂ ਪ੍ਰੇਡਿਆ[1]! ਓ ਕਾਲ ਦੀ ਚਕਰੀ ਤੋਂ ਉਪਰੇਰਿਆ, ਤੈਨੂੰ ਮੈਂ ਕਿਹੜੇ ਪ੍ਰਮਾਣ ਨਾਲ ਵਿਚਾਰਾਂ। ਓਨਿਅਖਰੇ[2] ਅਖਰਾ! ਓ ਰੂਪ ਦੇਖ ਰੰਗ-ਰਹਿਤ ਪੁਰਸ਼ਾ[3] ਮੈਂ ਤੈਂਡਾ ਕੀਕਣ ਸਵੈਸਿਥਿਤ (ਸੈਭੰ) ਤੇ ਜੂਨ ਰਹਿਤ ਰੂਪ ਅਖਰਾਂ ਵਿਚ ਚਾ ਪਕੜਾਂ। ਓਇ ਰੀਂਗਦੀ ਸਪਣੀ, ਕੀਕਣ ਉਸ ਉਡਾਰੂ ਗਰੁੜ ਨੂੰ ਪਕੜੇ। ਓ ਨਿਰਾਲੇ ਪੁਰਸ਼ਾ, ਘਟਾਂ ਘਟਾਂ ਵਿਚ ਰੰਵਦਾ, ਰੋਮ ਰੋਮ ਵਿਚ ਰਸਦਾ, ਪਰ ਕੁਖ ਨਹੀਂ ਵੜਦਾ, ਓਇ ਤੂੰ ਕੀਕਣ ਓ ਪਵਣ ਪਤਲਿਆ, ਕਾਲੀਆਂ ਕੁਖਾਂ ਵਿਚ ਵੜੇਂ ? ਜੇ ਮੈਂ ਤੈਨੂੰ ਅਵਤਾਰ ਧਾਰਦਾ ਆਖਾਂ ਤੇ ਕੱਖਾਂ ਵਿਚ ਭਟਕਦਾ ਆਖਾਂ ਤਾ ਮੈਂਡੀ ਇਹ ਕਾਨੀ ਤੇ ਔਹ ਰਸਨਾ ਜਲੇ। ਏਹ ਰਾਮ ਹੋਰ ਏ ਕੌਸ਼ਲਿਆ ਦੀਆਂ ਕੁਖਾਂ ਵਿਚ ਪਲਦਾ ਤੇ ਉਹ ਰਮਈਆ ਰਾਮ ਹੋਰ ਏ ਜੋ ਵੇ ਜੂਨਾਂ ਰਹਿਤ 'ਅਯੋਨੀ'—

ਜੌ ਕਹੌ 'ਰਾਮ' ਅਜੋਨਿ ਅਜੈ ਅਤਿ,
ਕਾਹੇ ਕੌ ਕੌਸ਼ਲ-ਕੁੱਖ ਜਯੋ ਜੂ॥
ਕਾਲਹੂੰ ਕਾਲ, ਕਹੈ ਜਿਹਿ ਕੌ॥
ਕਿਹਿ ਕਾਰਣ ਕਾਲ ਤੇ ਦੀਨ ਭਯੋ ਜੂ॥
ਸੱਤ ਸਰੂਪ ਬਿਬੈਰ ਕਹਾਇ॥
ਸੁ ਕਯੋਂ ਪਥ ਕੌ ਰਥ ਹਾਂਕ ਧਯੋ ਜੂ॥
ਤਾਹੀ ਕੋ ਮਾਨਿ ਪ੍ਰਭੂ ਕਰਿ ਕੈ॥
ਜਿਹ ਕੋ, ਕੋਊ ਭੇਦੁ ਨ ਲੇ ਨ ਲਯੋ ਜੂ। (੩੩ ਸਵੈਯੇ)

ਜੇ ਏਹ ਰਾਮ ਵੀ ਅਜੂਨੀ ਹੋਂਦਾ ਤਾਂ ਕੁਸ਼ਲਿਆ ਦੀ ਕੁੱਖ ਵਿਚ ਗਰਭਦਾ ? ਜੇ ਇਹ ਕ੍ਰਿਸ਼ਨ ਕਾਲ ਨੂੰ ਵਸ ਕਰਨ ਵਾਲੜਾ ਸੀ ਤਾਂ ਓਹ ਕਿਉਂ ਕਾਲ-ਬੰਧਕ ਤੋਂ ਅੰਤ ਹਰਿਆ ? ਜੇ ਓਹ ਵੇ ਨਿਰਪੱਖੀ, ਨਿਰਭਉ, ਨਿਰਵੈਰ ਤਾਂ ਕਿਉਂ ਇਕ ਪਾਂਡਵਾਂ ਦਾ ਇਕ-ਪੱਖੀ-ਰਥ ਟੋਰਣ ਆਇਆ ਤੇ ਅਰਜਨ ਦੇ ਅੰਗ ਸੰਗ ਚਾ ਹੋਇਆ। ਓਇ ਮੈਂਡਾ ਰਾਮ, ਮੈਂਡਾ ਕ੍ਰਿਸ਼ਨ, ਮੈਂਡਾ ਘਨੀਸ਼ਾਮ, ਮੈਂਡਾ ਸਾਂਵਲ-ਸੁੰਦਰ ਰਾਮਈਆ, ਮੈਂਡਾ ਗਿਰਧਰ, ਮੈਂਡਾ ਧਰਨੀਧਰ, ਮੈਂਡਾ ਬਾਵਨ ਰੂਪ, ਮੈਂਡਾ

1. ਪਰੇ Transcendent.
2. Beyond all words and forms.
3. ਸ਼ਕਲ ਵਾਲਾ ਨਹੀਂ, ਪ੍ਰਵੇਸ਼ ਵਾਲਾ ਸਰਬ ਫੈਲਿਆ।

ਪਵਨ ਪਤਲਾ, ਮੈਂਡਾ ਚੋਜੀ ਮੌਜੀ ਕੋਈ ਹੋਰ ਵੇ, ਕੋਈ ਹੋਰ ਵੇ, ਕੋਈ ਹੋਰ ਵੇ।...ਓਸ ਨਿਤ ਵਾਜੇ, ਨਿਤ ਗਾਜੇ, ਨਾਮ ਵਾਲੜਾ, ਹਾਂ ਸਤ ਦੀ ਖਾਣ....ਸਤਿਨਾਮ....ਨਿਰਬਿਕਾਰ, ਨਿਰਰੂਪ, ਨਿਰਅਕਾਰ....ਜੂਨ ਰਹਿਤ 'ਅਜੂਨੀ'...ਕਾਲ ਰਹਿਤ 'ਅਕਾਲ'..ਮੂਰਤੀ-ਰਹਿਤ ਪਰ ਸੱਤ-ਮੂਰਤਿ....ਓਇ ਮੈਂਡਾ ਅਕਾਲ ਪੁਰਖ ਵੇ ਅਜੂਨੀ ਸਵੈ ਸਥਿਤ, ਆਪਣੇ ਆਪ ਵਿਚ ਇਸਥਿਤ (ਸੈਭੰ), ਨਿਰਭਉ-ਨਿਰਵੈਰ ਕਰਤਾ ਪੁਰਖ, ਹਰਤਾ ਪੁਰਖ, ਕਰਤਾ ਪੁਰਖ....ਪਾਲਦਾ ਪੋਸਦਾ, ਜੰਮਦਾ-ਮਰਦਾ....ਵਿਸਥੀਰਿਆ (ੳ) ਓਅੰਕਾਰ ਵਾਂਗ ਤ੍ਰਿਭਵਣ-ਵੀਟਿਆ, ਪਰ ਫਿਰ ਵੀ ਇਕੋ ਇਕਃ ਏਕੰਕਾਰ....ਵਾਹ ਵਾਹ, ਵਾਹ ਵਾਹ, ਵੇ ਵਾਹ ਵਾਹ!

ੴ ਸਤਿ ਨਾਮੁ ਕਰਤਾ ਪੁਰਖੁ, ਨਿਰਭਉ ਨਿਰਵੈਰੁ, ਅਕਾਲ ਮੂਰਤਿ, ਅਜੂਨੀ ਸੈਭੰ॥

# ਗੁਰਪ੍ਰਸਾਦਿ—ਵਾਹਿਗੁਰੂ !!

ਓ ਏਕੰਕਾਰ, ਓ ਓਂਕਾਰ, ਤੈਂਡਾ ਹੀ ਪਹਿਲਾ ਤੇ ਅਖ਼ੀਰਲਾ ਨਾਂ 'ਗੁਰਦੇਵ' ਏ—

ਪਹਿਲੋਂ ਸਾਨੂੰ ਊੜਾ-ਐੜਾ ਦਸਣ ਵਾਲੜਾ ਤੇ ਅੰਤ ਨੂੰ ਲੋਕ ਪ੍ਰਲੋਕ ਤੇ ਆਪਣੇ ਆਪ ਦੀ ਗੰਮਤਾ ਬਖਸ਼ਣ ਵਾਲੜਾ। ਓ ਗੁਰੂ, ਓ ਵਾਹਿਗੁਰੂ, ਤੂੰ ਸਾਨੂੰ ਅਣਮੰਗਿਆ ਦਾਨ ਦੇਵਨਾ ਏਂ। ਓ ਦਾਨ ਦਾਤਾਰਾ, ਓ ਇਕ ਨਜ਼ਰ ਨਾਲ ਪਰਬਤ ਤੋਲਣ ਵਾਲਿਆ, ਤੂੰ ਸਾਨੂੰ ਬਿਨ ਤਕੜੀ ਤੋਲਦਾ ਏਂ। ਓ ਵਣਜਾਰਿਆ ਮਿਤਰਾ, ਤੂੰ ਪਤਾ ਨਹੀਂ ਕੀ ਖੱਟੀ ਖਟਨਾ ਏਂ। ਕੱਖ ਲੈ ਕੇ ਲੱਖ ਚਾ ਪੱਲੇ ਪਾਨਾ ਏਂ। ਓ ਸਵਾਏ ਤੋਲ ਤੋਲਣ ਵਾਲਿਆ ਸ਼ਾਹਾ, ਤੈਂਡੀ ਸ਼ਾਹ ਸਰਾਫੀ, ਅਨੋਖੀ ਏ—ਦੇਣਾ ਹੀ ਦੇਣਾ, ਸਵਾਇਆ ਦੇਣਾ। ਸੂਦ ਦਰ ਸੂਦ ਦੇਣਾ। ਓ ਵਡ ਸ਼ਾਹਾ, ਏ ਤੈਂਡਾ 'ਬਿਰਦ' ਏ, ਏਹ ਤੈਂਡੀ ਬ੍ਰਿਦਤਾ ਏ, ਵਡਿਆਈ ਏ, ਕੱਚ ਦੇ ਬਦਲੇ ਕੰਚਨ ਦੇਣਾ....ਓ ਵਡ ਸ਼ਾਹਾ, ਹਭ ਕੇਈਂ ਨੂੰ ਦੇਣਾ ਤੇ ਦੇਣਾ, ਤੇ ਦੇਣਾ...ਤੇ ਦੇਣੋਂ ਨ ਸੰਗਣਾ....ਪਾਲਣਾ ਤੇ ਪੋਸਣਾ.....ਸੁਝਾਣਾ ਤੇ ਬੁਝਾਣਾ....ਸੁਝਾ ਬੁਝਾ ਕੇ ਆਪਣਾ ਸਾਂਝੀਵਾਲ ਬਨਾਣਾ....ਅੰਤ ਨੂੰ ਆਪਣਾ ਆਪਾ, ਆਪਣਾ ਸਭ ਕੁਝ। ਨਾਂ ਦਾ ਛੱਤਰ ਸਿਰ ਰੱਖਣਾ! ਵਾਹ ਵਾਹ ਵਡੇ ਸ਼ਾਹ ਵਾਹ ਵਾਹ—ਓ ਗੁਰਾ ਗੁਰ ਵਾਹ ਵਾਹ ਤੈਂਡਾ ਬਿਰਦ। ਓ ਗੁਰਾ, ਉਚੜੇ ਤੋਂ ਉਚੜੇ ਦ੍ਰਿਸ਼ ਦਸਣ ਵਾਲਿਆ, ਧਰਤੀ ਤੇ ਰੀਂਙਣ ਵਾਲੇ ਨੂੰ ਬੋਹੜ ਦਾ ਵਡਾ ਬੂਟਾ ਦਸਣਾ, ਬੋਹੜ ਤੇ ਵਸਣ ਵਾਲੜੇ ਨੂੰ ਗੁਰੂ ਗੋਰਖਨਾਥ ਦਾ ਟਿੱਲਾ, ਏਸ ਟਿੱਲੇ ਵਾਲੇ ਨੂੰ ਸ਼ਿਵਾਲਿਕ ਦੀ ਪਹਾੜੀ, ਸ਼ਿਵਾਲਿਕ-ਵਾਸੀ ਨੂੰ ਹਿਮਾਲਾ ਪਰਬਤ, ਹਿਮਾਲਾ ਵਾਲੇ ਨੂੰ ਸੁਮੇਰ ਪਰਬਤ, ਤੇ ਉਥੇ ਦੇਵਤਿਆਂ ਦਾ ਚੌਕੁੰਟੀ, ਨਾਲੇ ਚੌਜੁਗ ਵਾਸਾ, ਉਪਰ ਹੀ ਉਪਰ, ਵੱਧ ਤੋਂ ਵੱਧ, ਬੇਅੰਤ ਤੋਂ ਪਰੇ ਬੇਅੰਤ,

ਪਤਿਤ ਪਵਿਤ੍ਰ ਗੁਰਿ ਹਰਿ ਕੀਏ,<br>
ਮੇਰੀ ਜਿੰਦੜੀਏ<br>
ਚਹੁ ਕੁੰਡੀ ਚਹੁ ਜੁਗਿ ਜਾਤੇ ਰਾਮ॥ (ਅੰਗ ੫੩੯)

ਓ ਪੂਰਬ ਪਛਮ, ਉਤਰ ਦਖਣ ਦਾ ਅਬਿਚਲ ਰਾਜ, ਓ ਜੁਗਾਂ ਜੁਗਾਂਤਰਾਂ ਦਾ ਰਾਜ...ਫੇਰ ਪਤਿਤਾਂ ਨੂੰ! ਏਹ ਤੈਂਡਾ ਈ ਬਿਰਦ ਏ, ਓ ਪਤਿਤ ਪਾਵਨਾ! ਓ ਗਰੀਬ ਨਿਵਾਜ ਗੁਸਈਆਂ, ਏ ਤੈਂਡਾ ਈ ਬਿਰਦ ਏ ਨੀਚਾਂ ਨੂੰ ਊਚਾ ਕਰਨਾ, ਓ ਲਾਲ,

ਐਸੀ ਲਾਲ ਤੁਝ ਬਿਨੁ ਕਉਨੁ ਕਰੈ॥ (ਅੰਗ ੧੧੦੬)

ਓ ਪਤਿਤ ਪਾਵਨ ਪਿਤਾ, ਜੇ ਤੂੰ ਸਾਨੂੰ ਨਿਆਂ-ਤਰੱਕੜ ਨਾਲ ਹੀ ਤੋਲੇਂ ਤਾਂ ਸਾਡੀ ਕਿਥੇ ਢੋਈ ਏ, ਅਸੀਂ ਰਾਤ ਦਿਨ ਬੁਰੇ ਚਿਤਵਣੇ ਚਿਤਵਦੇ ਹਾਂ। ਸੁਫਨੇ ਵਿਚ ਚੰਚਲ ਮਨ ਉਪਰ ਚੜ੍ਹਦਾ ਤੇ ਲਹਿੰਦਾ ਏ ਤੇ ਝੂਠੇ ਤਾਣੇ ਬਾਣੇ ਬੁਣਦਾ ਏ! ਓ ਬਖ਼ਸ਼ਿੰਦ—ਮਹਿਰਮਾ, ਸਾਡਿਆਂ ਖਾਤਿਆਂ ਵਲ ਨਾ ਜਾਣ ਵਾਲਿਆ, ਤੇ ਅੱਖ ਕਰਕੇ ਅੱਖ ਪਰਤਣੇ ਵਾਲਿਆ———

ਲੇਖੈ ਕਤਹਿ ਨ ਛੂਟੀਐ, ਖਿਨੁ ਖਿਨੁ ਭੂਲਨਹਾਰ॥
ਬਖਸਨਹਾਰ ਬਖਸਿ ਲੈ, ਨਾਨਕ ਪਾਰਿ ਉਤਾਰ॥ (ਅੰਗ ੨੬੧)

ਓ ਪਿਤਾ, ਜੇ ਤੂੰ ਝਿੜਕਨਾ ਵੀ ਏਂ ਤਾਂ ਵੀ ਮਾਰ ਕੇ ਛਾਵੇਂ ਸੁਟਨਾ ਏਂ। ਓ ਮਾਰ ਕੁਟ ਕੇ ਗਲੇ ਲਾਵਣ ਵਾਲਿਆ!

ਜੈਸਾ ਬਾਲਕੁ ਭਾਇ ਸੁਭਾਈ, ਲਖ ਅਪਰਾਧ ਕਮਾਵੈ॥
ਕਰਿ ਉਪਦੇਸੁ ਝਿੜਕੇ ਬਹੁ ਭਾਤੀ, ਬਹੁੜਿ ਪਿਤਾ ਗਲਿ ਲਾਵੈ॥
ਪਿਛਲੇ ਅਉਗੁਣ ਬਖਸਿ ਲਏ ਪ੍ਰਭੁ, ਆਗੈ ਮਾਰਗਿ ਪਾਵੈ॥ (ਅੰਗ ੬੨੪)

ਓ ਅਭੁੱਲ ਗੁਰੂ ਕਰਤਾਰ, ਤੂੰ ਸਾਡੀਆਂ ਭੁੱਲਾਂ ਨੂੰ ਵੇਖਨਾ ਏਂ, ਪਰ ਵੇਖ ਕੇ ਅਣਡਿੱਠ ਕਰਨਾ ਏਂ। ਓ ਅਭੁੱਲ ਗੁਰੂ ਕਰਤਾਰ! ਤੂੰ ਮਿੱਠੇ ਹੰਟਰ ਮਾਰਨਾ ਏਂ, ਤੈਂਡੀ ਝਿੜਕ ਵਿਚ ਮਾਖਿਉਂ ਝੜੀ ਏ! ਓ ਅਭੁੱਲ ਗੁਰੂ ਕਰਤਾਰ! ਤੂੰ ਨਿਆਂਕਾਰੀ ਏਂ, ਪਰ ਜੇ ਨਿਆਂ 'ਤੇ ਹੀ ਨਿਰਭਰ ਹੋਵੇਂ ਤਾਂ ਹਮਾਤੜਾਂ ਲਈ ਖਿਨ ਖਿਨ ਗਲ ਫਾਂਸੀ ਏ। ਓ ਅਭੁੱਲ ਗੁਰੂ ਕਰਤਾਰ! ਤੈਂਡੇ ਤਰੱਕੜ ਵਿਚ ਅਦਲ ਨਾਲ ਨਿਆਂ ਤਾਂ ਵੀ ਪਾਸਕੂੰ ਏ। ਓਹ ਪਾਸਕੂੰ ਜੋ ਲੱਖਾਂ ਈ ਕਲਮਲਾਂ ਤੋਂ ਭਾਰਾ ਏ! ਓ ਅਭੁੱਲ ਗੁਰੂ ਕਰਤਾਰ, ਤੂੰ ਅਕ੍ਰਿਤਘਣਾਂ ਨੂੰ ਪਾਲਦਾ ਏਂ! ਵਿਸ ਭਰੇ ਸਪ ਵੀ ਤੈਂਡੀ ਕੁਖ ਵਿਚ ਪਲਰਦੇ ਨੇ, ਓ ਅਭੁੱਲ ਗੁਰੂ ਕਰਤਾਰ, ਤੈਂਡੀ ਈ ਓਟ ਏ ਜਗਜੀਵਨਾ, ਨਹੀਂ ਤਾਂ ਕੁਚਲ ਕਠੋਰ-ਕਪਟਿ ਕਾਮੀ ਕੀਕੁਣ ਛੁੱਟਣ। ਓ ਅਭੁੱਲ ਗੁਰੂ ਕਰਤਾਰ! ਤੂੰ ਨਹੀਂ ਓ ਭੁਲਦਾ, ਪਰ ਫਿਰ ਵੀ ਭੁਲਨਾ ਏਂ। ਜਦ ਸਾਡੀਆਂ ਵੱਡੀਆਂ ਵਹੀਆਂ ਉਪਰ ਲੀਕ ਚਾ ਮਾਰਨਾ ਏਂ—

ਪਰ ਇਹ ਤੈਂਡੀ ਭੁੱਲ ਨਹੀਂ, ਏਹ ਤੈਂਡਾ ਬਿਰਦ ਏ, ਓ ਵੇਖ ਕੇ ਅਣਡਿਠ ਕਰਨ ਵਾਲਿਆ! ਓ ਅਭੁੱਲ, ਓ ਜਾਣ ਬੁਝ ਕੇ ਭੁੱਲਣ ਵਾਲਿਆ! ਤੂੰ ਏਂ ਬਖ਼ਸ਼ਿੰਦ ਦੀਨ ਦਿਆਲ! ਓ ਬਖ਼ਸ਼ਿੰਦ-ਮਹਿਰਮਾ! ਅਸੀਂ ਭੁੱਲ ਭੁੱਲ ਕੇ ਭੁਲਨੇ ਹਾਂ, ਪਰ ਤੂੰ ਸਦ ਸਦ ਬਖ਼ਸ਼ਨਾ ਏਂ—

ਹਮ ਬਾਰਿਕ ਪਿਤਾ ਪ੍ਰਭੁ ਦਾਤਾ॥
ਭੂਲਹਿ ਬਾਰਿਕ ਅਨਿਕ ਲਖ ਬਰੀਆ,
ਅਨ ਠਉਰ ਨਾਹੀ ਜਹ ਜਾਤਾ॥ ੧॥ ਰਹਾਉ॥
ਪਿਤਾ ਕ੍ਰਿਪਾਲਿ ਆਗਿਆ ਇਹੁ ਦੀਨੀ,
ਬਾਰਿਕੁ ਮੁਖਿ ਮਾਂਗੈ ਸੋ ਦੇਨਾ॥

ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ,
ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥ (ਪੰਨਾ ੧੨੬੬)

ਓ ਮਾਲਕ, ਓ ਖਾਲਕ, ਅਣਮੰਗਿਆ ਦਾਨ (ਨਾਮ) ਦੇਵਣਾ ਤੈਂਡਾ ਬਿਰਦ ਏ—ਏਹ ਤੈਂਡਾ ਆਪ ਦਿੱਤਾ ਦਾਨ ਏ, ਏਹ ਮਹਾ ਪੁਨੀਤ 'ਪ੍ਰਸ਼ਾਦ' ਓਇ ਤੈਂਡੇ, ਮਹਾਂ ਪ੍ਰਸ਼ਾਦ ਵਿਚ ਮੈਂ ਕੀ ਤੈਨੂੰ ਦੇਵਾਂ—ਕੀ ਦੇ ਸਕਨਾ ਹਾਂ, ਦੇਣ ਦਾ ਦਾਅਵਾ ਕਰਨਾ ਵੀ ਮੇਰੀ ਵੱਡੀ ਬੇਸਮਝੀ ਏ, ਓ ਜਾਣੀ ਜਾਣ ਦਾਤਿਆ :—

ਕਿਆ ਦੇਵਉ ਜਾ ਸਭੁ ਕਿਛੁ ਤੇਰਾ॥
ਸਦ ਬਲਿਹਾਰਿ ਜਾਉ ਲਖ ਬੇਰਾ॥
ਤਨੁ ਮਨੁ ਜੀਉ ਪਿੰਡੁ ਦੇ ਸਾਜਿਆ॥
ਗੁਰ ਕਿਰਪਾ ਤੇ ਨੀਚੁ ਨਿਵਾਜਿਆ॥ ੩॥
ਖੋਲਿ ਕਿਵਾਰਾ* ਮਹਿਲ ਬੁਲਾਇਆ॥
ਜੈਸਾ ਸਾ ਤੈਸਾ ਦਿਖਲਾਇਆ॥
ਕਹੁ ਨਾਨਕ ਸਭੁ ਪੜਦਾ ਤੂਟਾ॥
ਹਉ ਤੇਰਾ ਤੂ ਮੈ ਮਨਿ ਵੂਠਾ॥ (ਅੰਗ ੮੯੭)

ਵਾਹ ਵਾਹ ਮੈਂਡਾ ਬਖ਼ਸ਼ਿੰਦ ਮਹਿਰਮ, ਤੇ ਵਾਹ ਵਾਹ ਤੈਂਡੀ ਬਖ਼ਸ਼ਿਸ਼। ਵਾਹ ਵਾਹ ਖੁਲ੍ਹਿਆ ਹੋਇਆ ਭਿਤ, ਤੇ ਵਾਹ ਵਾਹ ਵਾਹਿਗੁਰੂ-ਦਰਸ਼ਨ! ਵਾਹ ਵਾਹ ਤੈਂਡਾ ਮਹਿਲ ਬੁਲਾਵਣਾ, ਤੇ ਵਾਹ ਵਾਹ ਜੈਸਾ ਸਾ ਤੈਸਾ ਵਿਖਾਲਣਾ, ਵਾਹ ਵਾਹ ਭਰਮ ਪੜਦੇ ਦਾ ਟੁੱਟਣਾ ਤੇ ਵਾਹ ਵਾਹ ਮੈਂ-ਤੈਂ ਦਾ ਜੁਟਣਾ! ਵਾਹ ਵਾਹ ਤੈਂਡੀ ਦਾਤ ਅਖੁੱਟ, ਵਾਹ ਵਾਹ ਮੈਂਡੇ ਭਰੇ ਖ਼ਜ਼ਾਨੇ ਦੀ ਲੁੱਟ! ਓ ਮਾਲਕਾ, ਓ ਖ਼ਾਲਕਾ, ਮੈਂ ਤੈਨੂੰ ਕੀ ਦੇਵਾਂ। ਹਾਂ ਕੀ ਦੇਵਾਂ... "ਜਾਂ ਸਭ ਕਿਛੁ ਤੇਰਾ!" ਓ ਦੇਣ ਲੈਣ ਦਾ ਕੋੜਕੂ ਦਾਣਾ-ਪੀਹਣ ਵਾਲਿਆ, ਮੈਂ ਚਕੀ ਵਾਂਗ ਹੁਣ ਸਦ ਸਦ ਘੁਮਾਂ, ਤੈਂਡ ਚਰਨ ਕਮਲ ਚੁੰਮਾਂ! ਬਲਿਹਾਰੀ, ਬਲਿਹਾਰੀ, ਬਲਿਹਾਰੀ-ਦਿਉਹਾੜੀ ਸਦ ਵਾਰੀ, ਲੱਖਾਂ ਵਾਰੀ, ਲੱਖ ਲੱਖ ਵਾਰੀ!!

ਓ ਪ੍ਰਸਾਦੀ ਗੁਰੂ, ਓ ਦਾਨ ਦਾਤਾਰ! ਤੂੰ ਦੇਨਾ ਏਂ ਦੇਨਾ ਏਂ, ਸਦ ਸਦ ਹੀ ਦੇਨਾ ਏ :—

ਜਬ ਦਾਂਤ ਨ ਥੇ ਤਬ ਦੂਧ ਦੀਓ
ਜਬ ਦਾਂਤ ਦੀਓ ਫਿਰ ਅੰਨ ਨਾ ਦੇਗਾ ?
ਜਬ ਬੁਧ ਦੀਓ ਤਬ ਸੁਧ ਦੀਓ
ਜਬ ਸੁਰਤ ਦੀਓ ਤਬ ਸਬਦ ਦੀਓ।

...ਤੂੰ ਦੇਨਾ ਈ ਦੇਨਾ ਏਂ, ਤੂੰ ਏਹ ਔਹ ਸਭ ਕਿਛੁ ਦੇਵਨਾ ਏਂ, ਓਇ ਤੂੰ ਆਪਣਾ ਆਪ ਆਪਣਾ ਨਾਮ ਵੀ ਕਵਾੜ ਖੋਲ੍ਹ ਕੇ ਚਾ ਦੇਵਨਾ ਏਂ—ਓ ਮਹਾਂ ਪ੍ਰਸਾਦੀ, ਮਹਾਂ ਦਾਨੀ, ਨਾਮ ਦਾਤਾਰਾ!

* ਮਹਿਲ ਦਾ ਦਰਵਾਜ਼ਾ ਖੋਲ੍ਹ ਕੇ 'ਨਾਮ' ਦਿੱਤਾ।

ਓ ਪ੍ਰਸਾਦੀ-ਗੁਰੂ! ਤੂੰ ਤਾਂ ਸਦਾ ਸਦਾ ਅੰਮ੍ਰਿਤ ਛੰਨਾ ਲੈ ਕੇ ਸਾਡੇ ਦਰ 'ਤੇ ਖੜੋਤਾ ਏਂ ਪਰ ਹਾਇ ਮੈਂ ਸੁੱਤੀ, ਮੈਂ ਸੁੱਤੀ ਕੀਕੁਣ ਤੈਂਡੀ ਦਾਤ ਨੂੰ ਪੀਵਾਂ :—

ਸੋਇ ਰਹੀ ਪ੍ਰਭ ਖਬਰਿ ਨ ਜਾਨੀ॥
ਭੋਰੁ ਭਇਆ ਬਹੁਰਿ ਪਛੁਤਾਨੀ॥ ੧॥...
ਪ੍ਰਭ ਮਿਲਬੇ ਕੀ ਲਾਲਸਾ, ਤਾ ਤੇ ਆਲਸੁ ਕਹਾ ਕਰਉ॥
ਕਰ[1] ਮਹਿ 'ਅੰਮ੍ਰਿਤੁ' ਆਨਿ ਨਿਸਾਰਿਓ॥
ਖਿਸਰਿ ਗਇਓ ਭੂਮ ਪਰਿ ਡਾਰਿਓ॥ ੨॥
ਸਾਦਿ ਮੋਹਿ ਲਾਦੀ ਅਹੰਕਾਰੇ॥
ਦੋਸੁ ਨਾਹੀ ਪ੍ਰਭ ਕਰਣੈਹਾਰੇ॥ ੩॥ (ਅੰਗ ੩੯੯)

ਹਾਂ ਦੋਸ ਨਹੀਂ ਪ੍ਰਭ ਕਰਣੈਹਾਰੇ। ਤੂੰ ਤਾਂ ਅੰਮ੍ਰਿਤ ਆਣ ਸਾਡੇ ਹੱਥ ਵਿਚ ਪਾਇਆ। ਪਰ ਹਾਏ ਉਂਗਲਾਂ ਵਿਚ ਵਿਥਾਂ ਹੋਣ ਕਰਕੇ ਓ ਹੇਠਾਂ ਵੀਟ ਗਿਆ—ਅਗਿਆਨ ਦੀਆਂ ਵਿਥਾਂ ਨੇ ਮੈਂਡਾ 'ਪ੍ਰਸ਼ਾਦ' ਚੂਸ ਲਇਆ। ਓਇ ਦੋਸ ਨਹੀਂ ਪ੍ਰਭ ਤੈਂਡਾ-ਮੈਂਡਾ ਆਲਸ ਓਇ ਲਾਲਸੀਆ! ਮੈਂਡਾ ਸਾਦ ਮੋਹ ਤੇ ਅਹੰਕਾਰ, ਮੈਂਡੀ ਮੋਹ ਮਲਿਨ ਨੀਂਦ ਬਖਸ਼ਿੰਦ-ਜਿੰਦੇ।

ਓ ਪ੍ਰਸਾਦੀ ਗੁਰ-ਤੁੱਠ ਵੁੱਠ! ਓ ਆਪਣੀ ਮੇਹਰ ਦੀ ਛਹਿਬਰ ਲਾ! ਓ ਪ੍ਰਸਾਦੀ ਗੁਰ, ਤੁਠ ਵੁਠ—

'ਸਰਨਿ ਤੇਰੀ ਕਟਿ ਮਹਾਂ ਬੇੜੀ'

ਓ ਪ੍ਰਸਾਦੀ ਗੁਰ, ਤੁੱਠ ਵੁੱਠ, ਅੰਧ ਕੂਪ ਤੇ ਕਢ ਮੈਂਡੇ ਕਿਰਪਾਲਾ! ਓ ਪ੍ਰਸਾਦੀ-ਗੁਰ, ਤੁੱਠ ਵੁੱਠ, ਚਿੰਤਾ ਚਿਖਾ ਪਰ ਜਾਲ ਤੂੰ ਕਟ ਸਾਡੇ ਕਲਮਲ ਮਹਾਂ-ਬਿਕਰਾਲ!

ਓ ਪ੍ਰਸਾਦੀ ਗੁਰ! -ਤੂੰ ਤਾਂ ਰਤਾ ਕੁ ਤਾੜਨਾ ਸਾਏਂ, ਤੂੰ ਤਾਂ ਸਾਨੂੰ ਰਤਾ ਕੁ ਅਜ਼ਮਾਉਨਾ ਸਾਏਂ, ਤੂੰ ਤਾਂ ਸ਼ਾਨੂੰ ਰਤਾ ਕੁ ਭਰ ਮਾਉਨਾ ਸਾਏਂ, ਹਾਂ ਭਰਮਾਉਣ ਲਈ ਨਹੀਂ, ਸਗੋਂ ਅਗੋਂ-ਆਏ ਸੁਖ ਨੂੰ ਵਧੇਰਾ ਅਨਭਵਣੇ ਲਈ, ਦੁੱਖ ਨੂੰ ਵੇਖ ਕੇ ਸੁੱਖ ਜਾਨਣ ਲਈ! ਓ ਪ੍ਰਸ਼ਾਦੀ-ਗੁਰ ਤੈਂਡਾ 'ਪ੍ਰਸਾਦ' ਭਾਵੇਂ ਮੁਫ਼ਤ ਪਰ ਫਿਰ ਵੀ ਕਿਆ ਅਨੂਠਾ ਏ, ਮੈਂਡੇ ਸਾਰੇ ਵਿੰਗ ਟਿੰਗ ਕੱਢਣ ਵਾਲੜਾ ਤੇ ਕੱਢ ਅਨੰਦ ਰਸ ਭਰਨ ਵਾਲੜਾ—

ਅਨਿਕ ਬੀਂਗ ਦਾਸ ਕੇ ਪਰਹਰਿਆ॥
ਕਰਿ ਕਿਰਪਾ ਪ੍ਰਭ ਅਪਨਾ ਕਰਿਆ॥ ੧॥
ਤੁਮਹਿ ਛਡਾਇ ਲੀਓ ਜਨੁ ਅਪਨਾ॥
ਉਰਝਿ ਪਰਿਓ ਜਾਲੁ ਜਗੁ ਸੁਪਨਾ॥ ੧॥ ਰਹਾਉ॥

---

1. ਹੱਥ

ਪਰਬਤ ਦੋਖ ਮਹਾ ਬਿਕਰਾਲਾ॥

ਖਿਨ ਮਹਿ ਦੂਰਿ ਕੀਏ ਦਇਆਲਾ॥੨॥ (ਅੰਗ ੭੪੨)

ਓਇ ਜਿਤਨਾ ਵਡਾ ਮੈਂਡਾ ਕਲਮਲਾਂ-ਦਾ-ਦਾਰੂ, ਤਿਤਨੀ ਪਤਲੀ ਤੈਂਡੀ ਨਾਮ ਅਗਨੀ। ਜਿਤਨਾ ਭਿਆਨਕ ਮੈਂਡਾ ਰੋਗ, ਤਿਤਨਾ ਤੈਂਡਾ ਕਾਰੀ ਅੰਮ੍ਰਿਤਧਾਰਾ! ਓ ਦੁੱਖ ਸਮੂਹਾਂ ਨੂੰ ਨਾਮ-ਝਰਲੂ ਨਾਲ ਕਾਫ਼ੂਰ ਕਰਨ ਵਾਲਿਆ ਮਹਾਂ ਪ੍ਰਸਾਦਾ! ਓਇ ਅੰਤ ਟੱਪ 'ਬਿਅੰਤ' ਦੇ ਹੂਟੇ ਹੂਟਾਣ ਵਾਲਿਆ ਹਿੰਡੋਲਿਆ! ਬਲਿਹਾਰੀ, ਬਲਿਹਾਰੀ, ਮੈਂ ਸਦ ਬਲਿਹਾਰੀ!

ਓ ਕਲਮਲੋ! ਤੁਹਾਡਾ ਰੂੰ-ਅੰਬਾਰ ਹੁਣ ਅੱਜ ਧੂਆਂ-ਧਾਰ ਏ! ਓ ਕਲਹਿ ਕਲੇਸ਼ੋ, ਤੁਹਾਡੀ ਕਾਲਖ ਅੱਜ ਕਿਸੇ ਅਨੋਖੇ ਸਾਬਣ ਨੇ ਧੋਤੀ ਏ! ਓ ਦੁੱਖਾਂ ਦੇ ਭਵ ਸਾਗਰਾ, ਅੱਜ ਤੈਨੂੰ ਮੈਂ ਇਕ ਡੀਕ ਨਾਲ ਅਗਸਤ ਵਾਂਗ ਪੀਨਾਂ! ਓ ਚਿਤ ਹਿਮਾਲਾ, ਅੱਜ ਤੂੰ ਬਿੰਧਿਆਚਲ ਵਾਂਗ ਬਹਿ ਗਿਆ ਏਂ! ਓਇ ਮੈਂ ਸੁੱਕਾ ਅੱਜ ਹਰਿਆ! ਓਇ ਮੈਂ ਡੁੱਬਾ ਅੱਜ ਤੁਰਿਆ! ਓਇ ਮੈਂ ਅੰਨ੍ਹਾ ਅੱਜ ਹੋਇਆ ਸੁਜਾਖਾ! ਓਇ ਮੈਂ ਕੰਗਲਾ ਅੱਜ ਧਨੀ ਲਾਖਾ ਬਾਖਾ! ਓਇ ਮੈਂ ਪਿੰਗਲਾ ਅੱਜ ਪਰਬਤ ਚੜ੍ਹਿਆ! ਓਇ ਮੈਂ ਸਖਣਾ, ਅੱਜ ਸੁਭਰ ਭਰਿਆ! ਓਇ ਮੈਂ ਪਤਿਤ, ਅੱਜ ਪਾਵਨ, ਓਇ ਮੈਂ ਜੜ੍ਹ, ਅੱਜ ਸੂਖਮ ਬਾਵਨ! ਓਇ ਮੈਂ ਕੋਹੜਾ ਅੱਜ ਨਿਰਮਲ ਹੰਸ! ਓਇ ਮੈਂ ਕੀਟ, ਅੱਜ ਸੋਢਿ ਬੰਸ। ਓਇ ਮੈਂ ਨੀਚੋਂ ਹੀ ਅਤਿ ਨੀਚ, ਅੱਜ ਹਰਿਜਨ! ਓਇ ਮੈਂ ਮਹਾਂਮਲੀਨ, ਅੱਜ ਮੁਨਿਜਨ! ਓਇ ਮੈਂ ਘੋਰ ਅਸੁਰ, ਅੱਜ ਸਰੇਸ਼ਟ ਸੁਰਿਨਰ! ਓਇ ਮੈਂ ਨਿਤ ਮੋਇਆ, ਅੱਜ 'ਨਾਮ' ਅਮਰ! ਓਇ ਮੈਂ ਇਹ, ਓਇ ਮੈਂ ਉਹ...ਓਇ ਮੈਂ ਤੂੰ, ਤੂੰ ਮੈਂ, ਨਾ ਇਹ ਨਾ ਓਹ!!

ਤ੍ਰਿਣੰ[1] ਤ ਮੇਰੰ, ਸਹਕੰ ਤ ਹਰੀਅੰ॥

ਬੂਡੰਤ ਤਰੀਅੰ, ਊਣੰ ਤ ਭਰੀਅੰ॥

ਅੰਧਕਾਰ ਕੋਟਿ ਸੂਰ ਉਜਾਰੰ॥

ਬਿਨਵੰਤਿ ਨਾਨਕ ਹਰਿ ਗੁਰ ਦਯਾਰੰ॥ (ਅੰਗ ੧੩੫੯)

ਓ 'ਸੂਕੇ ਹਰੇ ਕੀਏ ਖਿਨ ਮਾਹਿ'—'ਨਾਮ'—ਓ ਪ੍ਰਸ਼ਾਦੀ ਦਾ 'ਪ੍ਰਸ਼ਾਦ', ਓ ਮਹਾਦਾਨੀ ਦਾ 'ਦਾਨ', ਓ ਵਡ-ਵਡਾ ਦਾਨ, ਬੇਅੰਤਵਾਂ ਨਾਮ! ਓ ਦੁਖ ਭੰਜਨ ਨਾਮ, ਓ ਜੀਅਦਾਨ! ਓ ਸਰਬ ਕਲਿਆਨ! ਓ ਖੇਮ ਸਾਂਤ ਰਿਧਿ ਨਵ ਨਿਧ! ਓ ਨਾਦ ਬਿਨੋਦ! ਓ ਕੋਡ ਅਨੰਦ! ਓ ਬਿਸਮਨ! ਓ ਆਦ ਜੁਗਾਦ! ਓ ਪ੍ਰੀਆ-ਲਾਧ! ਓ ਪ੍ਰੈ-ਅਲਾਦ। ਓ ਪਰਮ ਨਾਮ, ਓ ਪਰਮ ਸੁਖ! ਓ ਪਰਮ ਅਨੰਦ! ਓ ਅਨੰਦੋ ਅਨੰਦ! ਓ ਊਚ-ਮੂਚ, ਸੂਚ ਨਾਮ!.....ਪ੍ਰਸਾਦ, ਪ੍ਰਸਾਦ, ਮਹਾ ਪ੍ਰਸਾਦਿ!!!

---

1. ਤੀਲਾ ਸੁਮੇਰ ਪਰਬਤ ਹੋ ਗਿਆ। ਸੁੱਕਾ ਹਰਿਆ, ਡੁੱਬਾ ਤਰਿਆ, ਖ਼ਾਲੀ ਭਰਿਆ, ਹਨੇਰੇ ਵਿਚ ਚਾਨਣਾ, 'ਸੋਦਰ' ਤੇ 'ਨਾਮ' ਨਾਲ।

ਓ ਜਨਮ ਮਰਣ ਨਿਵਾਰਣ 'ਗੁਰ ਪ੍ਰਸਾਦਿ' ਤੈਂਡੀ ਗਾਥਾ ਅਕੱਥ ਏ, ਅਕੱਥ ਏ!!

ਗਾਥਾ ਗੁੰਫ ਗੋਪਾਲ, ਕਥੰ ਕਥੰ ਮਾਨ ਮਰਦਨਹ॥
ਹਤੰ ਪੰਚ ਸਤ੍ਰੇਣ
ਨਾਨਕ ਹਰਿ ਬਾਣੇ ਪ੍ਰਹਾਰਣਹ॥
ਬਚਨ ਸਾਧ ਸੁਖ ਪੰਥਾ
ਲਹੰਥਾ ਬਡ ਕਰਮਣਹ॥
ਰਹੰਤਾ ਜਨਮ ਮਰਣੇਨ ਰਮਣੰ
ਨਾਨਕ ਹਰਿ ਕੀਰਤਨਹ॥ (ਅੰਗ ੧੩੬੦)

ਵਾਹ ਵਾਹ ਗੁਰ ਪ੍ਰਸਾਦੀ ਦੀ ਗੁੰਦੀ ਹੋਈ ਗਾਥਾ! ਪੰਚ ਸ਼ਤਰੂ ਹਰਣੀ। ਵਾਹ ਵਾਹ ਗੁਰ ਪ੍ਰਸਾਦੀ, ਵਾਹ ਵਾਹ ਗੁਰ ਪ੍ਰਸਾਦੀ, ਵਾਹਿਗੁਰੂ, ਬਲਿਹਾਰ, ਬਲਿਹਾਰ, ਵਾਹ ਵਾਹ, ਵਾਹ ਵਾਹ, ੧ਓ ਸਤਿਗੁਰ ਪ੍ਰਸਾਦਿ-ਵਾਹਿਗੁਰੂ।

# ਵਾਹ ਵਾਹ ਹਰਿ ਦਰਿਸਾਵੜਾ!!

ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਦਰਸਨ ਦੇਖਿ ਸਗਲ ਦੁਖ ਨਾਸਹਿ' ਚਰਨ ਕਮਲ ਬਲਿਹਾਰਾ
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
ਓ ਸਚਿਆ, ਓ ਸੁਚਿਆ, ਸਤਿਗੁਰ ਮੈਂਡੇ ਦਾਨ ਦਾਤਾਰਾ।
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਦਰਸਨ ਦੇਖਿ ਭਈ ਨਿਹਕੇਵਲ, ਜਨਮ ਮਰਣ ਦੁਖ ਨਾਸਾ'।
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
ਤੂੰ ਮੇਰੀ ਓਟ ਬਲਿ ਬੁਧੀ ਧਨ ਤੂੰ ਹੈਂ, ਮੇਰਾ ਭਰਵਾਸਾ।
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਹਰਿ ਜੀਉ ਕੇ ਦਰਸਨ ਕਉ ਕੁਰਬਾਨੀ।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਬਚਨ' ਨਾਦ ਮੇਰੇ ਸ੍ਰਵਨਹੁ ਪੂਰੇ ਦੇਹਾ ਪ੍ਰਿਅ ਅੰਕ ਸਮਾਨੀ।
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਛੂਟਰਿ ਤੇ ਗੁਰਿ ਕੀਈ ਸੁਹਾਗਨਿ ਹਰਿ ਪਾਇਓ ਸੁਘੜ ਸੁਜਾਨੀ।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਜਿਹ ਘਰ ਮਹਿ ਬੈਸਨ ਨਹੀਂ ਪਾਵਤ ਸੋ ਥਾਨ ਮਿਲਿਓ ਬਾਸਾਨੀ।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਤੈਂਡੇ ਜੁਗ ਚਾਰੜੇ, ਸੋਹਿਲੜੇ ਅਗਿਆਨੀ ਗਾਏ।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
ਤੈਂਡੀ ਅਕਥ ਕਥਾ ਅੱਜ ਗੂੰਗਾ ਗਾਏ।
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
ਹਾਂ ਅੱਜ ਗੂੰਗਾ ਬਕੈ ਤੇ ਗਾਵੈ ਛੰਦ।
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
ਪਿੰਗਲ ਪਰਬਤ ਪਾਰ ਚੜੇ, ਪੇਖਤ ਹੋਇ ਅਨੰਦ।
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਪਿੰਗਲ ਪਰਬਤ ਪਾਰਿ ਪਰੇ ਖਲ ਚਤਰ ਬਕੀਤਾ।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—

---

1. ਦਰਸ਼ਨ ਵਾਹਿਗੁਰੂ ਦੇ।

'ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਸਿੰਘ ਬਿਲਾਈ ਹੋਇ ਗਇਓ ਤ੍ਰਿਣ ਮੇਰ ਦਿਖੀਤਾ।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਮਨ ਤਨ ਇਛਾ ਪੂਰੀਆ ਵਡ ਭਾਗੀ ਪਾਈਐ।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਤਨ ਮਨ ਨਿਰਮਲ ਹੋਇਆ, ਗੁਰ ਜਾਪ ਜਪਾਈਐ।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਸੀਤਲ ਸਾਂਤਿ ਸੰਤੋਖਿ ਹੋਇ ਸਭ ਬੂਝੀ ਤ੍ਰਿਸਨਾ।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਬੁਧਿ ਪ੍ਰਗਾਸ ਪ੍ਰਗਟ ਭਈ, ਉਲਟਿ ਕਮਲ ਬਿਗਸਾਨਾ।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਦਹਦਿਸਿ ਧਾਵਤ ਮਿਟਿ ਗਏ, ਨਿਰਮਲ ਥਾਨਿ ਬਸਾਨਾ।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਰਾਖਨਹਾਰੈ ਰਾਖਿਆ, ਭਏ ਭ੍ਰੂਮ ਭਸਨਾ[1]।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਹਰਿ ਰਸੁ ਚਾਖਤ ਧ੍ਰਾਪਿਆ, ਮਨਿ ਰਸ ਲੈ ਹਸਨਾ।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਭਰਮ ਮੋਹ ਧ੍ਰੋਹ ਸਭ ਨਿਕਸੇ ਜਬ ਕਾ ਦਰਸਨੁ ਪਾਇਆ।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
'ਵਰਤਣਿ ਨਾਮ ਨਾਨਕ ਸਚੁ ਕੀਨਾ ਹਰਿ ਨਾਮੇ ਰੰਗਿ ਸਮਾਇਐ।'
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
ਬਲਿਹਾਰ, ਲਖ ਲਖ ਬਾਰ।
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—
ਬਲਿਹਾਰ, ਲਖ ਲਖ ਬਾਰ।
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—ਤੈਂਡੇ ਸਦ ਬਲਿਹਾਰੀ 'ਨਾਮ' ਤੋਂ।
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—ਰੰਗ ਰਤੜੇ 'ਨਾਂ' ਤੋਂ!!!
ਬਲਿਹਾਰ, ਬਲਿਹਾਰ ਮੈਂਡੇ ਵਾਹਿਗੁਰੂ—ਗੁਰਪ੍ਰਸਾਦਿ 'ਨਾਂ' ਤੋਂ!!!
ਧੰਨ ਧੰਨ ਮੈਂਡਾ[2] ਮਿਸ਼ਟ-ਗੁਰੂ ਏ, 'ਜਿਨ ਰਾਖ ਲੀਨਾ ਜਨ ਕਾ ਪਰਦਾ।'

---

1. ਭਸਮ
2. ਵਿਚੋਲਾ ਪਰ ਮਿਠਾ

ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਕਰੁ ਗਹਿ ਕਾਢ ਲੀਨਾ ਜਨ ਕੜ੍ਹਦਾ।'
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਭਰਮ ਕਾ ਪੜਦਾ ਖੋਲ੍ਹਾ।'
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਕੀਤਾ ਪ੍ਰਬਤ ਵਾਂਗ ਅਡੋਲਾ।'
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਹਰਿ ਰਾਸ ਸੰਪਤ ਵਿਖਾਈ।'
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਨਿਰਧਨ ਦੇ ਘਰ ਗੰਗਾ ਵਗਾਈ।'
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਭਉ ਸਾਗਰ ਮੈਂ ਤਾਰਿਆ।'
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਸਚਖੰਡ ਕਿਵਾੜ ਖੁਲ੍ਹਾਰਿਆ।'
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਦਿਤਾ ਮੈ ਸੁਚੜਾ ਸਿਰੋਪਾਉ।'
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਕੀਤਾ ਮੈਂਡਾ ਚੌਕੁੰਠੀ ਪਸਾਉ।'
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਸੇਵਾ ਸਫਲ ਜਨ ਕੀ ਕੀਤੀ।'
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਦਾਸ ਆਪਣੇ ਦੀ ਪੈਜ ਰੱਖ ਲੀਤੀ।'
ਧੰਨ ਧੰਨੁ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਮੈਂ ਪਾਥਰ ਨਾਉ ਚੜ੍ਹਾਇਆ।'
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਮੈਂ ਚੌਜੁਗ ਸੁੱਤਾ ਟੁੰਭ ਜਗਾਇਆ।
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਮੈਂ ਛੁੱਟੜ ਕੀਤੀ ਸਦ ਸੁਹਾਗਣ।
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਮੈਂ ਦਿਤਾ ਆਪਣਾ ਆਪ ਭਾਗ ਸੁਭਾਗਣ।
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਮੈਂ ਸਦ ਬਸੰਤੀ ਚੋਲੜਾ ਪਵਾਇਆ।
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਮੈਂ ਗੇਰੂ ਰੰਗ ਰੰਗਾਇਆ।
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਬਖਸ਼ੇ ਮੈਂ ਨ੍ਰਿਤ ਨਾਦ ਅਨੂਠ।
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਡਿਠਿਆਂ ਸਭ ਕਿਲਵਿਖ ਛੂਟੇ।
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਗਿਆਨ ਅੰਞਨ ਨੇਤ੍ਰੀ ਪਾਇਆ।
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਤ੍ਰਿਭਵਣ ਰੂਪ ਵਿਖਾਇਆ।
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਆਪਸ ਕਉ ਕੀਨੀ ਆਦੇਸੁ।
ਧੰਨ ਧੰਨ ਮੈਂਡਾ ਮਿਸ਼ਟ-ਗੁਰੂ ਏ, 'ਜਿਨ ਆਪਸ ਕਉ ਆਪਹਿ[1] ਸਾਦੇਸ਼।
ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ
ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥
ਧੰਨੁ ਧੰਨੁ ਗੁਰੂ ਨਾਨਕ, ਜਨ ਕੇਰਾ,
ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥ (ਅੰਗ ੧੬੭)
ਵਾਹ ਵਾਹ ਸਚ ਖੰਡੀ ਦਰਸਾਵੜਾ,
ਵਾਹ ਵਾਹ ਬਿਸਮ ਖੰਡੀ ਦਰਸਾਵੜਾ।

1. ਸਾਬਾਸ਼

ਵਾਹ ਵਾਹ ਅਨੂਪਮ ਦਰਸਾਵੜਾ,
ਵਾਹ ਵਾਹ ਅਰੂਪਮ ਦਰਸਾਵੜਾ।
ਵਾਹ ਵਾਹ ਊਚਮ ਊਚਾ ਦਰਸਾਵੜਾ,
ਵਾਹ ਵਾਹ ਸੂਚਮ ਸੂਚਾ ਦਰਸਾਵੜਾ।
ਵਾਹ ਵਾਹ ਰਸ-ਭਿੰਨੜਾ ਦਰਸਾਵੜਾ,
ਵਾਹ ਵਾਹ ਅੰਮ੍ਰਿਤ ਗੁਧਾ ਦਰਸਾਵੜਾ।
ਵਾਹ ਵਾਹ ਸੋਦਰੀ ਦਰਸਾਵੜਾ,
ਵਾਹ ਵਾਹ ਸੋ-ਘਰੀ ਦਰਸਾਵੜਾ।
ਵਾਹ ਵਾਹ ਸਚਦਾ ਨੰਦੀ ਦਰਸਾਵੜਾ,
ਵਾਹ ਵਾਹ ਪਰਮਾਨੰਦੀ ਦਰਸਾਵੜਾ।
ਵਾਹ ਵਾਹ ਅਤਿ ਸੋਹਣਾ ਦਰਸਾਵੜਾ,
ਵਾਹ ਵਾਹ ਮਨ ਮੋਹਣਾ ਦਰਸਾਵੜਾ।
ਵਾਹ ਵਾਹ ਦੂਖ ਨਿਵਾਰਨ ਦਰਸਾਵੜਾ,
ਵਾਹ ਵਾਹ ਸੁਖ ਦ੍ਰਿੜ੍ਹਾਵਨਾ ਦਰਸਾਵੜਾ।
ਵਾਹ ਵਾਹ ਕੇਲ ਕਰੰਦਾ ਦਰਸਾਵੜਾ,
ਵਾਹ ਵਾਹ ਖੇਡ ਖਿਡੰਦਾ ਦਰਸਾਵੜਾ।
ਵਾਹ ਵਾਹ ਪੂਰਨ ਪੂਰਿਆ ਦਰਸਾਵੜਾ,
ਵਾਹ ਵਾਹ ਅਪ੍ਰਮਾਨ ਸੰਪੂਰਨ ਦਰਸਾਵੜਾ।
ਵਾਹ ਵਾਹ ਚਹੁਕੁੰਡੀ ਦਰਸਾਵੜਾ,
ਵਾਹ ਵਾਹ ਚਹੁਜੁਗੀ ਦਰਸਾਵੜਾ।
ਵਾਹ ਵਾਹ ਸੁਖ ਮਹਲੀ ਦਰਸਾਵੜਾ,
ਵਾਹ ਵਾਹ ਨਿਜ ਮਹਲੀ ਦਰਸਾਵੜਾ।
ਵਾਹ ਵਾਹ ਸਰਗੁਣੀ ਦਰਸਾਵੜਾ,
ਵਾਹ ਵਾਹ ਨਿਰਗੁਣੀ ਦਰਸਾਵੜਾ।
ਵਾਹ ਵਾਹ ਓਅੰਕਾਰੀ ਦਰਸਾਵੜਾ,
ਵਾਹ ਵਾਹ ਏਕੰਕਾਰੀ ਦਰਸਾਵੜਾ।
ਵਾਹ ਵਾਹ ਸੁੰਨ ਸਮਾਧੀ ਦਰਸਾਵੜਾ,
ਵਾਹ ਵਾਹ ਨਿਰੰਕਾਰੀ ਦਰਸਾਵੜਾ।
ਵਾਹ ਵਾਹ ਖੋਜ ਖੋਜੀ ਦਰਸਾਵੜਾ,
ਵਾਹ ਵਾਹ ਚੋਜ ਚੋਜੀ ਦਰਸਾਵੜਾ।
ਵਾਹ ਵਾਹ ਗੁਰਪ੍ਰਸਾਦੀ ਦਰਸਾਵੜਾ,
ਵਾਹ ਵਾਹ ਮਹਾਂ ਪ੍ਰਸਾਦੀ ਦਰਸਾਵੜਾ।

ਵਾਹ ਵਾਹ ਦੂਈ ਰਹਿਤ ਦਰਸਾਵੜਾ,
ਵਾਹ ਵਾਹ ਸਾਂਤ ਸਹਿਤ ਦਰਸਾਵੜਾ।
ਵਾਹ ਵਾਹ ਸਦ ਬਸੰਤੀ ਦਰਸਾਵੜਾ,
ਵਾਹ ਵਾਹ ਨਿਤ ਅਨੰਤੀ ਦਰਸਾਵੜਾ।
ਵਾਹ ਵਾਹ ਅਨਹਤ ਬਾਜੰਤ੍ਰੀ ਦਰਸਾਵੜਾ,
ਵਾਹ ਵਾਹ ਗਗਨੰਤਰੀ ਦਰਸਾਵੜਾ।
ਵਾਹ ਵਾਹ ਸਰਬ ਆਤਮ ਦਰਸਾਵੜਾ,
ਵਾਹ ਵਾਹ ਪਰਮ ਆਤਮ ਦਰਸਾਵੜਾ।
ਵਾਹ ਵਾਹ ਜੁਗੋ ਜੁਗ ਜਗਜੀਵਨ ਦਰਸਾਵੜਾ'
ਵਾਹ ਵਾਹ ਸੂਝ ਆਤਮ ਸਰਬ ਸੀਵਣ ਦਰਸਾਵੜਾ।
ਵਾਹ ਵਾਹ ਹਰਨ ਭਰਨ ਦਰਸਾਵੜਾ,
ਵਾਹ ਵਾਹ ਕਾਰਣ ਕਰਣ ਦਰਸਾਵੜਾ।
ਵਾਹ ਵਾਹ ਨਿਤ-ਤਰਲ ਦਰਸਾਵੜਾ,
ਵਾਹ ਵਾਹ ਸਦ ਸਰਲ ਦਰਸਾਵੜਾ।
ਵਾਹ ਵਾਹ ਮ੍ਹਹਾਕਾਲੀ ਦਰਸਾਵੜਾ,
ਵਾਹ ਵਾਹ ਸਦ ਅਕਾਲੀ ਦਰਸਾਵੜਾ।
ਵਾਹ ਵਾਹ ਸੁਹਾਵੜਾ ਦਰਸਾਵੜਾ,
ਵਾਹ ਵਾਹ ਸੁਭਾਗੜਾ ਦਰਸਾਵੜਾ।
ਰਾਜੁ ਨ ਚਾਹਉ ਮੁਕਤਿ ਨ ਚਾਹਉ
ਮਨਿ ਪ੍ਰੀਤਿ ਚਰਨ ਕਮਲਾਰੇ॥ (ਅੰਗ ੫੩੪)

ੴ ਸਤਿਗੁਰ ਪ੍ਰਸਾਦਿ॥

# ਲਾਵਾਂ ਫੇਰੇ

ਤੇ

# ਸਹਿਜ ਅਵਸਥਾ

"ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ,
ਪੂਰਨ ਅਗਮ ਬਿਸਮਾਦ॥" (ਅੰਗ ੩੨੦)

੧ੴ ਸਤਿਗੁਰ ਪ੍ਰਸਾਦਿ॥

# 'ਜੀਵ' ਤੇ 'ਜਗਜੀਵਨ' ਦੀ ਕੁੜਮਾਈ, ਲਾਵਾਂ-ਫੇਰੇ ਤੇ ਵਿਆਹ | ਸੱਚਾ ਸਹਜਧਾਰੀ ਜੀਵਣ ! | ਸਹਜ ਤੇ ਚਾਰ ਅੰਗ

ਓ ਅਨੂਪਮ ਸਹਜ, ਤੈਂਡੀ ਅਨੂਪਮ ਕਥਾ! ਜੀਕਣ ਗ੍ਰਹਿਸਥ ਆਸ਼੍ਰਮ ਵਿਚ ਇਸਤਰੀ ਤੇ ਭਰਤਾ ਦਾ ਵਿਆਹ ਹੋਂਦਾ ਏ, ਤੀਕਣ ਹੀ ਓ ਰਸਾਲੂ ਪਿਤਾ, ਤੂੰ ਜੰਞ ਬੰਨ੍ਹ ਕੇ ਆਵਨਾ ਏਂ ਤੇ ਜੀਵਨ ਰੂਪੀ ਪਤਨੀ ਨੂੰ ਵਿਆਹ ਕੇ ਲੈ ਜਾਵਨਾ ਵੇਂ! ਜੀਕਣ ਵਿਆਹ ਕੋਲੋਂ ਢੇਰ ਚਿਰ ਪਹਿਲੋਂ, 'ਕੁੜਮਾਈ' ਹੁੰਦੀ ਏ, ਤੀਕਣ ਈ 'ਪਰਮਆਤਮਾ' ਤੇ 'ਆਤਮਾ' ਵਿਚ ਸਤ-ਸੰਤੋਖ-ਭਾਉ ਦੀ ਤ੍ਰੇਹਰੀ ਗੰਢ ਪੈਂਦੀ ਏ, ਇਹ ਅਗੇਤਰੀ ਰਸਮ ਸਾਨੂੰ ਆਹਮੋ-ਸਾਹਮਣੇ ਤਾਂ ਭਾਵੇਂ ਨਹੀਂ ਕਰਦੀ, ਪਰ ਮਿਲਣ ਦਾ ਬੰਧੇਜ ਬੰਨ੍ਹ ਦੇਂਦੀ ਏ—

ਸਤੁ ਸੰਤੋਖੁ ਕਰਿ ਭਾਉ
ਕੁੜਮੁ ਕੁੜਮਾਈ ਆਇਆ, ਬਲਿ ਰਾਮ ਜੀਉ॥ (ਅੰਗ ੭੭੩)

ਫਿਰ ਜਦ ਪਰਸਪਰ ਪਿਆਰ ਹੋਰ ਵੱਧ ਗਿਆ, ਤਾਂ ਤੇ ਹੋਰ ਨਜ਼ਦੀਕੀ ਹੋਈ ਤਾਂ 'ਫੇਰੇ ਤਤੁ ਦਿਵਾਏ।'

ਭਾਵ 'ਲਾਵਾਂ-ਫੇਰੇ' ਦੀ ਅਧਿਆਤਮਕ ਰਸਮ ਚਲਦੀ ਏ। ਓ ਸੋਹਣੇ ਲਾੜਿਆ, ਓ ਛੈਲ ਛਬੀਲੇ ਗਭਰੂਆ, ਤੈਂਡੀਆਂ ਵੀ ਇਕ ਨਹੀਂ-ਚਾਰ ਲਾਵਾਂ ਨੇ ਤੇ ਇਨ੍ਹਾਂ ਦੀਆਂ ਸਿਲਸਲੇਵਾਰ ਪਉੜੀਆਂ ਇਉਂ ਨੇ—

| ਵਿਆਹ | ਸਹਜਧਾਰੀ ਜੀਵਣ | The Union |
|---|---|---|
| ਚੌਥੜੀ ਲਾਂਵ | ੪ ਸਹਜ | Supreme equilibrium in solemnly |
| ਤੀਜੜੀ ਲਾਂਵ | ੩ ਬੈਰਾਗ | Internal Detachment with world iii |
| ਦੂਜੜੀ ਲਾਂਵ | ੨ ਅਨਹਦ | ਸ਼ਬਦ ਵਜਾਇਆ The Secret World found ii |
| ਪਹਿਲੀ ਲਾਂਵ | ੧ ਪਰਵਿਰਤੀ | ਕਰਮ Good Morals I |

## ਕੁੜਮਾਈ—(ਸਤੁ, ਸੰਤੋਖ, ਭਾਉ)

ਇਨ੍ਹਾਂ ਚਵ੍ਹਾਂ ਪਉੜੀਆਂ ਦੇ ਚੜ੍ਹੇ ਬਿਨਾਂ ਕੋਈ ਪ੍ਰਾਣੀ ਵਾਹਿਗੁਰੂ ਜੀਵਣ ਪਾ ਨਹੀਂ ਸਕਦਾ। ਅਸੀਂ ਕਿਸੇ ਪਉੜੀ ਨੂੰ ਅੱਖੋਂ ਓਹਲੇ ਨਹੀਂ ਕਰ ਸਕਦੇ, ਨਹੀਂ ਤਾਂ ਤਿਆਰੀ ਅਧੂਰੀ ਤੇ ਕੱਚ ਨਿਕੱਚੀ ਰਹੇਗੀ। ਇਕ ਨਹੀਂ-ਚਾਰ ਪੜਾਅ, ਤੇ ਪਉੜੀ ਵਾਰ, ਹਾਂ ਏਸ ਰਾਹੀਂ ਅਸਾਂ ਉਪਰਲੇ-ਧਾਮ ਨੂੰ ਜਾਣਾ ਏ। ਸਾਡਾ ਬੈਕੁੰਠ ਸਵਰਗ ਬੱਸ ਇਹੋ ਸੰਸਾਰ ਏ, ਪਰ ਸੰਸਾਰ ਓਹ ਜਿਸ ਵਿਚ ਸੰਸਾ ਰੂਪ ਮਲੀਨਤਾ ਨਹੀਂ, ਜਿਸ ਵਿਚ ਭਾਵੇਂ ਦੁੱਖ ਹੈ ਨੇ, ਪਰ ਕਾਹੜੇ ਨਹੀਂ, ਸਗੋਂ 'ਸਹਜ' ਜੋ ਟੋਇਆਂ ਟਿੱਬਿਆਂ ਨੂੰ ਟੱਪਦੀ ਅਰਸ਼ ਵੰਨੇ ਧਾਂਵਦੀ ਏ! ਓ ਸਹਜਧਾਰੀ ਜੀਵਣ, ਓ ਅਨੂਠੀ-ਪਉੜੀਓ, ਤੁਸੀਂ ਕੇਹੀਆਂ ਸੁਹਾਵਣੀਆਂ ਓ, ਸੰਗਮਰਮਰ ਤੋਂ ਵੀ ਸੋਹਣੀਆਂ! ਸੋਨੇ ਤੋਂ ਵੀ ਸੋਹਣੀਆਂ, ਪਾਰਸ ਤੋਂ ਵੀ ਸੋਹਣੀਆਂ! ਏਹਨਾਂ 'ਪਉੜੀਆਂ' ਰਾਹੀਂ 'ਕਾਗ' 'ਹੰਸ' ਹੋ ਜਾਂਦੇ ਨੇ ਤੇ ਅਸੁਰ-ਸੁਰਿਨਰ ਬਣ ਕੇ ਤ੍ਰਿਭਵਣ ਦਾ ਰਾਜ ਚਾ ਪ੍ਰਾਪਤ ਕਰਦੇ ਨੇ।

## ੳ. ਨੀਂਹ (ਕੁੜਮਾਈ)

ਇਸ ਮੰਦਰ ਦੀ ਤਹਿ ਅਸਤਿ ਨਹੀਂ ਸਤਿ ਏ, ਕਿਉਂਕਿ ਜਿਸ ਨੇ ਏਸ ਮਾਰਗ ਵੱਲ ਪੈਰ ਰੱਖਣਾ ਏ, ਓਸ ਨੇ ਭ੍ਰਮ ਤੇ ਸੰਸਿਆਂ ਦੀਆਂ ਮ੍ਰਿਗ-ਜਲੀਆਂ ਟਪ ਕੇ ਅੱਗੇ ਵਧਣਾ ਏ। ਏਸ ਕਰਕੇ ਏਸ ਨੂੰ ਸਤ-ਮਾਰਗ ਵੀ ਆਂਹਦੇ ਨੇ।

ਦੂਜੀ ਤਹਿ ਸੰਤੋਖ ਦੀ ਹੈ, ਦੁੱਖ ਸੁੱਖ ਵਿਚ ਸਮਤਾ ਤੇ ਸਬਰ। ਭਾਵੇਂ ਸ਼ੁਰੂ ਸ਼ੁਰੂ ਵਿਚ ਸਮਤਾ ਔਖੀ ਹੈ ਪਰ ਅਗਲੀਆਂ ਪਉੜੀਆਂ ਆਪਣੇ ਆਪ ਇਸ ਬੁਨਿਆਦ ਨੂੰ ਪੱਕੀਆਂ ਕਰਦੀਆਂ ਜਾਂਦੀਆਂ ਹਨ ਤੇ ਇਹ ਸਫ਼ਰ ਫਿਰ ਆਪੇ ਸੌਖਾ ਲੱਗਣ ਲੱਗ ਪੈਂਦਾ ਹੈ।

ਤੀਜੀ ਜ਼ਰੂਰੀ ਨੀਂਹ ਹੈ ਪ੍ਰੇਮ ਦੀ, ਕਿਉਂਕਿ ਇਸ ਗਾਰੇ ਯਾ ਸੀਮਿੰਟ ਨੇ ਸਾਰੀ ਮੰਜ਼ਿਲ ਬੰਨ੍ਹ ਰੱਖਣੀ ਏ।

ਸਤਿ ਦੀਆਂ ਇੱਟਾਂ ਬਣਾਓ, ਸੰਤੋਖ ਦਾ ਗੜ੍ਹਾ ਖੁਟੋ, ਤੇ ਪ੍ਰੀਤ ਦੇ ਚੂਨੇ ਗਾਰੇ ਨਾਲ ਇਸ ਨੀਂਹ ਨੂੰ ਭਰੋ। ਇਉਂ 'ਜੀਵ' ਦੀ 'ਵਾਹਿਗੁਰੂ ਜੀ' ਨਾਲ 'ਕੁੜਮਾਈ' ਹੋ ਜਾਂਦੀ ਹੈ।

## ਅ. ਪਹਿਲੀ-ਲਾਂਵ

ਪਹਿਲੀ ਲਾਂਵ ਇਹ ਹੈ—
ਹਰਿ ਪਹਿਲੜੀ ਲਾਵ ਪਰਵਿਰਤੀ
ਕਰਮ ਦ੍ਰਿੜਾਇਆ ਬਲਿ ਰਾਮ ਜੀਉ॥
ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ
ਪਾਪੁ ਤਜਾਇਆ ਬਲਿ ਰਾਮ ਜੀਉ॥
ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ
ਸਿਮ੍ਰਿਤਿ ਨਾਮੁ ਦ੍ਰਿੜਾਇਆ॥

ਸਤਿਗੁਰੁ ਗੁਰੁ ਪੂਰਾ ਆਰਾਧਹੁ
ਸਭ ਕਿਲਵਿਖ ਪਾਪੁ ਗਵਾਇਆ॥
ਸਹਜ ਅਨੰਦੁ ਹੋਆ ਵਡਭਾਗੀ
ਮਨਿ ਹਰਿ ਹਰਿ ਮੀਠਾ ਲਾਇਆ॥
ਜਨ ਕਹੈ ਨਾਨਕੁ ਲਾਵ ਪਹਿਲੀ
ਆਰੰਭੁ ਕਾਜੁ ਰਚਾਇਆ॥ ੧॥ (ਅੰਗ ੭੭੩)

ਓ ਬਲਿਰਾਮ ਜੀਓ, ਮੈਂ ਤੁਹਾਡੇ ਉਪਰੋਂ ਬਲਿ ਬਲਿ ਜਾਵਾਂ! ਅਨਿਕ ਵਾਰੀ। ਪਹਿਲੀ ਲਾਂਵ ਵਿਚ, ਹੇ ਬਲਿਹਾਰ ਜੀਓ, ਕਾਰਜ ਦੀ ਆਰੰਭਕ ਰਸਮ ਏ, ਭਾਵ ਇਥੋਂ ਗ੍ਰਹਿਸਥ ਆਸ਼੍ਰਮ ਯਾ ਦੁਨਿਆਵੀ-ਜੀਵਣ ਸ਼ੁਰੂ ਹੈ। ਇਸ ਵਿਚ ਸਭ ਤੋਂ ਜ਼ਰੂਰੀ ਗੱਲ ਏਹ ਹੈ ਜੁ ਅਸੀਂ ਧਾਰਮਿਕ ਜਾਂ ਸੰਸਾਰੀ ਕਿਰਤ ਵਿਰਤ ਵਿਚ (ਪਰਵਿਰਤੀ ਕਰਮ) ਵਿਚ ਸੱਚੇ ਹੋਈਏ, ਸਾਡੀ ਕਮਾਈ ਦਸਾਂ ਨਹੁੰਆਂ ਦੀ ਹੋਵੇ, ਇਸ ਵਿਚ ਬਿਖ ਰਤੀ ਜਿੰਨੀ ਵੀ ਨਾ ਹੋਵੇ। ਇੰਜ ਆਪਣੀ ਕਮਾਈ (ਆਪਣੇ ਧਰਮ) ਜੋ ਵੀ ਸਾਡਾ ਕੰਮ ਹੋਵੇ, ਉਸ ਵਿਚ ਨੇਕ ਨੀਅਤ ਹੋ ਕੇ ਕੰਮ ਕਰਨਾ ਏਹ ਅਧਿਆਤਮ ਵਿੱਦਿਆ ਉੜਾ ਐੜਾ ਹੈ। ਇਸ ਬਿਨਾਂ ਛਲਾਂਘ ਉਪਰ ਮਾਰਨੀ ਭਾਰੀ ਗ਼ਲਤੀ ਹੈ।

ਆਪਣੀ ਕਿਰਤ-ਵਿਰਤ ਵਿਚ ਸੁੱਚੇ ਹੋ ਕੇ ਵਾਹਿਗੁਰੂ ਜੀ ਦਾ ਨਾਮ ਸਿਮਰਨ ਕਰੋ 'ਹਥ ਕਾਰ ਵਲ, ਦਿਲ ਯਾਰ ਵੱਲ', ਤੇ ਮੁੜ ਮੁੜ ਸਿਮਰਨ ਕਰਨ ਨਾਲ ਆਪਣੀ ਪੱਕੀ ਪ੍ਰੀਤੀ ਵਾਹਿਗੁਰੂ ਜੀ ਨਾਲ ਪਾ ਲਵੋ। ਇੰਜ ਆਪਣੇ ਧਰਮ ਵਿਚ ਦ੍ਰਿੜ੍ਹਤਾ ਪਾ ਕੇ ਜਿਹਾ ਕਿ ਸਿਮ੍ਰਤੀਆਂ, ਵੇਦ ਸ਼ਾਸਤਰ ਮੁੜ ਮੁੜ ਕੇ ਆਖਦੇ ਨੇ (ਬਾਣੀ ਬ੍ਰਹਮਾ ਵੇਦ ਧਰਮ ਦ੍ਰਿੜਹੁ) ਤੁਸੀਂ ਪਾਪ ਤੇ ਭੈੜੇ ਕਰਮ ਤਿਆਗ ਦੇਵੋ, ਇਹਨਾਂ ਦੀ ਜਗ੍ਹਾ ਗੁਣ ਸੰਗ੍ਰਹਿ ਕਰੋ 'ਅਵਗੁਣ ਵਿਕਣ, ਗੁਣ ਰਵਾਂ ਬਲਿਰਾਮ ਜੀਓ—ਅਉਗਣ ਵੇਚ ਕੇ ਗੁਣ ਲੈ ਲਓ, ਪੱਲੇ ਬੰਨ੍ਹ ਲਓ। ਸਤਿਗੁਰੂ ਪੂਰੇ ਗੁਰੂ ਦਾ ਦਿੱਤਾ ਹੋਇਆ ਉਪਦੇਸ਼ ਦਿਲੋਂ ਮਨੋਂ ਚੇਤੇ ਰੱਖੋ। ਇਉਂ ਵੱਡੇ ਨਿੱਕੇ ਪਾਪ (ਕਿਲਵਿਖ) ਤਜ ਕੇ ਸੁਭਾਵਿਕ ਅਨੰਦ (ਸਹਜ ਅਨੰਦ) ਦੇ ਮੰਡਲ ਵਿਚ ਪੈਰ ਰੱਖੋ। ਵਡਭਾਗੇ ਹਨ ਓਹ ਜੀਵ ਜੋ ਇਸ ਸਤ-ਮਾਰਗ 'ਤੇ ਕਦਮ ਰੱਖਦੇ ਨੇ ਅਤੇ ਇੰਜ ਕਿਰਤ ਵਿਚ ਸੁੱਚੇ ਹੋ ਅੱਗੇ ਪੈਰ ਪੁੱਟਦੇ ਨੇ।

## ਦੂਜੀ ਲਾਂਵ

ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ,
ਮਿਲਾਇਆ ਬਲਿ ਰਾਮ ਜੀਉ॥
ਨਿਰਭਉ ਭੈ ਮਨੁ ਹੋਇ ਹਉਮੈ ਮੈਲੁ
ਗਵਾਇਆ ਬਲਿ ਰਾਮ ਜੀਉ॥

ਨਿਰਮਲੁ ਭਉ ਪਾਇਆ,
ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ॥
ਹਰਿ ਆਤਮ ਰਾਮੁ ਪਸਾਰਿਆ ਸੁਆਮੀ,
ਸਰਬ ਰਹਿਆ ਭਰਪੂਰੇ॥
ਅੰਤਰਿ ਬਾਹਰਿ ਹਰਿ ਪ੍ਰਭੁ ਏਕੋ,
ਮਿਲਿ ਹਰਿ ਜਨ ਮੰਗਲ ਗਾਏ॥
ਜਨ ਨਾਨਕ ਦੂਜੀ ਲਾਵ ਚਲਾਈ,
'ਅਨਹਦ ਸਬਦ' ਵਜਾਏ॥ ੨॥ (ਅੰਗ ੭੭੪)

ਦੂਜੀ ਲਾਂਵ ਵਿਚ ਵਾਹਿਗੁਰੂ ਜੀਵਨ ਨੂੰ ਪਾਵਣ ਦਾ ਢੰਗ ਏਹ ਹੈ ਜੁ ਸਿਮਰਨ ਐਡਾ ਪਰਪੱਕ ਕਰ ਲਏ ਤੇ ਧਿਆਨ ਵਿਚ ਐਡਾ ਪ੍ਰਬੀਨ ਹੋ ਜਾਏ ਜੋ 'ਅਨਹਦ ਸ਼ਬਦ' ਓਸ ਨੂੰ ਅਨਦਿਨ ਆਪਣੇ ਹਿਰਦੇ ਅੰਦਰ ਆਪਣੇ ਆਪ ਸੁਣਾਈ ਦੇਣ ਲੱਗ ਪਏ। ਆਪ ਵਜੀ ਧੁਨੀ ਅਨਭਵਤਾ ਦੇ ਦਰਵਾਜ਼ੇ ਖੋਲ੍ਹ ਦੇਂਦੀ ਹੈ ਤੇ ਇੰਜ ਨਿਰੰਕਾਰ (ਪੁਰਖ) ਮਾਨੋ ਮਨ-ਮੰਦਰ ਵਿਚੋਂ ਹੀ ਆ ਮਿਲਦਾ ਹੈ। ਹੁਣ ਵਾਹਿਗੁਰੂ ਜੀ ਦੇ ਕਾਨੂੰਨਾਂ ਦਾ ਭੈ, ਡਰ ਰੱਖਦੇ ਤੇ ਸਿਧੇ ਮਾਰਗ 'ਤੇ ਚਲਣ ਨਾਲ ਨਿਰਭਉ ਅਵਸਥਾ ਆ ਲਭਦੀ ਹੈ, ਕਿਉਂਕਿ ਜਦ ਪਾਪ ਨਹੀਂ ਕਰਨੇ ਤਾਂ ਡਰ ਕਿਸ ਦਾ ? ਡਰ ਤਦ ਤੋੜੀ ਏ ਜਦ ਤੋੜੀ ਅੰਦਰ ਕਪਟ ਏ, ਅਸਤਿ ਏ। ਸ਼ਬਦ-ਚਾਨਣ ਨਾਲ ਹਉਮੈ ਦੀ ਮੈਲ ਵੀ ਧੋਤੀ ਜਾਂਦੀ ਹੈ ਤੇ ਭੈ ਬਦਲ ਕੇ ਮਿਠਾ ਭਉ (ਡਰ) ਬਣ ਜਾਂਦਾ ਹੈ। ਔਗੁਣ ਹਟ ਕੇ ਗੁਣ ਅੰਦਰ ਆਵਣ ਲੱਗ ਪੈਂਦੇ ਹਨ ਤੇ ਵਜਦੇ ਸ਼ਬਦ ਰਾਹੀਂ ਵਾਹਿਗੁਰੂ ਹਾਜ਼ਰ ਨਾਜ਼ਰ ਇਥੇ ਉਥੇ ਭਾਸਣ ਲੱਗ ਪੈਂਦਾ ਹੈ। ਹਾਂ ਇਹ ਪ੍ਰਤੀਤ ਹੋ ਜਾਂਦਾ ਹੈ ਜੁ ਇਕੋ ਆਤਮਾ ਦਾ ਪਸਾਰਾ ਓਤ ਪੋਤ ਪਸਰਿਆ ਪਿਆ ਹੈ, ਫਿਰ ਘਰ ਬਾਹਰ ਓਹੋ ਵਾਹਿਗੁਰੂ ਜੀ ਦੇ ਪਰਤੱਖ ਦਰਸਨ ਅਨਹਦ ਸ਼ਬਦ ਦਵਾਰਾ ਹੁੰਦੇ ਨੇ ਤੇ ਗੁਰਮੁਖਾਂ ਨਾਲ ਮਿਲ ਕੇ ਦਿਲ ਵਿਚ ਵਧੇਰੀ ਪ੍ਰੀਤ ਉਪਜਦੀ ਏ, ਇਉਂ ਸਾਡੇ ਅੰਦਰੋਂ ਵਾਹਿਗੁਰੂ ਜੀ ਦੇ ਜੱਸ (ਮੰਗਲ) ਦੀ ਲੜੀ ਉਪਜਦੀ ਹੈ।

## 3. ਤੀਜੜੀ ਲਾਂਵ

ਹਰਿ ਤੀਜੜੀ ਲਾਵ ਮਨਿ ਚਾਉ ਭਇਆ
ਬੈਰਾਗੀਆ ਬਲਿਰਾਮ ਜੀਉ॥
ਸੰਤ ਜਨਾ ਹਰਿ ਮੇਲੁ ਹਰਿ ਪਾਇਆ
ਵਡਭਾਗੀਆ ਬਲਿ ਰਾਮ ਜੀਉ॥
ਨਿਰਮਲ ਹਰਿ ਪਾਇਆ ਹਰਿ ਗੁਣ ਗਾਇਆ
ਮੁਖਿ ਬੋਲੀ ਹਰਿ ਬਾਣੀ॥

ਸੰਤ ਜਨਾ ਵਡਭਾਗੀ ਪਾਇਆ
ਹਰਿ ਕਥੀਐ ਅਕਥ ਕਹਾਣੀ॥
ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ
ਹਰਿ ਜਪੀਐ ਮਸਤਕਿ ਭਾਗੁ ਜੀਉ॥
ਜਨੁ ਨਾਨਕੁ ਬੋਲੇ ਤੀਜੀ ਲਾਵੈ
ਹਰਿ ਉਪਜੈ ਮਨਿ ਬੈਰਾਗੁ ਜੀਉ॥ ੩॥ (ਅੰਗ ੭੭੪)

ਤੀਜੀ ਲਾਂਵ ਵੇਲੇ ਅਨਹਦ ਸ਼ਬਦ ਦੁਆਰਾ ਮਨ ਵਿਚ ਐਡੀ ਪ੍ਰੀਤ ਉਪਜਦੀ ਹੈ ਜੁ ਜੀਅ ਕਰਦਾ ਹੈ ਜੁ 'ਮਾਇਆ' ਨੂੰ ਪੂਰਨ ਤਿਆਗ ਕੇ ਪ੍ਰਾਣੀ ਬੈਰਾਗੀ (Detached) ਹੋ ਜਾਏ, ਭਾਵ ਦਿਲ ਕਰਦਾ ਹੈ ਜੁ ਗ੍ਰਹਿਸਤ ਆਸ਼੍ਰਮ ਨੂੰ ਵੀ ਛੱਡ ਕੇ ਨਿਹੰਗ ਤੇ ਨਿਸ਼ੰਗ ਹੋ ਜਾਏ, ਤੇ ਹਰ ਵੇਲੇ ਸੰਤਾਂ ਨਾਲ ਮੇਲ ਜੋਲ ਰੱਖਣ ਦਾ ਚਾਉ ਉਠਦਾ ਹੈ ਜੋ ਸੰਤ ਜਨ ਵੱਡੇ ਭਾਗਾਂ ਨਾਲ ਮਿਲਦੇ ਹਨ। ਫਿਰ ਜੀਅ ਕਰਦਾ ਹੈ ਜੁ ਸ਼ੁਧ ਸਚਦਾ ਨੰਦ ਪਾਰਬ੍ਰਹਮ ਦੇ ਗੁਣ ਹੀ ਗਾਂਦੇ ਰਹੀਏ, ਤੇ ਮੂੰਹੋਂ ਵਾਹਿਗੁਰੂ ਦੀ ਬਾਣੀ ਹੀ ਕਥਨ ਕਰੀਏ। ਅੰਦਰੋਂ ਬਾਹਰੋਂ ਰੋਮ ਰੋਮ ਵਿਚੋਂ ਵਾਹਿਗੁਰੂ ਜੀ ਦੀ ਧੁਨੀ ਉਪਜਦੀ ਹੈ ਜੋ ਅਨਹਤ ਆਪ ਵਜੀ ਤੇ ਅਖੰਡ ਹੈ। ਏਹ ਵੱਡੇ ਭਾਗਾਂ ਦਾ ਨਤੀਜਾ (ਜਪੀਐ ਮਸਤਿਕ ਭਾਗ ਜੀਉ) ਹਾਂ ਇਹ ਹੈ ਤੀਜੜੀ ਅਵਸਥਾ, ਜਿਸ ਵਿਚ ਸੰਸਾਰ ਵੱਲੋਂ ਮੂੰਹ ਮੁੜਦਾ ਨਜ਼ਰ ਆਉਂਦਾ ਏ ਤੇ ਜੀਵ ਵੈਰਾਗ ਮਈ ਅਵਸਥਾ ਵਿਚ ਚਲਾ ਜਾਂਦਾ ਹੈ।

ਪਰ ਵੈਰਾਗ ਵੈਰਾਗ ਵਿਚ ਵੀ ਫ਼ਰਕ ਹੈ। ਇਕ ਵੈਰਾਗ ਤਾਂ ਐਵੇਂ ਭਜ ਟੁਰਨਾ ਹੈ ਚੁੰਚ ਗਿਆਨ ਦੇ ਕਾਰਨ, ਦੂਜਾ ਵੈਰਾਗ ਉਹ ਹੈ ਜੋ ਅਨਹਤ ਸ਼ਬਦ ਨੇ ਸਾਡੇ ਅੰਦਰ ਬੀਜਿਆ ਹੈ ਪਰ ਚੌਥੀ ਲਾਂਵ ਦੱਸੇਗੀ ਜੋ ਵੈਰਾਗ ਵਾਲੀ ਦਸ਼ਾ ਨੂੰ ਅਸਾਂ ਕਾਬੂ ਪਾਵਣਾ ਹੈ, ਤੇ ਗ੍ਰਿਹਸਤ ਆਸ਼ਰਮ ਵਿਚ ਰਹਿੰਦੇ ਹੋਏ ਵਾਹਿਗੁਰੂ ਜੀਵਨ ਬਤੀਤ ਕਰਨਾ ਹੈ ਨਾ ਕਿ 'ਸੰਨਿਆਸ' ਧਾਰਨ ਕਰਕੇ ਤੇ ਜੰਗਲਾਂ ਵਿਚ ਫਿਰ ਕੇ।

## 4. ਚੌਥੀ ਲਾਂਵ

ਹਰਿ ਚਉਥੜੀ ਲਾਵ ਮਨਿ ਸਹਜੁ ਭਇਆ
ਹਰਿ ਪਾਇਆ ਬਲਿ ਰਾਮ ਜੀਉ॥
ਗੁਰਮੁਖਿ ਮਿਲਿਆ ਸੁਭਾਇ ਹਰਿ
ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ॥
ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ
ਅਨੁਦਿਨੁ ਹਰਿ ਲਿਵ ਲਾਈ॥
ਮਨ ਚਿੰਦਿਆ ਫਲੁ ਪਾਇਆ ਸੁਆਮੀ

ਹਰਿ ਨਾਮਿ ਵਜੀ ਵਾਧਾਈ॥
ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ
ਧਨ ਹਿਰਦੈ ਨਾਮਿ ਵਿਗਾਸੀ॥
ਜਨੁ ਨਾਨਕੁ ਬੋਲੇ ਚਉਥੀ ਲਾਵੈ
ਹਰਿ ਪਾਇਆ ਪ੍ਰਭੁ ਅਵਿਨਾਸੀ॥ ੪॥ (ਅੰਗ ੭੭੪)

ਚੌਥੀ ਲਾਂਵ ਵਿਚ ਪੂਰਨ ਵਾਹਿਗੁਰੂ ਦੀ ਪ੍ਰਾਪਤੀ ਹੈ। ਤੀਜੀ ਅਵਸਥਾ ਵਿਚ ਜੇ ਮਨ ਇਕ-ਰੁਖਾ ਹੋ ਕੇ ਮਾਇਆ ਤੋਂ ਪਰੇਡੇ ਹੋ ਕੇ ਟੁਰ ਪਿਆ ਸੀ ਤਾਂ ਹੁਣ ਓਹ ਆਪਣੀ ਗ਼ਲਤੀ ਆਪੇ ਦਰੁਸਤ ਕਰ ਕੇ ਮਾਇਆ ਵਿਚ ਰਹਿੰਦਾ ਹੋਇਆ ਨਿਰਲੇਪ ਜੀਵਨ ਬਤੀਤ ਕਰਨ ਲੱਗ ਪੈਂਦਾ ਹੈ, ਅੰਤਰ ਬਾਹਰ ਇਕ ਭੁਲਿਆ ਹੋਇਆ।

-ਸਹਜ-

ਸਹਜ ਇਸਥਿਤ (Supreme Equilibrium) ਇਸੇ ਨੂੰ ਸਹਜ ਸਮਾਧੀ ਵੀ ਆਖਦੇ ਹਨ। ਇਸ ਵਿਚ ਅੱਖਾਂ ਮੀਟਣੀਆਂ ਤੇ ਕੰਮ ਛੱਡ ਬਹਿਣਾ ਨਹੀਂ, ਸਗੋਂ ਕੰਮ ਕਾਜ ਕਰਦਿਆਂ, ਟੁਰਦਿਆਂ ਫਿਰਦਿਆਂ, 'ਹਸੰਦਿਆਂ, ਖੇਡੰਦਿਆਂ, ਪਹਿਨੰਦਿਆਂ ਵਿਚੇ ਹੋਵੈ ਮੁਕਤਿ॥'

ਉਂਜ ਤਾਂ ਭਾਵੇਂ ਇਹ ਗੱਲ ਅਚੰਭਾ ਜਿਹੀ ਜਾਪਦੀ ਹੈ ਕਿਉਂਕਿ ਅਸੀਂ 'ਜੋਗ' ਨੂੰ ਸੁੰਨ ਸਮਾਧ, ਚੁੱਪ ਚਾਪ ਅਵਸਥਾ ਸਮਝਦੇ ਹਾਂ ਪਰ ਓਹ ਭਾਵੇਂ ਪਹਿਲਾ ਪੜਾਅ ਹੋਵੇ, ਅਖ਼ੀਰਲਾ ਨਹੀਂ। ਅਖ਼ੀਰਲੇ ਵਿਚ ਤਾਂ ਉਪਾਧ ਰਹਿਤ ਅਖੰਡ ਸਮਾਧੀ ਏ, 'ਊਠਤ ਬੈਠਤ ਸੋਵਤ ਜਾਗਤ' ਤੇ ਇਕ ਔਖੇ ਮਰਹਲੇ ਨੂੰ ਸਿਰੇ ਚਾੜ੍ਹਨ ਵਾਲੀ ਅਚੰਭਾ-ਸ਼ਕਤੀ 'ਅਨਹਦ ਸ਼ਬਦ' ਏ, ਜੋ ਪ੍ਰੀਤ ਨਾਲ ਰਾਤ ਦਿਨ ਵਜਦਾ ਏ, ਇਉਂ 'ਅਨਦਿਨ ਹਰਿ ਲਿਵ ਲਾਈ' ਦੀ ਹੈ ਤੇ ਮਨ-ਇਛਤ ਫਲ ਭਾਵ ਵਾਹਿਗੁਰੂ ਜੀਵਨ ਦਾ ਅਕਹਿ ਰਸ ਆਂਵਦਾ ਹੈ ਤੇ ਇਉਂ ਪ੍ਰਤੀਤ ਹੁੰਦਾ ਹੈ ਜੋ ਸਾਡਾ ਮਨ ਆਪਣੇ ਆਪ ਨੂੰ ਵਧਾਈ ਦੇ ਰਿਹਾ ਹੈ—ਵਧਾਇਓਂ, ਵਧਾਇਓਂ, ਵਧਾਇਓਂ (ਹਰਿ ਨਾਮ ਵਜੀ ਵਾਧਾਈ), ਇਹ ਹਰਿ ਨਾਮ ਸਿਮਰਣ ਨਾਲ ਅਨਹਦ ਨਾਮ ਦੀ 'ਗੰਗਾ' ਵਗਣ ਦਾ ਨਤੀਜਾ ਹੈ! ਇਹ ਕੰਮ ਵਾਹਿਗੁਰੂ ਨੇ ਵਾਸਤਵ ਵਿਚ ਆਪ ਅਰੰਭਿਆ ਸੀ, ਇਹ ਪਲੀਤਾ ਉਸ ਨੇ ਆਪ ਹੀ ਲਾਇਆ ਸੀ, ਤੇ ਆਪੇ ਹੀ ਹੁਣ 'ਧਨ' ਨੂੰ 'ਪਿਰ' ਨਾਲ ਚਾ ਸੂ ਮੇਲਿਆ! ਓ ਪਿਆਰਿਆ-ਆਪਿਆ, ਓ ਵਾਹਿਗੁਰੂਆ, ਏਹ ਤੈਂਡਾ ਆਪਣਾ 'ਬਿਰਦ' ਏ ਤੈਂਡੀ ਸ਼ਬਦ-ਜੋਤ ਨਾਲ ਮਨ ਵਿਚ ਪ੍ਰਕਾਸ਼ ਹੋਇਆ ਏ (ਹਿਰਦੈ ਨਾਮ ਵਿਗਾਸੀ) ਤੇ ਇਉਂ ਅਨੰਦ ਦੀਆਂ ਨਦੀਆਂ ਵਹਿ ਟੁਰੀਆਂ ਨੇ। ਸੱਚ ਏ ਓ ਪ੍ਰੀਤਮਾ, ਇਸ ਦੇ ਪਿਛੋਂ ਤੂੰ ਅੱਡ ਨਹੀਂ ਤੇ ਮੈਂ ਅੱਡ ਨਹੀਂ—ਤੂੰ ਮੈਂ ਮਿਲ ਕੇ 'ਸਹਜ-ਜੀਵਨ' ਵਿਚ ਲੀਨ ਹੋ ਜਾਂਦੇ ਨੇ—

'ਜਨ ਨਾਨਕ ਬੋਲੇ ਚਉਥੀ ਲਾਵੈ
ਹਰਿ ਪਾਇਆ ਪ੍ਰਭੁ ਅਵਿਨਾਸੀ॥'
ਤੇ ਵਰ ਵੀ ਕੇਹੜਾ ਪਾਇਆ?
'ਵਰੁ ਪਾਇਆ ਪੁਰਖੁ ਅਗੰਮੁ ਅਗੋਚਰੁ॥
ਸਦ ਨਵਤਨ ਬਾਲ ਸਖਾਈ॥
ਨਾਨਕ ਕਿਰਪਾ ਕਰਿਕੈ ਮੇਲੇ,
ਵਿਛੁੜਿ ਕਦੇ ਨਾ ਜਾਈ॥

ਓ ਅਗੰਮੜੇ-ਵਰਾ! ਤੈਂਡਾ ਰੂਪ ਅਨੂਪ ਏ, ਸਦ ਨਵਤਨ, ਨਵੇਂ ਤੋਂ ਨਵਾਂ ਰੰਗ ਵਾਲਾ, ਸਦਾ ਨਵੀਨ ਤੇ ਸਦਾ ਸਹਾਈ (ਬਾਲ-ਸਖਾਈ)।

ਵਾਹ ਵਾਹ ਸੋਹਣੇ ਦਾ ਸੋਹਣਾ ਰੂਪ! ਬਾਂਕੇ ਦੇ ਬਾਂਕੇ ਬੈਣ! ਗੂੜ੍ਹੇ ਦੀ ਗੂੜ੍ਹੀ ਲੀਲ੍ਹਾ, ਆਪੇ ਦੀ ਆਪੁ ਸਮਾਈ! ਫਿਰ ਵਿਛੁੜ ਕਦੇ ਨਾ ਜਾਈ! ਪਿਰ ਛੈਲ ਛਬੀਲਾ ਫਿਰ ਤੂੰ, ਫਿਰ ਮੈਂ, ਸਦ ਜੀਂਵਦਾ, ਸਦ ਜਾਗਦਾ, ਸਦ ਲਾਡ ਲਡਾਂਵਦਾ, ਓ ਅਨੰਦਮਈ ਜੀਵਣ, ਓ ਵਿਸਮਾਦੀ ਵਲਵਲਾ, ਲੰਮ ਸਲੰਮਾ, ਓ ਗੰਗਾ-ਮਈ ਨਿਰਮਲਤਾ! ਚਾਉ ਸੁਆਉ ਦਾ ਸਦ-ਪੰਘੂੜਾ, ਰਸਨ ਭਰੇ ਰੱਸ, ਮੰਗਲ ਸਦ ਅਨੂਠੇ, ਜੀਵਨ ਸਦ-ਥਿਰ ਥੀਵਨ! ਹਾਂ ਵ਼ਾਹਿਗੁਰੂ, ਜੀਵਣ, ਅਕਹਿ ਸਦ ਜੀਵਣ!

੨.

ਇਸ ਅਨੋਖੀ ਅਵਸਥਾ, 'ਸਹਜ' ਅਵਸਥਾ ਦੇ ਇਕ ਨਹੀਂ, ਚਾਰ ਮੁੱਖ ਅੰਗ ਨੇ! ਇਸ ਅਰਬੀ ਬਿਬਾਨ, ਇਸ ਸੁਨਹਿਰੀ ਪਲੰਘ ਜਿਸ ਉੱਪਰ ਸੁਰਿਨਰ ਤੇ ਮੁਨਿਜਨ ਬਿਰਾਜਮਾਨ ਹਨ ਤੇ ਚਾਰ ਪਾਵੇ ਇਹ ਹਨ—

ਪਰਵਿਰਤੀ ਧਰਮ     ਭੈ (ਵਾਹਿਗੁਰੂ ਜੀ ਦਾ)

(Duty)




(Fear of the Lord)

ਅਨਹਦ ਸ਼ਬਦ     ਬੈਰਾਗ

(Mytsic Union     Inner Detachment
with logos     while Doing duty

(੧) 'ਪਰਵਿਰਤ-ਧਰਮ' ਵਿਚ ਦ੍ਰਿੜ੍ਹਤਾ ਸਾਨੂੰ ਆਪਣੇ ਪੈਰਾਂ ਉਪਰ ਆਪ ਖੜਾ ਕਰਦੀ ਹੈ ਤੇ ਸਾਨੂੰ ਹੋਰਾਂ ਉੱਪਰ ਬੋਝਲ ਨਹੀਂ ਬਣਾਂਦੀ। ਜਦ ਤਕ ਆਪਣੀ ਦਸਾਂ ਨਹੁੰਆਂ ਦੀ ਕਿਰਤ ਨਹੀਂ ਤੇ ਉਸ ਵਿਚ ਸੁਚ-ਸੰਜਮ ਨਹੀਂ, ਤਦ ਤੋੜੀ

ਵਾਹਿਗੁਰੂ ਜੀਵਨ ਅਸੰਭਵ ਹੈ, ਕਿਉਂਕਿ ਇਹ ਨੀਂਹ ਹੈ ਜਿਸ ਉਪਰ ਸਹਜਿ ਮਹਿਲ ਨੇ ਉਸਰਨਾ ਹੈ। ਕਿਰਤ ਵਿਰਤ ਵਿਚ ਪਵਿੱਤਰਤਾ ਤੇ ਉੱਦਮ ਗ੍ਰਿਹਸਤ ਮਾਰਗ ਦੇ ਵੱਡੇ ਥੰਮ੍ਹ ਨੇ, ਇਸ ਕਰਕੇ ਆਪਣੇ ਧਰਮ (Duty) ਵਿਚ ਜੋ ਵੀ ਹੋਵੇ ਮਾਨੋ ਸਾਡਾ ਪਰਮ-ਧਰਮ ਏ!

(੨) 'ਭੈ' ਦਾ ਭਾਵ ਹੈ, ਵਾਹਿਗੁਰੂ ਜੀ ਨੂੰ ਹਾਜ਼ਰ ਨਾਜ਼ਰ ਜਾਣਨਾ ਤੇ ਖੋਟੇ ਕੰਮਾਂ ਤੋਂ ਬਚਣਾ, ਜੀਕਣ ਪੁਲੀਸ ਦੇ ਸਾਮ੍ਹਣੇ ਡਾਕੂ ਡਾਕਾ ਨਹੀਂ ਮਾਰਦੇ। ਜੇ ਵਾਹਿਗੁਰੂ ਜੀ ਨੂੰ ਉਥੇ ਵੀ ਹਾਜ਼ਰ ਵੇਖੀਏ ਜਿਥੇ ਪੁਲਿਸ ਨਹੀਂ ਤਾਂ ਮਨ ਆਪੇ ਹੀ ਵਕਾਰਾਂ ਤੋਂ ਮੁੜ ਜਾਂਦਾ ਹੈ।

'ਭੈ' ਬਿਨ ਘਾੜਤ ਕਚ 'ਨਿਕੱਚ'

ਭੈ ਬਿਨਾਂ ਧਾਰਮਿਕ ਜੀਵਨ ਬਿਲਕੁਲ ਹੀ ਕੱਚਾ ਹੈ। ਤੇ ਤਜਰਬੇ ਦੀ ਭਠੀ ਵਿਚ ਆ ਕੇ ਸੜ ਬਲ ਜਾਂਦਾ ਹੈ। ਇਸ ਕਰਕੇ 'ਭੈ' 'ਚੇਤਨ ਸਹਜ' ਦਾ ਇਕ ਮੁੱਖ ਅੰਗ ਹੈ—

ਭੈ ਬਿਨੁ ਭਰਮੁ ਨਾ ਕਟੀਐ ਨਾਮਿ ਨ ਲਗੈ ਪਿਆਰੁ॥
ਸਤਿਗੁਰ ਤੇ ਭਉ ਉਪਜੈ ਪਾਈਐ ਮੋਖ ਦੁਆਰੁ॥
'ਭੈ' ਤੇ 'ਸਹਜੁ' ਪਾਈਐ, ਮਿਲਿ ਜੋਤੀ ਜੋਤਿ ਅਪਾਰ॥ (ਅੰਗ ੧੨੮੮)

ਵਾਸਤਵ ਵਿਚ 'ਨਿਰਭਉ ਬਣਨ ਦੀ ਜੁਗਤੀ ਵੀ ਏਹੋ ਵੇ-
'ਸੋ ਨਿਰਭਉ ਜਿਨ ਭਉ ਪਾਇਆ।'

(੩) ਉਪਰੋਕਤ ਦੋ ਪੜਾਅ ਭਾਵੇਂ 'ਧਰਮ' ਦੀਆਂ ਪਉੜੀਆਂ ਹਨ ਪਰ ਇਨ੍ਹਾਂ ਤੋਂ ਇਲਾਵਾ 'ਅਨਹਦ-ਸ਼ਬਦ' ਨਾਲ ਨਿਜ ਸੰਬੰਧ ਜਦ ਤੋੜੀ ਨਾ ਹੋਵੇ ਤਦ ਤੋੜੀ ਬਿਸਮਾਦ ਦਾ ਝੂਟਾ ਨਹੀਂ ਆਂਵਦਾ ਪਰ ਜਦ 'ਪ੍ਰੀਤ-ਸਿਮਰਨ' ਨਾਲ ਏਹ ਅਰਸ਼ੀ ਝੂਟਾ ਆਂਵਦਾ ਹੈ ਤਾਂ ਸਾਰਾ ਸੰਸਾਰ ਇਕ ਅਨੋਖੇ ਰੰਗ ਵਿਚ ਰੰਗਿਆ ਜਾਂਦਾ ਹੈ ਤੇ ਇਉਂ ਭਾਸਦਾ ਹੈ ਮਾਨੋ ਸੰਸਾਰ ਵਿਚ 'ਸਦ-ਬਸੰਤ' ਦਾ ਖੇੜਾ ਭਰਿਆ ਗਿਆ ਹੈ।

ਮਾਈ ਰੀ! ਪੇਖਿ ਰਹੀ ਬਿਸਮਾਦ॥
ਅਨਹਦ ਧੁਨੀ ਮੇਰਾ ਮਨੁ ਮੋਹਿਓ
ਅਚਰਜ ਤਾ ਕੇ ਸ੍ਵਾਦ॥ ੧॥ ਰਹਾਉ॥
ਮਾਤ ਪਿਤਾ ਬੰਧਪ ਹੈ ਸੋਈ ਮਨਿ ਹਰਿ ਕੋ ਅਹਿਲਾਦ॥
ਸਾਧ ਸੰਗਿ ਗਾਏ ਗੁਨ ਗੋਬਿੰਦ ਬਿਨਸਿਓ ਸਭ ਪਰਮਾਦ॥ ੧॥
ਡੋਰੀ ਲਪਟਿ ਰਹੀ ਚਰਨਹਸੰਗਿ ਭ੍ਰਮ ਭੈ ਸਗਲੇ ਖਾਦ॥
ਏਕੁ ਅਧਾਰੁ ਨਾਨਕ ਜਨੁ ਕੀਆ ਬਹੁਰਿ ਨ ਜੋਨਿ ਭ੍ਰਮਾਦ॥ (ਅੰਗ ੧੨੨੬)

ਜਦ ਏਹ ਡੋਰੀ ਵਾਹਿਗੁਰੂ ਜੀ ਦੇ ਚਰਨਾਂ ਨਾਲ ਸਾਨੂੰ ਗੰਢਦੀ ਹੈ ਤਾਂ ਅਕਹਿ ਰਸ ਆਂਵਦਾ ਹੈ, ਕਿਉਂਕਿ ਸਰਬ ਚੇਤਨ (Consciousness) ਦਾ ਦਰ ਖੁਲ੍ਹਦਾ ਹੈ, ਫਿਰ ਇਸ ਬਿਨਾਂ ਰਹਿਣ ਨਹੀਂ ਹੁੰਦਾ, ਏਹ ਸਾਡੀ ਮਾਂ, ਪਿਓ ਤੇ ਸਖਾ ਬਣ ਜਾਂਦੀ ਹੈ, ਏਹ ਵੇ ਲਚਕਦਾਰ ਅਖੰਡ-ਤਾਰ ਚੇਤਨਤਾ ਦੀ ਪੁੰਜ, ਅਨੰਦ ਦਾ ਸੋਮਾ—

ਸਬਦਿ ਚੀਨਿ ਸਹਜ ਘਰਿ ਆਵਹਿ॥ (ਬਿਲਾਵਲ ਮਹਲਾ ੩)

(੪) ਚੌਥਾ ਅੰਗ ਹੈ 'ਬੈਰਾਗ' ਜਿਸ ਦਾ ਭਾਵ ਮਾਇਆ ਨੂੰ ਦੁਰਕਾਰਨਾ ਨਹੀਂ, ਪਰ ਕਮਲ ਵਾਂਗ ਨਿਰਲੇਪ ਹੋ ਕੇ ਰਹਿਣਾ। ਵੈਰਾਗਮਾਈ ਅਵਸਥਾ ਵਿਚ ਚਿਤ ਵਾਹਿਗੁਰੂ ਵੱਲ ਹੋ ਜਾਂਦਾ ਹੈ ਤੇ ਮਾਇਆ ਵੱਲੋਂ (About turn) ਮੁੜ ਜਾਂਦਾ ਹੈ—ਜੀਕਣ ਰੇਲ ਦਾ ਇੰਜਣ ਆਪਣੇ ਚੱਕਰ ਉੱਪਰ ਆ ਕੇ ਭਵਾਟੀ ਖਾ ਜਾਂਦਾ ਹੈ।

ਭੈ ਤੇ 'ਬੈਰਾਗੁ' ਊਪਜੈ, ਹਰਿ ਖੋਜਤ ਫਿਰਣਾ॥
ਖੋਜਤ ਖੋਜਤ 'ਸਹਜੁ' ਉਪਜਿਆ ਫਿਰਿ ਜਨਮਿ ਨ ਮਰਣਾ॥

(ਅੰਗ ੧੧੦੨)

ਏਨ੍ਹਾਂ ਦਾ ਤਤ 'ਸਹਜ' ਏ! 'ਸਹਜ' ਇਨ੍ਹਾਂ ਦਾ ਭਾਵੇਂ ਸਾਂਝਾ ਘਰ ਹੈ ਪਰ ਫਿਰ ਵੀ ਸਭ ਤੋਂ ਉਚੇਰਾ ਏ ਕਿਉਂਕਿ ਉਹ ਇਕ ਅਨੋਖਾ ਸੰਸਾਰੀ ਜੀਵਨ ਏ—ਉਹ ਨਵਜੀਵਨ ਜਿਸ ਵਿਚ ਰਸ ਕੁਟ ਕੁਟ ਕੇ ਭਰਿਆ ਪਿਆ ਵੇ ਤੇ ਜਿਸ ਵਿਚ ਵਾਹਿਗੁਰੂ ਜੀ ਆਪ ਵਸਦੇ ਨੇ ਤੇ ਰਸਦੇ ਨੇ, ਤੇ ਵਿਗਸਦੇ ਨੇ। 'ਸਹਜ' ਦੀ ਅਨੋਖੀ ਪਲੰਘੀਰੀ। ਸਹਜ ਦੀ ਪਵਣ ਭੰਭੀਰੀ!

ਓ ਸਹਜ, ਤੈਂਡੀ ਅਕੱਥ ਕਥਾ ਅਤੀ ਈ ਅਨੂਪਮ ਏ, ਕਥੀ ਨਹੀਂ ਜਾਂਦੀ। ਮੁਕਤੀ ਦੀ ਜੁਗਤੀ ਤੂੰ ਏਂ, ਕਿਰਤ ਵਿਰਤ ਦੀ ਕੁੰਜੀ ਤੂੰ ਏਂ, ਸੁਖ ਸਾਗਰ ਦੀ ਖਾਣ ਤੂੰ ਏਂ, ਅਰਸ਼ੀ ਜੀਵਣ ਦੀ ਗੁੜ੍ਹਤੀ ਤੂੰ ਏਂ, ਓ ਸੋਹਣਿਆ, ਸਹਜ ਜੀਵਣਾ ਜਦ ਤੈਂਡੀ ਸੀਤਲ ਪਵਣ ਮੈਂਡੇ ਹਿਰਦੇ ਅੰਦਰ ਆਂਵਦੀ ਏ, ਤਾਂ ਚੌਰਾਸੀ ਦੇ ਸੜੇ ਹੋਏ ਮੈਂਡੇ ਮਾਰੂ ਸਥੱਲ ਹਰੇ ਭਰੇ ਹੋ ਕੇ ਫੁਟ ਉਠਦੇ ਨੇ ਤੇ ਫੇਰ ਚਲੂਲੜੇ ਵਿਚ ਟਹਿਕਦੇ ਨੇ! ਓ ਹਰੀ-ਭਰੀ ਲਾਲ ਗੁਲਾਲ, ਚਿਕਨੀ ਚੋਪੜੀ ਅਵਸਥੇ! ਤੂੰ ਸੱਚਮੁੱਚ ਵਾਹਿਗੁਰੂ ਵਲ੍ਹੇਟੀ ਏਂ! ਨਿਰਮਲ, ਨਿਰਛਲ, ਅਤੀ ਕੋਮਲ, ਸਦ-ਗੁੰਦੀ, ਸਦ ਡੁਲਦੀ, ਰਸਦਾਇਕ ਅਵਸਥਾ ਤੂੰ ਏਂ। ਓ 'ਸਹਜ'! ਤੈਂਡੇ ਗੰਗਾ ਨੀਰ ਵਿਚ ਤੈਂਡੀਆਂ ਪ੍ਰੀਤ-ਪ੍ਰੋਤੀਆਂ ਮੱਛੀਆਂ ਨਿੱਤ ਨਿਤ ਗੋਤੇ ਮਾਰਦੀਆਂ ਨੇ! ਓ ਸੁੱਚੇ, ਸੱਚੇ ਤੇ ਸਦ ਬਸੰਤੀ ਜੀਵਨ, ਤੈਥੋਂ ਬਲਿਹਾਰ, ਇਸ ਸਹਜ-ਸੰਘਾਸਨ, ਇਸ ਉੱਚੇ

ਤਖਤ 'ਤੇ ਬੈਠ ਕੇ ਪਤਾ ਲਗਦਾ ਏ—ਸੰਸਾਰ ਕੀ ਏ।' ਤੇ ਉਤਰ ਦੀ ਗੂੰਜ ਰੋਮ ਰੋਮ ਵਿਚੋਂ ਇਉਂ ਫੁਟ ਉਠਦੀ ਏ—

"ਆਤਮ ਰਾਮੁ ਸੰਸਾਰਾ॥ ਸਾਚਾ ਖੇਲੁ ਤੁਮ੍ਾਰਾ॥" (ਸੂਹੀ ਮ: ੧)

ਓ ਮਾਇਆ-ਛਾਇਆ! ਜੇ ਤੈਨੂੰ ਹੀ ਗਹੁ ਨਾਲ ਵੇਖੀਏ ਤਾਂ ਤੂੰ ਏਂ ਵੇ ਓਅੰਕਾਰ, ਨਿਰੰਕਾਰ ਦੀ ਆਪ ਵਲ੍ਹੇਟੀ ਸੁੰਦਰ 'ਸਾੜ੍ਹੀ', ਚੋਜੀ ਦਾ ਵਡਕਾ ਚੋਜ! ਇਸ 'ਚੋਜੀ' ਵਿਚ ਚੋਜ ਮਈ ਚੁਭੀ ਮਾਰ ਕੇ ਸਦਾ ਲਈ ਇਕ ਮਿਕ ਹੋ ਜਾਣਾ, ਏਕੰਕਾਰ ਹੋ ਜਾਗਣਾ,

ਹਾਂ, ਏਹ ਵੇ, ਏਹ ਵੇ, 'ਸਹਜ' ਅਵਸਥਾ!!

ਸੁੰਦਰ ਸੁਘੜ, ਸਰੂਪ, ਬਿਚੱਖਣ, ਬਿਸਮੈਇਕ, ਰਸ-ਲੱਦ ਰਸ-ਗੁੱਧੀ, ਓ 'ਸਹਜ'-ਧਾਰੀ ਜੀਵਣ!!!

---